ੴ ਸਤਿਗੁਰ ਪ੍ਰਸਾਦਿ॥
ਕਹੁ ਨਾਨਕ ਇਹੁ ਤਤੁ ਬੀਚਾਰਾ॥
ਬਿਨੁ ਹਰਿ ਭਜਨ ਨਾਹੀ ਛੁਟਕਾਰਾ॥

# ਭਜਨ ਬੰਦਗੀ ਦਾ ਪ੍ਰਤਾਪ

ਲੇਖਕ
ਸੋਢੀ ਹਰਭਜਨ ਸਿੰਘ



# ਵਾਹਿਗੁਰੂ

ਉਪਰ ਲਿਖੇ ੧ਓ ਨੂੰ ਅੱਖਾਂ ਖੋਹਲ ਕੇ ਗਹੁ ਨਾਲ ਵੇਖੋ, ਤੇ ਮਸਤਕ ਵਿਚ ਵਸਾਣ ਦਾ ਯਤਨ ਕਰੋ ਫੇਰ ਅੱਖਾਂ ਬੰਦ ਕਰਕੇ ਇਸੇ ਤਰ੍ਹਾਂ ਦਾ ੧ਓ ਆਪਣੇ ਭਰਵੱਟਿਆਂ ਦੇ ਵਿਚਾਲੇ ਸੁਰਤ ਨਾਲ ਲਿਖੋ, ਇਹ ਪ੍ਰਕਰਨ ਘੜੀ-ਮੁੜੀ ਦੁਹਰਾਓ ਜਦ ਤਕ ਇਹ ਪੱਕਾ ਲਿਖਿਆ ਲਿਖਾਇਆ ਨਾ ਬਣ ਜਾਵੇ। ਵਿਸਥਾਰ ਲਈ ਧਿਆਵਨ ਦਾ ਪ੍ਰਕਰਨ ਪੰਨਾ 117-118 'ਤੇ ਪੜ੍ਹੋ।



੧ੴ ਸਤਿਗੁਰ ਪ੍ਰਸਾਦਿ॥





ਆਪੇ ਪਟੀ ਕਲਮ ਆਪਿ ਉਪਰ ਲੇਖ ਭਿ ਤੂੰ।
ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ।





ੴ ਸਤਿਗੁਰ ਪ੍ਰਸਾਦਿ ॥




ਕਹੁ ਨਾਨਕ ਇਹੁ ਤਤੁ ਬੀਚਾਰਾ ॥

ਬਿਨੁ ਹਰਿ ਭਜਨ ਨਾਹੀ ਛੁਟਕਾਰਾ ॥

# ਭਜਨ ਬੰਦਗੀ ਦਾ ਪ੍ਰਤਾਪ



ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ ॥

ਬੰਦੇ ਬੰਦਗੀ ਇਕਤੀਆਰ ॥ ਸਾਹਿਬੁ ਰੋਸੁ ਧਰਉ ਕਿ ਪਿਆਰੁ ॥

ਲੇਖਕ :

## ਸੋਢੀ ਹਰਭਜਨ ਸਿੰਘ

2241, ਸੈਕਟਰ 15-ਸੀ, ਚੰਡੀਗੜ੍ਹ-160015

ਫੋਨ : 0172-2781852

ਦਿੱਲੀ ਫੋਨ :- 011-26182467, 26173220

ਕੈਨੇਡਾ ਫੋਨ :- 00-01-514-3631040

ਸੋਧੀ ਹੋਈ ਅੱਠਵੀਂ ਐਡੀਸ਼ਨ ਜੁਲਾਈ 2010
ਨੌਂਵੀ ਐਡੀਸ਼ਨ ਜੂਨ 2016
ਭੇਟਾ: 200-00





ਪ੍ਰਕਾਸ਼ਕ:-

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)
ਫੋਨ: 91-183-2542346, 2547974
ਫੈਕਸ: 91-183-5017488
E.Mail: csjssales@hotmail.com
csjspurchase@yahoo.com

Web site : www.csjs.com



(1000) (Printed in India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

# ਸਮਰਪਣ

ਆਪਣੀ ਪੂਜਯ ਮਾਤਾ ਕੇਸਰ ਕੌਰ ਜੀ ਨੂੰ
ਜਿਨ੍ਹਾਂ ਨੇ ਮੈਨੂੰ ਨਾਮ ਜਪਣ ਦੀ
ਚੇਟਕ ਲਾਈ

–ਲੇਖਕ

# ਧੰਨਵਾਦ

ਇਹ ਲਾਸਾਨੀ ਪੁਸਤਕ "ਭਜਨ ਬੰਦਗੀ ਦਾ ਪ੍ਰਤਾਪ" ਜਿਸ ਵਿਚ ਮਾਨਯੋਗ ਸੋਢੀ ਹਰਭਜਨ ਸਿੰਘ ਜੀ ਨੇ ਗੁਰਮਤਿ ਗਿਆਨ ਵਿਚੋਂ ਭਟਕੇ ਲੋਕਾਂ ਨੂੰ ਅੰਧ ਵਿਸ਼ਵਾਸ਼ ਵਿਚੋਂ ਕੱਢ ਕੇ ਸਿੱਧੇ ਰਸਤੇ ਪਾਉਣ ਲਈ ਜੋ ਸੇਵਾ ਕੀਤੀ ਹੈ, ਉਹ ਆਪਣੀ ਮਿਸਾਲ ਆਪ ਹੀ ਹੈ। ਜਿਸ ਦਾ ਪਤਾ ਉਨ੍ਹਾਂ ਦੀ ਇਸ ਅੱਠਵੀਂ ਐਡੀਸ਼ਨ ਦੀ ਛਪਾਈ ਤੋਂ ਹੀ ਹੈ।

ਇਸ ਤੋਂ ਪਹਿਲਾਂ ਵੀ ਉਨ੍ਹਾਂ ਦੇ ਮਾਨਯੋਗ ਬੇਟੇ ਸੋਢੀ ਜਗਤੇਸ਼ ਸਿੰਘ ਜੀ ਵਾਸੀ ਕੈਨੇਡਾ ਤੇ ਸੋਢੀ ਜਸ਼ਦੇਸ਼ ਸਿੰਘ ਜੀ ਦਿੱਲੀ ਵਾਲਿਆਂ ਆਪਨੇ ਪੂਜਯ ਪਿਤਾ ਜੀ ਦੀ ਲਿਖਤ ਨੂੰ ਆਪਣੀਆਂ ਨੌਕਰੀਆਂ ਦੌਰਾਨ ਤੇ ਉਸ ਤੋਂ ਬਾਅਦ ਵੀ ਇਹ ਪੁਸਤਕਾਂ ਛਪਵਾ ਕੇ ਘਰ-ਘਰ ਇਸ ਪੁਸਤਕ ਨੂੰ ਲੋੜਵੰਦਾਂ ਤਕ ਪਹੁੰਚਾਉਣ ਦੀ ਸੇਵਾ ਕਰ ਰਹੇ ਹਨ।

ਅਸੀਂ ਧੰਨਵਾਦੀ ਹਾਂ ਸ੍ਰ. ਕੁਲਵੰਤ ਸਿੰਘ ਜੀ ਚੰਡੀਗੜ੍ਹ ਵਾਲਿਆਂ ਦੇ ਜਿੰਨਾਂ ਦੇ ਉਦਮ ਸਦਕਾ ਇਸ ਪੁਸਤਕ ਨੂੰ ਸਾਰੀ ਦੁਨੀਆਂ ਵਿਚ ਆਪ ਸੰਗਤਾਂ ਤਕ ਪਹੁੰਚਾਉਣ ਲਈ ਸੋਢੀ ਜਗਤੇਸ਼ ਸਿੰਘ ਜੀ ਕੈਨੇਡਾ ਵਾਲਿਆਂ ਦੀ ਇੱਛਾ ਅਨੁਸਾਰ ਇਸ ਅੱਠਵੀਂ ਐਡੀਸ਼ਨ ਨੂੰ ਛਾਪਣ ਦਾ ਸੁਭਾਗ ਪ੍ਰਾਪਤ ਹੋਇਆ।



—ਪ੍ਰਕਾਸ਼ਕ

# ਵਿਸ਼ਾ ਸੂਚੀ

ੴ ਸਤਿਗੁਰ ਪ੍ਰਸਾਦਿ ॥

# (1) ਹਰਿ ਭਜਨ ਦਾ ਪ੍ਰਤਾਪ

ਕਿਸੇ ਵਿਸ਼ੇ 'ਤੇ ਕੋਈ ਲੇਖ ਲਿਖ ਦੇਣਾ ਜਾਂ ਕਿਤਾਬ ਲਿਖ ਮਾਰਨੀ ਕੋਈ ਵੱਡੀ ਗੱਲ ਨਹੀਂ ਹੈ, ਕਿਉਂਕਿ ਹਰ ਇਕ ਵਿਸ਼ੇ 'ਤੇ ਹਜ਼ਾਰਾਂ ਹੀ ਪੁਸਤਕਾਂ ਵੱਖ-ਵੱਖ ਲਿਖਾਰੀਆਂ ਦੀਆਂ ਲਿਖੀਆਂ ਹੋਈਆਂ ਮਿਲ ਜਾਂਦੀਆਂ ਹਨ। ਉਨ੍ਹਾਂ ਵਿਚੋਂ ਲੋੜੀਂਦੇ ਵਿਚਾਰ ਮਿਲ ਜਾਂਦੇ ਹਨ। ਫਿਰ ਨਵੇਂ ਲਿਖਾਰੀ ਵਾਸਤੇ "ਕਹੀਂ ਕੀ ਈਂਟ ਕਹੀਂ ਕਾ ਰੋੜਾ, ਭਾਨਮਤੀ ਨੇ ਕੁਨਬਾ ਜੋੜਾ" ਵਾਲੀ ਗੱਲ ਬਣ ਜਾਂਦੀ ਹੈ, ਭਾਵੇਂ ਉਸ ਨੂੰ ਉਸ ਵਿਸ਼ੇ ਬਾਰੇ ਕੁਝ ਵੀ ਜਾਤੀ ਤਜਰਬਾ (Practical Experience) ਹੋਵੇ ਜਾਂ ਨਾ। ਉਨ੍ਹਾਂ ਐਸੇ ਲਿਖਾਰੀਆਂ ਦੀਆਂ ਪੁਸਤਕਾਂ ਪੜ੍ਹ ਕੇ ਲੋਕ ਉਨ੍ਹਾਂ ਨੂੰ ਕਮਾਲ ਤੇ ਪਹੁੰਚਿਆ ਹੋਇਆ ਸਮਝਣ ਲੱਗ ਜਾਂਦੇ ਹਨ।

ਦੂਜੇ ਉਹ ਵੀ ਲਿਖਾਰੀ ਹਨ ਜੋ ਆਪਣੀ ਦਲੀਲ ਦੀ ਕਸਵੱਟੀ ਨਾਲ ਬੜੇ ਕਮਾਲ ਦੇ ਲੇਖ ਜਾਂ ਪੁਸਤਕਾਂ ਲਿਖ ਦੇਂਦੇ ਹਨ। ਐਸੇ ਸੱਜਣ ਕਦਾਚਿਤ ਵੀ ਉਹ ਗੱਲ ਨਹੀਂ ਮੰਨਦੇ ਜਿਹੜੀ ਉਨ੍ਹਾਂ ਦੀ ਦਲੀਲ ਦੀ ਕਸਵੱਟੀ 'ਤੇ ਪੂਰੀ ਨਾ ਉਤਰੇ। ਉਨ੍ਹਾਂ ਨੇ ਨਿੱਜੀ ਦਲੀਲਬਾਜ਼ੀ ਦਾ ਇਕ ਚੌਖਟਾ ਬਣਾਇਆ ਹੁੰਦਾ ਹੈ ਅਤੇ ਉਸ ਵਿਚ ਹੀ ਹਰੇਕ ਗੱਲ ਫਿੱਟ ਕਰਨ ਦਾ ਯਤਨ ਕਰਦੇ ਹਨ ਅਤੇ ਜਿਹੜੀ ਫਿੱਟ ਨਾ ਵੀ ਹੋਵੇ ਉਸ ਨੂੰ ਵੀ ਮੱਲੋ-ਮੱਲੀ ਘਸੋੜ ਦੇਂਦੇ ਹਨ। ਹਾਂ, ਜਿਹੜੀ ਗੱਲ ਉਨ੍ਹਾਂ ਦੀ ਨਿੱਜੀ ਦਲੀਲਬਾਜ਼ੀ 'ਤੇ ਪੂਰੀ ਨਾ ਉਤਰੇ, ਉਸਨੂੰ ਕਦਾਚਿਤ ਵੀ ਨਹੀਂ ਮੰਨਣਗੇ, ਭਾਵੇਂ ਉਹ ਕਿੰਨੀ ਵੀ ਸੱਚੀ-ਸੁੱਚੀ ਅਤੇ ਲਾਭਦਾਇਕ ਕਿਉਂ ਨਾ ਹੋਵੇ।

ਉਪਰੋਕਤ ਦੋਵੇਂ ਪ੍ਰਕਾਰ ਦੇ ਲਿਖਾਰੀਆਂ ਤੋਂ ਅੱਗੇ ਉਹ ਵੀ ਬੰਦੇ ਹਨ ਜਿਨ੍ਹਾਂ ਨੇ ਹਰ ਕੰਮ ਆਪਣੇ ਨਿੱਜੀ ਤਜਰਬੇ ਨਾਲ ਪਰਖ ਲਿਆ ਹੁੰਦਾ ਹੈ ਅਤੇ ਉਨ੍ਹਾਂ ਨੂੰ ਯਕੀਨ ਹੋ ਜਾਂਦਾ ਹੈ ਕਿ ਅਮਕਾ ਕੰਮ ਕਿਵੇਂ ਹੋ ਜਾਂਦਾ ਹੈ। ਉਨ੍ਹਾਂ ਲਈ ਪ੍ਰਤੱਖ ਨੂੰ ਪ੍ਰਮਾਣ ਦੀ ਕੋਈ ਲੋੜ ਨਹੀਂ ਹੁੰਦੀ। ਉਹ ਜੋ ਗੱਲ ਵੀ ਲਿਖਦੇ ਹਨ ਉਹ ਅਜ਼ਮਾਈ ਹੋਈ ਹੁੰਦੀ ਹੈ ਅਤੇ ਉਸ ਤੋਂ ਹੀ ਮਨੁੱਖਤਾ ਨੂੰ ਲਾਭ ਪ੍ਰਾਪਤ ਹੋ ਸਕਦਾ ਹੈ।

ਦਾਸ ਦਾ ਜਨਮ ਚੌਥੀ ਪਾਤਿਸ਼ਾਹੀ, ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੀ ਅੰਸ਼-ਵੰਸ਼ ਸੋਢੀ ਖ਼ਾਨਦਾਨ ਵਿਚ ਬਾਰ੍ਹਵੀਂ ਪੀੜ੍ਹੀ ਵਿਚ ਹੋਇਆ। ਹਜ਼ੂਰ ਦੀ ਸਤਵੀਂ ਪੀੜ੍ਹੀ ਵਿਚ ਬਾਬਾ ਵਸਾਵਾ ਸਿੰਘ ਜੀ ਸ਼ਹੀਦ ਦੀ ਪੈਦਾਇਸ਼ ਹੋਈ, ਜਿਹੜੇ ਕਿ ਬੜੇ ਹੀ ਨਾਮ-ਰਸੀਏ ਤੇ ਭਜਨ ਪ੍ਰਤਾਪ ਵਾਲੇ ਸਨ। ਉਨ੍ਹਾਂ ਨੇ ਬਿਰਧ ਅਵਸਥਾ ਵਿਚ ਜ਼ੁਲਮ ਦੇ ਵਿਰੁੱਧ ਲੜਦੇ ਹੋਏ ਸ਼ਹੀਦੀ ਪ੍ਰਾਪਤ ਕੀਤੀ। ਜ਼ੁਲਮ ਦੇ ਵਿਰੁੱਧ ਤੁਰਕਾਨੀ ਫ਼ੌਜ ਦਾ ਡੱਟ ਕੇ ਮੁਕਾਬਲਾ ਕੀਤਾ ਅਤੇ ਤੇਗ ਦੇ ਉਹ ਜੌਹਰ ਦਿਖਾਏ ਕਿ ਜ਼ਾਲਮਾਂ ਦੇ ਛੱਕੇ ਛੁੜਾ ਦਿੱਤੇ। ਅੰਤ ਸਨਮੁਖ ਹੋ ਕੇ ਜੂਝਦੇ ਹੋਏ ਸ਼ਹੀਦੀ ਪ੍ਰਾਪਤ ਕੀਤੀ। ਉਨ੍ਹਾਂ ਨੇ ਹੀ ਸਾਡਾ ਨਗਰ ਜਲੂਪੁਰ ਖੈੜਾ ਜ਼ਿਲ੍ਹਾ ਅੰਮ੍ਰਿਤਸਰ ਵਸਾਇਆ ਸੀ ਜਿਥੇ ਕਿ ਉਨ੍ਹਾਂ ਦੇ ਸ਼ਹੀਦੀ ਅਸਥਾਨ 'ਤੇ ਇਕ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਉਨ੍ਹਾਂ ਦੀ ਪੰਜਵੀਂ ਪੀੜ੍ਹੀ ਵਿਚ ਦਾਸ ਦਾ ਜਨਮ ਹੋਇਆ। ਮੇਰੇ ਮਾਤਾ ਜੀ ਧਰਮ ਦੀ ਮੂਰਤਿ ਸਨ ਤੇ ਉਨ੍ਹਾਂ ਨੇ ਹੀ ਗੁੜ੍ਹਤੀ ਵਿਚ ਮੈਨੂੰ ਇਸ 'ਨਾਮ' ਜਪਣ ਲਈ ਪ੍ਰੇਰਨਾ ਦਿੱਤੀ। ਮੇਰੇ ਪਿੱਛੋਂ ਮੇਰੀਆਂ ਹੋਰ ਭੈਣਾਂ ਨੇ ਜਨਮ ਲਿਆ ਪਰ ਮੇਰੇ ਮਾਤਾ ਜੀ ਮੈਨੂੰ ਆਪਣੇ

ਨਾਲ ਸੁਵਾਇਆ ਕਰਦੇ ਸਨ ਅਤੇ ਸੌਣ ਲੱਗਿਆਂ ਉਨ੍ਹਾਂ ਨੇ ਜ਼ਰੂਰ ਹੀ ਮੇਰੇ ਸਿਰ ਵਿਚ ਹੌਲੀ-ਹੌਲੀ ਖੁਰਕ ਕਰਨੀ ਅਤੇ ਧਰੂ ਭਗਤ ਦੀ ਸਾਖੀ ਸੁਨਾਉਣੀ ਅਤੇ ਦੱਸਣਾ ਕਿ ਉਸ ਦੀ ਆਯੂ ਕੇਵਲ ਪੰਜ ਸਾਲ ਦੀ ਸੀ ਜਦ ਤੋਂ ਉਸ ਨੇ ਭਗਤੀ ਸ਼ੁਰੂ ਕੀਤੀ ਸੀ ਤੇ ਤੂੰ ਤਾਂ ਸੁਖ ਨਾਲ ਉਸ ਤੋਂ ਵੱਡਾ ਹੋ ਗਿਆ ਹੈ ਤੇ ਕੋਈ ਭਗਤੀ ਨਹੀਂ ਕਰਦਾ, ਮੈਂ ਤੇਰਾ ਨਾਮ ਹਰਭਜਨ ਸਿੰਘ ਰੱਖਿਆ ਹੈ ਕਿ ਤੂੰ ਭਜਨ ਕਰਿਆ ਕਰੇਂਗਾ।

ਸੋ ਇਕ ਦਿਨ ਮੈਂ ਵੀ ਦ੍ਰਿੜ ਨਿਸਚੇ ਨਾਲ ਘਰੋਂ ਤੁਰ ਪਿਆ ਤੇ ਨਹਿਰ ਦੇ ਜ਼ਖੀਰੇ ਵਿਚ ਬੈਠ ਕੇ ਆਪਣੀ ਤੁੱਛ ਬੁੱਧੀ ਅਨੁਸਾਰ ਭਜਨ ਕਰਨਾ ਸ਼ੁਰੂ ਕਰ ਦਿੱਤਾ। ਨਹਿਰ ਦੇ ਦੂਜੇ ਪਾਸੇ ਇਕ ਪਟੜੀ ਸੀ ਅਤੇ ਲੋਕ ਉਸ 'ਤੇ ਆਮ ਜਾਂਦੇ ਆਉਂਦੇ ਸਨ ਜਿਸ ਨਾਲ ਉਥੇ ਟਿਕਾਅ ਨਹੀਂ ਸੀ ਆ ਰਿਹਾ। ਅਖੀਰ ਲੱਭਦੇ-ਲੱਭਦੇ ਛੋਟੀ ਨਹਿਰ ਦੇ ਖਾਲ ਦੇ ਕੰਢੇ 'ਤੇ ਜਾ ਪੁੱਜਾ ਜਿਥੇ ਭੱਲ ਦੇ ਉੱਚੇ-ਉੱਚੇ ਟਿੱਬੇ ਬਣੇ ਹੋਏ ਸਨ। ਉਥੇ ਇਕ ਗੁਫਾ ਜਿਹੀ ਰੰਬੇ ਨਾਲ ਬਣਾ ਕੇ ਉਸ ਵਿਚ ਬੈਠ ਕੇ ਭਜਨ ਕਰਨਾ ਆਰੰਭ ਕਰ ਦਿੱਤਾ। ਸਵੇਰ ਸਾਰ ਘਰੋਂ ਨਿਕਲ ਕੇ ਉਥੇ ਆ ਬੈਠਣਾ ਅਤੇ ਭਜਨ ਕਰਦੇ ਰਹਿਣਾ। ਮੇਰੀ ਬਾਲ ਬੁੱਧੀ ਨੇ ਕਦੇ ਵੀ ਇਹ ਨਹੀਂ ਸੀ ਸੋਚਿਆ ਕਿ ਰੇਤ ਦੀ ਭੱਲ ਇਕ ਨਿੱਕੀ ਜਿਹੀ ਠੋਕਰ ਨਾਲ ਮੇਰੇ ਉਪਰ ਡਿੱਗ ਸਕਦੀ ਹੈ ਤੇ ਮੈਂ ਉਸ ਦੇ ਹੇਠ ਦੱਬਿਆ ਜਾ ਸਕਦਾ ਹਾਂ ਜਿਥੋਂ ਬਚ ਕੇ ਨਿਕਲਣਾ ਅਸੰਭਵ ਹੈ।

ਇਕ ਦਿਨ ਇਕ ਲੜਕਾ, ਜੋ ਕਿ ਮੇਰੇ ਨਾਲੋਂ ਕੁਝ ਵੱਡੀ ਉਮਰ ਦਾ ਸੀ, ਮੇਰੇ ਮਗਰ ਲੱਗ ਗਿਆ ਕਿ ਦੇਖਾਂ ਇਹ ਹਰ ਰੋਜ਼ ਕਿਥੇ ਜਾਂਦਾ ਹੈ। ਮੈਂ ਨੇਮ ਅਨੁਸਾਰ ਉਸ ਗੁਫਾ ਵਿਚ ਜਾ ਬੈਠਾ। ਉਹ ਵੀ ਬੇਸਮਝ ਸੀ ਉਹ ਉਸ ਭੱਲ ਦੇ ਟਿੱਲੇ ਉਤੇ ਭੁੜਕਿਆ ਤਾਂ ਉਹ ਸਾਰੀ ਭੱਲ ਮੇਰੇ ਉਤੇ ਡਿੱਗ ਪਈ। ਭੱਲ ਦਾ ਟਿੱਲਾ ਡਿੱਗਣ ਨਾਲ ਖਾਲ ਦਾ ਪਾਣੀ ਵੀ ਰੁਕ ਗਿਆ ਤੇ ਮੈਂ ਭੱਲ ਥੱਲੇ ਦੱਬਿਆ ਗਿਆ। ਉਹ ਮੁੰਡਾ ਤਾਂ ਹੈਰਾਨ ਜਿਹਾ ਹੋ ਕੇ ਪਿੰਡ ਨੂੰ ਭੱਜ ਗਿਆ। ਮੇਰਾ ਸਾਹ ਰੁਕ ਗਿਆ ਤੇ ਤੜਫਣ ਲੱਗਾ। ਬਸ ਆਨ ਦੀ ਆਨ ਵਿਚ ਕਿਸੇ ਗੈਬੀ ਸ਼ਕਤੀ ਨੇ ਮੈਨੂੰ ਉਸ ਭੱਲ 'ਚੋਂ ਕੱਢ ਕੇ ਉੱਪਰ ਬੈਠਾ ਦਿੱਤਾ। ਕੁਝ ਚਿਰ ਤਾਂ ਮੈਨੂੰ ਸੋਝੀ ਹੀ ਨਾ ਆਈ ਕਿ ਕੀ ਭਾਣਾ ਵਰਤਿਆ ਹੈ। ਪਰ ਜਦ ਮੈਂ ਦੇਖਿਆ ਕਿ ਖਾਲ ਦਾ ਪਾਣੀ ਰੁਕ ਗਿਆ ਹੈ, ਮੈਂ ਉਸ ਥਾਂ ਤੋਂ ਭੱਜਿਆ ਕਿ ਕਿਧਰੇ ਉਹ ਜ਼ਿਮੀਂਦਾਰ, ਜਿਸ ਨੇ ਪੈਲੀ ਨੂੰ ਨਹਿਰ ਦਾ ਪਾਣੀ ਲਾਇਆ ਹੋਇਆ ਸੀ, ਪਾਣੀ ਬੰਦ ਹੋਇਆ ਜਾਣ ਕੇ ਉਥੇ ਆ ਕੇ ਮੈਨੂੰ ਨਾ ਫੜ ਲਵੇ। ਪਿੰਡ ਤੋਂ ਬਾਹਰ ਹੀ ਮੈਨੂੰ ਉਹ ਮੁੰਡਾ ਮਿਲ ਪਿਆ ਜਿਸ ਨੇ ਉਹ ਰੇਤੇ ਦੀ ਭੱਲ ਸੁੱਟੀ ਸੀ ਤੇ ਉਸ ਨੇ ਆਪਣੀ ਗਲਤੀ ਮੰਨ ਲਈ। ਦਾਸ ਦਾ ਇਹ ਪਹਿਲਾ ਤਜਰਬਾ ਸੀ ਕਿ ਵਾਹਿਗੁਰੂ ਹੈ ਅਤੇ ਉਹ ਆਪਣੇ ਭਜਨ ਕਰਨ ਵਾਲਿਆਂ ਦੀ ਸਹਾਇਤਾ ਕਰਦਾ ਹੈ।

ਇਸ ਤਰ੍ਹਾਂ ਦੇ ਬੇਅੰਤ ਤਜਰਬੇ ਮੇਰੀ ਜ਼ਿੰਦਗੀ ਵਿਚ ਆਏ ਜਿਨ੍ਹਾਂ ਨਾਲ ਮੇਰੇ ਜੀਵਨ ਵਿਚ ਪਰਿਵਰਤਣ ਆਉਂਦਾ ਗਿਆ। ਮੈਂ ਹਾਲੀਂ ਪੰਜਵੀਂ ਜਮਾਤ 'ਚ ਲਾਹੌਰ ਪੜ੍ਹਦਾ ਸੀ ਤਾਂ ਡੱਬੀ ਬਾਜ਼ਾਰ ਵਾਲੇ ਬਾਉਲੀ ਸਾਹਿਬ ਗੁਰਦੁਆਰੇ ਵਿਖੇ ਸਤਿਕਾਰ ਯੋਗ ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਮਸਤੂਆਣੇ ਵਾਲਿਆਂ ਦੇ ਨੂਰੀ ਦੀਦਾਰੇ ਹੋਏ। ਉਨ੍ਹਾਂ ਨੇ ਜੋ ਗੁਰਬਾਣੀ ਦੇ ਸ਼ਬਦ ਸਵੇਰੇ ਅਤੇ ਰਾਤ ਦੇ ਦੀਵਾਨ ਵਿਚ ਪੜ੍ਹੇ ਸਨ ਉਹ ਹਾਲੀ ਤਕ ਮੈਨੂੰ ਕੱਲ੍ਹ ਵਾਂਗ ਯਾਦ ਹਨ ਅਤੇ ਉਨ੍ਹਾਂ ਦਾ ਅਸਰ ਬਹੁਤ ਡੂੰਘਾ ਪਿਆ। ਫਿਰ ਉਨ੍ਹਾਂ ਤੋਂ ਵਰੋਸਾਏ ਸੰਤ ਬਾਬਾ ਮਨਸਾ ਸਿੰਘ ਜੀ ਜਿਨ੍ਹਾਂ ਦਾ ਜ਼ਿਕਰ ਇਸ ਹੱਥਲੀ ਪੁਸਤਕ ਦੇ ਚੌਦ੍ਹਵੇਂ ਭਾਗ ਵਿਚ ਕੀਤਾ ਹੈ, ਨੇ ਵੀ ਮੇਰੇ ਉਤੇ ਤਰਸ ਖਾ ਕੇ ਕੁਝ ਨਾਮ ਜਪਣ ਦੀਆਂ ਜੁਗਤੀਆਂ ਦੱਸੀਆਂ ਅਤੇ ਵੇਲੇ-ਕੁਵੇਲੇ ਸਹਾਇਤਾ ਕਰਦੇ ਰਹੇ।

ਬੱਸ ਵਿਚ ਸਫਰ ਕਰਦਿਆਂ ਇਕ ਵਾਰ ਟਾਂਗਰਾ (ਜ਼ਿਲ੍ਹਾ ਅੰਮ੍ਰਿਤਸਰ) ਦੇ ਬੱਸ ਅੱਡੇ ਉਤੇ ਇਕ

ਮਹਾਂਪੁਰਸ਼ ਦੇ ਦਰਸ਼ਨ ਹੋਏ, ਜਿਨ੍ਹਾਂ ਦੇ ਦਰਸ਼ਨ ਕੀਤਿਆਂ ਸੁਧ ਕੀ ਸੁਧ ਨਾ ਰਹੀ। ਇਕ ਅਣਿਆਲਾ ਤੀਰ ਸੀਨੇ ਵਿਚ ਖੁੱਭ ਗਿਆ। ਮੈਨੂੰ ਉਨ੍ਹਾਂ ਬਾਰੇ ਕੋਈ ਗਿਆਨ ਨਹੀਂ ਸੀ, ਸਾਥੀਆਂ ਨੇ ਦੱਸਿਆ ਕਿ ਉਹ ਮਹਾਂਪੁਰਸ਼ ਸੰਤ ਗੁਰਬਖਸ਼ ਸਿੰਘ ਜੀ ਜੱਬੋਵਾਲ ਵਾਲੇ ਹਨ। ਬਸ ਮੇਰੇ ਮਨ ਹੀ ਮਨ ਵਿਚ ਉਨ੍ਹਾਂ ਲਈ ਖਿੱਚ ਪੈਣ ਲੱਗੀ। ਇਕ ਵਾਰੀ ਪਿੰਡ ਧੁੜਕੇ ਵਿਚ ਹੋਲੇ-ਮੁਹੱਲੇ ਦਾ ਦੀਵਾਨ ਸੀ, ਦਾਸ ਨੇ ਉਥੇ ਲੈਕਚਰ ਕਰਨਾ ਸੀ। ਕੁਦਰਤੀ ਉਪਰੋਕਤ ਸੰਤ ਜੀ ਮਹਾਰਾਜ ਦਾ ਵੀ ਉਥੇ ਕੀਰਤਨ ਦਾ ਪ੍ਰੋਗਰਾਮ ਸੀ। ਦਾਸ ਮਨ ਤਾਂ ਉਨ੍ਹਾਂ ਨੂੰ ਅੱਗੇ ਹੀ ਦੇ ਚੁਕਾ ਸੀ, ਹੁਣ ਤਨ ਭੇਟਾ ਚੜ੍ਹਾਉਣ ਦਾ ਫ਼ੈਸਲਾ ਕਰ ਲਿਆ। ਭੋਗ ਪੈਣ ਪਿਛੋਂ ਉਨ੍ਹਾਂ ਨੂੰ ਜੋਦੜੀ ਕੀਤੀ ਜੋ ਪ੍ਰਵਾਨ ਹੋ ਗਈ ਅਤੇ ਬਚਨ ਹੋਇਆ ਕਿ ਉਨ੍ਹਾਂ ਦੇ ਡੇਰੇ ਪੁੱਜ ਕੇ ਬਚਨ ਬਿਲਾਸ ਹੋਣਗੇ। ਮੈਨੂੰ ਇਕ ਕਮਰਾ ਰਹਿਣ ਲਈ ਮਿਲ ਗਿਆ। ਰਾਤ ਦਾ ਪ੍ਰਸ਼ਾਦਾ ਛੱਕ ਕੇ ਦਾਸ ਉਨ੍ਹਾਂ ਦੇ ਨਿੱਜੀ ਕਮਰੇ ਵਿਚ ਸਮੇਂ ਅਨੁਸਾਰ ਪੁੱਜ ਗਿਆ। ਬਸ ਅੰਦਰ ਵੜਦਿਆਂ ਹੀ ਉਹੋ ਪਹਿਲੀ ਦਸ਼ਾ ਵਰਤ ਗਈ ਅਤੇ ਤਾੜੀ ਲੱਗ ਗਈ। ਕਾਫੀ ਸਮੇਂ ਪਿਛੋਂ ਬਚਨ ਬਿਲਾਸ ਸ਼ੁਰੂ ਹੋਏ ਅਤੇ ਦਾਸ ਨੇ ਬੇਨਤੀ ਕੀਤੀ ਕਿ ਹੁਣ ਆਪਣੇ ਜਥੇ ਵਿਚ ਦਾਸ ਨੂੰ ਵੀ ਸ਼ਾਮਲ ਕਰ ਲਵੋ, ਪਰ ਉਹ ਨਾ ਮੰਨੇ। ਦਾਸ ਨੇ ਕਿਹਾ ਕਿ ਸਹੇ ਦੀਆਂ ਟੰਗਾਂ ਤਿੰਨ ਹੀ ਹਨ, ਮੈਂ ਕਿਸੇ ਵੀ ਹਾਲਤ ਵਿਚ ਤੁਸਾਂ ਨੂੰ ਨਹੀਂ ਛੱਡਣਾ ਪਰ ਉਹ ਵੀ ਮੰਨਣ ਨੂੰ ਤਿਆਰ ਨਹੀਂ ਸਨ। ਰਾਤ ਦੇ ਸਾਢੇ ਦਸ ਵੱਜ ਗਏ। ਅਖੀਰ ਉਨ੍ਹਾਂ ਨੇ ਬਚਨ ਕੀਤਾ ਕਿ ਸਵੇਰ ਦੇ ਕੀਰਤਨ ਪਿਛੋਂ ਫ਼ੈਸਲਾ ਕਰਾਂਗੇ। ਅੰਮ੍ਰਿਤ ਵੇਲੇ ਤਿੰਨ ਵਜੇ ਘੰਟੀ ਵੱਜ ਗਈ ਅਤੇ ਜਥੇ ਦੇ ਵੀਰ ਜੰਗਲ-ਪਾਣੀ ਤੋਂ ਵਿਹਲੇ ਹੋ ਕੇ ਨੇਮ ਨਾਲ ਇਸ਼ਨਾਨ ਕਰਕੇ ਸਿਮਰਨ ਅਭਿਆਸ ਵਿਚ ਜੁੱਟ ਗਏ। ਪੰਜ ਵਜੇ ਕੀਰਤਨ ਆਰੰਭ ਹੋਇਆ ਤੇ ਸੰਤਾਂ ਨੇ ਸ਼ਬਦ ਸ਼ੁਰੂ ਕੀਤਾ :-

*ਹਉ ਢੂੰਢੇਂਦੀ ਸਜਣਾ ਸਜਣੁ ਮੈਡੈ ਨਾਲਿ॥*

ਬਸ, ਇਸੇ ਇਕ ਤੁੱਕ ਨੂੰ ਹੀ ਉਹ ਪੜ੍ਹਦੇ ਗਏ ਤੇ ਜੋ ਕਲਾ ਵਰਤੀ ਜੋ ਨਜ਼ਾਰੇ ਸੰਤਾਂ ਨੇ ਦਿਖਾਏ, ਸੋ ਕਲਮ ਲਿਖਣ ਤੋਂ ਅਸਮਰਥ ਹੈ। ਸੱਤ ਵਜੇ ਜਦ ਕੰਧ 'ਤੇ ਲੱਗੀ ਘੜੀ ਨੇ ਟੱਨ ਟੱਨ ਕਰਨਾ ਸ਼ੁਰੂ ਕੀਤਾ ਤਾਂ ਸੰਤਾਂ ਨੇ ਦੂਜੀ ਤੁੱਕ ਪੜ੍ਹੀ :-

*ਜਨ ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਹਿ ਦਿਖਾਲਿ॥ ੧॥*

(ਅੰਗ ੧੩੧੮)

ਇਹ ਪੜ੍ਹਦਿਆਂ ਸਾਰ ਹੀ ਉਨ੍ਹਾਂ ਨੇ ਮੈਨੂੰ ਹੁਕਮ ਦਿੱਤਾ ਕਿ ਇਕਦਮ ਘਰ ਨੂੰ ਭੱਜ ਜਾ। ਹੁਣ ਉਨ੍ਹਾਂ ਦੇ ਬਚਨ ਵਿਚ ਐਨੀ ਸ਼ਕਤੀ ਸੀ ਕਿ ਦਾਸ ਹੁੱਤ ਨਾ ਕਰ ਸਕਿਆ ਅਤੇ ਆਪਣਾ ਸਾਈਕਲ ਲੈ ਕੇ ਘਰ ਆ ਗਿਆ। ਫੇਰ ਵੀ ਦਿੱਲੀ ਵਿਖੇ ਉਨ੍ਹਾਂ ਦੇ ਖੁੱਲ੍ਹੇ ਦੀਦਾਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਗੁਰਪੁਰਬ ਸਮੇਂ ਹੋਏ ਅਤੇ ਉਨ੍ਹਾਂ ਨੇ ਦਾਸ ਉਤੇ ਬੜੀ ਰਹਿਮਤ ਕੀਤੀ।

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੂੰ ਮਿਲਾਉਣ ਵਾਸਤੇ ਮੇਰੇ ਇਕ ਨਜ਼ਦੀਕੀ ਰਿਸ਼ਤੇਦਾਰ, ਸ੍ਰੀ ਗੁਰਬਖਸ਼ ਸਿੰਘ ਜੀ ਸਹਿਗਲ, ਮਾਰਚ 1938 ਵਿਚ ਮੈਨੂੰ ਆਪਣੇ ਨਾਲ ਲੈ ਕੇ ਗਏ ਤੇ ਉਨ੍ਹਾਂ ਨੇ ਮੇਰੇ ਬਾਰੇ ਦੱਸਿਆ ਕਿ ਇਹ ਨਿੱਕੇ-ਨਿੱਕੇ ਬਾਲਕਾਂ ਨੂੰ ਨਾਲ ਲੈ ਕੇ ਸ਼ਬਦ ਕੀਰਤਨ ਕਰਦਾ ਹੈ ਅਤੇ ਬੱਚਿਆਂ ਨੂੰ ਵੀ ਜੋੜਦਾ ਹੈ, ਤੁਸੀਂ ਵੀ ਇਸ ਪਾਸੋਂ ਕੀਰਤਨ ਸੁਣੋ। ਪਰ ਭਾਈ ਸਾਹਿਬ ਨੇ ਤਿੰਨ ਵਾਰੀ ਕਹਿਣ ਤੇ ਵੀ ਅਣਸੁਣਿਆ ਕਰ ਛੱਡਿਆ। ਜਦ ਚੌਥੀ ਵਾਰੀ ਉਨ੍ਹਾਂ ਫੇਰ ਇਹ ਗੱਲ ਦੁਹਰਾਈ ਤਾਂ ਭਾਈ ਸਾਹਿਬ ਨੇ ਬਚਨ ਕੀਤਾ ਕਿ ਪਰਸੋਂ ਚੇਤ ਦੀ ਸੰਗਰਾਂਦ ਹੈ ਤੇ ਅਸੀਂ ਸ਼ਾਮ ਨੂੰ ਪੰਜ ਤੋਂ ਸੱਤ ਵਜੇ ਤਕ ਯਤੀਮਖ਼ਾਨੇ ਵਿਚ ਇਕ ਘੰਟਾ ਕੀਰਤਨ ਤੇ ਇਕ ਘੰਟਾ ਕਥਾ ਕਰਦੇ ਹਾਂ, ਉਥੇ ਇਸ ਪਾਸੋਂ (ਯਾਨੀ ਮੇਰੇ ਪਾਸੋਂ) ਮਹੀਨੇ ਦੀ ਕਥਾ ਸੁਣਾਂਗੇ। ਦਾਸ ਨੇ ਬੇਨਤੀ ਕੀਤੀ ਕਿ ਅੱਜ ਤਕ ਮੈਂ ਕਦੀ ਵੀ

ਕਥਾ ਨਹੀਂ ਕੀਤੀ ਕੀਰਤਨ ਲਈ ਹਾਜ਼ਰ ਹੋ ਜਾਵਾਂਗਾ। ਪਰ ਉਨ੍ਹਾਂ ਨੇ ਕਥਾ ਲਈ ਹੀ ਜ਼ੋਰ ਦਿੱਤਾ। ਅਖੀਰ ਦਾਸ ਮੰਨ ਗਿਆ ਕਿ ਯਤੀਮਾਂ ਵਿਚ ਬੈਠ ਕੇ ਸਮਾਂ ਟਪਾ ਲਵਾਂਗਾ।

ਖੈਰ ਨਿਯਤ ਸਮੇਂ ਉਤੇ ਦਾਸ ਯਤੀਮਖ਼ਾਨੇ ਪੁੱਜ ਗਿਆ, ਬੱਚੇ ਕੀਰਤਨ ਕਰ ਰਹੇ ਸਨ। ਜਾਂਦਿਆਂ ਹੀ ਮੈਨੂੰ ਪ੍ਰਿੰਸੀਪਲ ਭਾਈ ਜੋਧ ਸਿੰਘ ਜੀ ਦੇ ਦਰਸ਼ਨ ਹੋਏ ਜੋ ਸੰਗਤ ਵਿਚ ਬਿਰਾਜਮਾਨ ਸਨ। ਗੁਰੂ ਮਹਾਰਾਜ ਅੱਗੇ ਮੱਥਾ ਟੇਕ ਕੇ ਜਦ ਬੈਠਣ ਲਈ ਥਾਂ ਲੱਭਣ ਲੱਗਿਆ ਤਾਂ ਪ੍ਰੋਫ਼ੈਸਰ ਤੇਜਾ ਸਿੰਘ ਜੀ ਅਤੇ ਭਾਈ ਸਾਹਿਬ ਸਿੰਘ ਜੀ ਦੇ ਦੀਦਾਰੇ ਹੋਏ, ਕੁਝ ਸਮੇਂ ਪਿਛੋਂ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਵੀ ਪੁੱਜ ਗਏ। ਮੈਨੂੰ ਕਤਈ ਵੀ ਖ਼ਿਆਲ ਨਹੀਂ ਸੀ ਫੁਰ ਰਿਹਾ ਕਿ ਐਸੇ ਵਾਤਾਵਰਨ ਵਿਚ ਮੇਰੇ ਵਰਗੇ ਤੁੱਛ-ਬੁੱਧੀ ਵਾਲੇ ਬਾਲਕ ਪਾਸੋਂ ਕਥਾ ਦੀ ਸੇਵਾ ਲਈ ਜਾਵੇਗੀ। ਪਰ ਛੇ ਵੱਜਦਿਆਂ ਸਾਰ ਹੀ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਖੜੇ ਹੋ ਗਏ ਤੇ ਕਹਿਣ ਲੱਗੇ ਕਿ ਹੁਣ ਇਕ ਕਾਕਾ (ਮੇਰਾ ਨਾਮ ਲੈ ਕੇ) ਤੁਸਾਂ ਨੂੰ ਇਕ ਘੰਟੇ ਲਈ ਮਹੀਨੇ ਦੀ ਵਿਆਖਿਆ ਸੁਣਾਵੇਗਾ। "ਸਿਰ ਮੁੰਡਾਤੇ ਹੀ ਓਲੇ ਪੜੇ" ਵਾਲੀ ਗੱਲ ਹੋਈ : "ਪਹਿਲੀ ਵਾਰ ਕਥਾ ਅਤੇ ਉਹ ਵੀ ਪੰਥ ਦੇ ਚੋਟੀ ਦੇ ਵਿਦਵਾਨਾਂ ਦੇ ਸਾਹਮਣੇ, ਪਾਤਸ਼ਾਹ ਤੇਰੀ ਕੀ ਖੇਡ ਹੈ।"

ਦਾਸ ਕੰਬਦਾ-ਕੰਬਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠ ਗਿਆ ਅਤੇ ਪਾਤਸ਼ਾਹ ਅੱਗੇ ਜੋਦੜੀ ਕੀਤੀ ਕਿ ਦਾਸ ਕੱਲ੍ਹ ਦੀ ਭੂਤਨੀ, ਸਿਵਿਆਂ ਵਿਚ ਅੱਧ, ਸੂਰਜ ਅੱਗੇ ਟਟਹਿਣਾ ਕੀ ਰੌਸ਼ਨੀ ਕਰੇਗਾ। ਹੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਮਹਾਰਾਜ, ਜੇਕਰ ਤੁਸੀਂ ਇਕ ਗੂੰਗੇ ਅਤੇ ਡੋਰੇ ਝਿਊਰ ਪਾਸੋਂ ਉਸ ਦੇ ਸਿਰ ਉਤੇ ਆਪਣੀ ਛੜੀ ਰੱਖ ਕੇ ਗੀਤਾ ਦੇ ਅਰਥ ਕਰਵਾ ਸਕਦੇ ਹੋ, ਤਾਂ ਮੇਰੇ ਸਿਰ ਉਤੇ ਵੀ ਮਿਹਰ-ਭਰਿਆ ਹੱਥ ਰੱਖ ਕੇ ਬਾਣੀ ਦੇ ਅਰਥ ਕਰਵਾਉ, ਮੈਨੂੰ ਤਾਂ ਕੁਝ ਔੜਦਾ ਹੀ ਨਹੀਂ। ਬਸ, ਕਥਾ ਆਰੰਭ ਕੀਤੀ, ਪਤਾ ਹੀ ਨਹੀਂ ਲੱਗਿਆ ਕਿ ਇਕ ਘੰਟਾ ਕਿਹੜੇ ਵੇਲੇ ਲੰਘ ਗਿਆ। ਕਥਾ ਕਰਨ ਪਿਛੋਂ ਦਾਸ ਕੰਬਦਾ ਹੋਇਆ ਮਹਾਰਾਜ ਦੀ ਤਾਬਿਆ ਤੋਂ ਉਠਿਆ ਤਾਂ ਭਾਈ ਸਾਹਿਬ ਜੀ ਨੇ ਘੁੱਟ ਕੇ ਗਲਵੱਕੜੀ ਵਿਚ ਲੈ ਲਿਆ, ਮੱਥਾ ਚੁੰਮਿਆ ਅਤੇ ਜੋ ਕੁਝ ਵੀ ਦੇਣਾ ਸੀ ਦੇ ਦਿੱਤਾ। ਉਸ ਤੋਂ ਉਪਰੰਤ ਵੀ ਉਹ ਕਦੇ-ਕਦੇ ਅਸੀਸਾਂ ਦੇਂਦੇ ਰਹੇ।



ਉੱਪਰ ਦਿੱਤੇ ਮਹਾਂਪੁਰਖਾਂ ਦੀ ਮਿਹਰ ਦਾ ਸਦਕਾ ਦਾਸ ਭਜਨ-ਬੰਦਗੀ ਵਿਚ ਲੱਗਿਆ ਰਿਹਾ ਅਤੇ ਹਿੰਦੁਸਤਾਨ ਦੇ ਕੋਨੇ-ਕੋਨੇ ਵਿਚ ਕਸ਼ਮੀਰ ਤੋਂ ਲੈ ਕੇ ਕੰਨਿਆ ਕੁਮਾਰੀ ਤਕ ਪਿਛਲੇ 48 ਸਾਲਾਂ ਤੋਂ ਕਥਾ ਦੀ ਸੇਵਾ ਕਰਦਾ ਰਿਹਾ ਹੈ ਅਤੇ ਨਾਮ ਬਾਣੀ ਨਾਲ ਸੰਗਤਾਂ ਨੂੰ ਜੋੜਦਾ ਰਿਹਾ। ਜਿਥੇ-ਜਿਥੇ ਵੀ ਦਾਸ ਜਾਂਦਾ, ਸੰਗਤਾਂ ਹੁਕਮ ਕਰਦੀਆਂ ਕਿ ਦਾਸ ਆਪਣੇ ਵਿਚਾਰ ਅਤੇ ਤਜਰਬੇ ਇਕ ਪੁਸਤਕ ਵਿਚ ਛਪਵਾਏ ਤਾਂ ਕਿ ਜੋ ਨਾਮ ਜਪਣ ਦੇ ਚਾਹਵਾਨ ਹਨ ਅਨਮਤੀਆਂ ਦੇ ਢੇਹੇ ਚੜ੍ਹ ਕੇ ਗੁਰੂ ਘਰ ਤੋਂ ਦੂਰ ਨਾ ਜਾਣ। ਪਰ ਇਹ ਮੇਰੇ ਵੱਸ ਦੀ ਗੱਲ ਨਹੀਂ ਸੀ। ਦਾਸ ਸੋਚਦਾ ਕਿ ਇਕ ਅਧੂਰਾ ਜਿਹਾ ਬੰਦਾ ਕਿਸੇ ਨੂੰ ਕੀ ਰਾਹ ਦਿਖਾ ਸਕਦਾ ਹੈ। ਸਮਾਂ ਲੰਘਦਾ ਗਿਆ ਅਤੇ ਅੰਤ ਸੰਗਤਾਂ ਦੀ ਬਾਰ-ਬਾਰ ਪ੍ਰੇਰਨਾ ਦਾ ਸਦਕਾ ਇਕ ਖਰੜਾ ਤਿਆਰ ਕੀਤਾ ਗਿਆ ਜੋ ਕਈ ਸਾਲ ਅਣਛਪਿਆ ਹੀ ਪਿਆ ਰਿਹਾ। ਭਾਵੇਂ ਗੁਰੂ ਮਹਾਰਾਜ ਜੀ ਦੀ ਪ੍ਰੇਰਨਾ ਨਾਲ ਮਾਇਆ ਦੀ ਥੁੜ ਦੂਰ ਕਰਨ ਲਈ ਕਈ ਦਾਨੀ ਸੱਜਣਾਂ ਨੇ ਇਸ ਖਰੜੇ ਦੀ ਛਪਾਈ ਦੀ ਸੇਵਾ ਆਪਣੇ ਜ਼ੁੰਮੇ ਲੈਣ ਦੀ ਇੱਛਾ ਪ੍ਰਗਟ ਕੀਤੀ ਪਰ ਦਾਸ ਕਿਸੇ ਇਕ ਵਿਅਕਤੀ ਦਾ ਰਿਣੀ ਨਹੀਂ ਸੀ ਹੋਣਾ ਚਾਹੁੰਦਾ।

ਅਖੀਰ ਕੁਝ ਵੀਰਾਂ ਨੇ ਉਪਰਾਲਾ ਕਰਕੇ ਵਿਤ ਅਨੁਸਾਰ ਗੁਰਮੁਖ ਪਿਆਰਿਆਂ ਪਾਸੋਂ ਮਾਇਆ ਇਕੱਤਰ ਕਰਨੀ ਸ਼ੁਰੂ ਕਰ ਦਿੱਤੀ, ਜਿਸ ਦਾ ਵੇਰਵਾ ਅੱਗੇ ਦਿੱਤਾ ਗਿਆ ਹੈ। ਇਸ ਉਪਰਾਲੇ ਨਾਲ ਛਪਾਈ ਸ਼ੁਰੂ ਹੋ ਗਈ। ਮੇਰੇ ਪਿਆਰੇ ਵੀਰ ਭਾਈ ਸੰਤੋਖ ਰਾਜ ਸਿੰਘ ਜੀ ਨੇ ਇਹ ਮਾਇਆ ਅਤੇ ਛਪਾਈ

ਦੀ ਸੇਵਾ ਆਪਣੇ ਜ਼ਿੰਮੇ ਲੈ ਲਈ, ਖਰੜੇ ਦੇ ਟਾਇਪ ਦੀ ਸਾਰੀ ਸੇਵਾ ਭਾਈ ਬਲਬੀਰ ਸਿੰਘ (ਉਰਫ ਮਿਹਰਬਾਨ ਸਿੰਘ) ਨੂੰ ਮਿਲੀ। ਸੋ ਇਨ੍ਹਾਂ ਸੱਜਣਾਂ ਦਾ ਅਤੀ ਧੰਨਵਾਦੀ ਹਾਂ ਅਤੇ ਵਾਹਿਗੁਰੂ ਜੀ ਅੱਗੇ ਜੋਦੜੀ ਹੈ ਕਿ ਇਨ੍ਹਾਂ ਸੱਜਣਾਂ ਤੇ ਅਤੇ ਦਾਨੀ ਵੀਰਾਂ ਨੂੰ ਸਦਾ ਹੀ ਅੰਗ-ਸੰਗ ਸਹਾਈ ਹੋਣ ਅਤੇ ਚੜ੍ਹਦੀਆਂ ਕਲਾਂ ਬਖ਼ਸ਼ਣ।

## ਟੀਕਾ ਟਿਪਣੀ, ਸਲਾਹ ਤੇ ਸਿਫਤ :

ਆਮ ਰਿਵਾਜ ਹੈ ਕਿ ਪੁਸਤਕ ਲਿਖਣ ਉਪਰੰਤ ਕਿਸੇ ਮਹਾਂਪੁਰਖ ਪਾਸੋਂ ਉਸ ਬਾਰੇ ਅਸੀਸ ਲਈ ਜਾਂਦੀ ਜਾਂ ਵਡਿਆਈ ਕਰਵਾਈ ਜਾਂਦੀ ਹੈ। ਦਾਸ ਨੇ ਇਸ ਕੰਮ ਵਿਚ ਉਚੇਚਾ ਪ੍ਰਹੇਜ਼ ਕੀਤਾ ਹੈ, ਕਿਉਂਕਿ ਜੋ ਕੁਝ ਇਸ ਪੁਸਤਕ ਵਿਚ ਲਿਖਿਆ ਗਿਆ ਹੈ ਉਹ ਦਾਸ ਦਾ ਨਿੱਜੀ ਅਨੁਭਵ ਹੈ ਜੋ ਕਿ ਘਾਲਣਾ ਘਾਲ ਕੇ ਪ੍ਰਾਪਤ ਹੋਇਆ, ਕੋਈ ਸੁਣੀ-ਸੁਣਾਈ ਗੱਲ ਨਹੀਂ ਅਤੇ ਪ੍ਰਤੱਖ ਨੂੰ ਪ੍ਰਮਾਣ ਦੀ ਲੋੜ ਹੀ ਨਹੀਂ ਰਹਿੰਦੀ। ਦਾਸ ਕੋਈ ਲਿਖਾਰੀ ਨਹੀਂ ਹੈ, ਇਸ ਲਈ ਹੋ ਸਕਦਾ ਹੈ ਕਿ ਇਸ ਵਿਚ ਕਈ ਊਣਤਾਈਆਂ ਰਹਿ ਗਈਆਂ ਹੋਣ।

*"ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ॥"*

(ਅੰਗ ੬੧)

ਭੁੱਲ-ਚੁੱਕ ਮੁਆਫ ਕਰਨੀ। ਇਹ ਪੁਸਤਕ ਕੇਵਲ ਉਨ੍ਹਾਂ ਵੀਰਾਂ ਭੈਣਾਂ ਵਾਸਤੇ ਲਿਖੀ ਗਈ ਹੈ ਜਿਨ੍ਹਾਂ ਦੇ ਅੰਦਰ ਨਾਮ ਜਪਣ ਦੀ ਤੜਫ ਹੈ ਪਰ ਉਨ੍ਹਾਂ ਨੂੰ ਕਿਧਰੇ ਸੇਧ ਨਹੀਂ ਲੱਭੀ। ਜਿਨ੍ਹਾਂ ਵੀਰਾਂ-ਭੈਣਾਂ ਨੂੰ ਆਪਣੇ-ਆਪਣੇ ਤਰੀਕੇ ਅਨੁਸਾਰ ਕੁਝ ਪ੍ਰਾਪਤ ਹੋ ਗਿਆ ਹੋਇਆ ਹੈ, ਉਹ ਆਪਣੇ ਰਸਤੇ 'ਤੇ ਹੀ ਚਲਦੇ ਰਹਿਣ। ਜੇਕਰ ਕੋਈ ਇਸ ਪੁਸਤਕ ਤੋਂ ਚੰਗੀ ਗੱਲ ਮਿਲ ਜਾਵੇ ਉਸ ਨੂੰ ਅਪਣਾ ਲੈਣ ਅਤੇ ਜੇ ਚੰਗੀ ਨਾ ਲੱਗੇ ਉਸ ਨੂੰ ਸੁੱਟ ਦੇਣ। ਇਸ ਵਿਚ ਆਪਣੀ ਹਉਮੈ ਨੂੰ ਪੱਠੇ ਪਾਉਣ ਲਈ ਕੋਈ ਵੀ ਗੱਲ ਨਹੀਂ ਲਿਖੀ ਗਈ, ਕੇਵਲ ਅਤੇ ਕੇਵਲ ਭੁੱਲੇ ਭਟਕੇ ਹੋਏ ਸੱਜਣਾਂ ਨੂੰ ਨਾਮ ਨਾਲ ਜੋੜਨ ਲਈ ਇਕ ਨਿਗੁਣਾ ਜਿਹਾ ਉਪਰਾਲਾ ਹੈ। ਜੇਕਰ ਇਸ ਪੁਸਤਕ ਨੂੰ ਪੜ੍ਹ ਕੇ ਇਕ ਵੀਰ ਜਾਂ ਭੈਣ ਨਾਮ ਜਪਣਾ ਸ਼ੁਰੂ ਕਰ ਦੇਵੇਗੀ, ਤਾਂ ਮੈਂ ਸਮਝਾਂਗਾ ਮੇਰੇ ਧੰਨ ਭਾਗ ਹਨ, ਜੋ ਸਤਿਗੁਰੂ ਜੀ ਨੇ ਇਸ ਨਾਚੀਜ਼ ਪਾਸੋਂ ਇਹ ਸੇਵਾ ਲੈ ਲਈ ਹੈ।

**ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ॥**

ਮਿਤੀ-28 ਅਪ੍ਰੈਲ 1986 **ਦਾਸ-ਸੋਢੀ ਹਰਭਜਨ ਸਿੰਘ**

ੴ ਸਤਿਗੁਰ ਪ੍ਰਸਾਦਿ ॥

# (2) ਦੂਜੀ ਐਡੀਸ਼ਨ ਦਾ ਮੁੱਖ-ਬੰਧ

ਤਕਰੀਬਨ ਦੋ ਸਾਲ ਹੋਏ ਦਾਸ ਨੇ **'ਭਜਨ ਬੰਦਗੀ ਦਾ ਪ੍ਰਤਾਪ'** ਦੀ ਪਹਿਲੀ ਐਡੀਸ਼ਨ ਦੀ ਪੰਜ ਸੌ ਕਾਪੀ ਛਪਵਾਈ ਸੀ। ਜਿਸ ਦਾ ਖਰਚਾ ਢਾਈ ਕੁ ਹਜ਼ਾਰ ਰੁਪਿਆ ਆਇਆ ਸੀ। ਉਹ ਸਾਰੀ ਮਾਇਆ ਦਾਨੀ ਸੱਜਣਾਂ ਨੇ ਸਹਿਯੋਗ ਦੇ ਕੇ ਪੂਰੀ ਕੀਤੀ। ਉਹਨਾਂ ਦੀ ਲਿਸਟ ਪੁਸਤਕ ਦੇ ਅਖੀਰ ਵਿਚ ਦਿੱਤੀ ਗਈ ਸੀ। ਦਾਸ ਉਹਨਾਂ ਸਭ ਵੀਰਾਂ ਭੈਣਾਂ ਦਾ ਰਿਣੀ ਹੈ, ਜਿਨ੍ਹਾਂ ਨੇ ਆਪਣੀ ਮਾਇਆ ਸਫਲ ਕੀਤੀ। ਸਾਰਿਆਂ ਸੱਜਣਾਂ ਨੇ ਇਹ ਸੁਝਾਅ ਦਿੱਤਾ ਕਿ ਇਸ ਨੂੰ ਮੁਫਤ ਨਾ ਵੰਡਿਆ ਜਾਵੇ, ਕਿਉਂਕਿ ਜਿਹੜੀ ਪੁਸਤਕ ਮੁਫਤ ਮਿਲ ਜਾਵੇ ਉਸ ਨੂੰ ਪੜ੍ਹਨ ਵਿਚ ਕੋਈ ਦਿਲਚਸਪੀ ਨਹੀਂ ਲੈਂਦਾ। ਸਰਬਸੰਮਤੀ ਨਾਲ ਇਕ ਅਨੋਖਾ ਮਤਾ ਪਾਸ ਹੋਇਆ ਕਿ ਜੋ ਸੱਜਣ ਇਸ ਪੁਸਤਕ ਨੂੰ ਪੜ੍ਹਨ ਦਾ ਚਾਹਵਾਨ ਹੋਵੇ ਉਹ ਪੁਸਤਕ ਦਾ ਅੱਧਾ ਮੁੱਲ ਭਾਵ ਢਾਈ ਦਮੜੇ ਗੁਰੂ ਦੀ ਗੋਲਕ ਵਿਚ ਪਾ ਕੇ ਸਾਨੂੰ ਚਿੱਠੀ ਲਿਖ ਦੇਵੇ ਜਾਂ ਆਪ ਆ ਜਾਵੇ। ਉਸ ਨੂੰ ਤੁਰੰਤ ਹੀ ਪੁਸਤਕ ਡਾਕ ਰਾਹੀਂ ਭੇਜ ਦਿੱਤੀ ਜਾਵੇਗੀ ਜਾਂ ਹੱਥ ਫੜਾ ਦਿੱਤੀ ਜਾਵੇਗੀ। ਸਤਿਗੁਰਾਂ ਦੀ ਮਿਹਰ ਦਾ ਸਦਕਾ ਉਹ ਸਾਰੇ ਹਿੰਦੁਸਤਾਨ, ਡੁਬਈ, ਇੰਗਲੈਂਡ, ਜਰਮਨ, ਕੈਨੇਡਾ ਤੇ ਅਮਰੀਕਾ ਵਿਚ ਰਹਿੰਦੇ ਗੁਰਸਿੱਖਾਂ ਨੇ ਬੜੇ ਉਤਸ਼ਾਹ ਨਾਲ ਮੰਗਵਾ ਕੇ ਪੜ੍ਹੀ ਅਤੇ ਪ੍ਰਸੰਸਾਂ ਦੀਆਂ ਬਹੁਤ ਚਿੱਠੀਆਂ ਆਈਆਂ। ਇਹ ਪਾਤਸ਼ਾਹ ਦੀ ਆਪਣੀ ਮਿਹਰ ਹੈ। ਹੋਰ ਦਾਸ ਤਾਂ ਤੁੱਛ ਵੀ ਨਹੀਂ ਹੈ। ਸੋ ਸੱਚੇ ਪਾਤਸ਼ਾਹ ਦਾ ਜਿੰਨਾ ਵੀ ਧੰਨਵਾਦ ਕੀਤਾ ਜਾਵੇ ਥੋੜਾ ਹੈ :-

***ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ ॥*** **(ਅੰਗ ੩੮੩)**

ਉਸ ਪੁਸਤਕ ਨੂੰ ਪੜ੍ਹ ਕੇ ਕਈ ਇਕ ਸੱਜਣਾਂ ਨੇ ਨਾਮ ਅਭਿਆਸ ਦੀ ਕਮਾਈ ਆਰੰਭ ਦਿੱਤੀ। ਜਿਨ੍ਹਾਂ ਨੂੰ ਨਾਮ ਬਾਰੇ ਕੋਈ ਰੁਚੀ ਨਹੀਂ ਸੀ, ਉਹ ਵੀ ਲੱਕ ਬੰਨ੍ਹ ਕੇ ਭਜਨ ਬੰਦਗੀ ਕਰਨ ਲੱਗ ਪਏ। ਪਿਛਲਾ ਐਡੀਸ਼ਨ ਹੱਥੋ-ਹੱਥੀ ਵੰਡਿਆ ਗਿਆ, ਨਵੀਆਂ ਮੰਗਾਂ ਆਉਣ ਲੱਗ ਪਈਆਂ। ਜਿਨ੍ਹਾਂ ਵਿਸ਼ਿਆਂ 'ਤੇ ਪਿਛਲੀ ਐਡੀਸ਼ਨ ਵਿਚ ਭਲੀ ਪ੍ਰਕਾਰ ਵਿਸਥਾਰ ਨਹੀਂ ਸੀ ਦਿੱਤਾ ਜਾ ਸਕਿਆ, ਉਹਨਾਂ ਨੂੰ ਵਧੇਰੇ ਸਪੱਸ਼ਟ ਕਰਨ ਲਈ ਇਸ ਦੂਸਰੀ ਐਡੀਸ਼ਨ ਦਾ ਵਿਚਾਰ ਬਣਾਇਆ।

ਭਜਨ ਬੰਦਗੀ ਕਰਨਾ ਇਕ ਅਲੂਣੀ ਸਿੱਲ ਚੱਟਣਾ ਹੈ। ਇਸ ਖੁਸ਼ਕ ਵਿਸ਼ੇ ਨੂੰ ਸੁਆਦਲਾ ਬਨਾਉਣ ਲਈ ਪੂਰਾ ਯਤਨ ਕੀਤਾ ਗਿਆ ਹੈ। ਥਾਂ ਪਰ ਥਾਂ ਸੱਚੀਆਂ ਉਦਾਹਰਣਾਂ ਦਿੱਤੀਆਂ ਗਈਆਂ ਹਨ ਤਾਂ ਕਿ ਉਹਨਾਂ ਨੂੰ ਪੜ੍ਹ ਕੇ ਸਾਧਾਰਨ ਬੰਦੇ ਦੇ ਮਨ ਵਿਚ ਵੀ ਹੌਂਸਲਾ ਆ ਜਾਵੇ ਕਿ ਮੈਂ ਵੀ ਬੰਦਗੀ ਕਰਕੇ ਮਸਤੀ ਤੇ ਖੇੜਾ ਕਿਉਂ ਨਾ ਪ੍ਰਾਪਤ ਕਰਾਂ। ਪੁਸਤਕ ਦੇ ਅਖੀਰ ਵਿਚ ਕੁਝ ਹੱਡ-ਬੀਤੀਆਂ ਤੇ ਕੁਝ ਜੱਗ-ਬੀਤੀਆਂ ਵੀ ਦਿੱਤੀਆਂ ਗਈਆਂ ਹਨ। ਉਨ੍ਹਾਂ ਵਿਚ ਜੋ ਵੀ ਨਾਮ ਤੇ ਥਾਂ ਟਿਕਾਣੇ ਦਿੱਤੇ ਗਏ ਹਨ, ਬਿਲਕੁਲ ਸੱਚੇ ਤੇ ਸਹੀ ਹਨ। ਕੋਈ ਵੀ ਪੜਤਾਲ ਕਰਨਾ ਚਾਹੇ, ਕਰ ਸਕਦਾ ਹੈ। ਕਈ ਇਕ ਜੱਗ-ਬੀਤੀਆਂ ਜਾਣ ਬੁੱਝ ਕੇ ਛੱਡ ਦਿੱਤੀਆਂ ਹਨ। ਕਿਉਂਕਿ ਉਹ ਸੱਜਣ ਚਾਹੁੰਦੇ ਸਨ ਕਿ ਸਾਡੇ ਅਸਲੀ ਨਾਮ ਤੇ ਥਾਂ ਟਿਕਾਣੇ ਨਾ ਦਿੱਤੇ ਜਾਣ। ਦਾਸ ਮਿਲਗੋਭਾ ਨਹੀਂ ਸੀ ਕਰਨਾ ਚਾਹੁੰਦਾ, ਤੌਖਲਾ ਸੀ ਕਿ ਅਸਲੀਅਤ ਨੂੰ ਠੇਸ ਪਹੁੰਚੇਗੀ। ਹੁਣ ਜੋ ਕੁਝ ਵੀ ਲਿਖਿਆ ਹੈ ਸੱਚ ਤੇ ਹੀ ਨਿਰਭਰ ਹੈ। ਹੋ ਸਕਦਾ

ਹੈ ਕਿ ਕੁਝ ਹੱਡ-ਬੀਤੀਆਂ ਪੁਰਾਣੀਆਂ ਹੋਣ ਕਰਕੇ ਉਹਨਾਂ ਵਿਚ ਥੋੜੀ ਬਹੁਤੀ ਵਿਸ਼ੇਸ਼ਤਾਈ ਜਾਂ ਕਮੀ ਰਹਿ ਗਈ ਹੋਵੇ ਇਸ ਲਈ ਦਾਸ ਖਿਮਾ ਦਾ ਜਾਚਕ ਹੈ। ਜੀਵ ਭੁਲਣਹਾਰ ਹੈ :-

*ਭੁਲਣ ਵਿਚਿ ਕੀਆ ਸਭੁ ਕੋਈ ਕਰਤਾ ਆਪਿ ਨ ਭੁਲੈ॥* (ਅੰਗ ੧੩੪੪)

ਦਾਸ ਇਥੇ ਇਕ ਹੋਰ ਗੱਲ ਸਪੱਸ਼ਟ ਕਰ ਦੇਣਾ ਚਾਹੁੰਦਾ ਹੈ ਕਿ ਇਹ ਮੇਰੀ ਖ਼ੁਸ਼ਕਿਸਮਤੀ ਹੈ ਜੋ ਮੈਨੂੰ ਮੇਰੀ ਅਰਧਅੰਗਣੀ ਅਮਤੇਸ਼ਵਰ ਕੌਰ ਬੜੇ ਪਿਆਰ ਅਤੇ ਸਤਿਕਾਰ ਵਾਲੀ ਮਿਲੀ ਹੈ। ਮੇਰਾ ਜੀਵਨ ਅਧੂਰਾ ਹੀ ਰਹਿਣਾ ਸੀ ਜੇਕਰ ਉਹ ਮੈਨੂੰ ਸਹਿਯੋਗ ਨਾ ਦਿੰਦੀ। ਸਾਡੇ ਘਰ ਜੋ ਵੀ ਮੈਨੂੰ ਮਿਲਣ ਲਈ ਆਉਂਦਾ ਰਿਹਾ ਉਹ ਉਸ ਦੀ ਖਾਤਿਰਦਾਰੀ ਤੇ ਵਤੀਰੇ ਨੂੰ ਕਦੇ ਵੀ ਨਹੀਂ ਭੁੱਲ ਸਕਦਾ। ਉਸ ਨੇ ਖਿੜੇ ਮੱਥੇ ਸਭ ਨੂੰ ਸਤਿਕਾਰਿਆ ਹੈ। ਸਾਡੀ ਨੂੰਹ ਰਾਣੀ ਬੀਬੀ ਜਗਤੇਸ਼ਵਰ ਕੌਰ ਜੋ ਸ਼ੁਰੂ ਤੋਂ ਸਾਡੇ ਨਾਲ ਹੀ ਰਹਿੰਦੀ ਹੈ ਇਕ ਅਗਿਆਕਾਰ ਤੇ ਸੁੱਘੜ ਬੀਬੀ ਹੈ। ਕਿਉਂਕਿ ਮੇਰੇ ਪਾਸ ਗੁਰਬਾਣੀ ਦੇ ਵਿਚਾਰ ਤੇ ਉਨ੍ਹਾਂ ਦੁਆਰਾ ਆਪਣੀਆਂ ਮੰਗਾਂ ਪੂਰੀਆਂ ਕਰਨ ਲਈ ਬਹੁਤ ਸੰਗਤਾਂ ਆਉਂਦੀਆਂ ਹਨ, ਉਨ੍ਹਾਂ ਦੀ ਪੂਰੀ ਖਾਤਿਰਦਾਰੀ ਖਿੜੇ ਮੱਥੇ ਕਰਦੀ ਹੈ। ਕਈ-ਕਈ ਵਾਰ ਦਿਹਾੜੀ ਵਿਚ ਦਸ-ਦਸ ਵਾਰੀ ਵੀ ਚਾਹ ਪਾਣੀ ਦੀ ਸੇਵਾ ਕਰਨੀ ਪੈਂਦੀ ਹੈ। ਪਰ ਮਜਾਲ ਹੈ ਕਿ ਕਦੀ ਵੀ ਉਸ ਨੇ ਮੱਥੇ 'ਤੇ ਵੱਟ ਪਾਇਆ ਹੋਵੇ। ਸਾਡਾ ਵੀ ਪੂਰਾ-ਪੂਰਾ ਖ਼ਿਆਲ ਰੱਖਦੀ ਹੈ। ਵਕਤ ਸਿਰ ਖਾਣ, ਪੀਣ, ਪਹਿਨਣ, ਬੈਠਣ, ਉਠਣ ਵਿਚ ਪੂਰਾ ਸਹਿਯੋਗ ਦਿੰਦੀ ਹੈ। ਸਾਡੀ ਦਿਲੋਂ ਅਸੀਸ ਹੈ ਕਿ ਸੱਚੇ ਪਾਤਸ਼ਾਹ ਉਸ ਨੂੰ ਸਾਰੇ ਘਰ ਦੇ ਭਾਗ ਲਾਵੇ ਤੇ ਉਹ ਵੀ ਆਪਣੇ ਪਰਿਵਾਰ ਸਮੇਤ ਆਪਣੇ ਪਤੀ ਦੀ ਸੇਵਾ ਕਰਨ ਲਈ ਕੈਨੇਡਾ ਚਲੀ ਜਾਵੇ। ਉਥੇ ਉਹ ਸੁਖੀ-ਸੁਖੀ ਆਪਣਾ ਜੀਵਨ ਗੁਰਬਾਣੀ ਦੇ ਚਾਨਣੇ ਵਿਚ ਬਤੀਤ ਕਰਨ।

ਇਕ ਗੱਲ ਬਾਰ-ਬਾਰ ਮੇਰੇ ਮਨ ਵਿਚ ਆਉਂਦੀ ਹੈ ਕਿ ਮੈਂ ਵਾਹ ਲਗਾਇਆਂ ਕੋਈ ਮੰਦਾਂ ਕੰਮ ਨਹੀਂ ਕਰਦਾ, ਕਰਦਾ ਹੀ ਨਹੀਂ ਸਗੋਂ ਬੁਰਾ ਚਿਤਵਦਾ ਹੀ ਨਹੀਂ। ਕਦੀ ਕੋਈ ਫਿਲਮ, ਟੈਲੀਵਿਜ਼ਨ ਤੇ ਜਾਂ ਨਰ ਮੰਦਰਾਂ (ਸਿਨੇਮਾ ਹਾਊਸ) ਵਿਚ ਜਾ ਕੇ ਨਹੀਂ ਵੇਖੀ। ਮਾਸ, ਸ਼ਰਾਬ, ਮੱਛੀ, ਅੰਡਾ ਆਦਿ ਦੀ ਕਦੀ ਵਰਤੋਂ ਨਹੀਂ ਕੀਤੀ। ਕਦੀ ਕੋਈ ਨਾਵਲ ਨਹੀਂ ਪੜ੍ਹੀ। ਕਿਸੇ ਮੇਲੇ ਮਸਾਧੇ ਵੀ ਨਹੀਂ ਗਿਆ। ਕਦੀ ਕਿਸੇ ਕਲਚਰਲ ਪ੍ਰੋਗਰਾਮਾਂ ਦੇ ਨੇੜੇ ਨਹੀਂ ਗਿਆ। ਨਾਚ ਗਾਣੇ ਲਈ ਮੈਨੂੰ ਕੋਈ ਦਿਲਚਸਪੀ ਨਹੀਂ। ਇਹ ਕੋਈ ਅਤਿਕੱਥਨੀ ਨਹੀਂ ਕਿ ਜੇਕਰ ਕੋਈ ਗਾ ਰਿਹਾ ਹੋਵੇ ਤਾਂ ਮੈਨੂੰ ਸਮਝ ਹੀ ਨਹੀਂ ਆਉਂਦੀ ਕਿ ਇਹ ਕੀ ਗਾ ਰਿਹਾ ਹੈ। ਪਾਤਸ਼ਾਹ ਦੀ ਮਿਹਰ ਹੈ ਕਿ ਮੈਨੂੰ ਕਦੀ ਉਹਨਾਂ ਨੂੰ ਸੁਨਣ ਦਾ ਮੌਕਾ ਵੀ ਨਹੀਂ ਮਿਲਦਾ :-

*ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ॥*
*ਸਾਕਤ ਗੀਤ ਨਾਦ ਧੁਨਿ ਗਾਵਤ ਬੋਲਤ ਬੋਲ ਅਜਾਏ॥* (ਅੰਗ ੮੨੦)

ਉਸੇ ਮਿਹਰ ਦਾ ਸਦਕਾ ਕਲਗੀਧਰ ਦਾ ਅੰਮ੍ਰਿਤ ਪਾਨ ਕੀਤਾ ਹੋਇਆ ਹੈ। ਕਦੀ ਬੱਜਰ ਕੁਰਹਿਤ ਨਹੀਂ ਹੋਈ। ਪੂਰਨ ਰਹਿਤ-ਬਹਿਤ ਧਾਰਨ ਕੀਤੀ ਹੋਈ ਹੈ। ਪਾਤਸ਼ਾਹ ਬਾਰ੍ਹਾਂ ਬਾਣੀਆਂ ਦਾ ਪਾਠ ਰੋਜ਼ ਕਰਵਾ ਲੈਂਦੇ ਹਨ। ਇਹ ਸਿਲਸਿਲਾ ਕਰੀਬਨ ਅਠਵਿੰਜਾ ਸਾਲ ਤੋਂ ਚਾਲੂ ਹੈ। ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਮਸਤੂਆਣੇ ਵਾਲੇ ਤੇ ਉਹਨਾਂ ਤੋਂ ਵਰਸੋਏ ਹੋਏ ਸੰਤ ਬਾਬਾ ਮਨਸਾ ਸਿੰਘ ਜੀ, ਸੰਤ ਬਾਬਾ ਗੁਰਬਖਸ਼ ਸਿੰਘ ਜੀ ਜੱਬੋਵਾਲ ਵਾਲੇ, ਭਾਈ ਸਾਹਿਬ ਭਾਈ ਵੀਰ ਸਿੰਘ ਜੀ ਤੇ ਹੋਰ ਕਈ ਮਹਾਂਪੁਰਸ਼ਾਂ ਦੀ ਸੰਗਤ ਦੇ ਫਲਸਰੂਪ ਨਾਮ ਦਾ ਗੂੜ੍ਹਾ ਰੰਗ ਚੜ੍ਹਿਆ ਹੋਇਆ ਹੈ। ਐਨਾ ਕੁਝ ਹੋਣ ਦੇ ਬਾਵਜੂਦ ਵੀ ਇਹ ਪੰਜ ਚੋਰ ਕਦੀ-ਕਦੀ ਆਪਣਾ ਦਾਅ ਲਾ ਜਾਂਦੇ ਹਨ। ਮੈਨੂੰ ਅਸਚਰਜ ਹੁੰਦਾ ਹੈ ਕਿ ਜਿਹੜੇ ਬੰਦੇ ਉਪਰ ਦਿੱਤੇ ਸਾਰੇ ਹੀ ਵਿਵਰਜਿਤ ਕੰਮ ਕਰਦੇ ਹਨ, ਨਾਮ ਬਾਣੀ ਦੇ ਕਦੀ

ਨੇੜੇ ਨਹੀਂ ਗਏ, ਉਹਨਾਂ ਦਾ ਕੀ ਹਾਲ ਹੁੰਦਾ ਹੋਵੇਗਾ ?

*ਦੁਨੀਆ ਹੁਸੀਆਰ ਬੇਦਾਰ ਜਾਗਤ ਮੁਸੀਅਤ ਹਉ ਰੇ ਭਾਈ॥*

*ਨਿਗਮ ਹੁਸੀਆਰ ਪਹਰੂਆ ਦੇਖਤ ਜਮੁ ਲੇ ਜਾਈ॥ (ਅੰਗ ੯੭੨)*

ਇਹ ਮੁੱਖ-ਬੰਧ ਅਧੂਰਾ ਹੀ ਰਹਿ ਜਾਂਦਾ ਜੇਕਰ ਸ੍ਰ. ਸੰਤੋਖ ਰਾਜ ਸਿੰਘ ਜੀ ਤੇ ਸ੍ਰ. ਨਿਰਮਲਜੀਤ ਸਿੰਘ ਜੀ ਦਾ ਇਸ ਪੁਸਤਕ ਦੀ ਛਪਾਈ ਵਿਚ ਹੱਥ ਨਾ ਹੁੰਦਾ। ਬੀਬੀ ਸੁਖਜੀਤ ਕੌਰ ਜੋ ਪੰਜਾਬ ਯੂਨੀਵਰਸਿਟੀ ਤੋਂ ਪੀ.ਐਚ.ਡੀ. ਕਰ ਰਹੀ ਹੈ, ਉਸ ਦੇ ਸਹਿਯੋਗ ਨਾਲ ਬੀਬੀ ਮਨਜੀਤ ਕੌਰ ਤੇ ਪ੍ਰਮਿੰਦਰ ਕੌਰ ਜੋ ਪੰਜਾਬੀ ਦੀ ਐਮ.ਏ. ਕਰ ਰਹੀਆਂ ਹਨ ਤੇ ਦੋ ਤਿੰਨ ਹੋਰ ਬੀਬੀਆਂ ਜੋ ਐਮ.ਏ., ਐਮ.ਫਿਲ. ਹਨ, ਨੇ ਪੁਸਤਕ ਦੀ ਲਿਖਾਈ ਤੇ ਪਰੂਫ ਪੜ੍ਹਨ ਦੀ ਸੇਵਾ ਤੋੜ ਨਿਭਾਈ ਹੈ। ਮੈਂ ਇਹਨਾਂ ਸਾਰਿਆਂ ਦਾ ਸੱਚੇ ਦਿਲੋਂ ਰਿਣੀ ਹਾਂ। ਸੱਚੇ ਪਾਤਸ਼ਾਹ ਅੱਗੇ ਅਰਦਾਸ ਕਰਦਾ ਹਾਂ ਕਿ ਉਹਨਾਂ ਦੇ ਸਿਦਕ ਤੇ ਪ੍ਰੇਮ ਦਾ ਫਲ ਉਹਨਾਂ ਨੂੰ ਗੁਰੂ ਜੀ ਪ੍ਰਦਾਨ ਕਰਨ। ਸਦਾ ਹੀ ਅੰਗ ਸੰਗ ਸਹਾਈ ਹੋਣ, ਪ੍ਰਭੂ ਇਹਨਾਂ ਨੂੰ ਕਦੇ ਵੀ ਨਾ ਵਿਸਰੇ, ਮੇਰੇ ਪਾਸ ਕੇਵਲ ਅਸੀਸਾਂ ਹੀ ਹਨ ਹੋਰ ਸਮਰੱਥਾ ਕੋਈ ਨਹੀਂ। ਅਖੀਰ ਤੇ ਦਾਸ ਜਗਤ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਕੋਟਾਨ ਕੋਟ ਧੰਨਵਾਦ ਕਰਦਾ ਹੈ ਜਿਨ੍ਹਾਂ ਨੇ ਆਪਣਾ ਮਿਹਰ-ਭਰਿਆ ਹੱਥ ਇਸ ਤੁੱਛ ਬੁੱਧੀ ਵਾਲੇ ਜੀਵ ਦੇ ਸਿਰ 'ਤੇ ਰੱਖ ਕੇ ਇਹ ਕੰਮ ਆਪ ਕਰਵਾ ਲਿਆ ਹੈ।

*ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ॥ (ਅੰਗ ੭੮੪)*

ਇਕ ਦੂਜੀ ਐਡੀਸ਼ਨ ਨੂੰ ਲਿਖਣ ਲਈ ਦਾਸ ਸ੍ਰੀਨਗਰ ਕਸ਼ਮੀਰ ਆਪਣੇ ਵੱਡੇ ਲੜਕੇ ਲੈਫਟੀਨੈਂਟ ਕਰਨਲ ਰਵਿਕੇਸ਼ ਸਿੰਘ ਜੋ ਉਥੇ ਫ਼ੌਜ ਵਿਚ ਬਦਲ ਕੇ ਗਿਆ ਹੋਇਆ ਸੀ, ਪਾਸ ਪਿਛਲੀਆਂ ਗਰਮੀਆਂ 'ਚ ਚਲਾ ਗਿਆ, ਉਥੇ ਦੇ ਸੀਤਲ ਤੇ ਸ਼ਾਂਤਮਈ ਵਾਤਾਵਰਣ 'ਚ ਰਹਿੰਦਿਆਂ ਨਿਤ ਨਵੇਂ ਸੂਰਜ ਤੋਂ, ਨਵੇਂ ਵੀਚਾਰ ਬਣਦੇ ਰਹੇ ਜਿਨ੍ਹਾਂ ਨੂੰ ਉਸੇ ਵੇਲੇ ਕਲਮਬੰਦ ਕਰ ਲਿਆ ਜਾਂਦਾ ਸੀ। ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿਗੋਬਿੰਦ ਜੀ ਮਹਾਰਾਜ ਦੇ ਗੁਰਦੁਆਰੇ ਹਰ ਐਤਵਾਰ ਦਾਸ ਨੂੰ ਕਥਾ ਦਾ ਸਮਾਂ ਮਿਲ ਜਾਂਦਾ ਸੀ, ਹਰ ਵਾਰ ਅਗਾਮੀ ਸੁਨੇਹੇ ਉਤਰਦੇ ਸਨ, ਉਹ ਵੀ ਤੁਰੰਤ ਲਿਖ ਲੈਂਦਾ ਸੀ। ਬੱਸ 'ਚ ਸਫਰ ਕਰਦਿਆਂ ਜਦ ਕੋਈ ਕੁਦਰਤੀ ਨਜ਼ਾਰਾ ਨਜ਼ਰੀਂ ਪੈਂਦਾ, ਸ਼ਾਲੀਮਾਰ ਹਰਵਾਨ, ਨਿਸ਼ਾਤ ਬਾਗ ਜਾਂ ਸ਼ਾਹੀ ਚਸ਼ਮੇ ਦੇ ਫੁੱਲਾਂ ਨੂੰ ਨੀਝ ਲਾ ਕੇ ਤੱਕਦਿਆਂ, ਬਰਫਾਨੀ ਚੋਟੀਆਂ 'ਤੇ ਸੈਰ ਕਰਦਿਆਂ, ਪਾਣੀ ਦੇ ਝਰਨਿਆਂ ਜਾਂ ਸੋਮਿਆਂ 'ਤੇ ਬੈਠਿਆਂ ਏਥੇ ਤਕ ਕਿ ਰਾਤ ਨੂੰ ਸੁੱਤੇ ਪਿਆਂ ਵੀ, ਅਰਸ਼ੀ ਫੁਰਨੇ ਫੁਰਦੇ ਜੋ ਉਸ ਦਮ ਲਿਖਤੀ ਰੂਪ 'ਚ ਲੈ ਆਂਵਦਾ ਸਾਂ, ਮਤਾਂ ਕਿਤੇ ਉਹ ਭੁੱਲ ਹੀ ਨਾ ਜਾਣ, ਲਗਾਤਾਰ ਕਈ-ਕਈ ਘੰਟੇ ਨੀਝ ਲਾਉਣ ਨਾਲ, ਨਜ਼ਰ ਵੀ ਕੁਝ ਕਮਜ਼ੋਰ ਹੋ ਗਈ ਹੈ। ਪਹਿਲੀ ਐਡੀਸ਼ਨ ਦੇ ਕੁਲ ਪੰਨੇ 100 ਤੋਂ ਵੀ ਘੱਟ ਸਨ, ਜਦ ਕਿ ਹੱਥ ਦੀ ਪੁਸਤਕ ਦੇ 300 ਦੇ ਕਰੀਬ ਹਨ, ਤੇ ਪੰਨੇ ਵੀ ਅੱਗੇ ਨਾਲੋਂ ਲੰਮੇ ਹਨ।

ਜੋ ਕੁਝ ਲਿਖਵਾਇਆ ਗਿਆ ਹੈ ਉਹ ਹੀ ਲਿਖਿਆ ਹੈ। ਲਿਖਣ ਵਿਚ ਮੇਰਾ ਦੋਸ਼ ਹੋ ਸਕਦਾ ਹੈ ਲਿਖਵਾਉਣ ਵਾਲੇ ਦਾ ਨਹੀਂ। ਜਿਹੜੀ ਗੱਲ ਇਸ ਪੁਸਤਕ 'ਚੋਂ ਚੰਗੀ ਲੱਗੇ, ਪਾਠਕ ਉਸ ਨੂੰ ਪੱਲੇ ਬੰਨ੍ਹ ਲੈਣ ਤੇ ਉਸ 'ਤੇ ਅਮਲ ਕਰ ਲੈਣ, ਜਿਹੜੀ ਗੱਲ ਚੰਗੀ ਨਾ ਲੱਗੇ, ਉਹ ਸੁੱਟ ਪਾਉਣੀ।

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**

ਖਾਲਸੇ ਦਾ ਜਨਮ ਦਿਨ..................

1 ਵੈਸਾਖ 519 ਨਾਨਕਸ਼ਾਹੀ

ੴ ਸਤਿਗੁਰ ਪ੍ਰਸਾਦਿ॥

# (3) ਤੀਜੀ ਐਡੀਸ਼ਨ ਦਾ ਮੁੱਖ-ਬੰਧ

ਪਾਠਕਾਂ ਦੀ ਸੇਵਾ ਵਿਚ ਅੱਗੇ ਦੋ ਐਡੀਸ਼ਨ ਭਜਨ ਬੰਦਗੀ ਦਾ ਪ੍ਰਤਾਪ ਦੇ ਆ ਚੁੱਕੇ ਹਨ। ਪਹਿਲੀ ਵਾਰੀ ਪੁਸਤਕ ਦਾ ਆਕਾਰ ਸੌ ਪੰਨੇ ਤੋਂ ਕੁਝ ਘੱਟ ਦਾ ਹੀ ਸੀ। ਛਪਵਾਉਣ ਲੱਗਿਆਂ ਸਾਨੂੰ ਇਹ ਗਿਆਨ ਹੀ ਨਹੀਂ ਸੀ ਕਿ ਇਸ ਪੁਸਤਕ ਨੂੰ ਕੋਈ ਗਹੁ ਨਾਲ ਪੜ੍ਹੇਗਾ ਵੀ ਕਿ ਨਾ। ਇਸ ਲਈ ਕੇਵਲ ਪੰਜ ਸੌ ਕਾਪੀਆਂ ਛਪਵਾਈਆਂ ਗਈਆਂ ਸਨ। ਪਰ ਪਾਠਕਾਂ ਨੇ ਇੰਨਾ ਉਤਸ਼ਾਹ ਦਿਖਾਇਆ ਕਿ ਥੋੜ੍ਹੇ ਜੇਹੇ ਸਮੇਂ ਅੰਦਰ ਹੀ ਇਹ ਸਾਰੀਆਂ ਕਾਪੀਆਂ ਹੱਥੋ-ਹੱਥ ਮੁੱਕ ਗਈਆਂ। ਬਹੁਤ ਸਾਰੇ ਸੱਜਣਾਂ ਮਿੱਤਰਾਂ ਦੀਆਂ ਮੰਗਾਂ ਆਉਣ ਲੱਗ ਪਈਆਂ। ਪੁਸਤਕ ਤੋਂ ਪ੍ਰਭਾਵਤ ਹੋ ਕੇ ਕਈਆਂ ਨਾਸਤਕਾਂ ਦੀ ਵੀ ਨਾਮ ਜਪਣ ਦੀ ਰੁੱਚੀ ਬਣ ਗਈ ਤੇ ਉਹ ਵੀ ਅਭਿਆਸ ਕਰਨ ਲੱਗ ਪਏ।

ਪਾਠਕਾਂ ਦੀ ਮੰਗ ਤੇ ਉਨ੍ਹਾਂ ਦਾ ਉਤਸ਼ਾਹ ਵੇਖ ਕੇ ਦੂਜੀ ਐਡੀਸ਼ਨ ਲਿਖਣ ਦਾ ਹੌਂਸਲਾ ਹੋ ਗਿਆ ਤੇ ਜਿਸ ਲਈ ਹੋਰ ਕਈ ਵਿਸ਼ੇ ਵਧਾ ਦਿੱਤੇ ਗਏ। ਕੁਝ ਹੱਡ-ਬੀਤੀਆਂ ਤੇ ਕੁਝ ਜੱਗ-ਬੀਤੀਆਂ, ਚਾਰ ਵਿਆਹ ਤੇ ਮੌਤ ਆਦਿ ਹੋਰ ਕਈ ਵਿਸ਼ੇ ਵੀ ਲਿਖੇ ਗਏ। ਆਕਾਰ ਪਹਿਲਾਂ ਨਾਲੋਂ ਤਿੰਨ ਗੁਣਾ ਹੋ ਗਿਆ। ਦਾਨੀ ਸੱਜਣਾਂ ਨੇ ਦਿਲ ਖੋਲ੍ਹ ਕੇ ਮਾਇਆ ਦਿੱਤੀ ਤੇ ਦਿਲ ਵੱਡਾ ਕਰਕੇ ਇਕ ਹਜ਼ਾਰ ਕਾਪੀ ਛਪਵਾਈ ਗਈ ਤੇ ਉਸ ਨੂੰ ਪੜ੍ਹ ਕੇ ਅਨੇਕਾਂ ਸੰਗਤਾਂ ਵਲੋਂ ਪ੍ਰਸੰਸਾ ਦੇ ਪੱਤਰ ਆਉਣ ਲੱਗ ਪਏ ਤੇ ਉਨ੍ਹਾਂ ਨੇ ਆਪਣੇ ਮਿੱਤਰ ਪਿਆਰਿਆਂ ਨੂੰ ਸੁਗਾਤਾਂ ਦੇਣ ਲਈ ਵੱਧ ਤੋਂ ਵੱਧ ਪੁਸਤਕਾਂ ਭੇਜਣ ਦੀ ਮੰਗ ਸ਼ੁਰੂ ਕਰ ਦਿੱਤੀ ਤਾਂ ਕਿ ਉਨ੍ਹਾਂ ਦੇ ਮੇਲੀ ਵੀ ਪ੍ਰਭੂ ਦੀ ਭਗਤੀ ਕਰਨ ਲੱਗ ਪੈਣ। ਅਮਰੀਕਾ, ਇੰਗਲੈਂਡ, ਕੈਨੇਡਾ, ਦੁਬਈ, ਬਹਿਰੀਣ 'ਚ ਵੱਸਦੀਆਂ ਸਿੱਖ ਸੰਗਤਾਂ ਨੂੰ ਵੰਡੀਆਂ, ਮੁਫਤ ਨਹੀਂ, ਕਿਉਂਕਿ ਮੁਫਤ ਵੰਡਣ ਨਾਲ ਉਸ ਚੀਜ਼ ਦੀ ਕਦਰ ਘਟ ਜਾਂਦੀ ਹੈ। ਪਰ ਜੇਕਰ ਕੁਝ ਮਾਇਆ ਭੇਟਾ ਕੀਤੀ ਹੋਵੇ ਤਾਂ ਉਹ ਸੋਚਦਾ ਹੈ ਕਿ ਚੱਲ ਪੰਜ ਰੁਪਏ ਖਰਚੇ ਹਨ ਇਸ ਨੂੰ ਪੜ੍ਹ ਕੇ ਦੇਖੀਏ ਤੇ ਜਿਹੜਾ ਵੀ ਪੜ੍ਹਦਾ ਸੀ ਉਸ ਦਾ ਉਤਸ਼ਾਹ ਨਾਮ ਜਪਣ ਲਈ ਵੱਧ ਜਾਂਦਾ ਰਿਹਾ। ਕਈਆਂ ਮੁਲਕਾਂ 'ਚੋਂ ਸੱਦੇ ਆਉਣ ਲੱਗ ਪਏ ਕਿ ਅਸੀਂ ਉਥੇ ਉਨ੍ਹਾਂ ਦੇ ਦਰਸ਼ਨ ਕਰੀਏ ਤੇ ਅਭਿਆਸ ਪਰੈਕਟੀਕਲੀ ਕਰਕੇ ਦੱਸਿਆ ਜਾਵੇ।

ਅਖੀਰ ਦੁਬਈ ਦੇ ਇਕ ਗੁਰਦੁਆਰੇ ਦੀ ਸੰਗਤ ਤੇ ਕੁਝ ਸੱਜਣਾਂ ਨੇ ਸਾਨੂੰ ਪੁੱਜਣ ਲਈ ਹਵਾਈ ਜਹਾਜ਼ ਦੀਆਂ ਟਿਕਟਾਂ ਘੱਲ ਦਿੱਤੀਆਂ, ਜਿਸ ਦਾ ਸਾਰਾ ਉਪਰਾਲਾ ਸ੍ਰ. ਮਨਮੋਹਣ ਸਿੰਘ ਤੇ ਸ੍ਰ. ਪ੍ਰਭਜੋਤ ਸਿੰਘ ਧਵਨ ਨੇ ਕੀਤਾ। ਸੋ ਅਸੀਂ (ਦੰਪਤੀ) 11 ਜੁਲਾਈ 1989 ਨੂੰ ਸਵੇਰੇ ਪੰਜ ਵਜੇ ਦੀ ਫਲਾਈਟ ਦੁਬਈ ਪੁੱਜ ਗਏ। ਉਥੇ ਪੰਜ ਗੁਰਦੁਆਰੇ ਹਨ ਜਿਨ੍ਹਾਂ ਵਿਚ ਦੋ ਹਫਤੇ ਪ੍ਰਚਾਰ ਕੀਤਾ ਤੇ ਸਾਡੀ ਰਿਹਾਇਸ਼ ਸ੍ਰ. ਮਨਮੋਹਣ ਸਿੰਘ ਦੇ ਘਰ ਰਹੀ, ਸੰਗਤਾਂ ਨੇ ਦਿਲ ਖੋਲ੍ਹ ਕੇ ਤੀਜੀ ਐਡੀਸ਼ਨ ਲਈ ਮਾਇਆ ਭੇਟ ਕੀਤੀ : ਮਗਰੋਂ ਬਹਿਰੀਣ ਵਾਸਤੇ ਸ੍ਰ. ਪ੍ਰਭਜੋਤ ਸਿੰਘ ਜੀ ਧਵਨ ਨੇ ਆਪਣੇ ਪਾਸ ਬੁਲਾ ਲਿਆ, ਇਥੇ ਵੀ ਪੰਜ ਹੀ ਗੁਰਦੁਆਰੇ ਹਨ, ਜਿਥੇ ਕਥਾ, ਵਿਚਾਰ ਗੋਸ਼ਟੀਆਂ ਹੁੰਦੀਆਂ ਰਹੀਆਂ, ਦੋਵਾਂ ਥਾਵਾਂ 'ਤੇ ਉਥੇ ਦੀ ਸਰਕਾਰ ਵੱਲੋਂ ਗੁਰਦੁਆਰੇ ਬਣਾਉਣ ਦੀ ਖੁੱਲ੍ਹ ਨਹੀਂ ਹੈ, ਪਰ ਸਿੱਖ-ਸੰਗਤਾਂ ਪ੍ਰਾਵਾਈਵੇਟ ਥਾਵਾਂ ਲੈ ਕੇ ਆਪਣਾ ਪ੍ਰਚਾਰ ਕਰ ਰਹੀਆਂ ਹਨ, ਕਰੀਬਨ-ਕਰੀਬਨ ਹਰ ਸਿੱਖ

ਘਰਾਣੇ ਨੇ ਸਾਨੂੰ ਘਰ ਸੱਦ ਕੇ ਪ੍ਰਚਾਰ ਕਰਵਾਇਆ, ਅਖੀਰ ਦੋ ਕੁ ਹਫਤੇ ਉਥੇ ਵੀ ਲਾ ਕੇ ਅਸੀਂ ਦੁਬਈ ਹੁੰਦੇ ਹੋਏ ਦਿੱਲੀ ਮੁੜ ਆਏ। ਛਿੰਦਵਾੜਾ ਜੋ ਕਿ ਮੱਧ ਪ੍ਰਦੇਸ ਦਾ ਜ਼ਿਲ੍ਹਾ ਹੈ ਅਤੇ ਜਬਲਪੁਰ ਤੇ ਨਾਗਪੁਰ ਦੇ ਵਿਚਾਲੇ ਹੈ, ਇਥੇ ਵੱਸਦੇ ਇਕ ਗੁਰਸਿੱਖ ਨੇ ਉਥੇ ਪ੍ਰਚਾਰ ਕਰਨ ਲਈ ਸੱਦਾ ਦਿੱਤਾ ਹੋਇਆ ਸੀ। ਅਸੀਂ ਗੁਰੂ ਨਾਨਕ ਸਾਹਿਬ ਦੇ ਗੁਰਪੁਰਬ ਤੇ ਪ੍ਰਚਾਰ ਕਰਨ ਲਈ 3 ਨਵੰਬਰ ਨੂੰ ਪੁੱਜ ਗਏ। ਉਥੇ ਅਲਕਾ ਟਾਕੀਜ਼ ਦੇ ਮਾਲਕ ਬੀਬੀ ਧਨਰਾਜ ਕੌਰ ਤੇ ਸ੍ਰ. ਜਸਬੀਰ ਸਿੰਘ ਜਿਨ੍ਹਾਂ ਦਾ ਟਰਾਂਸਪੋਰਟ ਦਾ ਕੰਮ ਹੈ, ਨੇ ਵੀ ਨਿੱਘਾ ਸੁਆਗਤ ਕੀਤਾ। ਉਥੇ ਕੇਵਲ 36 ਕੁ ਘਰ ਸਿੱਖਾਂ ਦੇ ਹਨ, ਹਰ ਰਾਤ ਨੂੰ ਕਿਸੇ ਨਾ ਕਿਸੇ ਗੁਰਸਿੱਖ ਦੇ ਘਰ ਕਥਾ ਹੁੰਦੀ ਸੀ ਤੇ ਮਗਰੋਂ ਗੁਰੂ ਦਾ ਅਤੁੱਟ ਲੰਗਰ ਚਲਦਾ ਸੀ ਜੋ ਛਿਦਵਾੜੇ ਦੇ ਇਤਿਹਾਸ ਵਿਚ ਇਕ ਨਵੀਂ ਗੱਲ ਸੀ, ਗੁਰਪੁਰਬ ਮਨਾ ਕੇ ਅਸੀਂ ਤੀਜੇ ਦਿਨ ਉਥੋਂ ਵਾਪਸ ਆ ਗਏ। ਇਹ ਪ੍ਰਚਾਰ ਵੀ ਪੂਰਾ ਸਫਲ ਰਿਹਾ।

ਸੰਗਤਾਂ ਦੀ ਦਿੱਤੀ ਮਾਇਆ ਸਫਲ ਕਰਨ ਲਈ ਤੀਜੀ ਐਡੀਸ਼ਨ ਦਾ ਕੰਮ ਉਥੋਂ ਆ ਕੇ ਸ਼ੁਰੂ ਕੀਤਾ ਗਿਆ। ਇਸ ਵਿਚ ਕੁਝ ਕੁ ਹੋਰ ਹੱਡ-ਬੀਤੀਆਂ ਲਿਖੀਆਂ ਗਈਆਂ ਹਨ ਤੇ ਅਭਿਆਸੀਆਂ ਲਈ ਮਾਸ ਖਾਣ ਬਾਰੇ ਵਿਚਾਰ ਦਿੱਤੇ ਗਏ ਹਨ, ਕਿਉਂਕਿ ਜਿਥੇ ਵੀ ਅਸੀਂ ਜਾਂਦੇ ਸੰਗਤਾਂ ਨੇ ਇਹ ਮੰਗ ਕੀਤੀ ਸੀ ਤੇ ਉਹ ਮਾਸ ਖਾਣ ਬਾਰੇ ਮੇਰੇ ਵਿਚਾਰ ਜਾਣਨਾ ਚਾਹੁੰਦੇ ਸਨ। ਇਕ ਹੋਰ ਵਿਚਾਰ ਜੋ ਕੁਝ ਚਿਰ ਤੋਂ ਜ਼ੋਰ ਪਕੜ ਰਿਹਾ ਸੀ, ਇਹ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹਰ ਇਕ ਗੁਰੂ ਸਾਹਿਬ ਲਈ ਜੋ ਅੱਖੀਰ ਮਹੱਲਾ ਵਰਤਿਆ ਗਿਆ ਹੈ। ਇਸ ਦਾ ਉਚਾਰਨ ਭਾਈ ਸਾਹਿਬ ਸਿੰਘ ਜੀ ਨੇ 1938 ਦੀ ਵਿਸਾਖੀ ਵਾਲੇ ਦਿਨ ਸ੍ਰੀ ਅੰਮ੍ਰਿਤਸਰ ਮੰਜੀ ਸਾਹਿਬ ਦੇ ਗੁਰਦਵਾਰੇ ਵਿਚ ਕਥਾ ਕਰਦਿਆਂ ਆਪਣੀਆਂ ਕੁਝ ਕੁ ਦਲੀਲਾਂ ਨਾਲ ਮਹਿਲਾ ਉਚਾਰਨ ਲਈ ਜ਼ੋਰ ਦਿੱਤਾ, ਭਾਵੇਂ ਉਸ ਵੇਲੇ ਦਾਸ ਵੀ ਉਸ ਤੋਂ ਪ੍ਰਭਾਵਤ ਹੋ ਕੇ ਅੱਠ ਮਹੀਨੇ ਉਨ੍ਹਾਂ ਦੀ ਪ੍ਰੋੜ੍ਹਤਾਈ ਕਰਦਾ ਰਿਹਾ ਪਰ ਮਗਰੋਂ ਅੰਬਾਲੇ ਛਾਉਣੀ ਕਥਾ ਕਰਦਿਆਂ ਇਕ ਗੁਰਮੁਖ ਨੇ ਮੈਨੂੰ ਸਿੱਧੇ ਰਾਹ ਪਾਇਆ ਤੇ ਦੱਸਿਆ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਭਾਈ ਸਾਹਿਬ ਗੁਰਦਾਸ ਜੀ ਪਾਸੋਂ ਗੁਰਬਾਣੀ ਲਿਖਾਉਂਦਿਆਂ ਹੋਇਆ ਹਾਸ਼ੀਏ ਵਿਚ ਇਸ ਅੱਖਰ ਨੂੰ ਉਰਦੂ ਜ਼ੁਬਾਨ ਵਿਚ (Mohlla) ਲਿਖਵਾ ਦਿੱਤਾ ਸੀ, ਮਤਾ ਕੋਈ ਟੱਪਲਾ ਖਾ ਕੇ ਇਸ ਦਾ ਉਚਾਰਣ Mehlla ਨਾ ਕਰੇ, ਪਰ ਥਾਂ ਥਾਂ ਦੇ ਗੁਰਦਵਾਰਿਆਂ ਵਿਚ ਕਥਾ ਕਰਦਿਆਂ ਇਹ ਦੇਖਣ ਵਿਚ ਆਇਆ ਹੈ ਕਿ ਕੁਝ ਗੁਰਦੁਵਾਰਿਆਂ ਵਿਚ ਇਸ ਦਾ ਸ਼ੁੱਧ ਉਚਾਰਨ ਨਹੀਂ ਹੋ ਰਿਹਾ, ਇਸ ਲਈ ਇਸ ਵਿਚਾਰ ਤੇ ਵੀ ਇਕ ਪਾਠ ਲਿਖ ਦਿੱਤਾ ਹੈ, ਪਾਠਕ ਵਿਚਾਰ ਸਾਂਝੇ ਕਰ ਲੈਣ।

ਬੀਬੀ ਸੁਖਜੀਤ ਕੌਰ ਜਿਸ ਨੇ ਪਿਛਲੇ ਐਡੀਸ਼ਨ ਵਿਚ ਬਹੁਤ ਵੱਧ ਚੜ੍ਹ ਕੇ ਪਰੂਫ ਪੜ੍ਹਨ ਤੇ ਲਿਖਣ ਦੀ ਸੇਵਾ ਕੀਤੀ ਸੀ, ਇਸ ਵਾਰੀ ਉਹ ਆਪਣੇ ਡਾਕਟਰੇਟ ਦੇ ਥੀਸਿਸ ਟਾਈਪਿੰਗ ਦੇ ਬਹੁਤ ਰੁਝੇਵੇਂ ਵਿਚ ਸੀ ਪਰ ਇਸ ਦੇ ਬਾਵਜੂਦ ਵੀ ਉਹ ਕਦੇ-ਕਦੇ ਸਮਾਂ ਕੱਢ ਕੇ ਸੇਵਾ ਕਰਦੀ ਰਹੀ। ਅਖੀਰ ਵਿਚ ਮੈਂ ਆਪਣੇ ਸੁਲਝੇ ਹੋਏ ਬੱਚੇ ਗੁਰਮੁਖ ਪਿਆਰੇ ਸ੍ਰ. ਨਿਰਮਲ ਜੀਤ ਸਿੰਘ ਜੀ ਦਾ ਹਾਰਦਿਕ ਧੰਨਵਾਦੀ ਹਾਂ ਜਿਨ੍ਹਾਂ ਨੇ ਪੂਰੀ ਲਗਨ ਨਾਲ ਇਸ ਤੀਜੇ ਐਡੀਸ਼ਨ ਦੀ ਸੇਵਾ ਆਦਿ ਤੋਂ ਅੰਤ ਤਕ ਕੀਤੀ ਹੈ ਤੇ ਇਸ ਨੂੰ ਪੂਰੀ ਜ਼ਿੰਮੇਵਾਰੀ ਨਾਲ ਨਿਭਾਇਆ ਹੈ ਜੋ ਖਾਸ ਕਰਕੇ ਪਰੂਫ ਗਹੁ ਨਾਲ ਪੜ੍ਹਨਾ ਤੇ ਗੁਰਬਾਣੀ ਨੂੰ ਸੋਧ ਕੇ ਲਿਖਣਾ ਇਕ ਔਖਾ ਵਿਸ਼ਾ ਸੀ। ਗੱਲ ਕਿ ਇਹ ਸਾਰੀ ਸੇਵਾ ਦੇ ਜ਼ਿੰਮੇਵਾਰ ਉਹ ਹੀ ਹਨ। ਸ੍ਰ. ਸੰਤੋਖ ਰਾਜ ਸਿੰਘ ਜੀ ਦੇ ਅਮਰੀਕਾ ਚਲੇ ਜਾਣ ਦੀ ਜੋ ਵਿਥ ਪੈ ਗਈ ਸੀ, ਉਨ੍ਹਾਂ ਨੇ ਪੂਰੀ ਦਿਲਚਸਪੀ ਨਾਲ ਪੂਰੀ ਕੀਤੀ। ਸਤਿਗੁਰੂ ਜੀ ਉਨ੍ਹਾਂ ਨੂੰ ਵਧੇਰੇ ਨਾਮ ਬਾਣੀ ਨਾਲ ਜੋੜਨ। ਦਾਸ ਉਨ੍ਹਾਂ ਦਾ ਅਤਿ ਰਿਣੀ ਹੈ।

ਕੁਝ ਕੁ ਦਾਨੀ ਸੱਜਣ ਜਿਨ੍ਹਾਂ ਨੇ ਸ਼ੁਰੂ-ਸ਼ੁਰੂ ਵਿਚ ਨਵੀਂ ਪੁਸਤਕ ਦੀ ਛਪਾਈ ਲਈ ਮਾਇਆ ਦਿੱਤੀ ਸੀ, ਹੋ ਸਕਦਾ ਹੈ ਉਨ੍ਹਾਂ ਦੇ ਨਾਮ ਪਿੱਛੇ ਅਖੀਰ ਵਿਚ ਦਿੱਤੀ ਹੋਈ ਸੂਚੀ ਵਿਚ ਨਾ ਆਏ ਹੋਣ, ਪਰ ਜੋ ਵੀ ਮਾਇਆ ਦਾਸ ਨੂੰ ਮਿਲਦੀ ਰਹੀ ਉਹ ਬੈਂਕ ਦੇ ਨਵੇਂ ਖਾਤੇ ਵਿਚ ਜਮ੍ਹਾਂ ਕਰਵਾਈ ਜਾਂਦੀ ਰਹੀ। ਦੁਬਈ ਤੇ ਬਹਿਰੀਣ ਵਿਚ ਵੱਸਦੇ ਕੁਝ ਕੁ ਸਿੰਘਾਂ ਨੇ ਵੀ ਇਸ ਕੰਮ ਲਈ ਮਾਇਆ ਰਾਹੀਂ ਹੱਥ ਵਟਾਇਆ ਤੇ ਉਨ੍ਹਾਂ ਦੇ ਨਾਮ ਵੀ ਯਾਦ ਨਹੀਂ ਹਨ, ਪਰ ਇਸ ਗੱਲ ਦਾ ਪੂਰਾ-ਪੂਰਾ ਖ਼ਿਆਲ ਰੱਖਿਆ ਗਿਆ ਕਿ ਜੋ ਵੀ ਮਾਇਆ ਇਸ ਕੰਮ ਲਈ ਮਿਲੀ ਉਸੇ ਕੰਮ ਲਈ ਖਰਚ ਕੀਤੀ ਗਈ ਹੈ। ਫਿਰ ਕਾਗ਼ਜ਼ ਦੀ ਦੁਗਣੀ ਕੀਮਤ ਹੋ ਜਾਣ ਤੇ ਛਪਾਈ ਵਿਚ ਪਿੱਛੇ ਨਾਲੋਂ ਕਈ ਗੁਣਾਂ ਵੱਧ ਖਰਚਾ ਆ ਗਿਆ ਹੈ, ਜੋ ਸਤਿਗੁਰੂ ਦੀਆਂ ਮਿਹਰਾਂ ਨਾਲ ਹੀ ਪੂਰਾ ਹੋਇਆ। ਅਖੀਰ ਵਿਚ ਸਭ ਦਾ ਧੰਨਵਾਦ ਕਰਦਾ ਹੋਇਆ ਉਨ੍ਹਾਂ ਦੇ ਚਰਨਾਂ ਦਾ ਭਉਰਾ।

ਫੋਨ ਨੰ: 245308, 242852

ਸੋਢੀ ਹਰਭਜਨ ਸਿੰਘ

2241, ਸੈਕਟਰ 15-ਸੀ, ਚੰਡੀਗੜ੍ਹ।

1 ਦਸੰਬਰ, 1989



੧ੴ ਸਤਿਗੁਰ ਪ੍ਰਸਾਦਿ॥

# (4) ਛੇਵੀਂ ਐਡੀਸ਼ਨ ਦਾ ਮੁੱਖ-ਬੰਧ

ਖਾਲਸੇ ਦੇ 300 ਸਾਲਾ ਸਾਜਨਾ ਦਿਵਸ 'ਤੇ ਇਸ ਪੁਸਤਕ ਦੀ ਪੰਜਵੀਂ ਐਡੀਸ਼ਨ ਕੈਨੇਡਾ ਤੋਂ ਛਪਵਾ ਕੇ ਸੰਗਤਾਂ ਨੂੰ ਪੇਸ਼ ਕੀਤੀ ਗਈ ਸੀ। ਇਸ ਤੋਂ ਪਹਿਲਾਂ ਚੌਥਾ ਐਡੀਸ਼ਨ ਹਿੰਦੀ ਭਾਸ਼ਾ ਵਿਚ Translation ਕਰਵਾ ਕੇ ਛਪਵਾਇਆ ਗਿਆ, ਜਿਸ ਵਿਚ ਦੋ ਹੋਰ ਵਿਸ਼ਿਆਂ ਦਾ ਵਾਧਾ ਕੀਤਾ ਗਿਆ ਸੀ। ਇਸ ਅਦੁੱਤੀ ਲਿਖਤ ਜਿਸ ਵਿਚ ਨਾਮ ਜਪਣ ਦਾ ਨਿਚੋੜ ਹੈ, ਨੂੰ ਦੇਸ਼ ਪ੍ਰਦੇਸ਼ ਵਿਚ ਭਰਵਾਂ ਹੁਲਾਰਾ ਮਿਲਿਆ ਹੈ।

ਪੰਜਾਬੀ ਦੀਆਂ ਸਾਰੀਆਂ ਪੁਸਤਕਾਂ ਹੱਥੋ-ਹੱਥੀ ਵੰਡੀਆਂ ਗਈਆਂ ਅਤੇ ਬੇਅੰਤ ਨਵੀਆਂ ਮੰਗਾਂ ਆਉਣ ਲੱਗ ਪਈਆਂ ਹਨ। ਪਾਠਕਾਂ ਦੀ ਮੰਗ ਤੇ ਉਨ੍ਹਾਂ ਦਾ ਉਤਸ਼ਾਹ ਵੇਖ ਕੇ (ਇਹ) ਛੇਵਾਂ ਐਡੀਸ਼ਨ ਛਪਵਾਉਣ ਦਾ ਉਪਰਾਲਾ ਕੀਤਾ ਗਿਆ ਹੈ।

ਸਿਮਰਨ ਦੀਆਂ ਬਰਕਤਾਂ ਨਾਲ ਸ਼ਬਦ ਪ੍ਰਾਪਤੀ ਦੀ ਵਧਦੀ ਮੰਗ ਨੂੰ ਲੋੜਵੰਦਾਂ ਵਾਸਤੇ

*"ਦੇਦਾ ਦੇ ਲੈਦੇ ਥਕਿ ਪਾਹਿ॥"*

ਅਤੇ— *"ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥"*

ਦੇ ਮਹਾਵਾਕਾਂ ਅਨੁਸਾਰ ਹਰ ਮਨੋਰਥ ਪੂਰਨ ਕਰਨ ਲਈ ਸ਼ਬਦਾਂ ਦੇ ਭੰਡਾਰ ਨੂੰ ਪਹਿਲੀ ਵਾਰੀ ਇਸ ਮਹਾਨ ਪੁਸਤਕ ਦਾ ਹਿੱਸਾ ਬਣਾ ਦਿੱਤਾ ਗਿਆ ਹੈ।



ਦਾਸ ਦੋਨੋਂ ਵੀਰ ਨੌਕਰੀ ਪੇਸ਼ੇ ਵਿਚ ਰਹਿਣ ਦੇ ਬਾਵਜੂਦ ਪਾਠਕਾਂ ਦੀ ਸੇਵਾ ਵਿਚ ਹਰ ਵੇਲੇ ਹਾਜ਼ਰ ਹਾਂ ਤੇ ਪੂਜਯ ਪਿਤਾ ਜੀ ਦੇ ਜੀਵਨ ਦੀ ਘਾਲਣਾ ਅਤੇ ਖੋਜ, ਜਿਸ ਦਾ ਨਿਚੋੜ ਇਸ ਲਿਖਤ ਵਿਚ ਦਰਜ ਹੈ, ਸਾਧ ਸੰਗਤ ਤਕ ਪਹੁੰਚਾਣ ਦਾ ਹਰ ਯਤਨ ਕਰਦੇ ਰਹਿਣਗੇ। ਫਿਰ ਵੀ ਭੁੱਲ ਚੁੱਕ ਹੋ ਸਕਦੀ ਹੈ ਜਿਸ ਲਈ ਖਿਮਾਂ ਦੇ ਜਾਚਕ ਹਾਂ। ਅੰਤ ਵਿਚ ਸਰਬੱਤ ਦਾ ਧੰਨਵਾਦ ਕਰਦੇ ਹੋਏ ਸੰਗਤਾਂ ਦੇ ਚਰਨਾਂ ਦੇ ਭਉਰੇ :

1. ਸੋਢੀ ਜਗਤੇਸ਼ ਸਿੰਘ ਸਪੁੱਤਰ ਸੋਢੀ ਹਰਭਜਨ ਸਿੰਘ ਜੀ
ਫੋਨ : 00-1-514-3631040
2162 RUE PAULINE LASALLE
QUEBEC H8N1L8 CANADA

2. ਸੋਢੀ ਜਸ਼ਦੇਸ਼ ਸਿੰਘ ਸਪੁੱਤਰ ਸੋਢੀ ਹਰਭਜਨ ਸਿੰਘ ਜੀ,
ਫੋਨ : 011-26173220, 26182467
BF/7-B, D.D.A. OFFICERS FLATS,
MUNIRKA, NEW DELHI-110067

ਖਾਲਸੇ ਦਾ ਜਨਮ ਦਿਨ, 1 ਵੈਸਾਖ ਸੰਮਤ ਨਾਨਕਸ਼ਾਹੀ 536 (14 ਅਪ੍ਰੈਲ, 2004)

ੴ ਸਤਿਗੁਰ ਪ੍ਰਸਾਦਿ॥

# (5) ਸਤਵੀਂ ਐਡੀਸ਼ਨ ਦਾ ਮੁੱਖ-ਬੰਧ

*"ਜਿਤਨੇ ਫਲ ਮਨ ਬਾਛੀਐ ਤਿਤੜੇ ਸਤਿਗੁਰ ਪਾਸਿ॥"*

ਮੁਤਾਬਕ ਪਿਛਲੀ ਛੇਵੀਂ ਐਡੀਸ਼ਨ ਵਿਚ ਗੁਰ ਸ਼ਬਦਾਂ ਦੇ ਭੰਡਾਰ ਛਪਣ ਨਾਲ ਦੇਸ਼-ਪ੍ਰਦੇਸ਼ 'ਚ ਬੇਅੰਤ ਸੰਗਤਾਂ ਨੇ ਵਿਧੀ ਅਨੁਸਾਰ ਪਾਠ ਕਰਕੇ ਆਪਣੇ ਮਨੋਰਥ ਪੂਰੇ ਕੀਤੇ। ਜਿਸ ਨੂੰ ਵੀ ਲਾਭ ਪ੍ਰਾਪਤ ਹੋਇਆ, ਉਹਨਾਂ ਅੱਗੇ ਆਪਣੇ ਮਿੱਤਰਾਂ ਤੇ ਰਿਸ਼ਤੇਦਾਰਾਂ ਨੂੰ ਇਸ ਪੁਸਤਕ ਬਾਰੇ ਦੱਸਿਆ ਅਤੇ ਕਿਤਾਬਾਂ ਦੀ ਵਧਦੀ ਮੰਗ ਨੂੰ ਪੂਰੇ ਕਰਨ ਲਈ ਸਤਵੀਂ ਐਡੀਸ਼ਨ ਨੂੰ ਛਪਾਉਣ ਦਾ ਉਪਰਾਲਾ ਕੀਤਾ ਗਿਆ।

ਵਾਹਿਗੁਰੂ ਜੀ ਦੇ 'ਨਾਮ ਜਪਣ ਤੇ ਜਪਾਉਣ' ਦੀ ਵਿਸਥਾਰ ਤੇ ਅਕਾਲ ਪੁਰਖ ਨਾਲ ਜੋੜਨ ਦੀਆਂ ਯੁਕਤੀਆਂ ਦਾ ਵਿਸਥਾਰ ਇਸ ਕਿਤਾਬ ਵਿਚੋਂ ਲੈ ਕੇ ਪੰਥ ਦੇ ਉੱਚ ਚੋਟੀ ਦੇ ਕਥਾ ਵਾਚਕਾਂ ਤੇ ਕੀਰਤਨੀਆਂ ਨੇ ਉਦਾਹਰਣਾਂ ਦੇ ਕੇ ਗੁਰੂ ਨਾਲ ਜੋੜਿਆ ਅਤੇ ਇਥੋਂ ਤੱਕ ਸੁਝਾਵ ਦਿੱਤਾ ਕਿ ਇਹ ਪੁਸਤਕ ਹਰ ਗੁਰਸਿੱਖ ਦੇ ਘਰ ਹੋਣੀ ਚਾਹੀਦੀ ਹੈ ਤਾਂ ਜੋ ਨਾਮ ਨਾਲ ਜੋੜਨ ਵਿਚ ਮਦਦ ਲੈ ਸਕਣ। ਅਮਰੀਕਾ ਵਿਚ ਇੰਟਰਨੈਟ ਰਾਹੀਂ ਸਾਰੇ ਜਗਤ ਤਕ ਪਹੁੰਚਣ ਦੀ ਪ੍ਰੇਰਨਾ ਕੀਤੀ ਗਈ ਅਤੇ ਮਾਨਯੋਗ ਪਿਤਾ ਜੀ ਦੀਆਂ ਅਸੀਸਾਂ ਨਾਲ ਉਨ੍ਹਾਂ ਦੇ ਪ੍ਰਵਾਰ ਨੇ www.sodhiharbhajansingh.org ਅਤੇ www.sodhis.net ਚਾਲੂ ਕਰ ਦਿੱਤੇ ਗਏ ਹਨ। ਜਿਨ੍ਹਾਂ ਤੋਂ ਹੋਰ ਜਾਣਕਾਰੀ ਲਈ ਜਾ ਸਕਦੀ ਹੈ।



ਅਸੀਂ ਸਮੁੱਚੇ ਸਿੱਖ ਜਗਤ ਤੇ ਸੰਸਾਰ ਭਰ ਵਿਚ ਪੂਜ ਪਿਤਾ ਜੀ ਦੇ ਜੀਵਨ ਦੀ ਘਾਲਣਾ ਅਤੇ ਖੋਜ ਜਿਸ ਦਾ ਨਿਚੋੜ ਜੋ ਇਸ ਭਜਨ ਬੰਦਗੀ ਦੇ ਪ੍ਰਤਾਪ, ਪੁਸਤਕ 'ਚ ਹੈ, ਉਸ ਨੂੰ ਵੱਧ ਤੋਂ ਵੱਧ ਸੰਗਤਾਂ ਤੱਕ ਪਹੁੰਚਾਣ ਦਾ ਉਪਰਾਲਾ ਕਰਦੇ ਰਹਾਂਗੇ। ਸੰਗਤਾਂ ਦਾ ਬਹੁਤ-ਬਹੁਤ ਧੰਨਵਾਦ ਅਤੇ ਉਨ੍ਹਾਂ ਦੀਆਂ ਅਸੀਸਾਂ ਦੇ ਜਾਚਕ। ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

1. ਸੋਢੀ ਜਗਤੇਸ਼ ਸਿੰਘ ਸਪੁੱਤਰ ਸੋਢੀ ਹਰਭਜਨ ਸਿੰਘ ਜੀ

ਫੋਨ : 001-905-497-1039

26, BERKINDALE CRT

BRAMPTION ONT., CANADA

2. ਸੋਢੀ ਜਸ਼ਦੇਸ਼ ਸਿੰਘ ਸਪੁੱਤਰ ਸੋਢੀ ਹਰਭਜਨ ਸਿੰਘ ਜੀ,

ਫੋਨ : 011-26851089

H-51A, SAKET, NEW DELHI-18

ੴ ਸਤਿਗੁਰ ਪ੍ਰਸਾਦਿ ॥

# (6) ਨਾਮ ਕੀ ਵਸਤੂ ਹੈ ?

ਸੰਸਾਰ ਭਰ ਵਿਚ ਜਿੰਨੇ ਵੀ ਇਨਸਾਨ ਹਨ ਉਹਨਾਂ ਦਾ ਕੋਈ ਨਾ ਕੋਈ ਨਾਮ ਜ਼ਰੂਰ ਹੈ। ਜਦ ਵੀ ਕਿਸੇ ਨੇ ਉਸ ਬੰਦੇ ਨੂੰ ਬੁਲਾਉਣਾ ਹੋਵੇ ਤਾਂ ਉਸ ਦਾ ਨਾਮ ਲੈ ਕੇ ਆਵਾਜ਼ ਦੇਣੀ ਪੈਂਦੀ ਹੈ ਤੇ ਜਦ ਕਦੇ ਉਸ ਦੀ ਗੈਰਹਾਜ਼ਰੀ ਵਿਚ ਉਸ ਬਾਰੇ ਕੁਝ ਦੱਸਣਾ ਹੋਵੇ ਤਾਂ ਉਸ ਦਾ ਨਾਮ ਸੁਣਨ ਵਾਲਾ ਤੇ ਦੱਸਣ ਵਾਲਾ ਦੋਵੇਂ ਹੀ ਇਕ ਦਮ ਉਸ ਦੇ ਗੁਣ, ਅਵਗੁਣ, ਰੰਗ ਰੂਪ, ਵੀਚਾਰਾਂ ਨੂੰ ਆਪਣੇ ਸਾਹਮਣੇ ਲੈ ਆਉਂਦੇ ਹਨ। ਦੂਸਰੇ ਲਫ਼ਜ਼ਾਂ ਵਿਚ ਨਾਮ ਲੈਂਦਿਆਂ ਸਾਰ ਨਾਮੀ ਚੇਤੇ ਆ ਜਾਂਦਾ ਹੈ ਸੋ ਸਪੱਸ਼ਟ ਹੋ ਗਿਆ ਕਿ ਨਾਮ ਤੇ ਨਾਮੀ ਇਕ ਹੀ ਹੁੰਦੇ ਹਨ।

ਇਹ ਸੰਸਾਰੀ ਨਾਮ ਚਾਰ ਪ੍ਰਕਾਰ ਦੇ ਹੁੰਦੇ ਹਨ।

(i) **ਪਿਤਰੀ ਨਾਮ :-** ਜੋ ਉਸ ਦੇ ਪਿਤਾ ਮਾਤਾ ਪਿਤਾ ਰੱਖਦੇ ਹਨ, ਜਿਵੇਂ ਹਰਨਾਮ ਸਿੰਘ।

(ii) **ਗੋਤੀ ਨਾਮ :-** ਜੋ ਕਿਸੇ ਦੀ ਜਾਤ ਜਾਂ ਗੋਤ ਨਾਲ ਜੋੜੇ ਹੋਣ, ਜਿਵੇਂ ਭੱਲਾ, ਬਰਾੜ।

(iii) **ਕਿਰਤਮ ਨਾਮ :-** ਜਿਸ ਤਰ੍ਹਾਂ ਦਾ ਕੋਈ ਕੰਮ ਕਰਦਾ ਹੋਵੇ, ਲੁਹਾਰ, ਰਾਗੀ, ਦਰਜੀ।

(iv) **ਸਿਫਾਤੀ ਨਾਮ :-** ਜੋ ਗੁਣਾਂ ਕਰਕੇ ਹੋਵੇ। ਜਿਵੇਂ ਗਿਆਨੀ, ਮੋਟਾ, ਅੰਨਾਂ ਆਦਿ।

ਵੇਖਣ ਵਿਚ ਆਇਆ ਹੈ ਕਿ ਕਈ ਬੰਦੇ ਆਪਣੇ ਪਿਤਰੀ ਨਾਮ ਨਾਲ ਬੁਲਾਏ ਜਾਣ ਤਾਂ ਖ਼ੁਸ਼ ਹੁੰਦੇ ਹਨ, ਤੇ ਕਈ ਗੋਤੀ ਨਾਮ ਨੂੰ ਸੁਣ ਕੇ ਪ੍ਰਸੰਨ ਹੁੰਦੇ ਹਨ, ਫਿਰ ਉਹ ਵੀ ਹਨ ਜੋ ਆਪਣੇ ਕਿਰਤਮ ਨਾਮ ਨੂੰ ਚੰਗਾ ਸਮਝਦੇ ਹਨ ਤੇ ਇਸੇ ਤਰ੍ਹਾਂ ਕਈ ਆਪਣੇ ਸਿਫਾਤੀ ਨਾਮ ਨਾਲ ਫੁੱਲੇ ਨਹੀਂ ਸਮਾਉਂਦੇ। ਹੁਣ ਸਾਧਾਰਨ ਬੰਦੇ ਨੂੰ ਕੀ ਪਤਾ ਹੁੰਦਾ ਹੈ ਕਿ ਅਮਕਾ ਬੰਦਾ ਇਨ੍ਹਾਂ ਚੋਹਾਂ ਨਾਮਾਂ ਵਿਚੋਂ ਕਿਸੇ ਨੂੰ ਪਸੰਦ ਕਰਦਾ ਹੈ, ਕਈਆਂ ਨੂੰ ਜੇਕਰ ਗਿਆਨੀ ਜੀ ਆਖ ਕੇ ਬੁਲਾਇਆ ਜਾਏ ਤਾਂ ਖ਼ੁਸ਼ ਹੋ ਜਾਂਦੇ ਹਨ ਤੇ ਕਈ ਸੜ ਬੱਲ ਜਾਂਦੇ ਹਨ। ਸੋ ਇਸ ਗੱਲ ਨੂੰ ਕੇਵਲ ਉਹ ਹੀ ਜਾਣਦਾ ਹੁੰਦਾ ਹੈ ਜੋ ਉਸ ਦੇ ਬਹੁਤ ਨਜ਼ਦੀਕ ਹੋਵੇ, ਜਾਂ ਜਿਸ ਨੇ ਪ੍ਰਤਾਲਿਆ ਹੋਵੇ ਕਿ ਫਲਾਣਾ ਕਿਹੜੇ ਨਾਮ ਨੂੰ ਬਾਕੀਆਂ ਨਾਲੋਂ ਖ਼ੁਸ਼ੀ ਨਾਲ ਕਬੂਲਦਾ ਹੈ ਅਤੇ ਅੱਗੋਂ ਪ੍ਰੇਮ ਨਾਲ ਮਿਲਦਾ ਹੈ।

ਗੁਰਬਾਣੀ ਅੰਦਰ ਅਕਾਲ ਪੁਰਖ ਨੂੰ ਵੀ ਕਈਆਂ ਨਾਵਾਂ ਨਾਲ ਪੁਕਾਰਿਆ ਗਿਆ ਹੈ ਪਰ ਖਾਸ ਕਰਕੇ ਚੋਹਾਂ ਨੂੰ ਮਹੱਤਤਾ ਦਿੱਤੀ ਗਈ ਹੈ।

(i) **ਬਚਨ :-** ***ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ॥*** **(ਅੰਗ ੧੩੦੯)**

(ii) **ਸਬਦ :-** ***ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥***

**(ਅੰਗ ੬੩੫)**

(iii) **ਨਾਮ :-** ***ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥*** **(ਅੰਗ ੧੧੬੮)**

(iv) **ਗੁਰਮੰਤ੍ਰ :-** ***ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ॥***

ਏਸੇ ਤਰ੍ਹਾਂ ਅਕਾਲ ਪੁਰਖ ਨੂੰ ਅਸਾਂ ਉਸੇ ਨਾਮ ਨਾਲ ਯਾਦ ਕਰਨਾ ਹੈ ਜਿਸ ਨੂੰ ਉਸ ਦੇ ਅੰਗ ਸੰਗ ਰਹਿਣ ਵਾਲਾ ਸਾਡਾ ਗੁਰੂ ਦੱਸੇ, ਕਿਉਂਕਿ ਉਸ ਨੇ ਇਹ ਨਿਤਾਰਾ ਕਰ ਲਿਆ ਹੁੰਦਾ ਹੈ ਤੇ ਸਾਨੂੰ ਉਸੇ ਸੇਧ ਚਲਣਾ ਹੁੰਦਾ ਹੈ ਤਾਂ ਕਿ ਸਾਨੂੰ ਉਸ ਅਕਾਲ ਪੁਰਖ ਦੀ ਪ੍ਰਾਪਤੀ ਹੋ ਜਾਵੇ ਤੇ ਸਾਡੇ ਨਾਲ

ਉਹ ਪਿਆਰ ਕਰੇ।

ਗੁਰੂ ਜੋ ਸਾਫ ਨਾਮ ਦੇਂਦਾ ਹੈ ਉਸ ਨੂੰ ਗੁਰ ਮੰਤ੍ਰ ਕਿਹਾ ਜਾਂਦਾ ਹੈ, ਤੇ ਜੋ ਗੁਰੂ ਵਾਲੇ ਨਹੀਂ ਹਨ, ਉਹ ਨਿਗੁਰੇ ਹਨ, ਉਹਨਾਂ ਦਾ ਭਜਨ ਕੀਤਾ ਹੋਇਆ ਨਿਸਫਲ ਹੈ, ਉਹ ਕਦਾਚਿਤ ਵੀ ਕੁਝ ਪ੍ਰਾਪਤ ਨਹੀਂ ਕਰ ਸਕਦੇ। ਜਿਵੇਂ ਕੱਲਰ ਜ਼ਮੀਨ ਵਿਚ ਬੀਜ ਕਦੇ ਨਹੀਂ ਉਗਦਾ ਤਿਵੇਂ ਉਹਨਾਂ ਦੀ ਮਿਹਨਤ ਨਿਸਫਲ ਜਾਂਦੀ ਹੈ।

*ਕਲਰਿ ਬੀਜਸ ਦੁਰਮਤਿ ਐਸੀ ਇਹ ਨਿਗੁਰੇ ਕੀ ਨੀਸਾਣੀ॥*

ਸੋ ਗੁਰੂ ਵਾਲੇ ਬਣ ਕੇ ਗੁਰੂ ਪਾਸੋਂ ਹੀ ਸਿੱਖ ਨੇ ਗੁਰਮੰਤ੍ਰ ਲੈਣਾ ਹੈ, ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਹ ਫੁਰਮਾਨ ਹੈ :-

*ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥*
*ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥* (ਅੰਗ ੧੩੫੬)

ਇਸ ਦਾ ਮਤਲਬ ਇਹ ਹੈ ਕਿ ਜਿਹੜੇ ਬੰਦੇ ਗੁਰਮੰਤ੍ਰ ਤੋਂ ਸੱਖਣੇ ਹਨ, ਭਾਵ ਜੋ ਗੁਰੂ ਵਾਲੇ ਨਹੀਂ ਬਣੇ ਤੇ ਉਸ ਤੋਂ ਗੁਰਮੰਤ੍ਰ ਨਹੀਂ ਲਿਆ ਉਹਨਾਂ ਦੇ ਜਨਮ ਤੇ ਧਿਰਕਾਰ ਹੈ, ਤੇ ਉਹ ਭ੍ਰਿਸ਼ਟ ਹਨ, ਉਹ ਕੁੱਤੇ, ਸੂਅਰ, ਖੋਤੇ, ਕਾਂ, ਸੱਪ ਆਦਿ ਜੂਨਾਂ ਵਾਂਗ ਮੂਰਖ ਹਨ।

ਇਹ ਗੁਰਮੰਤ੍ਰ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ, ਸਤਿਗੁਰਾਂ ਦੇ ਚਰਣ ਧੋ ਕੇ ਸਿੱਖਾਂ ਨੂੰ ਉਹ ਜਲ ਪਿਲਾਇਆ ਜਾਂਦਾ ਸੀ, ਤੇ ਉਸ ਨੂੰ ਚਰਣ ਪਾਹੁਲ ਕਹਿੰਦੇ ਸਨ, ਪਿਛੋਂ ਉਹਨਾਂ ਨੂੰ ਕੰਨਾਂ ਵਿਚ ਗੁਰਮੰਤ੍ਰ ਦਿੱਤਾ ਜਾਂਦਾ ਸੀ, ਭਾਈ ਗੁਰਦਾਸ ਜੀ ਦਾ ਫੁਰਮਾਨ ਹੈ :-



*ਚਰਣ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ॥*

ਤੇ ਸ੍ਰੀ ਗੁਰੂ ਰਾਮਦਾਸ ਜੀ ਦਾ ਫੁਰਮਾਨ ਹੈ :-

*ਮਨਹਿ ਪ੍ਰਗਾਸੁ ਭਇਓ ਭ੍ਰਮੁ ਨਾਸਿਓ ਮੰਤ੍ਰੁ ਦੀਓ ਗੁਰ ਕਾਨ॥* (ਅੰਗ ੧੩੦੨)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਸ ਮਰਯਾਦਾ ਨੂੰ ਬਿਲਕੁਲ ਬਦਲ ਦਿੱਤਾ ਸੀ। ਉਹਨਾਂ ਸੰਮਤ 1756 ਦੀ ਵਿਸਾਖੀ ਵਾਲੇ ਦਿਨ ਚਰਣ ਪਾਹੁਲ ਨੂੰ ਖੰਡੇ ਦੀ ਪਾਹੁਲ ਬਣਾ ਦਿੱਤਾ ਤੇ ਕੰਨਾਂ ਵਾਲੇ ਗੁਰਮੰਤ੍ਰ ਨੂੰ ਪ੍ਰਗਟ ਕਰ ਦਿੱਤਾ। ਇਸ ਖੰਡੇ ਦੀ ਪਾਹੁਲ ਬਾਰੇ ਦੂਜੇ ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਦੱਸਿਆ ਹੈ :-

*ਪੀਓ ਪਾਹੁਲ ਖੰਡਧਾਰ ਹੋਇ ਜਨਮ ਸੁਹੇਲਾ॥*

ਤੇ ਕਲਗੀਧਰ ਜੀ ਦਾ ਫੁਰਮਾਨ ਤਾਂ ਏਥੋਂ ਤੱਕ ਹੈ ਕਿ :-

*ਧਰੇ ਕੇਸ ਪਹੁਲ ਬਿਨ ਭੇਖੀ ਮੂਰਖ ਸਿਖ॥*
*ਮੇਰਾ ਦਰਸਨ ਨਾਹਿ ਤਿਸ ਪਾਪੀ ਤਿਆਗੈ ਬਿਖ॥*

ਖੰਡੇ ਦੀ ਪਾਹੁਲ ਲੈਣ ਨੂੰ ਅੰਮ੍ਰਿਤ ਛਕਣਾ ਵੀ ਆਖਿਆ ਜਾਂਦਾ ਹੈ ਤੇ ਗੁਰਮੰਤ੍ਰ ਨੂੰ ਨਾਮ ਲੈਣਾ, ਤੇ ਇਸ ਸਾਰੀ ਕਿਰਿਆ ਨੂੰ ਕਈ ਅੰਮ੍ਰਿਤ ਸੰਚਾਰ ਵੀ ਸੱਦਦੇ ਹਨ। ਪਿੱਛੇ ਦੱਸਿਆ ਗਿਆ ਹੈ ਕਿ ਨਾਮ ਤੇ ਨਾਮੀ ਇਕ ਹੁੰਦੇ ਹਨ, ਤਦੇ ਤਾਂ ਫੁਰਮਾਨ ਹੈ :-

*ਨਾਮ ਕੇ ਧਾਰੇ ਸਗਲੇ ਜੰਤ॥*
*ਨਾਮ ਕੇ ਧਾਰੇ ਖੰਡ ਬ੍ਰਹਮੰਡ॥*

*ਨਾਮ ਕੇ ਧਾਰੇ ਸਿਮਿਤ੍ਰਿ ਬੇਦ ਪੁਰਾਨ॥*

*ਨਾਮ ਕੇ ਧਾਰੇ ਸੁਨਨ ਗਿਆਨ ਧਿਆਨ॥* (ਅੰਗ ੨੮੪)

*ਜੇਤਾ ਕੀਤਾ ਤੇਤਾ ਨਾਉ॥ ਵਿਣੁ ਨਾਵੈ ਨਾਹੀ ਕੋ ਥਾਉ॥* (ਜਪੁਜੀ ਸਾਹਿਬ, ਅੰਗ ੪)

ਇਹ ਨਾਮ ਹੀ ਬਚਨ ਹੈ ਤੇ ਇਹ ਨਾਮ ਸਬਦੁ ਵੀ ਹੈ, ਇਹ ਸਾਡੇ ਪ੍ਰਾਣਾਂ ਵਿਚ ਵੱਸਦਾ ਹੈ :-

*ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥* (ਅੰਗ ੭੯੫)

ਭਾਵੇਂ ਇਹ ਪ੍ਰਾਣਾਂ ਵਿਚ ਵੱਸਦਾ ਹੈ ਪਰ ਸੁਣਦਾ ਕੇਵਲ ਉਸ ਨੂੰ ਹੀ ਹੈ ਜੋ ਇਸ ਨੂੰ ਗੁਰੂ ਵਾਲਾ ਬਣ ਕੇ ਸੁਨਣ ਦਾ ਜਤਨ ਕਰੇ, ਮਾਇਆਧਾਰੀ (ਮਾਇਆ ਨਾਲ ਪ੍ਰੇਮ ਕਰਨ ਵਾਲਾ) ਆਪਣੇ ਹੰਕਾਰ ਕਰਕੇ ਬੋਲਾ ਹੋ ਗਿਆ ਹੁੰਦਾ ਹੈ ਤੇ ਡੋਰੇ ਨੂੰ ਕੋਈ ਸ਼ਬਦ ਨਹੀਂ ਸੁਣਦਾ, ਕਿਉਂਕਿ ਉਸ ਦਾ ਮਨ ਹਰ ਵੇਲੇ ਮਾਇਆ ਨੂੰ ਹੀ ਲੋਚਦਾ ਹੈ, ਪ੍ਰਭੂ ਨੂੰ ਨਹੀਂ।

ਇਹ ਸਬਦੁ ਸਭ ਦਾ ਸਾਂਝਾ ਹੈ, ਯੂਨੀਵਰਸੈਲ ਹੈ। ਸੰਸਾਰ ਵਿਚ ਜਿੰਨੇ ਵੀ ਮਜ਼ਬ ਹਨ ਸਭ ਦਾ ਸ਼ਬਦ ਇਕ ਹੀ ਹੈ, ਭਾਵੇਂ ਉਸ ਦੇ ਅੱਖਰ ਵੱਖੋ-ਵੱਖਰੇ ਹੋਣ, ਸਾਂਝੀਵਾਲਤਾ ਇਸ ਗੱਲ ਤੋਂ ਪ੍ਰਗਟ ਹੁੰਦੀ ਹੈ ਕਿ ਸਭਨਾਂ ਦਾ 'ਸ਼ਬਦ' 'ਨਾਮ' ਚਾਰ ਅੱਖਰਾਂ ਵਾਲਾ ਹੈ, ਅੱਖਰ ਭਾਵੇਂ ਹੋਰ-ਹੋਰ ਪਰ ਧੁਨਿ ਤਾਂ ਇਕ ਹੀ ਹੈ, ਇਹ ਗੱਲ ਹੇਠ ਦਿੱਤੀ ਵਾਰਤਾ ਤੋਂ ਵਧੇਰੇ ਸਪੱਸ਼ਟ ਹੋ ਜਾਵੇਗੀ।

ਇਕ ਵਾਰ ਵੱਖੋ-ਵੱਖਰੇ ਕਿੱਤੇ (ਕੰਮ) ਕਰਨ ਵਾਲੇ ਕੁਝ ਬੰਦੇ ਜੰਗਲ ਵਿਚ ਜਾ ਰਹੇ ਸਨ ਤਾਂ ਇਕ ਤਿੱਤਰ ਬੋਲਦਾ ਸੁਣਾਈ ਦਿੱਤਾ। ਉਹ ਤਾਂ ਆਪਣੀ ਬੋਲੀ ਬੋਲ ਰਿਹਾ ਸੀ ਪਰ ਉਹਨਾਂ ਵਿਚੋਂ ਜੋ ਪੰਡਤ ਸੀ, ਉਸ ਦੀ ਆਵਾਜ਼ ਸੁਣ ਕੇ ਕਹਿਣ ਲੱਗਾ ਕਿ ਭਰਾਵੋ, ਉਹ ਤਿੱਤਰ ਆਖ ਰਿਹਾ ਹੈ 'ਸੀਤਾ ਰਾਮ ਜਸਰਥ', ਉਸ ਦਾ ਦੂਜਾ ਸਾਥੀ ਜੋ ਮੁਲਾਣਾ ਸੀ, ਉਹ ਪੰਡਤ ਦੀ ਗੱਲ ਕਿਵੇਂ ਮੰਨ ਸਕਦਾ ਸੀ, ਉਸ ਨੇ ਕਿਹਾ ਤੂੰ ਝੂਠਾ ਹੈਂ ਇਹ ਤਾਂ ਬੋਲ ਰਿਹਾ ਹੈ 'ਸੁਬਹਾਨ ਤੇਰੀ ਕੁਦਰਤਿ'। ਤੀਜਾ ਜੋ ਕਸਾਈ ਸੀ ਉਸ ਨੇ ਦੋਹਾਂ ਨੂੰ ਡਾਂਟਿਆ ਤੇ ਕਹਿਣ ਲੱਗਾ ਤੁਸੀਂ ਦੋਵੇਂ ਹੀ ਗਲਤ ਹੋ, ਇਹ ਤਾਂ ਬੋਲ ਰਿਹਾ ਹੈ 'ਸਿਰੀ ਖਰੋੜੇ ਢੱਕ ਰੱਖ', ਭਲਾ ਪਹਿਲਵਾਨ ਜੋ ਉਹਨਾਂ ਦਾ ਚੋਥਾ ਸਾਥੀ ਸੀ ਉਹ ਕਿਵੇਂ ਸਹਾਰ ਸਕਦਾ ਸੀ ਕਿ ਹਰ ਕੋਈ ਆਪਣੇ ਮਤਲਬ ਦੀ ਗੱਲ ਦੂਜਿਆਂ 'ਤੇ ਠੋਸੀ ਜਾਵੇ, ਉਹ ਝੱਟ ਕੜਕ ਕੇ ਬੋਲਿਆ ਤੁਸੀਂ ਤਿੰਨੇ ਹੀ ਬਕਵਾਸ ਕਰਦੇ ਹੋ, ਇਹ ਤਾਂ ਪ੍ਰਤੱਖ ਬੋਲ ਰਿਹਾ ਹੈ 'ਖਾਹ ਘਿਉ ਤੇ ਕਰ ਕਸਰਤ।' ਉਹਨਾਂ ਦਾ ਪੰਜਵਾਂ ਸਾਥੀ ਬਾਣੀਆ ਸੀ, ਉਸ ਨੇ ਨਿਮ੍ਰਤਾ ਨਾਲ ਆਖਿਆ ਤੁਸੀਂ ਕਿਉਂ ਫਜ਼ੂਲ ਲੜਦੇ ਪਏ ਹੋ ਤੇ ਬਦੋਬਦੀ ਆਪਣੀ ਗੱਲ ਮੰਨਵਾ ਰਹੇ ਹੋ, ਮੈਂ ਭਾਵੇਂ ਸਭਨਾਂ ਨਾਲੋਂ ਮਾੜਾ ਹਾਂ ਪਰ ਸੱਚੀ ਗੱਲ ਕਹਿਣੋਂ ਨਹੀਂ ਰੁੱਕ ਸਕਦਾ ਕਿ ਤਿੱਤਰ ਤਾਂ ਸਾਫ ਬੋਲ ਰਿਹਾ ਹੈ 'ਲੂਣ ਤੇਲ ਅੱਧਰਕ।'

ਬਿਲਕੁਲ ਇਹੋ ਹਾਲ ਅੱਜ-ਕੱਲ੍ਹ ਦੇ ਮਜ਼ਹਬਾਂ ਦਾ ਹੈ, ਹਰ ਕੋਈ ਆਪਣੇ ਨਾਮ ਨੂੰ ਸੱਚਾ ਤੇ ਦਰਗਾਹੀ ਮੰਨਦਾ ਹੈ ਤੇ ਦੂਜੇ ਨੂੰ ਮਲੇਛ ਜਾਂ ਕਾਫਰ ਕਹਿ ਕੇ ਸੱਦਦਾ ਹੈ, ਚਾਹੀਦਾ ਤਾਂ ਇਹ ਹੈ ਕਿ ਅਸੀਂ ਇਕ ਦੂਜੇ ਨੂੰ ਮਾਂ ਪਿਉ ਜਾਏ ਸਕੇ ਭਰਾ ਸਮਝੀਏ ਤੇ ਇਕ ਦੂਜੇ ਨਾਲ ਵੈਰ ਵਿਰੋਧ ਦੀ ਥਾਂ ਮੈਤ੍ਰੀ ਭਾਵ ਰੱਖੀਏ, ਪਰ ਸਾਡੇ ਪਰਚਾਰਕਾਂ ਨੂੰ ਪਤਾ ਹੈ ਕਿ ਉਹਨਾਂ ਦਾ ਹਲਵਾ ਮੰਡਾ ਨਫ਼ਰਤ ਫੈਲਾਣ ਨਾਲ ਹੀ ਚਲ ਸਕਦਾ ਹੈ ਨਹੀਂ ਤਾਂ ਉਹਨਾਂ ਨੂੰ ਕਿਸੇ ਵੀ ਨਹੀਂ ਪੁੱਛਣਾ। ਸੱਚ ਤਾਂ ਇਹ ਹੈ ਕਿ :-

*ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥* (ਅੰਗ ੬੧੧)

ਸ੍ਰੀ ਕ੍ਰਿਸ਼ਨ ਮਹਾਰਾਜ ਦੇ ਉਪਾਸ਼ਕ ਆਪਣੇ ਮੰਤ੍ਰ 'ਰਾਧੇ ਸ਼ਯਾਮ' ਨੂੰ ਠੀਕ ਆਖਦੇ ਹਨ ਤੇ

ਇਸ ਦਾ ਜਾਪ ਕਰਦੇ ਹਨ। ਸ੍ਰੀ ਰਾਮ ਚੰਦਰ ਜੀ ਦੇ ਪਿਆਰੇ 'ਸੀਤਾ ਰਾਮ' ਦੇ ਮੰਤ੍ਰ ਨੂੰ ਸਹੀ ਕਹਿੰਦੇ ਹਨ। ਜਿਹੜੇ ਹਿੰਦੂ ਵੀਰ ਅਵਤਾਰਾਂ ਨੂੰ ਨਹੀਂ ਮੰਨਦੇ, ਉਹ ਆਪਣੇ ਮੰਤ੍ਰ ਨੂੰ ਸੱਚਾ ਆਖਦੇ ਹਨ ਤੇ ਉਹ ਹੈ 'ਹਰੀ ਓਮ ਤੱਤ ਸੱਤ'। ਯੋਗੀ 'ਉਹੰ ਸੋਹੰ' ਦੀ ਰੱਟ ਲਗਾਉਂਦੇ ਹਨ, ਮੁਸਲਮਾਨ ਵੀਰ 'ਅਲਾਹ ਹੂ ਅਕਬਰ' ਦੇ ਜਾਪ ਨੂੰ ਅਸਲੀ ਇਬਾਦਿਤ ਸਮਝਦੇ ਹਨ, ਤੇ ਈਸਾਈ ਭਾਰਾ ਵੀ ਜੋ ਜਾਪ ਕਰਦੇ ਹਨ ਉਹ Pater Noster/Ave Maria ਹੈ, ਗੁਰੂ ਦੇ ਸਿੱਖ ਵੀ 'ਧੰਨ ਗੁਰੂ ਨਾਨਕ' ਤੇ ਅੰਮ੍ਰਿਤ ਛਕ ਕੇ 'ਵਾਹਿਗੁਰੂ' ਮੰਤ੍ਰ ਦਾ ਜਾਪ ਕਰਦੇ ਹਨ। ਰਾਧਾ ਸੁਆਮੀ ਵੀ ਜੋ ਨਾਮ ਲੈਂਦੇ ਹਨ ਉਹ ਪੰਜਾਂ ਸ਼ਬਦਾਂ ਦਾ ਹੈ ਤੇ ਉਹ ਹਨ 'ਜੋਤ-ਨਿਰੰਜਨ, ਓਅੰਕਾਰ, ਰਾਰੰਕਾਰ, ਸੋਹੰ ਤੇ ਸਤਿਨਾਮ'। ਏਸੇ ਤਰ੍ਹਾਂ ਬੀਰ ਜੀ ਜੋ ਮੰਤ੍ਰ ਦੇਂਦੇ ਹਨ ਉਹ ਹੈ 'ਏਕ ਜੋਤ ਮਹਾਂਜੋਤ' ਅਚਾਰੀਆ ਰਜਨੀਸ਼ ਹੂ ਹੂ ਹੂ ਹੂ ਦਾ ਜਾਪ ਕਰਨਾ ਦੱਸਦਾ ਹੈ, ਏਸੇ ਤਰ੍ਹਾਂ ਹੋਰ ਵੀ ਕਈ ਜਾਪ ਹਨ।

ਪਰ ਵੇਖਣ ਵਾਲੀ ਅਸਲੀ ਗੱਲ ਇਹ ਹੈ ਕਿ ਸੰਸਾਰ ਭਰ ਦੇ ਮਜ਼ਬਾਂ ਦੇ ਜਿੰਨੇ ਵੀ ਨਾਮ ਹਨ, ਉਹ ਸਾਰੇ ਚਾਰ ਅੱਖਰਾਂ ਦੇ ਹਨ, ਉਹ ਮਜ਼ਬ, ਮਜ਼ਬ ਹੀ ਨਹੀਂ ਹੋ ਸਕਦਾ ਜਿਸ ਦਾ ਕੋਈ ਜਾਪ ਨਾ ਹੋਵੇ, ਹਾਂ ਉਹ ਮਨੋਰੰਜਨ ਦਾ ਸਾਧਨ ਹੋ ਸਕਦਾ ਹੈ ਤੇ ਸ਼ੈਤਾਨੀ ਮੱਤ ਅਖਵਾ ਸਕਦਾ ਹੈ, ਕਿਉਂਕਿ ਅਵਤਾਰ, ਪੈਗੰਬਰ, ਗੁਰੂ ਤਾਂ ਪ੍ਰਮਾਤਮਾ ਦੇ ਘੱਲੇ ਹੋਏ ਆਉਂਦੇ ਹਨ ਤੇ ਪਖੰਡੀ ਆਪਣਾ ਗੁਰੂਡੰਮ ਚਲਾਉਂਦੇ ਹਨ, ਉਨ੍ਹਾਂ ਨੂੰ ਨਾ ਤਾਂ ਆਪ ਕੁਝ ਪ੍ਰਾਪਤੀ ਹੁੰਦੀ ਹੈ ਤੇ ਚੇਲਿਆਂ ਨੂੰ ਉਹਨਾਂ ਕੀ ਦੱਸਣਾ ਹੋਇਆ।

ਪ੍ਰਾਣਾਂ ਵਿਚ ਵੱਸਣ ਵਾਲਾ ਇਲਾਹੀ ਨਾਮ ਨਾਦ ਹੈ। ਜਦ ਕਿਸੇ ਪੈਗੰਬਰ ਨੂੰ ਅੰਦਰੋਂ ਸੁਣਾਈ ਦਿੱਤਾ ਤਾਂ ਉਸ ਨੇ ਅੱਗੋਂ ਆਪਣੇ ਸਿੱਖਾਂ ਨੂੰ ਉਸ ਦੇ ਜਾਪ ਲਈ ਪ੍ਰੇਰਿਆ। ਉਪਰ ਦਿੱਤੀ ਉਦਾਹਰਣ ਜੋ ਪੰਡਤ, ਮੁੱਲ੍ਹਾਂ, ਪਹਿਲਵਾਨ, ਕਸਾਈ ਤੇ ਬਾਣੀਏ ਦੀ, ਤਿੱਤਰ ਦੀ ਬੋਲੀ ਤੇ ਦਿੱਤੀ ਹੈ ਬਿਲਕੁਲ ਉਸੇ ਤਰ੍ਹਾਂ ਹੀ ਅੰਦਰ ਪ੍ਰਾਣਾਂ ਵਿਚ ਵੱਸਣ ਵਾਲੇ ਸ਼ਬਦ ਦੀ (Interpretation) ਮਣੌਤ ਹੈ। ਇਹ ਗੁਰਾਂ ਦਾ, ਅਵਤਾਰਾਂ ਦਾ, ਜਾਂ ਪੈਗੰਬਰਾਂ ਦਾ ਦਿੱਤਾ ਹੋਇਆ ਮੰਤ੍ਰ, ਬਾਰੰਬਾਰ ਜਾਪ ਕਰਨ ਨਾਲ ਹਿਰਦੇ ਦੇ ਅੰਦਰ ਵੱਸ ਜਾਂਦਾ ਹੈ ਤੇ ਉਸ ਦੀ ਨਿਸ਼ਾਨੀ ਇਹ ਹੁੰਦੀ ਹੈ ਕਿ ਉਹ (ਹਿਰਦੇ) ਤਲਹੀਅਲ ਵਿਚ ਆਪ-ਮੁਹਾਰੇ ਵੱਜਣ ਲੱਗ ਪੈਂਦਾ ਹੈ।

*ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ॥ (ਅਨੰਦ ਸਾਹਿਬ ਪੰਨਾ ੯੧੭)*

ਇਹ ਹੀ ਸ਼ਬਦ ਅਨਹਦ ਅਖਵਾਂਦਾ ਹੈ, ਤੇ ਹੌਲੀ-ਹੌਲੀ ਪੰਜ ਸ਼ਬਦ ਦਾ ਰੂਪ ਧਾਰਨ ਕਰ ਲੈਂਦਾ ਹੈ, (ਇਹਨਾਂ ਦਾ ਵਿਚਾਰ ਅੱਗੇ ਚੱਲ ਕੇ ਵਿਸਥਾਰ ਨਾਲ ਕੀਤਾ ਜਾਵੇਗਾ।)

ਸ਼ਬਦ ਦਾ ਅੱਖਰੀ ਅਰਥ ਆਵਾਜ਼ ਹੈ, ਕੋਈ ਆਵਾਜ਼ ਹੋਵੇ ਉਹ ਸ਼ਬਦ ਹੈ, ਪਰ ਜੋ ਸ਼ਬਦ ਪ੍ਰਾਣਾਂ ਵਿਚ ਵੱਸਦਾ ਹੈ ਉਹ ਇਕ ਅਲੌਕਿਕ ਇਲਾਹੀ ਨਾਦ ਹੈ, ਤੇ ਉਸ ਦੀ ਸ਼ਕਤੀ ਨਾਲ ਹੀ ਸੰਸਾਰ ਹੋਂਦ ਵਿਚ ਆਇਆ, ਜਿਵੇਂ ਗੁਰਬਾਣੀ ਦੱਸਦੀ ਹੈ :-

*ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥ (ਜਪੁਜੀ ਪੰਨਾ ੩)*

ਮੁਸਲਮਾਨ ਵੀਰ ਵੀ ਕਹਿੰਦੇ ਹਨ ਕਿ :-

*ਅੱਲਾਹ ਤਾਅਲਾ ਨੇ ਕੁੰਨ ਕਿਹਾ ਤੇ ਜਹਾਨ ਬਣ ਗਿਆ।*
*ਕਨ ਕੇ ਕੈਹਣੇ ਸੇ ਯੇ ਆਲਮ ਬਨਾ। ਔਰ ਜਬ ਚਾਹੇ ਉਸੇ ਕਰ ਦੇ ਫਿਨਾਹ।*

ਇਹ ਪਵਿੱਤ੍ਰ ਸ਼ਬਦ ਨੂੰ ਪ੍ਰਤੱਖ ਕਰਨ ਦਾ ਤਰੀਕਾ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜਪੁਜੀ ਸਾਹਿਬ ਦੀ ਅੰਤਲੀ ਪਉੜੀ ਵਿਚ ਦਰਸਾਇਆ ਹੈ :-

*ਜਤੁ ਪਾਹਾਰਾ ਧੀਰਜੁ ਸੁਨਿਆਰੁ॥ ਅਹਰਣਿ ਮਤਿ ਵੇਦੁ ਹਥੀਆਰੁ॥*
*ਭਉ ਖਲਾ ਅਗਨਿ ਤਪ ਤਾਉ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥*
*ਘੜੀਐ ਸਬਦੁ ਸਚੀ ਟਕਸਾਲ॥ ਜਿਨ ਕਉ ਨਦਰਿ ਕਰਮੁ ਤਿਨ ਕਾਰ॥*
*ਨਾਨਕ ਨਦਰੀ ਨਦਰਿ ਨਿਹਾਲ॥*

ਇਸ ਦਾ ਮਤਲਬ ਇਹ ਹੈ ਕਿ ਇੰਦਰੀਆਂ ਨੂੰ (Control) ਸੰਜਮ ਵਿਚ ਰੱਖੋ ਤੇ ਇਸ ਕਾਰਖ਼ਾਨੇ ਵਿਚ ਧੀਰਜ ਨੂੰ ਸੁਨਿਆਰਾ ਬਣਾਓ। ਸਿਆਣਪ ਤੋਂ ਅਹਰਣਿ ਦਾ ਕੰਮ ਲਵੋ ਤੇ ਗਿਆਨ ਦਾ ਹਥੌੜਾ ਕਰਕੇ, ਧੁਕਣੀ ਨੂੰ ਅਕਾਲ ਪੁਰਖ ਦਾ ਡਰ ਬਣਾ ਕੇ ਜੱਪ ਤੱਪ ਦੀ ਮਿਹਨਤ ਦੀ ਅਗਨੀ ਧੁਖਾਓ ਤੇ ਇਸ ਅੱਗ ਵਿਚ ਪਿਆਰ ਦੀ ਕੁਠਾਲੀ ਰੱਖ ਕੇ ਉਸ ਨਾਮ ਨੂੰ ਢਾਲੋ, ਇਸ ਤਰ੍ਹਾਂ ਇਸ ਸ਼ਬਦ ਨੂੰ ਸੱਚੀ ਟਕਸਾਲ ਵਿਚ ਘੜਿਆ ਜਾਂਦਾ ਹੈ, ਪਰ ਇਸ ਨੂੰ ਉਹੀ ਹੀ ਘੜ ਸਕਦੇ ਹਨ ਜਿਹਨਾਂ 'ਤੇ ਅਕਾਲ ਪੁਰਖ ਦੀ ਮਿਹਰ ਹੋਵੇ। ਉਹ ਆਪਣੀ ਮਿਹਰ ਦੀ ਨਜ਼ਰ ਨਾਲ ਨਿਹਾਲ ਕਰ ਦੇਂਦਾ ਹੈ। ਇਹ ਮਿਹਰ ਉਨ੍ਹਾਂ 'ਤੇ ਹੁੰਦੀ ਹੈ ਜੋ ਉੱਪਰ ਦੱਸੇ ਤਰੀਕੇ ਨਾਲ ਮਿਹਨਤ ਕਰਦੇ ਹਨ।

ਜਦੋਂ ਗੁਰੂ ਨਾਨਕ ਦੇਵ ਜੀ ਨੂੰ ਸਿੱਧਾਂ ਨੇ ਪੁੱਛਿਆ ਕਿ ਤੁਸਾਂ ਦਾ ਗੁਰੂ ਕੌਣ ਹੈ ਤਾਂ ਉਨ੍ਹਾਂ ਨੇ ਸ਼ਬਦ ਨੂੰ ਹੀ ਆਪਣਾ ਗੁਰੂ ਦੱਸਿਆ ਹੈ। ਸਿੱਧਾਂ ਨੇ ਇਹ ਪ੍ਰਸ਼ਨ ਕੀਤਾ :-

*ਕਵਣ ਮੂਲੁ ਕਵਣ ਮਤਿ ਵੇਲਾ॥ ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ॥* *(ਅੰਗ ੯੪੨)*

ਤੇ ਹਜ਼ੂਰ ਦਾ ਉੱਤਰ ਸੀ :-

*ਪਵਨ ਅਰੰਭੁ ਸਤਿਗੁਰ ਮਤਿ ਵੇਲਾ॥ ਸਬਦੁ ਗੁਰੂ ਸੁਰਤਿ ਧੁਨਿ ਚੇਲਾ॥* *(ਅੰਗ ੯੪੩)*

ਸੋ ਸਾਡੇ ਸਾਰਿਆਂ ਦਾ ਗੁਰੂ ਸ਼ਬਦ ਹੀ ਹੈ—ਜਿਸ ਨੂੰ ਅਸਾਂ ਸ਼ਬਦ ਨਾਲ ਹੀ ਆਪਣੇ ਅੰਦਰੋਂ ਪ੍ਰਗਟ ਕਰਨਾ ਹੈ। ਜਦ ਅਸੀਂ ਬਾਰ-ਬਾਰ ਵਾਹਿਗੁਰੂ ਗੁਰਮੰਤ੍ਰ ਦਾ ਜਾਪ ਕਰਦੇ ਹਾਂ ਤਾਂ ਪ੍ਰਾਣਾਂ 'ਚੋਂ ਇਹ ਸ਼ਬਦ ਪ੍ਰਗਟ ਹੁੰਦਾ ਤੇ ਸੁਣਨ ਲੱਗ ਪੈਂਦਾ ਹੈ।

*ਸਬਦੋ ਸਬਦੁ ਭਇਆ ਪ੍ਰਗਾਸਾ॥*





ੴ ਸਤਿਗੁਰ ਪ੍ਰਸਾਦਿ॥

# (7) ਨਾਮ ਜਪਣ ਦੀ ਕੀ ਲੋੜ ਹੈ ?

ਮਨ ਦਾ ਸੁਭਾਉ ਹੈ ਕਿ ਨਿਚੱਲਾ ਨਹੀਂ ਬਹਿਣਾ ਤੇ ਕੁਝ ਨਾ ਕੁਝ ਸੋਚਦੇ ਹੀ ਰਹਿਣਾ, ਇਹ ਇਕ ਮਿੰਟ ਵਿਚ ਕੈਨੇਡਾ ਤੇ ਦੂਜੇ ਮਿੰਟ ਵਿਚ ਇੰਗਲੈਂਡ ਚਲਾ ਜਾਂਦਾ ਹੈ, ਇਹ ਸਥਿਰ ਕਦੀ ਵੀ ਨਹੀਂ ਰਹਿੰਦਾ, ਪਾਤਸ਼ਾਹ ਦਾ ਫੁਰਮਾਨ ਹੈ :-

*ਇਹੁ ਮਨੁ ਖੇਲੈ ਹੁਕਮ ਕਾ ਬਾਧਾ ਇਕ ਖਿਨ ਮਹਿ ਦਹ ਦਿਸ ਫਿਰਿ ਆਵੈ॥* (ਅੰਗ ੧੨੬੦)

ਇਸ ਮਨ ਵਿਚ ਜੋ ਫੁਰਨੇ ਫੁਰਦੇ ਹਨ ਉਹ ਆਮ ਕਰਕੇ ਤਿੰਨ ਪ੍ਰਕਾਰ ਦੇ ਹੁੰਦੇ ਹਨ— (1) ਮੰਦੇ ਫੁਰਨੇ, (2) ਚੰਗੇ ਫੁਰਨੇ, (3) ਨਾ ਮੰਦੇ ਤੇ ਨਾ ਚੰਗੇ।

ਮੰਦੇ ਫੁਰਨੇ ਮਨ ਨੂੰ ਮੈਲਾ ਕਰਦੇ ਹਨ, ਚੰਗੇ ਫੁਰਨੇ ਮਨ ਨੂੰ ਖਿੜਾਂਦੇ ਹਨ ਤੇ ਨਾ ਮੰਦੇ ਤੇ ਨਾ ਚੰਗੇ ਫੁਰਨੇ ਮਨ ਨੂੰ ਕਮਜ਼ੋਰ ਕਰਦੇ ਹਨ। ਦਰਅਸਲ ਸਾਡੇ ਬਹੁਤੇ ਫੁਰਨੇ ਇਸ ਤੀਸਰੇ ਕਿਸਮ ਦੇ ਹੀ ਹੁੰਦੇ ਹਨ, ਜਿਨ੍ਹਾਂ ਦਾ ਥਹੁ ਟਿਕਾਣਾ ਹੀ ਕੋਈ ਨਹੀਂ ਹੁੰਦਾ, ਤੇ ਬੇਤੁਕੇ ਹੀ ਹੁੰਦੇ ਹਨ। ਸੋ ਇਨ੍ਹਾਂ ਦੇ ਕਾਰਨ ਮਨ ਬਿਲਕੁਲ ਕਮਜ਼ੋਰ ਹੋ ਜਾਂਦਾ ਹੈ, ਤੇ ਭੈੜੇ ਪਾਸੇ ਇਕ ਦਮ ਡਿੱਗਣ ਨੂੰ ਤਿਆਰ ਹੋ ਜਾਂਦਾ ਹੈ। ਦਰਅਸਲ ਮਨ ਬਲਵਾਨ ਹੋਣਾ ਚਾਹੀਦਾ ਹੈ ਜੋ ਭੈੜੇ ਫੁਰਨਿਆਂ ਨੂੰ ਨੇੜੇ ਨਾ ਆਵਣ ਦੇਵੇ।

ਜਦੋਂ ਅਸੀਂ ਕਿਸੇ ਭੈੜੇ ਫੁਰਨੇ ਨੂੰ ਮਨ ਵਿਚ ਥਾਂ ਦੇ ਦੇਂਦੇ ਹਾਂ, ਤਾਂ ਉਹ ਫੁਰਨਾ ਮਨ ਵਿਚ ਪਲਣਾ ਸ਼ੁਰੂ ਹੋ ਜਾਂਦਾ ਹੈ ਤੇ ਕੁਝ ਚਿਰ ਪਿਛੋਂ ਸਾਕਾਰ ਰੂਪ ਧਾਰਨ ਕਰ ਲੈਂਦਾ ਹੈ। ਜੋ ਵੀ ਕਰਮ ਅਸੀਂ ਅੱਜ ਕਰਦੇ ਹਾਂ ਉਹ ਕਦੀ ਫੁਰਨੇ ਦੇ ਰੂਪ ਵਿਚ ਸਾਡੇ ਮਨ ਅੰਦਰ ਆਇਆ ਸੀ, ਅੱਜ ਉਹ ਅਸਲੀ ਰੂਪ ਵਿਚ ਪੂਰਾ ਹੋ ਗਿਆ। ਸਾਨੂੰ ਚਾਹੀਦਾ ਤਾਂ ਇਹ ਹੈ ਕਿ ਜਦ ਕਦੀ ਕੋਈ ਗੰਦਾ ਫੁਰਨਾ ਸਾਡੇ ਮਨ ਵਿਚ ਆਵੇ, ਸਾਨੂੰ ਇਕ ਦਮ ਉਸ ਨੂੰ ਬਾਹਰ ਕੱਢ ਦੇਣਾ ਚਾਹੀਦਾ ਹੈ, ਜਿਵੇਂ ਕੋਈ ਗੰਦ ਨਾਲ ਲਿਬੜਿਆ ਹੋਇਆ ਕੁੱਤਾ ਸਾਡੇ ਕਮਰੇ ਵਿਚ ਆ ਜਾਵੇ, ਅਸੀਂ ਤਦ ਹੀ ਸਾਹ ਲੈਂਦੇ ਹਾਂ, ਜਦ ਉਸ ਨੂੰ ਡਾਂਗ ਮਾਰ ਕੇ ਬਾਹਰ ਭਜਾ ਦੇਈਏ :

*ਮਨ ਲੋਚੈ ਬੁਰਿਆਈਆ ਗੁਰਿ ਸਬਦੀ ਇਹ ਮਨ ਹੋੜੀਐ॥*

ਗੁਰੂ ਦਾ ਸ਼ਬਦ (ਨਾਮ) ਜਦ ਤਕ ਸਾਡੇ ਪਾਸ ਨਹੀਂ ਹੋਵੇਗਾ ਅਸੀਂ ਮਨ ਨੂੰ ਭੈੜੇ ਪਾਸੇ ਜਾਣੋਂ ਰੋਕ ਨਹੀਂ ਸਕਦੇ ਤੇ ਸਾਰਾ ਖੇਡ ਹੀ ਮਨ ਦਾ ਹੈ, ਅਸੀਂ ਜੋ ਕੁਝ ਵੀ ਹਾਂ ਮਨ ਕਰਕੇ ਹੀ ਹਾਂ।

*ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥*
*ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ॥ ੩੨॥*
*ਇਹੁ ਮਨੁ ਸਕਤੀ ਇਹੁ ਮਨੁ ਸੀਉ॥ ਇਹੁ ਮਨੁ ਪੰਚ ਤਤ ਕੋ ਜੀਉ॥*
*ਇਹੁ ਮਨੁ ਲੇ ਜਉ ਉਨਮਨਿ ਰਹੈ॥ ਤਉ ਤੀਨਿ ਲੋਕ ਕੀ ਬਾਤੈ ਕਹੈ॥ ੩੩॥*

(ਅੰਗ ੩੪੨)

ਇਕ ਅਭਿਆਸੀ ਦੀ, ਤੇ ਇਕ ਬਦਮਾਸ਼ ਦੀ ਸ਼ਕਲ ਤਾਂ ਬਾਹਰੋਂ ਇਕੋ ਜਿਹੀ ਹੀ ਹੁੰਦੀ ਹੈ

ਪਰ ਚੰਗੇ ਮਨ ਕਰਕੇ ਹੀ ਉਹ ਚੰਗਾ ਤੇ ਬੁਰੇ ਮਨ ਕਰਕੇ ਉਹ ਬੁਰਾ ਹੈ, ਮਨ ਦੇ ਸਾਧੇ ਜਾਣ ਨਾਲ ਬੰਦਾ ਸਿਧਿ ਹੋ ਜਾਂਦਾ ਹੈ, ਤੇ ਇਸ ਕਰਕੇ ਭਗਤ ਕਬੀਰ ਜੀ ਆਖਦੇ ਹਨ ਕਿ ਮਨ ਵਰਗੀ ਹੋਰ ਕੋਈ ਚੀਜ਼ ਨਹੀਂ। ਇਸ ਮਨ ਕਰਕੇ ਹੀ ਜੀਵ ਸੰਸਾਰੀ ਹੈ ਤੇ ਮਨ ਕਰਕੇ ਹੀ ਆਤਮਕ ਅਭਿਆਸੀ ਹੈ, ਤੇ ਇਹ ਮਨ ਪੰਜਾਂ ਤੱਤਾਂ ਦਾ ਪੁਤਲਾ ਹੈ, ਜਦ ਇਹ ਮਨ ਚੌਥੀ ਭੂਮਿਕਾ ਵਿਚ ਜੁੜ ਜਾਂਦਾ ਹੈ ਤਾਂ ਪ੍ਰਮਾਤਮਾ ਦਾ ਰੂਪ ਧਾਰਨ ਕਰ ਲੈਂਦਾ ਹੈ ਤੇ ਅਰਸ਼ ਕੁਰਸ਼ ਦੀਆਂ ਬਾਤਾਂ ਜਾਨਣ ਲੱਗ ਜਾਂਦਾ ਹੈ, ਨਹੀਂ ਤਾਂ ਇਹ ਮਨ ਖੋਤਾ, ਊਠ, ਹਾਥੀ, ਬਾਂਦਰ ਅਥਵਾ ਖਨਲੀ ਧੋਤੀ (ਉਹ ਚੀਥੜਾ ਜਿਸ ਨਾਲ ਤੇਲੀ ਕੋਹਲੂ ਨੂੰ ਸਾਫ ਕਰਦੇ ਹਨ) ਵਾਂਗ ਨੀਚ ਹੈ ਪਰ ਇਹੋ ਹੀ ਮਨ ਜਦ ਸਾਧਿਆ ਜਾਂਦਾ ਹੈ ਤਾਂ ਰੱਬ ਬਣ ਜਾਂਦਾ ਹੈ, ਨਹੀਂ ਤਾਂ ਗੰਦੇ ਤੋਂ ਵੀ ਗੰਦਾ ਹੈ। ਇਸ ਗੰਦਗੀ ਨੂੰ ਲਾਹੁਣ ਲਈ ਤੇ ਇਸ ਨੂੰ ਬਲਵਾਨ ਕਰਨ ਦਾ ਇਕੋ ਹੀ ਤਰੀਕਾ ਹੈ, ਉਹ ਹੈ ਨਾਮ ਜਪਣਾ ਜਿਸ ਨਾਲ ਬੰਦਾ ਅਕਾਲ ਪੁਰਖ ਨਾਲ ਜੁੜ ਕੇ ਉਸੇ ਦਾ ਰੂਪ ਬਣ ਜਾਂਦਾ ਹੈ, ਤੇ ਉਸ ਦੀ ਸਾਰੀ ਸ਼ਕਤੀ ਬੰਦੇ ਵਿਚ ਆ ਜਾਂਦੀ ਹੈ।

**ਪਹਿਲੀ ਉਦਾਹਰਣ :-** ਜਿਵੇਂ ਘੜੀ ਦੀ ਚਾਬੀ ਫੇਰਨ ਨਾਲ ਉਸ ਦੇ ਅੰਦਰਲਾ ਸਪਰਿੰਗ ਕੱਸਿਆ ਜਾਂਦਾ ਹੈ ਤੇ ਜਦ ਉਹ ਪੂਰੀ ਤਰ੍ਹਾਂ ਕੱਸਿਆ ਜਾਵੇ ਤਾਂ ਫਿਰ ਉਸ ਵਿਚ ਉਹ ਤਾਕਤ ਆ ਜਾਂਦੀ ਹੈ ਕਿ ਉਹ ਘੜੀ ਦੀਆਂ ਸੂਈਆਂ ਨੂੰ ਦਿਨ ਰਾਤ ਤੋਰੀ ਜਾਂਦਾ ਹੈ, ਤਿਵੇਂ ਹੀ ਜਾਪ ਦਵਾਰਾ ਇਕਾਗਰ ਹੋਇਆ ਮਨ, 24 ਘੰਟੇ ਸੁਖਾਲੀ ਸੁਆਸੀ ਲੰਘਾ ਦੇਂਦਾ ਹੈ, ਜਿਵੇਂ-ਜਿਵੇਂ ਮਨ ਦੀ ਇਕਾਗਰਤਾ ਵਧਦੀ ਜਾਵੇ, ਇਹ ਬਲਵਾਨ ਹੁੰਦਾ ਜਾਂਦਾ ਹੈ, ਤੇ ਬਲਵਾਨ ਮਨ ਵਿਚੋਂ ਕੁੜ੍ਹਨਾ, ਖਿਝਣਾ, ਝੁਰਨਾ ਤੇ ਬੀਮਾਰੀਆਂ ਅਲੋਪ ਹੋਣ ਲੱਗ ਪੈਂਦੀਆਂ ਹਨ, ਤੇ ਇਨ੍ਹਾਂ ਦੀ ਥਾਂ ਤੇ ਖੇੜਾ, ਵਿਗਾਸ, ਖੁਮਾਰੀ ਆ ਹਾਜ਼ਰ ਹੁੰਦੇ ਹਨ ਤੇ ਇਨਸਾਨ ਸੱਤ ਚਿੱਤ ਅਨੰਦ ਹੋ ਜਾਂਦਾ ਹੈ।

**ਦੂਜੀ ਉਦਾਹਰਣ :-** ਆਤਸ਼ੀ ਸ਼ੀਸ਼ੇ (Lens) ਦੀ ਹੈ, ਜਿਹੜੀਆਂ ਐਨਕਾਂ ਅਸੀਂ ਨਜ਼ਰ ਲਈ ਵਰਤਦੇ ਹਾਂ, ਉਨ੍ਹਾਂ ਦੇ ਸ਼ੀਸ਼ੇ ਕਰੀਬਨ ਡੇਢ ਇੰਚ ਦੇ ਅਕਾਰ ਦੇ ਹੁੰਦੇ ਹਨ। ਜਦ ਉਸ ਸ਼ੀਸ਼ੇ ਨੂੰ ਸੂਰਜ ਵੱਲ ਕਰਕੇ ਉਸ 'ਚੋਂ ਸੂਰਜ ਦੀਆਂ ਕਿਰਨਾਂ ਲੰਘਾਈਏ ਤੇ ਇਕ ਐਸੀ ਥਾਂ 'ਤੇ ਟਿਕਾ ਦੇਈਏ ਜਿਥੇ ਕਿ ਕਿਰਨਾਂ ਦੀ ਰੌਸ਼ਨੀ ਸਘੜ ਕੇ ਮਸਰ ਦੇ ਦਾਣੇ ਜਿੰਨੀ ਬਣ ਜਾਵੇ ਤੇ ਉਨ੍ਹਾਂ ਦੀ ਇਕਾਗਰਤਾ ਆ ਜਾਂਦੀ ਹੈ, ਕੋਈ ਕਪੜਾ, ਕਾਗਜ਼ ਜਾਂ ਲਕੜੀ ਉਸ ਦੇ ਸਾਹਮਣੇ ਰੱਖ ਦੇਈਏ, ਉਸ ਨੂੰ ਅੱਗ ਲੱਗ ਜਾਂਦੀ ਹੈ, ਇਹ ਤਾਂ ਕੇਵਲ ਡੇਢ ਇੰਚ ਸ਼ੀਸ਼ੇ ਦੀ ਸ਼ਕਤੀ ਹੈ, ਜਿਵੇਂ-ਜਿਵੇਂ ਸ਼ੀਸ਼ੇ ਦਾ ਆਕਾਰ ਵੱਡਾ ਹੁੰਦਾ ਜਾਵੇ, ਤਿਵੇਂ-ਤਿਵੇਂ ਸ਼ਕਤੀ ਵੀ ਵਧਦੀ ਜਾਂਦੀ ਹੈ, ਅੱਜ-ਕੱਲ੍ਹ ਇਸ ਸ਼ਕਤੀ ਤੋਂ ਬੇਅੰਤ ਕੰਮ ਲਏ ਜਾਂਦੇ ਹਨ ਤੇ ਘਰਾਂ ਵਿਚ ਇਸ ਨਾਲ ਸਬਜ਼ੀਆਂ ਭਾਜੀਆਂ ਰਿੰਨ੍ਹ ਲੈਂਦੇ ਹਨ, ਚਾਹ ਬਣ ਜਾਂਦੀ ਹੈ, ਰੋਟੀ ਪੱਕ ਸਕਦੀ ਹੈ, ਇਸ ਤਰ੍ਹਾਂ ਮਨ ਦੀ ਇਕਾਗਰਤਾ ਨਾਲ ਬੇਅੰਤ ਸ਼ਕਤੀਆਂ ਬੰਦੇ ਵਿਚ ਆ ਜਾਂਦੀਆਂ ਹਨ, ਜਿਨ੍ਹਾਂ ਦਾ ਅੰਦਾਜ਼ਾ ਅਸੀਂ ਲਾ ਹੀ ਨਹੀਂ ਸਕਦੇ।

**ਤੀਜੀ ਉਦਾਹਰਣ :-** ਬਿਸਤਰੇ 'ਤੇ ਲੇਟਣ ਲੱਗਿਆਂ ਜੇਕਰ ਮਨ ਦੇ ਅੰਦਰ ਕੋਈ ਫੁਰਨਾ ਹੋਵੇ, ਸੋਚ ਵਿਚਾਰ ਹੋਵੇ, ਨੀਂਦ ਨਹੀਂ ਆਉਂਦੀ, ਚਾਹੇ ਕੋਈ ਕਿੰਨੇ ਵੀ ਨਰਮ ਗਦੇਲਿਆਂ 'ਤੇ ਲੇਟਿਆ ਹੋਵੇ, ਕਿਉਂਕਿ ਉਹ ਸੰਸਾਰੀ ਝਮੇਲਿਆਂ ਨੂੰ ਸੋਚ ਰਿਹਾ ਹੈ, ਪਰ ਜਦ ਉਹ ਇਨ੍ਹਾਂ ਫੁਰਨਿਆਂ ਤੋਂ, ਸੋਚਾਂ ਤੋਂ, ਛੁਟਕਾਰਾ ਪਾ ਲਵੇ, ਉਹ ਇਕ ਦਮ ਸੌਂ ਜਾਂਦਾ ਹੈ, ਸੌਣ ਨਾਲ ਜਿੰਨੀ ਵੀ ਥਕਾਵਟ ਹੋਵੇ ਲੱਥ ਜਾਂਦੀ ਹੈ, ਬੀਮਾਰ ਨੂੰ ਨੀਂਦ ਪੈ ਜਾਵੇ ਤਾਂ ਸਮਝੋ ਅੱਧੀ ਬੀਮਾਰੀ ਗਈ, ਕਿਉਂਕਿ ਬੀਮਾਰ ਵਾਹਿਗੁਰੂ ਜੀ ਨਾਲ ਜੁੜ ਗਿਆ, ਨੀਂਦ ਇਕ ਪ੍ਰਕਾਰ ਦੀ ਪ੍ਰਭੂ ਨਾਲ ਆਰਜ਼ੀ (Temporary) ਕੁਨੈਕਸ਼ਨ ਹੁੰਦਾ ਹੈ, ਤੇ ਜਾਪ ਨਾਲ ਇਹ ਪੱਕਾ ਹੋ ਜਾਂਦਾ ਹੈ। ਜੁੜਨ ਨਾਲ ਸਾਰੀ ਥਕਾਵਟ ਲੱਥ ਜਾਂਦੀ ਹੈ।

ਹੋਰ ਲਉ ਕਾਰ ਦੀ ਬੈਟਰੀ ਜਦ ਕਮਜ਼ੋਰ ਹੋ ਜਾਵੇ ਤਾਂ ਉਸ ਦੀ ਰੌਸ਼ਨੀ ਮੱਧਮ ਪੈ ਜਾਂਦੀ ਹੈ, ਪਰ ਜਦ ਉਸ ਨੂੰ ਡੈਨਮੋ ਨਾਲ ਜੋੜ ਦਿਉ, ਉਹ ਮੁੜ ਚਾਰਜ ਹੋ ਕੇ ਤੇਜ਼ ਰੌਸ਼ਨੀ ਦੇਣ ਲੱਗ ਪੈਂਦੀ ਹੈ, ਇਸੇ ਤਰ੍ਹਾਂ ਕਰਤਾਰ ਦਾ ਨਾਮ ਡੈਨਮੋ ਹੈ, ਜਦ ਅਸੀਂ ਉਸ ਨਾਲ ਜੁੜ ਜਾਂਦੇ ਹਾਂ ਤਾਂ ਨਵੇਂ ਨਰੋਏ ਹੋ ਜਾਂਦੇ ਹਾਂ। ਜਾਪ ਦਵਾਰਾ ਮਨ ਇਕਾਗਰ ਹੋ ਜਾਂਦਾ ਹੈ ਤੇ ਸਿਰਜਣਹਾਰ ਨਾਲ ਜੁੜ ਕੇ ਸਿਹਤਮੰਦ ਹੋ ਜਾਂਦਾ ਹੈ।

ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ ਇਹ ਪੰਜ ਚੋਰ ਸਾਡੇ ਘਰ ਨੂੰ ਲੁੱਟੀ ਜਾ ਰਹੇ ਹਨ। ਇਨ੍ਹਾਂ ਤੋਂ ਛੁਟਕਾਰਾ ਕਿਸੇ ਵੀ ਸਾਧਨ ਨਾਲ ਨਹੀਂ ਹੋ ਸਕਦਾ, ਉਹ ਪੰਜ ਹਨ ਤੇ ਬੰਦਾ ਇਕੱਲਾ, ਵਿਚਾਰਾ ਉਨ੍ਹਾਂ ਦੇ ਢਾਏ ਚੜ੍ਹਿਆ ਹੋਇਆ ਵਿਚੇ ਵਿਚ ਗਲਦਾ ਜਾਂਦਾ ਹੈ।

*ਕਾਮੁ ਕ੍ਰੋਧੁ ਕਾਇਆ ਕਉ ਗਾਲੈ॥ ਜਿਉ ਕੰਚਨ ਸੋਹਾਗਾ ਢਾਲੈ॥* (ਅੰਗ ੯੩੨)

ਇਨ੍ਹਾਂ ਚੋਰਾਂ ਨੂੰ ਘਰ 'ਚੋਂ ਕੱਢਣ ਦਾ ਇਕ ਸੁਖਾਲਾ ਤੇ ਪੱਕਾ ਤਰੀਕਾ ਇਹ ਹੁੰਦਾ ਹੈ ਕਿ ਉਸ ਘਰ ਵਿਚ ਪੁਲਿਸ ਦੇ ਵੱਡੇ ਅਫਸਰ ਨੂੰ ਵਾੜ ਲਵੋ, ਉਹ ਬਦਮਾਸ਼ ਇਕ ਅੱਖ ਦੇ ਫੋਰੇ ਵਿਚ ਭੱਜ ਜਾਣਗੇ।

*ਨਸਿ ਵੰਞਹੁ ਕਿਲਵਿਖਹੁ ਕਰਤਾ ਘਰਿ ਆਇਆ॥* (ਅੰਗ ੪੬੦)

ਸੋ ਵਾਹਿਗੁਰੂ ਦੇ ਜਾਪ ਨਾਲ ਪ੍ਰਭੂ ਸਾਡੇ ਘਰ ਵਿਚ ਵੱਸਣ ਲੱਗ ਪੈਂਦਾ ਹੈ ਤੇ ਇਹ ਠੱਗ ਨੱਠ ਜਾਂਦੇ ਹਨ।

ਸਾਡਾ ਮਨ ਆਪਣੇ ਸੋਮੇ ਸਿਰਜਣਹਾਰ ਨਾਲੋਂ ਵਿਛੜ ਕੇ ਕਾਲੇ ਕੋਲੇ ਵਾਂਗ ਕਾਲਾ ਸਿਆਹ ਹੋ ਗਿਆ ਹੈ, ਤੇ ਇਹ ਕਾਲਖ ਜਿੰਨੇ ਮਰਜ਼ੀ ਭਾਵੇਂ ਜਤਨ ਕਰ ਲਉ, ਨਹੀਂ ਲਹਿੰਦੀ, ਹਾਂ ਉਸ ਕੋਲੇ ਨੂੰ ਅੱਗ ਦੇ ਨਾਲ ਜੋੜ ਦਿਓ, ਉਹ ਮੁੜ ਅੱਗ ਵਾਂਗ ਚਮਕਣ ਲੱਗ ਪਵੇਗਾ, ਉਹ ਕਾਲਾ ਇਸ ਕਰਕੇ ਹੀ ਸੀ ਕਿ ਉਹ ਅੱਗ ਤੋਂ ਵਿਛੜ ਗਿਆ ਸੀ, ਇਸੇ ਤਰ੍ਹਾਂ ਸਾਡਾ ਮਨ ਪ੍ਰਭੂ ਨਾਲੋਂ ਵਿਛੜ ਕੇ ਦੁਖੀ ਹੋਇਆ ਚੀਕ-ਚਿਹਾੜਾ ਪਾ ਰਿਹਾ ਹੈ, ਜਦ ਬੰਦਗੀ ਕਰਕੇ ਉਸ ਨਾਲ ਜੁੜ ਜਾਂਦਾ ਹੈ ਤਾਂ ਅਨੰਦ-ਮਈ ਜੀਵਨ ਬਤੀਤ ਕਰਦਾ ਹੈ।

*ਐਸਾ ਜਗੁ ਦੇਖਿਆ ਜੁਆਰੀ॥ ਸਭਿ ਸੁਖ ਮਾਗੈ ਨਾਮੁ ਬਿਸਾਰੀ॥* (ਅੰਗ ੨੨੨)

ਭਾਈ ਵੀਰ ਸਿੰਘ ਜੀ ਨੇ ਇਸ ਨੂੰ ਆਪਣੀ ਇਕ ਕਵਿਤਾ ਵਿਚ ਇਸ ਤਰ੍ਹਾਂ ਲਿਖਿਆ ਹੈ :-

*ਸਾਬਣ ਲਾ ਲਾ ਧੋਤਾ ਕੋਲਾ, ਦੁੱਧ ਦਹੀਂ ਵਿਚ ਪਾਇਆ।*
*ਰੰਗ ਚਾੜ੍ਹ ਰੰਗਨ ਵਿਚ ਰੰਗਿਆ ਨਾ ਇਸ ਰੂਪ ਵਟਾਇਆ।*
*ਵਿਛੜ ਕੇ ਕਾਲਖ ਸੀ ਆਈ ਬਿਨ ਮਿਲਿਆਂ ਨਹੀਂ ਲਹਿੰਦੀ।*
*ਅੱਗ ਦੇ ਸੰਗ ਲਾ ਕੇ ਦੇਖੋ ਚੜ੍ਹਦਾ ਰੂਪ ਸਵਾਇਆ।*

ਇਸ ਪ੍ਰਕਾਰ ਹੋਰ ਵੀ ਕਈ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ, ਸਿੱਟਾ ਤਾਂ ਇਕ ਹੀ ਨਿਕਲਦਾ ਹੈ ਕਿ ਭਜਨ ਬੰਦਗੀ ਤੋਂ ਬਿਨਾਂ ਦੁੱਖ ਹੀ ਦੁੱਖ ਹੈ ਤੇ ਇਸ ਤੋਂ ਉਲਟ ਨਾਮ ਜਪਣ ਨਾਲ ਮਸਤੀ, ਖੇੜਾ ਤੇ ਅਨੰਦ-ਮਈ ਜੀਵਨ ਬਣ ਜਾਂਦਾ ਹੈ। ਖੇੜਾ ਹਰ ਇਨਸਾਨ ਦਾ ਜਮਾਂਦਰੂ ਹੱਕ ਹੈ ਪਰ ਉਹ ਇਸ ਤੋਂ ਵਾਂਝਾ ਹੀ ਰਹਿੰਦਾ ਹੈ ਤੇ ਛਿੰਨ ਭਰ ਖੇੜਾ ਲਿਆਵਣ ਲਈ ਸ਼ਰਾਬ, ਭੰਗ, ਅਫੀਮ ਆਦਿ ਨਸ਼ਿਆਂ ਦੀ ਵਰਤੋਂ ਕਰਦਾ ਹੈ ਤੇ ਇਹ ਬਦਬੂਦਾਰ, ਕੌੜੀਆਂ ਚੀਜ਼ਾਂ, ਧਨ ਦਾ ਨੁਕਸਾਨ ਕਰਦੀਆਂ ਹਨ, ਲੋਕਾਂ ਵਿਚ ਬਦਨਾਮੀ ਹੁੰਦੀ ਹੈ, ਸਿਹਤ ਖਰਾਬ ਹੋ ਜਾਂਦੀ ਹੈ, ਤੇ ਖਵਾਰ

ਹੋਣਾ ਪੈਂਦਾ ਹੈ। ਜਿਸ ਘਰ ਵਿਚ ਇਨ੍ਹਾਂ ਨਸ਼ਿਆਂ ਨੇ ਡੇਰਾ ਲਾ ਲਿਆ ਉਹ ਉੱਜੜ ਗਏ। ਬਰਬਾਦ ਹੋ ਗਏ, ਸ੍ਰੀ ਗੁਰੂ ਅਮਰਦਾਸ ਜੀ ਦਾ ਫੁਰਮਾਣ ਹੈ :-

*ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥*
*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥*
*ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥*
*ਝੂਠਾ ਮਦੁ ਮੂਲਿ ਨਾ ਪੀਚਈ ਜੇ ਕਾ ਪਾਰਿ ਵਸਾਇ॥*

(ਅੰਗ ੫੫੪)

ਹੋਰ ਹੁਕਮ ਹੈ :-

*ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ॥*
*ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ॥* *(ਅੰਗ ੩੯੯)*
*ਪੋਸਤ ਭੰਗ ਅਫੀਮ ਮਦ ਉਤਰਿ ਜਾਇ ਪ੍ਰਭਾਤ॥*
*ਨਾਮ ਖੁਮਾਰੀ ਨਾਨਕਾ ਚੜ੍ਹੀ ਰਹੈ ਦਿਨ ਰਾਤ॥*

ਸੰਸਾਰ ਦੇ ਜਿੰਨੇ ਵੀ ਨਸ਼ੇ ਹਨ ਉਹ ਛਿੰਨ ਭੰਗਰ ਹਨ, ਪੀਣ ਪਿਛੋਂ ਜਲਦੀ ਹੀ ਉਤਰ ਜਾਂਦੇ ਹਨ, ਪਰ ਨਾਮ ਦੀ ਖੁਮਾਰੀ ਕਦੀ ਵੀ ਨਹੀਂ ਉਤਰਦੀ। ਜੋਗੀਰਾਜ ਭਰਥਰੀ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸ਼ਰਾਬ ਦਾ ਪਿਆਲਾ ਹਾਜ਼ਰ ਕੀਤਾ, ਤੇ ਹਜ਼ੂਰ ਨੇ ਕਿਹਾ ਕਿ ਇਹ ਝੂਠੀ ਸ਼ਰਾਬ ਤਾਂ ਉਤਰ ਜਾਂਦੀ ਹੈ, ਤੇ ਅਸੀਂ ਜੋ ਸ਼ਰਾਬ ਪੀਂਦੇ ਹਾਂ ਉਹ ਤਾਂ ਕਦੇ ਉਤਰਦੀ ਹੀ ਨਹੀਂ, ਭਰਥਰੀ ਜੀ ਹੈਰਾਨ ਹੋ ਗਏ ਕਿ ਉਹ ਸ਼ਰਾਬ ਤੁਸੀਂ ਕਿਵੇਂ ਕੱਢਦੇ ਹੋ, ਆਸਾ ਰਾਗ ਵਿਚ ਹਜ਼ੂਰ ਨੇ ਅਲਾਪਿਆ ਹੈ :-



**ਆਸਾ ਮਹਲਾ ੧॥**

*ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ॥*
*ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ॥ ੧॥*
*ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ ਰੰਗ ਰਚਿ ਰਹਿਆ॥*
*ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ ਗਹਿਆ॥੧॥ਰਹਾਉ॥*
*ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ॥*
*ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ॥ ੨॥*
*ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ॥*
*ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ॥ ੩॥*
*ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ॥*
*ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ॥ ੪॥* *(ਅੰਗ ੩੬੦)*

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੱਸਿਆ ਕਿ ਅਸੀਂ, ਤੁਸਾਂ ਤੇ ਗੁੜ ਦੀ ਥਾਂ, ਗਿਆਨ ਦਾ ਗੁੜ ਤੇ ਧਿਆਨ ਨੂੰ ਮਹੂਏ ਦੇ ਫੁੱਲਾਂ ਦੀ ਥਾਂ ਵਰਤਦੇ ਹਾਂ, ਤੇ ਕਿੱਕਰ ਦੇ ਸੱਕਾਂ ਦੀ ਬਜਾਇ ਸਵੈ ਹੱਥਾਂ ਨਾਲ ਸੇਵਾ ਕਰਨ ਦੀ ਕੱਸ ਪਾਂਵਦੇ ਹਾਂ, ਦਸਮ ਦੁਆਰ ਦੀ ਭੱਠੀ ਵਿਚੋਂ ਇਸ ਸ਼ਰਾਬ

ਨੂੰ ਕੱਢਦੇ ਹਾਂ। ਜਦ ਭੱਠੀ ਵਿਚ ਉੱਪਰ ਦਿੱਤੀਆਂ ਵਸਤੂਆਂ ਉਬਾਲੇ ਖਾਂਦੀਆਂ ਹਨ ਤਾਂ ਪ੍ਰੇਮ ਦੇ ਠੰਢੇ ਪਾਣੀ ਨਾਲ ਪੋਚਾ ਬਣਾ ਕੇ ਇਹ ਅੰਮ੍ਰਿਤ ਝਿਰਦਾ ਹੈ। ਬਾਬਾ ਜੀ (ਕਿਉਂਕਿ ਜੋਗੀਰਾਜ ਜੀ ਸੰਸਾਰ ਉਮਰ ਵਿਚ ਉਸ ਵੇਲੇ ਕਰੀਬਨ ਸਾਢੇ ਚੌਦਾਂ ਸੌ ਸਾਲ ਦੇ ਸਨ) ਸਾਡਾ ਮਨ ਉਸ ਨਾਮੁ ਦੇ ਰਸ ਨੂੰ ਪੀ ਕੇ ਮਸਤ ਹੋ ਜਾਂਦਾ ਹੈ, ਤੇ ਚੌਥੀ ਭੂਮਿਕਾ ਸਹਿਜ ਅਵਸਥਾ ਵਿਚ ਪੁੱਜ ਜਾਂਦਾ ਹੈ, ਤੇ ਇਹ ਲਿਵ ਅੱਠੇ ਪਹਿਰ ਹੀ ਲੱਗੀ ਰਹਿੰਦੀ ਹੈ ਤੇ ਅਨਹਦ ਸਬਦੁ ਨਾਲ ਜੁੜ ਜਾਂਦੀ ਹੈ। ਇਹ ਸੱਚੇ ਨਾਮ ਦਾ ਪਿਆਲਾ ਪ੍ਰਭੂ ਉਸ ਨੂੰ ਹੀ ਪਿਲਾਂਦਾ ਹੈ ਜਿਸ 'ਤੇ ਉਹ ਮਿਹਰ ਕਰੇ ਤੇ ਫਿਰ ਜੋ ਇਸ ਅੰਮ੍ਰਿਤ ਦੀ ਵਰਤੋਂ ਕਰਨ ਲੱਗ ਪਵੇ, ਉਹ ਤੁਹਾਡੀ ਇਸ ਝੂਠੀ ਸ਼ਰਾਬ ਨਾਲ ਪ੍ਰੇਮ ਨਹੀਂ ਕਰਦਾ ਤੇ ਸੱਚੀ ਸ਼ਰਾਬ ਨੂੰ ਸੇਵਨ ਕਰਕੇ ਜੋ ਗੁਰੂ ਦੀ ਸਿੱਖਿਆ ਦਵਾਰਾ ਪ੍ਰਾਪਤ ਹੁੰਦੀ ਹੈ, ਜੀਵ ਸੱਚੇ ਦਰਬਾਰ ਵਿਚ ਪ੍ਰਵਾਨ ਹੋ ਜਾਂਦਾ ਹੈ, ਤੇ ਜਿਹੜਾ ਇਥੇ ਪ੍ਰਵਾਨ ਹੋ ਜਾਂਦਾ ਹੈ ਉਸ ਨੇ ਬੈਕੁੰਠ ਤੋਂ ਅਤੇ ਮੁਕਤੀ ਤੋਂ ਕੀ ਲੈਣਾ ਹੈ। ਪ੍ਰਭੂ ਦੀ ਸਿਫਤ ਵਿਚ ਜੁੜਿਆ ਹੋਇਆ ਅਸਲੀ ਬੈਰਾਗੀ ਹੈ, ਉਹ ਜੂਏ ਵਿਚ ਆਪਣਾ ਜਨਮ ਨਹੀਂ ਹਾਰਦਾ, ਜੋਗੀ ਭਰਥਰੀ ਜੀ ਅਸੀਂ ਇਸ ਨਾਮੁ ਨੂੰ ਸੇਵਨ ਕਰਕੇ (ਜਪਿ ਕੇ) ਮਸਤ ਹੋਏ ਹਾਂ।

ਜਿਵੇਂ ਕੌਡੀਆਂ ਨਾਲ ਖੇਡਣ ਵਾਲੇ ਨੂੰ ਕੋਈ ਅਸ਼ਰਫੀਆਂ ਜਾਂ ਹੀਰੇ ਜਵਾਹਰਾਤ ਖੇਡਣ ਨੂੰ ਦੇ ਦੇਵੇ ਉਹ ਕੌਡੀਆਂ ਦਾ ਵਪਾਰ ਛੱਡ ਦੇਂਦਾ ਹੈ, ਤਿਵੇਂ ਹੀ ਇਹ ਸੱਚੀ ਸ਼ਰਾਬ ਜੋ ਕੇਵਲ ਨਾਮ ਜਪਣ ਨਾਲ ਹੀ ਪੀਤੀ ਜਾ ਸਕਦੀ ਹੈ, ਉਹ ਰੂੜੀ ਮਾਰਕਾ ਝੂਠੀ ਸ਼ਰਾਬ ਕਦੇ ਨਹੀਂ ਪੀਵੇਗਾ। ਸਗੋਂ ਉਸ ਦੇ ਨੇੜੇ ਵੀ ਨਹੀਂ ਜਾਵੇਗਾ।

ਪ੍ਰਭੂ ਦਾ ਨਾਮ ਜਪਣਾ ਹੀ ਸਭ ਤੋਂ ਉਤਮ ਕਰਮ ਹੈ, ਹੁਕਮ ਹੈ :-

*ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥*

(ਅੰਗ ੨੬੬)



ਭਾਵ ਇਹ ਹੈ ਕਿ ਸਾਰੇ ਧਰਮਾਂ ਤੋਂ ਉੱਤਮ ਧਰਮ ਇਹ ਹੈ ਕਿ ਹਰੀ ਦਾ ਨਾਮ ਜਪੋ ਤੇ ਇਹ ਹੀ ਨਿਰਮਲ ਕਰਮ ਹੈ। ਕਈ ਸੱਜਣ ਇਸ ਦਾ ਅਰਥ ਗਲਤ ਕਰਦੇ ਹਨ, ਉਨ੍ਹਾਂ ਦੇ ਖਿਆਲ ਵਿਚ ਇਸ ਦਾ ਮਤਲਬ ਇਹ ਹੈ ਕਿ ਹਰੀ ਦਾ ਨਾਮ ਜਪੋ ਤੇ ਨਿਰਮਲ ਕਰਮ ਵੀ ਕਰੋ। ਉਨ੍ਹਾਂ ਦੀ ਸੇਵਾ ਵਿਚ ਬੇਨਤੀ ਹੈ ਕਰਮੁ ਸ਼ਬਦ ਦੇ ਹੇਠਾਂ ਔਂਕੜ ਪਾਇਆ ਹੋਇਆ ਹੈ ਜੋ ਇਕ ਵਚਨ ਦਾ ਸੂਚਕ ਹੈ, ਜੇਕਰ ਇਹ ਔਂਕੜ ਨਾ ਹੁੰਦਾ ਤਾਂ ਉਨ੍ਹਾਂ ਦਾ ਅਰਥ ਠੀਕ ਸੀ, ਹੁਣ ਇਹ ਅਰਥ ਹੀ ਹੋ ਸਕਦਾ ਹੈ ਕਿ ਨਾਮ ਜਪਣਾ ਹੀ ਉਤਮ ਕਰਮ ਹੈ। ਹੋਰ ਦੇਖੋ :-

*ਜਪਿ ਮਨ ਸਦਾ ਸਦਾ ਦਿਨੁ ਰੈਣੀ॥ ਸਭ ਤੇ ਊਚ ਨਿਰਮਲ ਇਹ ਕਰਣੀ॥*

(ਅੰਗ ੨੯੩)

ਜਿਹੜੇ ਵੀਰ ਚੰਗੇ ਕਰਮ ਨੂੰ ਹੀ ਸਭ ਕੁਝ ਮੰਨਦੇ ਹਨ ਉਨ੍ਹਾਂ ਨੂੰ ਹੇਠ ਲਿਖੇ ਹੁਕਮ ਨੂੰ ਗਹੁ ਨਾਲ ਪੜ੍ਹਨਾ ਚਾਹੀਦਾ ਹੈ :-

*ਜਿਨੀ ਨਾਮੁ ਵਿਸਾਰਿਆ ਬਹੁ ਕਰਮ ਕਮਾਵਹਿ ਹੋਰਿ॥*
*ਨਾਨਕ ਜਮ ਪੁਰਿ ਬਧੇ ਮਾਰੀਅਹਿ ਜਿਉ ਸੰਨੀ ਉਪਰਿ ਚੋਰ॥*

(ਅੰਗ ੧੨੪੭)

ਹੋਰ ਸਾਰੇ ਕਰਮ ਕਿਸੇ ਵੀ ਲੇਖੇ ਨਹੀਂ।

*ਨਾਨਕ ਨਾਮੁ ਨ ਚੇਤਨੀ ਅਗਿਆਨੀ ਅੰਧੁਲੇ ਅਵਰੇ ਕਰਮ ਕਮਾਹਿ॥*

*ਜਮ ਦਰਿ ਬਧੇ ਮਾਰੀਅਹਿ ਫਿਰਿ ਵਿਸਟਾ ਮਾਹਿ ਪਚਾਹਿ॥ ੧॥* (ਅੰਗ ੬੪੮)

*ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ॥ ਕੋਟਿ ਕਰਮ ਕਰਤੌ ਨਰਕਿ ਜਾਵੈ॥* (ਅੰਗ ੨੪੦)

ਹਜ਼ੂਰ ਤਾਂ ਏਥੋਂ ਤੱਕ ਫੁਰਮਾਉਂਦੇ ਹਨ ਕਿ ਜਿਹੜੇ ਨਾਮ ਨਾਲ ਪ੍ਰੀਤ ਨਹੀਂ ਲਾਉਂਦੇ, ਉਹ ਭਾਵੇਂ ਕਰੋੜਾਂ ਹੀ ਚੰਗੇ ਕਰਮ ਕਰਨ, ਅਵੱਸ਼ ਹੀ ਨਰਕ ਦੇ ਭਾਗੀ ਬਣਨਗੇ।

ਜਾਪ ਹੋ ਹੀ ਪ੍ਰੀਤ ਨਾਲ ਸਕਦਾ ਹੈ, ਨਹੀਂ ਤਾਂ ਇਸ ਦਾ ਕੋਈ ਫਲ ਨਹੀਂ। ਤਦੇ ਤਾਂ ਹੁਕਮ ਹੈ :-

*ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ॥*
*ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ॥*

(ਅੰਗ ੯੨੦)

ਜਿਹੜੇ ਕੇਵਲ ਜ਼ਬਾਨ ਦਵਾਰਾ ਹੀ ਨਾਮੁ ਰਟਣ ਨੂੰ ਸਭ ਕੁਝ ਸਮਝਦੇ ਹਨ ਸ੍ਰੀ ਗੁਰੂ ਅਮਰਦਾਸ ਜੀ ਅਨੰਦੁ ਸਾਹਿਬ ਵਿਚ ਫੁਰਮਾਉਂਦੇ ਹਨ ਕਿ ਉਨ੍ਹਾਂ ਦਾ ਚਿੱਤ ਤਾਂ ਮਾਇਆ ਜੋ ਝੂਠੀ ਹੈ ਉਸ ਵਿਚ ਰੁੱਝਾ ਹੋਇਆ ਹੈ ਤੇ ਮੂੰਹ ਨਾਲ ਸੁਭੈਹਕੀ (ਰਵਾਨਗੀ) ਨਾਲ ਬੋਲੀ ਜਾਂਦੇ ਹਨ।

ਉੱਪਰ ਦਿੱਤੇ ਕੁਝ ਕੁ ਪ੍ਰਮਾਣ ਕੇਵਲ ਵੰਨਗੀ ਮਾਤਰ ਹੀ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਪ੍ਰਕਾਰ ਦੇ ਅਨੇਕਾਂ ਹੀ ਹੁਕਮ ਹਨ ਜਿਨ੍ਹਾਂ ਵਿਚ ਫੁਰਮਾਣ ਹੈ ਕਿ ਗੁਰੂ ਦੇ ਸਿੱਖ ਲਈ ਨਾਮ ਜਪਣਾ ਹੀ ਮੁੱਖ ਪ੍ਰਯੋਜਨ ਹੈ। 1430 ਪੰਨਿਆਂ 'ਚੋਂ ਕੋਈ ਸ਼ਬਦ ਹੀ ਲੈ ਲਵੋ, ਕੋਈ ਅਜੇਹਾ ਸ਼ਬਦ ਨਹੀਂ ਜਿਸ ਵਿਚ ਨਾਮ ਜਪਣ ਲਈ ਤਾਕੀਦ ਨਹੀਂ, ਏਥੇ ਉਨ੍ਹਾਂ ਦਾ ਵਿਸਥਾਰ ਜਾਣ ਬੁੱਝ ਕੇ ਨਹੀਂ ਦਿੱਤਾ ਜਾਂਦਾ, ਕਿਉਂਕਿ ਅਸੀਂ ਉਨ੍ਹਾਂ ਨੂੰ ਪੜ੍ਹ ਅਥਵਾ ਸੁਣ ਕੇ ਮਚਲੇ ਹੋ ਕੇ ਬੈਠੇ ਰਹਿੰਦੇ ਹਾਂ। ਸੁੱਤੇ ਪਏ ਨੂੰ ਤਾਂ ਕੋਈ ਜਗਾ ਸਕਦਾ ਹੈ ਪਰ ਮਚਲਾ ਜਾਗਦਾ ਹੋਇਆ ਵੀ ਨਹੀਂ ਉਠਣਾ ਚਾਹੁੰਦਾ : ਸੌ ਹੱਥ ਰੱਸਾ ਤੇ ਸਿਰੇ 'ਤੇ ਗੰਢ ਇਹ ਹੈ :-



*ਨਾਨਕ ਕੈ ਘਰਿ ਕੇਵਲ ਨਾਮੁ॥ ੪॥* (ਅੰਗ ੧੧੩੬)



ੴ ਸਤਿਗੁਰ ਪ੍ਰਸਾਦਿ ॥

# (8) ਗੁਰੂ ਦੀ ਕੀ ਲੋੜ ਹੈ ?

ਜੂਨ 1962 ਵਿਚ ਮੇਰੇ ਇਕ ਫ਼ੌਜੀ ਮਿੱਤਰ ਨੇ ਮੈਨੂੰ ਫਿਰੋਜ਼ਪੁਰ ਤੋਂ ਝਾਂਸੀ ਆਪਣੇ ਪਾਸ ਪ੍ਰਚਾਰ ਲਈ ਬੁਲਾਇਆ ਅਤੇ ਨਾਲ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਪੁਰਬ ਤੇ ਛਾਉਣੀ ਦੇ ਗੁਰਦੁਆਰੇ ਕਥਾ ਕਰਨ ਲਈ ਲਿਖਿਆ। ਮੈਂ ਛੇ ਦਿਨਾਂ ਦੀ ਛੁੱਟੀ ਲੈ ਲਈ ਅਤੇ ਦੋ ਐਤਵਾਰ ਮਿਲ ਕੇ ਅੱਠ ਦਿਨ ਬਣ ਗਏ। ਮੇਰੇ ਨਾਲ ਇਕ ਹੋਰ ਮਿੱਤ੍ਰ ਜੋ ਰੇਲਵੇ ਵਿਚ ਕੰਮ ਕਰਦੇ ਸਨ, ਨੇ ਵੀ ਜਾਣ ਲਈ ਤਿਆਰੀ ਕਰ ਲਈ ਪਰ ਉਨ੍ਹਾਂ ਨੂੰ ਕੇਵਲ ਚਾਰ ਦਿਨਾਂ ਦੀ ਹੀ ਛੁੱਟੀ ਮਿਲੀ। ਅਸੀਂ ਸ਼ਨੀਵਾਰ ਰਾਤ ਨੂੰ ਪੰਜਾਬ ਮੇਲ ਰਾਹੀਂ ਐਤਵਾਰ ਦੁਪਹਿਰ ਤੱਕ ਝਾਂਸੀ ਪੁੱਜ ਗਏ। ਸਟੇਸ਼ਨ 'ਤੇ ਹੀ ਮੈਨੂੰ ਉਸ ਵੀਰ ਨੇ ਪ੍ਰੋਗਰਾਮ ਦੇ ਦਿੱਤਾ ਜਿਸ ਵਿਚ ਐਤਵਾਰ ਰਾਤ ਤੋਂ ਸ਼ਨੀਵਾਰ ਰਾਤ ਤੱਕ ਦਾ ਦੋਵੇਂ ਵੇਲਿਆਂ ਦਾ ਵੇਰਵਾ ਸੀ। ਸਵੇਰੇ ਸ਼ਾਮ ਕਥਾ ਹੁੰਦੀ ਅਤੇ ਬਾਕੀ ਸਮਾਂ ਘੁੰਮਣ ਫਿਰਨ ਵਿਚ ਲੱਗ ਜਾਂਦਾ। ਮੇਰਾ ਫਿਰੋਜ਼ਪੁਰ ਵਾਲਾ ਮਿੱਤ੍ਰ ਚਾਰ ਦਿਨਾਂ ਬਾਅਦ ਪੰਜਾਬ ਮੇਲ ਰਾਹੀਂ ਵਾਪਸ ਚਲਿਆ ਗਿਆ। ਆਖਰੀ ਸਤਿਸੰਗ ਸ਼ਨੀਵਾਰ ਰਾਤ ਨੂੰ ਖਤਮ ਹੋਣ ਤੇ ਇਕ ਸਹਿਜਧਾਰੀ ਸਿੰਧੀ ਵੀਰ ਜੀ, ਜਿਹੜੇ ਕਿ ਉਥੇ ਐਕਸੀਅਨ ਲੱਗੇ ਹੋਏ ਸਨ ਅਤੇ ਦੋਵੇਂ ਵੇਲੇ ਸਤਿਸੰਗ ਕਰਦੇ ਸਨ, ਖੜੇ ਹੋ ਕੇ ਕਹਿਣ ਲੱਗੇ ਕਿ ਏਥੋਂ ਕੁਝ ਮੀਲਾਂ 'ਤੇ ਅਸੀਂ ਡੈਮ ਬਨਾਉਣ ਦੀ ਸਕੀਮ ਬਣਾ ਰਹੇ ਹਾਂ ਤੇ ਉਥੇ ਪਹਾੜ ਦੀ ਗੁੱਫਾ ਵਿਚ ਇਕ ਮਹਾਤਮਾ ਜੀ ਤੱਪ ਕਰ ਰਹੇ ਹਨ, ਉਨ੍ਹਾਂ ਦੀ ਹਾਲਤ ਬਹੁਤ ਤਰਸਯੋਗ ਹੈ। ਤੁਸੀਂ ਕ੍ਰਿਪਾ ਕਰਕੇ ਉਨ੍ਹਾਂ ਦਾ ਕੁਝ ਭਲਾ ਕਰੋ। ਮੈਂ ਹੈਰਾਨੀ ਨਾਲ ਕਿਹਾ ਕਿ ਮੈਂ ਇਕ ਨਖਿੱਧ ਜਿਹਾ ਗ੍ਰਿਹਸਤੀ ਬੰਦਾ :-

***ਝਗੜਾ ਕਰਦਿਆ ਅਨਦਿਨੁ ਗੁਦਰੈ ਸਬਦਿ ਨ ਕਰਹਿ ਵੀਚਾਰੁ॥ (ਅੰਗ ੩੧੬)***

ਮੈਂ ਇਕ ਸਾਧੂ ਨੂੰ ਕੀ ਲਾਭ ਪਹੁੰਚਾ ਸਕਦਾ ਹਾਂ? ਉਹ ਕਹਿਣ ਲੱਗੇ, "ਮੇਰੀ ਆਤਮਾ ਕੀ ਆਵਾਜ਼ ਮੁਝੇ ਕਹਿ ਰਹੀ ਹੈ ਕਿ ਆਪ ਉਸ ਕਾ ਬਹੁਤ ਭਲਾ ਕਰ ਸਕਤੇ ਹੋ।" ਮੈਂ ਦੱਸਿਆ ਕਿ ਮੇਰੀ ਵਾਪਸੀ ਸੀਟ ਕੱਲ੍ਹ ਯਾਨੀ ਐਤਵਾਰ ਦੁਪਹਿਰ ਦੀ ਗੱਡੀ ਵਿਚ ਬੁੱਕ ਹੈ ਤੇ ਮੈਂ ਵਾਪਸ ਚਲੇ ਜਾਣਾ ਹੈ। ਉਹ ਕਹਿਣ ਲੱਗੇ, "ਮੈਂ ਸੁਬਹ ਪਾਂਚ ਵਜੇ ਜੀਪ ਲੇਕਰ ਆ ਜਾਊਂਗਾ, ਹਮ ਜਲਦੀ ਵਹਾਂ ਸੇ ਵਾਪਸ ਆ ਜਾਵੇਂਗੇ।" ਸੰਗਤ ਵਿਚੋਂ ਕਈਆਂ ਨੇ ਕਿਹਾ, ਅਸੀਂ ਵੀ ਸੰਤਾਂ ਦੇ ਦਰਸ਼ਨ ਕਰਨਾ ਚਾਹੁੰਦੇ ਹਾਂ। ਉਨ੍ਹਾਂ ਕਿਹਾ, ਹਮ ਏਕ ਟਰੱਕ ਭੀ ਸਾਥ ਲੇ ਆਵੇਂਗੇ। ਖੈਰ ਦੂਜੇ ਦਿਨ ਅਸੀਂ ਸਾਰੇ ਹੀ ਕਰੀਬਨ ਛੇ ਵਜੇ ਸਵੇਰੇ ਉਸ ਪਹਾੜੀ ਕੋਲ ਪੁੱਜ ਗਏ ਅਤੇ ਅੱਗੇ ਪੈਦਲ ਚੱਲ ਕੇ ਗੁਫ਼ਾ ਪਾਸ ਪਹੁੰਚ ਗਏ। ਉਸ ਗੁਫ਼ਾ ਵਿਚ ਮੁਸ਼ਕਲ ਨਾਲ ਚਾਰ ਬੰਦੇ ਬੈਠ ਸਕਦੇ ਸਨ। ਅੰਦਰ ਘੁੱਪ ਹਨੇਰਾ ਸੀ। ਕੁਝ ਚਿਰ ਅੱਖਾਂ ਮੀਟਣ ਪਿਛੋਂ ਜਦ ਅੱਖਾਂ ਖੋਲ੍ਹੀਆਂ ਤਾਂ ਪਤਾ ਲੱਗਾ ਕਿ ਇਕ ਸੁੱਕਾ ਸੜਿਆ ਬੰਦਾ, ਜੋ ਨਿਰਾ ਹੱਡੀਆਂ ਦੀ ਮੁੱਠ ਸੀ ਸਾਡੇ ਵੱਲ ਪਿੱਠ ਕਰੀਂ ਬੈਠਾ ਹੋਇਆ ਸੀ। ਸਿਰ 'ਤੇ ਲੰਮੇ ਕਾਲੇ ਕੇਸ ਤੇ ਦਾੜ੍ਹੀ ਵੀ ਕਾਫੀ ਲੰਮੀ ਸੀ, ਸਰੀਰ ਉਤੇ ਸਿਵਾਏ ਲੰਗੋਟੀ ਹੋਰ ਕੋਈ ਬਸਤਰ ਨਹੀਂ ਸੀ। ਪਹਿਲਾਂ ਤਾਂ ਸ਼ੱਕ ਪਿਆ ਕਿ ਸ਼ਾਇਦ ਮੁਰਦਾ ਹੀ ਨਾ ਹੋਵੇ ਪਰ ਧਿਆਨ ਨਾਲ ਵੇਖਣ ਤੇ ਪਤਾ ਲੱਗਿਆ ਕਿ ਸਾਹ ਚੱਲ ਰਿਹਾ ਹੈ। ਉਹ ਸਮਾਧੀ ਲਾ ਕੇ ਬੈਠਾ ਹੋਇਆ ਸੀ, ਸਮਾਧੀ ਤੋੜਨਾ ਮਹਾਂ ਪਾਪ ਹੈ, ਸੋ ਅਸੀਂ ਚੁੱਪ-ਚੁਪੀਤੇ ਬੈਠੇ ਰਹੇ। ਪੰਦਰਾਂ ਕੁ ਮਿੰਟ ਬਾਅਦ ਸੰਤਾਂ ਨੇ ਮੇਰਾ ਨਾਮ ਲੈ ਕੇ ਮੇਰੀਆਂ ਸਿਫਤਾਂ ਕਰਨੀਆਂ ਸ਼ੁਰੂ ਕਰ

ਦਿੱਤੀਆਂ। ਇਉਂ ਜਾਪਦਾ ਸੀ ਜਿਵੇਂ ਉਹ ਮੇਰੇ ਲੰਗੋਟੀ ਦੇ ਯਾਰ ਹੁੰਦੇ ਹੋਣ ਤੇ ਸਭ ਕੁਝ ਉਹਨਾਂ ਨੇ ਆਪ ਵੇਖਿਆ ਹੋਵੇ। ਮੈਂ ਸਭ ਕੁਝ ਸੁਣ ਕੇ ਅਣਸੁਣਿਆ ਕਰ ਛੱਡਿਆ, ਕਿਉਂਕਿ ਇਹ ਸਚਾਈ ਹੈ ਕਿ ਜਦ ਕੋਈ ਤੁਹਾਡੀ ਤਾਰੀਫ ਕਰੇਗਾ ਤਾਂ ਉਹ ਸਮਾਂ ਸੰਭਲਣ ਦਾ ਹੁੰਦਾ ਹੈ, ਨਹੀਂ ਤਾਂ ਬੰਦਾ ਫੂਕ ਲੈ ਕੇ ਭੁਕਾਨੇ ਦੀ ਤਰ੍ਹਾਂ ਫੱਟ ਜਾਂਦਾ ਹੈ। ਜਦੋਂ ਸੰਤਾਂ ਨੇ ਵੇਖਿਆ ਕਿ ਕੋਈ ਹੁੰਗਾਰਾ ਨਹੀਂ ਭਰ ਰਿਹਾ ਤਾਂ ਉਨ੍ਹਾਂ ਨੇ ਆਪਣਾ ਰੁਖ ਬਦਲਿਆ ਅਤੇ ਸਿੱਧਾ ਸਵਾਲ ਮੇਰੇ ਉਤੇ ਕੀਤਾ-"ਏਕ ਗਿਆਨੀ ਜੀ ਆਪ ਕੇ ਸਾਥ ਫ਼ਿਰੋਜ਼ਪੁਰ ਸੇ ਆਏ ਥੇ, ਕਿਆ ਵੋਹ ਚਲੇ ਗਏ ਹੈਂ" (ਇਸ ਤੋਂ ਸਾਡੀ ਸਿੱਧੀ ਗੱਲਬਾਤ ਸ਼ੁਰੂ ਹੋ ਗਈ)।

ਮੈਂ ਉਤਰ ਦਿੱਤਾ, ਉਨ੍ਹਾਂ ਦੀ ਛੁੱਟੀ ਵੀਰਵਾਰ ਤੱਕ ਦੀ ਹੋਣ ਕਰਕੇ ਉਹ ਵਾਪਸ ਚਲੇ ਗਏ ਹਨ। ਫਿਰ ਮੈਂ ਵੀ ਪੁੱਛਿਆ, "ਆਪ ਕਬ ਸੇ ਯਹਾਂ ਬੈਠੇ ਹੂਏ ਹੈਂ ?"

ਉਨ੍ਹਾਂ ਦਾ ਉੱਤਰ ਸੀ, ਮੁਝੇ ਕੋਈ ਦਸ ਸਾਲ ਯਹਾਂ ਬੈਠੇ ਹੋ ਗਏ ਹੈਂ।

**ਸਵਾਲ** : ਕੁਝ ਪ੍ਰਾਪਤੀ ਹੁਈ ?

**ਉੱਤਰ** : ਕੁਝ ਨਹੀਂ (ਨਾਲ ਹੀ ਨਾਂਹ ਵਿਚ ਸਿਰ ਹਿਲਾਇਆ)।

**ਸਵਾਲ** : ਆਪ ਧਿਆਨ ਕਿਸ ਕਾ ਕਰਤੇ ਹੈਂ ?

**ਉੱਤਰ** :- ਮੈਂ ਪਹਿਲੇ ਸਰਗੁਣ ਕਾ ਧਿਆਨ ਧਰਤਾ ਥਾ। ਜਬ ਕੁਝ ਪ੍ਰਾਪਤ ਨਾ ਹੂਆ ਤੋ ਨਿਰਗੁਣ ਕਾ ਧਿਆਨ ਧਰਨਾ ਸ਼ੁਰੂ ਕਰ ਦੀਆ, ਅਬ ਐਸਾ ਮਾਲੂਮ ਹੋਤਾ ਹੈ ਕਿ ਕੋਈ ਚੀਜ਼ ਦੂਰ ਘੂਮ ਰਹੀ ਹੈ ਪਰ ਮੇਰੇ ਨਜ਼ਦੀਕ ਨਹੀਂ ਆਤੀ।



**ਸਵਾਲ** : ਜਬ ਆਪ ਸਰਗੁਣ ਕਾ ਧਿਆਨ ਧਰਤੇ ਥੇ ਤੋ ਕਿਸ ਸਰੂਪ ਕਾ ਧਰਤੇ ਥੇ ?

**ਉੱਤਰ** : (ਸ੍ਰੀ ਕ੍ਰਿਸ਼ਨ ਮਹਾਰਾਜ ਦੀ ਇਕ ਤਸਵੀਰ 4''x 6'' ਦੀ ਜੋ ਉਨ੍ਹਾਂ ਪਾਸ ਰੱਖੀ ਹੋਈ ਸੀ, ਉਸ ਵੱਲ ਇਸ਼ਾਰਾ ਕਰਕੇ) ਇਨ ਕਾ।

**ਸਵਾਲ** :- ਆਪ ਕਿਤਨੀ ਦੇਰ ਧਿਆਨ ਮੇਂ ਬੈਠਤੇ ਹੋ ?

**ਉੱਤਰ** :- ਤਕਰੀਬਨ 22 ਘੰਟੇ ਭਜਨ ਕਰਤਾ ਹੂੰ ਔਰ ਦੋ ਘੰਟੇ ਨੀਂਦ ਔਰ ਨਿੱਜੀ ਕਿਰਿਆ ਸਾਧਤਾ ਹੂੰ।

ਇਹ ਸੁਣ ਕੇ ਮੇਰੇ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ, ਹੈਂ ਇਹ ਕਹਿਰ : ਅਤੇ ਫ਼ਰੀਦ ਜੀ ਦਾ ਸਲੋਕ ਸਾਹਮਣੇ ਆ ਗਿਆ :-

***ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ॥***

***ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ॥ (ਅੰਗ ੧੩੮੨)***

ਮੈਨੂੰ ਫੁਰਿਆ ਕਿ ਕਿਧਰੇ ਇਨ੍ਹਾਂ ਦੇ ਅਹਾਰ ਵਿਚ ਹੀ ਕੋਈ ਨੁਕਸ ਨਾ ਹੋਵੇ। ਮੈਂ ਪੁੱਛ ਕੀਤੀ- "ਮਹਾਰਾਜ, ਆਪ ਕਾ ਆਹਾਰ ਕਿਆ ਹੈ ?"

**ਉੱਤਰ** : ਜਬ ਮੈਂ ਪਹਿਲੇ ਯਹਾਂ ਆਇਆ ਥਾ ਤੋ ਕੁਝ ਦੂਰੀ ਪਰ ਏਕ ਗਾਂਉਂ ਸੇ ਤੀਸ ਰੋਟੀ ਮਾਂਗ ਕਰ ਲੇ ਆਤਾ ਥਾ, ਹਰ ਰੋਜ਼ ਸ਼ਾਮ ਕੋ ਏਕ ਰੋਟੀ ਪਾਨੀ ਮੇਂ ਭਿਗੋ ਦੇਤਾ, ਔਰ ਸੁਬਹ ਉਸ ਕੋ ਖਾ ਕਰ ਠੰਡਾ ਪਾਣੀ ਪੀ ਲੇਤਾ ਥਾ, ਅਬ ਮੇਰੇ ਸੇ ਚਲਾ ਨਹੀਂ ਜਾਤਾ, ਇਸ ਲੀਏ ਕੁਝ ਪੱਤੇ ਖਾ ਕਰ ਹੀ ਪਾਨੀ ਪੀ ਲੇਤਾ ਹੂੰ।

ਮੈਂ ਬਥੇਰਾ ਸੋਚਿਆ ਕਿ ਬੀਮਾਰੀ ਦਾ ਕਾਰਨ ਲੱਭਿਆ ਜਾਵੇ ਪਰ ਅਸਫਲ ਸਾਂ। ਆਖਿਰ ਇਕੋ ਹੀ ਸਵਾਲ ਮੇਰੇ ਪਾਸ ਸੀ : ਕਿਉਂਕਿ ਗੁਰਵਾਕ ਹੈ :-

*"ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ॥"* (ਅੰਗ ੧੩੮੪)

ਮੈਂ ਪੁੱਛਿਆ : ਆਪ ਕਾ ਗੁਰੂ ਕੌਣ ਹੈ ?

ਸੰਤਾਂ ਦਾ ਉੱਤਰ : ਗੁਰੂ ਤੋ ਹਮਾਰਾ ਕੋਈ ਨਹੀਂ।

ਇਹ ਸੁਣ ਕੇ ਮੈਂ ਆਖਿਆ ਕਿ ਦਸ ਸਾਲ ਤੋ ਕਿਆ, ਅਗਰ ਦਸ ਹਜ਼ਾਰ ਸਾਲ ਭੀ ਭਜਨ ਕਰਤੇ ਰਹੇਂ ਆਪ ਕੋ ਕੁਛ ਪ੍ਰਾਪਤ ਨਹੀਂ ਹੋਗਾ ਕਿਉਂਕਿ ਆਪ ਨਿਗੁਰੇ ਹੈਂ। ਮੇਰੇ ਐਨਾ ਕਹਿਣ ਦੀ ਦੇਰ ਸੀ ਕਿ ਉਹ ਮਹਾਤਮਾ ਜੀ, ਜੋ ਕਿ ਮੇਰੀ ਵੱਲ ਪਿੱਠ ਕਰੀ ਬੈਠੇ ਹੀ ਜਵਾਬ ਦੇ ਰਹੇ ਸਨ, ਇਕ ਦਮ ਆਪੇ ਤੋ ਬਾਹਰ ਹੋ ਕੇ ਗਿੜ ਗੜਾ ਕੇ ਪੈਰਾਂ 'ਤੇ ਡਿੱਗ ਪਏ ਅਤੇ ਤਰਲੇ ਲੈਣ ਲੱਗੇ ਕਿ ਮੁਝੇ ਆਪਣਾ ਸ਼ਿਸ਼ ਬਣਾ ਲੋ ਔਰ ਆਪ ਹੀ ਮੇਰੇ ਗੁਰੂ ਬਣ ਜਾਓ, ਮੈਂ ਆਪ ਕੋ ਹੀ ਗੁਰੂ ਧਾਰਨ ਕਰਤਾ ਹੂੰ। ਮੈਂ ਕਿਹਾ, "ਮੈਂ ਤੋ ਅਭੀ ਤਕ ਆਪ ਵੀ ਪੂਰਾ ਸਿੱਖ ਨਹੀਂ ਬਣ ਸਕਾ, ਆਪ ਦਾ ਗੁਰੂ ਕੈਸੇ ਬਣ ਸਕਤਾ ਹੂੰ।" ਉਸ ਮਹਾਤਮਾ ਨੇ ਮੇਰੇ ਪੈਰ ਐਨੇ ਜ਼ੋਰ ਨਾਲ ਫੜੇ ਹੋਏ ਸਨ ਕਿ ਮੇਰੀ ਜਾਨ ਸ਼ਿਕੰਜ਼ੇ ਵਿਚ ਆਈ ਹੋਈ ਸੀ, ਮੈਂ ਛੁਡਾਉਣ ਲਈ ਜ਼ੋਰ ਲਾਇਆ ਪਰ ਕਿਥੇ......! ਮੇਰੇ ਬਾਰ-ਬਾਰ ਇਹ ਕਹਿਣ ਤੇ ਕਿ ਮੈਂ ਤੋ ਅਭੀ ਸਿੱਖ ਭੀ ਨਹੀਂ ਬਣ ਸਕਾ ਗੁਰੂ ਕੈਸੇ ਬਣ ਸਕਤਾ ਹੂੰ, ਉਹ ਕਹਿਣ ਲੱਗੇ, "ਫਿਰ ਮੁਝੇ ਆਪ ਹੀ ਬਤਾਓ ਕਿ ਮੈਂ ਕਿਸ ਕੋ ਗੁਰੂ ਬਣਾਊਂ ?"

**ਮੈਂ :** ਗੁਰੂ ਨਾਨਕ ਕੋ ਗੁਰੂ ਬਣਾ ਲੋ।

**ਮਹਾਤਮਾ :** ਵੁਹ ਤੋ ਮਰ ਗਏ ਹੈਂ। (ਫਿਰ ਥੋੜਾ ਸੋਚ ਕੇ) ਮੈਂ ਯਿਹ ਤੋ ਮਾਨਤਾ ਹੂੰ ਕਿ ਉਨਕੀ ਰੂਹ ਜ਼ਿੰਦਾ ਹੈ ਪਰ ਜਬ ਤਕ ਵੁਹ ਦੇਹ ਮੇਂ ਨਹੀਂ ਆਏਂਗੇ, ਮੁਝੇ ਗੁਰੂ ਦੀਖਸ਼ਾ ਕੈਸੇ ਦੇਂਗੇ ?



**ਮੈਂ :** ਆਪ ਕੁਛ ਪੜ੍ਹੇ ਹੂਏ ਹੈਂ ?

**ਮਹਾਤਮਾ :** ਮੈਂ ਮੈਟ੍ਰਿਕ ਪਾਸ ਹੂੰ। ਹਿਸਟਰੀ ਮੇਂ ਗੁਰੂ ਨਾਨਕ ਜੀ ਕਾ ਜ਼ਿਕਰ ਆਇਆ ਥਾ ਔਰ ਏਕ ਹਿੰਦੀ ਕੀ ਕਿਤਾਬ ਮੇਂ ਭੀ ਉਨਕਾ ਜੀਵਨ ਪੜ੍ਹਾ ਥਾ।

**ਮੈਂ :** ਜਬ ਕੋਈ ਹਿੰਦੂ ਮਰ ਜਾਏ ਤੋ ਲੋਗ ਉਸ ਕਾ ਕਿਆ ਕਰਦੇ ਹੈਂ ?

**ਮਹਾਤਮਾ :** ਜਲਾ ਦੇਤੇ ਹੈਂ।

**ਮੈਂ :** ਜਬ ਕੋਈ ਮੁਸਲਮਾਨ ਮਰ ਜਾਏ ਤੋ ?

**ਮਹਾਤਮਾ :** ਉਸ ਕੋ ਦਫਨਾ ਦੇਤੇ ਹੈਂ।

**ਮੈਂ :** ਤੋ ਕਿਆ ਉਨ ਦੋਨੋਂ ਕੀ ਰੂਹ, ਮਰਨੇ ਕੇ ਬਾਅਦ ਜ਼ਿੰਦਾ ਰਹਿਤੀ ਹੈ ਯਾ ਵੁਹ ਭੀ ਮਰ ਜਾਤੀ ਹੈ ?

**ਮਹਾਤਮਾ :** ਵੁਹ ਤੋ ਕਭੀ ਨਹੀਂ ਮਰਤੀ, ਚਾਹੇ ਜਲਾ ਦੋ ਯਾ ਜ਼ਮੀਨ ਮੇਂ ਦਬਾ ਦੋ।

**ਮੈਂ :** ਤੋ ਕਿਆ ਗੁਰੂ ਨਾਨਕ ਦੇਵ ਜੀ ਕੀ ਦੇਹ ਕੋ ਜਲਾਇਆ ਗਿਆ ਥਾ ਯਾ ਦਫਨਾਇਆ ਗਿਆ ਥਾ ?

**ਮਹਾਤਮਾ :** ਜਬ ਹਿੰਦੂਓ ਔਰ ਮੁਸਲਮਾਨੋਂ ਮੇਂ ਜਲਾਨੇ ਔਰ ਦਫਨਾਨੇ ਕੇ ਲੀਏ ਝਗੜਾ ਹੋ ਗਿਆ ਥਾ ਤੋ ਵੁਹ ਦੇਹ ਕੇ ਸਾਥ ਹੀ ਅਲੋਪ ਹੋ ਗਏ ਥੇ।

**ਮੈਂ :** ਬਸ ਫਿਰ ਕਿਆ ਹੈ, ਜਬ ਉਨਕੇ ਸਰੀਰ ਕੋ ਨ ਕਿਸੀ ਨੇ ਜਲਾਇਆ ਔਰ ਨਾ ਹੀ ਦਫਨਾਇਆ, ਤੋ ਵੁਹ ਸਰੀਰ ਸਮੇਤ ਹੀ ਗਾਇਬ ਹੋ ਗਏ। ਜਬ ਭੀ ਕੋਈ ਉਨਕੋ 'ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ' ਕਹਿ ਕਰ ਯਾਦ ਕਰਤਾ ਹੈ ਤੋ ਵੋਹ ਸਰੀਰ ਸਮੇਤ ਹੀ ਦਰਸ਼ਨ ਦੇਤੇ ਹੈਂ।

ਮੇਰੀ ਐਨੀ ਗੱਲ ਸੁਣ ਕੇ ਮਹਾਤਮਾ ਜੀ ਨੇ ਮੇਰੇ ਪੈਰ ਛੱਡ ਦਿੱਤੇ ਅਤੇ ਕੁਝ ਜੋਸ਼ ਵਿਚ ਬੋਲੇ, "ਆਪ ਏਕ ਦਮ ਯਹਾਂ ਸੇ ਚਲੇ ਜਾਏਂ, ਮੈਂ ਆਪ ਕੇ ਸਾਥ ਬਾਤੇਂ ਕਰਕੇ ਔਰ ਵਕਤ ਖਰਾਬ ਨਹੀਂ ਕਰਨਾ ਚਾਹਤਾ : ਮੁਝੇ ਆਪਣੀ ਬਿਮਾਰੀ ਔਰ ਉਸ ਕੀ ਦਵਾਈ ਕਾ ਪਤਾ ਲੱਗ ਗਿਆ ਹੈ।"

ਮੈਂ ਆਖਿਆ, "ਮੈਂ ਯਹਾਂ ਸੇ ਜਾਨੇ ਸੇ ਪਹਿਲੇ ਏਕ ਬਾਤ ਔਰ ਜੋ ਮੇਰੇ ਗੁਰੂ ਨੇ ਮੇਰੇ ਕੋ ਬਤਾਈ ਹੂਈ ਹੈ, ਆਪ ਕੋ ਕਹੂੰਗਾ ਔਰ ਵੋਹ ਯਿਹ ਹੈ :-

***"ਘਟਿ ਵਸਹਿ ਚਰਣਾਰਬਿੰਦ ਰਸਨਾ ਜਪੈ ਗੁਪਾਲ॥***
***ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ॥ ੨॥" (ਅੰਗ ੫੫੪)***

ਆਪ ਨੇ ਖਾਣਾ-ਪੀਣਾ ਛੋੜ ਦੀਆ ਹੈ ਇਸ ਕੇ ਕਾਰਨ ਆਪ ਕੀ ਦੇਹੀ ਇਤਨੀ ਕਮਜ਼ੋਰ ਹੋ ਗਈ ਹੈ ਕਿ ਆਪ ਚਲ ਫਿਰ ਭੀ ਨਹੀਂ ਸਕਤੇ। ਜਬ ਆਪ ਕੀ ਦੇਹੀ ਹੀ ਜਾਤੀ ਰਹੀ ਤੋ ਭਜਨ ਕੈਸੇ ਕਰੇਂਗੇ : ਸਿਮਰਨ ਕਰਨੇ ਕੇ ਲੀਏ ਦੇਹੀ ਕੋ ਜ਼ਰੂਰ ਪਾਲਣਾ ਚਾਹੀਏ।

ਮੇਰੇ ਫ਼ੌਜੀ ਮਿੱਤਰ ਨੇ ਝਾਂਸੀ ਤੋਂ ਚੱਲਣ ਲੱਗਿਆਂ ਇਕ ਟੋਕਰਾ ਅੰਬਾਂ ਦਾ ਅਤੇ ਇਕ ਖਰਬੂਜ਼ਿਆਂ ਦਾ ਜੀਪ ਵਿਚ ਰੱਖ ਲਿਆ ਸੀ। ਉਹ ਫਲ ਮਹਾਤਮਾ ਜੀ ਦੇ ਸਾਹਮਣੇ ਰੱਖ ਦਿੱਤੇ ਪਰ ਉਨ੍ਹਾਂ ਨੇ ਇਕ ਅੰਬ ਅਤੇ ਇਕ ਖਰਬੂਜ਼ਾ ਚੁੱਕ ਲਿਆ। ਵੀਰ ਜੀ ਕਹਿਣ ਲੱਗੇ, "ਮਹਾਰਾਜ ! ਯਿਹ ਸਭ ਕੁਝ ਆਪ ਕੇ ਲੀਏ ਹੀ ਹੈ, ਆਪਣੇ ਪਾਸ ਹੀ ਰੱਖੋਂ, ਔਰ ਮੇਰਾ ਅਰਦਲੀ ਹਫਤੇ ਮੇਂ ਦੋ ਦਫਾ ਆਪ ਕੇ ਪਾਸ ਆਪ ਕਾ ਰਾਸ਼ਨ ਦੇ ਜਾਇਆ ਕਰੇਗਾ : ਆਪ ਖਾਓ ਪੀਓ ਔਰ ਸਿਹਤ ਬਣਾਓ। ਜਦ ਅਸੀਂ ਉਥੋਂ ਚੱਲਣ ਲੱਗੇ ਤਾਂ ਮਹਾਤਮਾ ਜੀ ਨੇ ਕਿਹਾ, "ਜਲਦੀ ਕਰਨੇ ਕੀ ਕੋਈ ਜ਼ਰੂਰਤ ਨਹੀਂ, ਆਪ ਕੀ ਗਾੜੀ ਢਾਈ ਘੰਟੇ ਲੇਟ ਹੈ, ਵੋਹ ਆਪਣੇ ਟਾਇਮ ਮੇਂ ਮੇਕ-ਅੱਪ ਨਹੀਂ ਕਰ ਰਹੀ, ਹੋ ਸਕਤਾ ਹੈ ਢਾਈ ਘੰਟੇ ਸੇ ਭੀ ਜ਼ਿਆਦਾ ਲੇਟ ਹੋ ਜਾਏ।" ਅਤੇ ਸੱਚਮੁੱਚ ਹੀ ਪੰਜਾਬ ਮੇਲ ਉਸ ਦਿਨ ਦੋ ਘੰਟੇ ਚਾਲੀ ਮਿੰਟ ਪਛੜ ਕੇ ਝਾਂਸੀ ਸਟੇਸ਼ਨ 'ਤੇ ਪੁੱਜੀ।

ਇਹ ਸਾਰਾ ਕੁਝ ਵਿਸਥਾਰ ਸਹਿਤ ਇਸ ਕਰਕੇ ਲਿਖਿਆ ਹੈ ਕਿ ਪਾਠਕਾਂ ਨੂੰ ਨਿਸਚੋ ਹੋ ਜਾਵੇ ਕਿ ਗੁਰੂ ਤੋਂ ਬਿਨਾਂ ਜੇਕਰ ਭਜਨ ਕੀਤਾ ਜਾਏ ਤਾਂ ਰਿੱਧੀਆਂ ਸਿੱਧੀਆਂ ਅਤੇ ਅੰਤਰਯਾਮਤਾ ਤਾਂ ਪ੍ਰਾਪਤ ਹੋ ਜਾਊ ਪਰ ਪ੍ਰਮਾਤਮਾ ਦਾ ਮਿਲਾਪ ਇਸ ਤੋਂ ਅੱਗੇ ਹੈ, ਉਹ ਨਹੀਂ ਹੋਵੇਗਾ। ਉਹ ਕੇਵਲ ਗੁਰੂ ਹੀ ਕਰਵਾ ਸਕਦਾ ਹੈ। ਅੱਗੇ ਸੁਣੋ : ਉਪਰੋਕਤ ਘਟਨਾ ਜੂਨ ਮਹੀਨੇ ਦੀ ਹੈ ਅਤੇ ਅਗਲੀ ਫਰਵਰੀ ਵਿਚ ਮੇਰੇ ਮਿੱਤਰ ਆਪਣੀ ਬੱਚੀ ਦੇ ਅਨੰਦ ਕਾਰਜ ਲਈ ਲੁਧਿਆਣੇ ਆਪਣੇ ਘਰ ਆਏ ਤਾਂ ਮੈਂ ਉਨ੍ਹਾਂ ਪਾਸੋਂ ਮਹਾਤਮਾ ਜੀ ਦਾ ਹਾਲ ਪੁੱਛਿਆ। ਉਹ ਕਹਿਣ ਲੱਗੇ, ਪੁੱਛੋ ਕੁਝ ਨਾ ਉਹ ਤਾਂ ਹਰ ਵਕਤ "ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ" ਦਾ ਹੀ ਜਾਪ ਕਰਦੇ ਹਨ ਅਤੇ ਹੁਣ ਮੰਗਤੇ ਉਨ੍ਹਾਂ ਦੇ ਦਰ 'ਤੇ ਕਾਰਾਂ ਲੈ ਕੇ ਖੜੇ ਰਹਿੰਦੇ ਹਨ। ਜੋ ਕੋਈ ਵੀ ਮੰਗ ਕਰਦਾ ਹੈ ਤਾਂ ਉਹ ਕਹਿੰਦੇ ਹਨ, "ਧੰਨ ਗੁਰੂ ਨਾਨਕ ਪੂਰੀ ਕਰੇਂਗੇ" ਅਤੇ ਉਹ ਪੂਰੀ ਹੋ ਜਾਂਦੀ ਹੈ। ਮੇਰੇ ਮਿੱਤਰ ਕਹਿਣ ਲੱਗੇ ਅਸੀਂ ਤਾਂ ਗੁਫ਼ਾ ਵਿਚ ਹਵਾ ਤੇ ਰੋਸ਼ਨੀ ਜਾਣ ਲਈ ਇਕ ਬਾਰੀ ਕਢਵਾ ਦਿੱਤੀ ਸੀ ਪਰ ਹੁਣ ਉਥੇ ਇਕ ਸੁੰਦਰ ਮੰਦਿਰ ਬਣ ਗਿਆ ਹੈ। ਉਹ ਸੁੱਕਾ-ਸੜਿਆ ਸਾਧੂ ਹੁਣ ਇਕ ਦਗ-ਮਗ ਭੱਖਦੇ ਚਿਹਰੇ ਵਾਲਾ ਮਹਾਤਮਾ ਬਣ

ਗਿਆ ਹੈ। ਸੋ ਇਹ ਫਲ ਗੁਰੂ ਵਾਲੇ ਬਣ ਕੇ ਭਜਨ ਕਰਨ ਦਾ ਹੈ, ਇਸ ਲਈ ਸਭ ਤੋਂ ਪਹਿਲਾਂ ਗੁਰੂ ਵਾਲੇ ਬਣੋ। ਫੁਰਮਾਨ ਹੈ :-

*ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥*
*ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥ (ਅੰਗ ੨੦੫)*
*ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥*
*ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ॥ (ਅੰਗ ੧੨੩੭)*

ਬ੍ਰਹਮ ਗਿਆਨ ਦੀ ਪ੍ਰਾਪਤੀ ਗੁਰੂ ਤੋਂ ਬਗੈਰ ਕਿਵੇਂ ਹੋ ਸਕਦੀ ਹੈ ਜਦ ਕਿ ਸੰਸਾਰ ਦੇ ਸਾਧਾਰਨ ਕੰਮ ਵੀ ਕਿਸੇ ਪਾਸੋਂ ਸਿੱਖਣ ਦੇ ਬਿਨਾ ਨਹੀਂ ਆ ਸਕਦੇ। ਲੁਹਾਰ, ਤਰਖਾਣ ਬਣਨ ਲਈ ਵੀ ਉਸਤਾਦ ਦੀ ਲੋੜ ਹੈ, ਦਰਜੀ ਦਾ ਕੰਮ ਉਨਾ ਚਿਰ ਤਕ ਨਹੀਂ ਆਉਂਦਾ ਜਦ ਤਕ ਕਿ ਕਿਸੇ ਦੀ ਸ਼ਾਗਿਰਦੀ ਨਾ ਕੀਤੀ ਜਾਵੇ, ਕੋਈ ਵੀ ਕੰਮ ਹੋਵੇ ਉਨਾ ਚਿਰ ਤਕ ਨਹੀਂ ਆਉਂਦਾ ਜਦ ਤਕ ਕੋਈ ਪੂਰਨ ਉਸਤਾਦ ਨਾ ਮਿਲੇ, ਪੜ੍ਹਾਈ ਕਰਨ ਲਈ ਵੀ ਮਾਸਟਰ ਦੀ ਲੋੜ ਹੈ, ਪਾਣੀ ਵਿਚ ਤਰਨਾ ਉਨਾ ਚਿਰ ਤਕ ਨਹੀਂ ਆਉਂਦਾ, ਜਦ ਤਕ ਕਿਸੇ ਤੈਰਾਕ ਦੀ ਸ਼ਰਨ ਨਾ ਲਈ ਜਾਵੇ : ਹਜ਼ੂਰ ਦਾ ਫੁਰਮਾਣ ਹੈ :-

*ਜੇ ਤੂੰ ਤਾਰੂ ਪਾਣਿ ਤਾਹੂ ਪੁਛੁ ਤਿੜੰਨ੍ ਕਲ॥ (ਅੰਗ ੧੪੧੦)*

ਫਿਰ ਜਦ ਤੈਰਨਾ ਸਿੱਖ ਲਿਆ ਜਾਵੇ ਤਾਂ ਦਰਿਆ ਦੀਆਂ ਲਹਿਰਾਂ ਤੇ ਛੱਲਾਂ ਵਿਚ ਵੀ ਉਸ ਨੂੰ ਪਾਰ ਕਰ ਲਈਦਾ ਹੈ, ਨਹੀਂ ਤਾਂ ਛੱਲਾਂ ਰੋਹੜ ਕੇ ਲੈ ਜਾਂਦੀਆ ਹਨ। ਇਕ ਤੈਰਾਕ ਨਦੀ ਪਾਰ ਕਰ ਰਿਹਾ ਸੀ ਕਿ ਇਕ ਸਾਧਾਰਨ ਬੰਦੇ ਨੂੰ ਵੀ ਚਾਅ ਆਇਆ ਕਿ ਮੈਂ ਵੀ ਉਸ ਵਾਂਗ ਲੰਘ ਜਾਵਾਂਗਾ, ਉਸ ਨੇ ਵੀ ਛਾਲ ਮਾਰ ਦਿੱਤੀ, ਆਣ ਦੀ ਆਣ ਵਿਚ ਡੁੱਬ ਕੇ ਮਰ ਗਿਆ।



*ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ॥*
*ਕੰਚਨ ਵੰਨੇ ਪਾਸੇ ਕਲਵਤਿ ਚੀਰਿਆ॥ (ਅੰਗ ੪੮੮)*

ਸੋ ਨਤੀਜਾ ਇਹ ਨਿਕਲਿਆ ਕਿ ਗੁਰੂ ਤੋਂ ਬਗੈਰ ਗੱਲ ਨਹੀਂ, ਤੇ ਸ਼ਾਹ ਤੋਂ ਬਗੈਰ ਪੱਤ ਨਹੀਂ। ਅਸੀਂ ਹੋਰ ਸੰਸਾਰਕ ਗੱਲਾਂ ਲਈ ਤਾਂ ਉਸਤਾਦ ਧਾਰਨ ਕਰਦੇ ਹਾਂ ਪਰ ਜਿਸ ਨੇ ਸਾਡਾ ਪ੍ਰਭੂ ਨਾਲ ਮਿਲਾਪ ਕਰਵਾ ਦੇਣਾ ਹੈ, ਉਸ ਲਈ ਕਦੀ ਕੋਸ਼ਿਸ਼ ਨਹੀਂ ਕਰਦੇ ਤੇ ਸਮਝਦੇ ਹਾਂ ਕਿ ਇਹ ਵਿਦਿਆ ਆਪਣੇ ਆਪ ਹੀ ਆ ਜਾਵੇਗੀ ਤੇ ਸਾਰੀ ਉਮਰ ਟੱਕਰਾਂ ਮਾਰਦੇ ਹੀ ਖਤਮ ਹੋ ਜਾਂਦੇ ਹਾਂ।

ਇਕ ਮਹਾਤਮਾ ਜੀ ਨਾਲ ਮੇਰੀ ਕਈ ਦਿਨ ਇਸੇ ਵਿਸ਼ੇ 'ਤੇ ਵਾਰਤਾਲਾਪ ਹੁੰਦੀ ਰਹੀ ਕਿ ਗੁਰੂ ਦੀ ਕੀ ਲੋੜ ਹੈ, ਮੈਂ ਦਰਅਸਲ ਚਾਹੁੰਦਾ ਸਾਂ ਕਿ ਇਨ੍ਹਾਂ ਪਾਸੋਂ ਕੋਈ ਨਿੱਗਰ ਗੱਲ ਸਿੱਖਾਂ ਪਰ ਉਹ ਮੈਨੂੰ ਸਾਧਾਰਨ ਗੱਲਾਂ ਨਾਲ ਟਰਕਾਉਣਾ ਚਾਹੁੰਦੇ ਸਨ ਜੋ ਮੈਨੂੰ ਅੱਗੇ ਹੀ ਆਉਂਦੀਆਂ ਸਨ। ਅਖੀਰ ਉਨ੍ਹਾਂ ਮੈਨੂੰ ਇਕ ਗੁਹਜ ਗੱਲ ਦੱਸੀ ਜਿਸ ਨਾਲ ਮੇਰੀ ਪੱਕੀ ਤਸੱਲੀ ਹੋ ਗਈ। ਉਹ ਕਹਿਣ ਲੱਗੇ ਕਿ ਜੇਕਰ ਕਿਸੇ ਨੇ ਆਪਣੇ ਪਿਤਾ ਦਾ ਪਤਾ ਕਰਨਾ ਹੋਵੇ ਤਾਂ ਉਹ ਕੇਵਲ ਉਸ ਦੀ ਮਾਤਾ ਹੀ ਦੱਸ ਸਕਦੀ ਹੈ, ਹੋਰ ਕੋਈ ਨਹੀਂ। ਇਸ ਲਈ ਪ੍ਰਭੂ ਦਾ ਪਤਾ ਕੇਵਲ ਗੁਰੂ ਹੀ ਦਰਸਾ ਸਕਦਾ ਹੈ।

ਜਿਥੇ ਗੁਰੂ ਦੀ ਐਨੀ ਲੋੜ ਹੈ ਉਥੇ ਇਸ ਤੋਂ ਵੱਧ ਇਸ ਗੱਲ ਦੀ ਜ਼ਰੂਰਤ ਹੈ ਕਿ ਗੁਰੂ ਕਾਮਲ ਹੋਵੇ ਜੋ ਸਿੱਖ ਨੂੰ ਆਪਣੇ ਸੋਮੇ ਨਾਲ ਜੋੜ ਦੇਵੇ ਤੇ ਉਸ ਦੀਆਂ ਸਭ ਔਕੜਾਂ ਦੂਰ ਕਰੇ ਤੇ ਡਿੱਗਣ ਡੋਲਣ ਤੋਂ ਬਚਾਅ ਲਵੇ। ਅੱਜ-ਕੱਲ੍ਹ ਦੇ ਗੁਰੂਆਂ ਨੇ ਆਪਣਾ ਹਰ ਥਾਂ ਜਾਲ ਪਸਾਰਿਆ ਹੋਇਆ ਹੈ,

ਉਨ੍ਹਾਂ ਨੇ ਜਗ੍ਹਾ-ਜਗ੍ਹਾ ਆਪਣੇ ਟਾਊਟ (ਏਜੰਟ) ਛੱਡੇ ਹੋਏ ਹਨ, ਜੋ ਭੋਲੇ-ਭਾਲੇ ਜਗਿਆਸੂਆਂ ਨੂੰ ਤਰ੍ਹਾਂ-ਤਰ੍ਹਾਂ ਦੇ ਚਕਮੇ ਦੇ ਕੇ ਵਰਗਲਾਉਂਦੇ ਹਨ, ਕਿਉਂਕਿ ਉਨ੍ਹਾਂ ਨੂੰ ਕੋਈ ਤਜਰਬਾ ਨਹੀਂ ਹੁੰਦਾ, ਤੇ ਉਹ ਵਿਚਾਰੇ ਉਨ੍ਹਾਂ ਦੇ ਚੁੰਗਲ ਵਿਚ ਫੱਸ ਜਾਂਦੇ ਹਨ, ਬੱਸ ਫੇਰ ਉਹ ਸਾਰੀ ਉਮਰ ਭੰਬਲਭੂਸੇ ਖਾਂਦੇ ਜੀਵਨ ਬਤੀਤ ਕਰਦੇ ਹਨ, 'ਇਤਕੇ ਨਾ ਉਤਕੇ, ਵਿਚ ਖਾਂਦੇ ਗੁਤਕੇ' ਵਾਲੀ ਹਾਲਤ ਹੋ ਜਾਂਦੀ ਹੈ, ਇਸ ਲਈ ਬੜੀ ਲੋੜ ਹੈ ਕਿ ਗੁਰੂ ਦੀ ਪਹਿਲਾਂ ਚੰਗੀ ਤਰ੍ਹਾਂ ਪਰਖ ਕਰ ਲਈ ਜਾਵੇ। ਇਕ ਟੱਕੇ ਦੀ ਮਿੱਟੀ ਦੀ ਹਾਂਡੀ ਲੈਣੀ ਹੋਵੇ ਤਾਂ ਅਸੀਂ ਉਸ ਨੂੰ ਚੰਗੀ ਤਰ੍ਹਾਂ ਟਣਕਾ ਕੇ ਦੇਖਦੇ ਹਾਂ ਕਿ ਕਿਧਰੇ ਪਿੱਲੀ ਤਾਂ ਨਹੀਂ, ਇਸ ਵਿਚ ਕੋਈ ਤ੍ਰੇੜ ਤੇ ਨਹੀਂ ਆਈ ਹੋਈ, ਕੋਈ ਛੇਕ ਤਾਂ ਨਹੀਂ, ਪਰ ਜਿਸ ਗੁਰੂ ਨੂੰ ਤਨ ਮਨ ਧਨ ਅਰਪਣ ਕਰਨਾ ਹੈ, ਉਸ ਦੀ ਪਰਖ ਕੋਈ ਕਰਦੇ ਹੀ ਨਹੀਂ, ਦੇਖਾ ਦੇਖੀ ਉਸ 'ਤੇ ਡੁਲ੍ਹ ਪੈਂਦੇ ਹਾਂ।

ਬੁੱਲ੍ਹੇ ਸ਼ਾਹ ਨੇ ਤਦੇ ਹੀ ਤਾਂ ਲਖਿਆ ਹੈ :-"ਬੁੱਲ੍ਹੇ ਸ਼ਾਹ ਨੇ ਇਹ ਗੱਲ ਸੋਚੀ "ਮੁਰਸ਼ਦ ਫੜੀਏ ਚੁਣਕੇ, ਜਿਸ ਗੱਲ ਦੀ ਹੋਏ ਤਸੱਲੀ ਪਾਣੀ ਪੀਏ ਪੁਣਕੇ।" ਇਹ ਟੱਕਰਾਂ ਮਾਰਦਾ ਰਿਹਾ, ਪਰ ਉਸ ਦੀ ਤਸੱਲੀ ਨਾ ਹੋਈ, ਇਸੇ ਸਿਲਸਿਲੇ ਵਿਚ ਉਸ ਨੂੰ ਕਿਸੇ ਦੱਸਿਆ ਕਿ ਅਨਾਇਤ ਅਲੀ ਰਾਈਂ ਕਾਮਲ ਗੁਰੂ ਹੈ, ਉਹ ਉਸ ਦੀ ਭਾਲ ਵਿਚ ਤੁਰ ਪਿਆ, ਰਾਹ ਵਿਚ ਇਕ ਬਾਗ ਸੀ ਤੇ ਉਸ ਵਿਚ ਪੱਕੇ ਹੋਏ ਅੰਬ ਲਟਕ ਰਹੇ ਸਨ। ਦਿਲ ਲਲਚਾ ਆਇਆ ਕਿ ਅੰਬ ਚੂਪਾਂ, ਪਰ ਇਹ ਸੋਚ ਕੇ, ਕਿ ਅੰਬ ਤੋੜਨਾ ਪਾਪ ਹੈ, ਉਸ ਨੇ ਮਨ ਨੂੰ ਵਰਜਿਆ। ਇਕ ਸੰਧੂਰੀ ਅੰਬ ਨੂੰ ਦੇਖ ਕੇ ਉਸ ਪਾਸੋਂ ਰਿਹਾ ਨਾ ਗਿਆ ਅਤੇ ਮਨ ਹੀ ਮਨ ਵਿਚ ਕਹਿਣ ਲੱਗਾ ਕਿ ਜੇ ਇਹ ਧਰਤੀ 'ਤੇ ਡਿੱਗ ਪਵੇ ਤਾਂ ਮੈਂ ਇਸ ਨੂੰ ਜ਼ਰੂਰ ਹੀ ਖਾ ਲਵਾਂਗਾ। ਦੇਵਨੇਤ ਨਾਲ ਉਹ ਅੰਬ ਟੱਪਕ ਕੇ ਭੁੰਝੇ ਡਿੱਗ ਪਿਆ ਤੇ ਬੁੱਲ੍ਹੇ ਸ਼ਾਹ ਨੇ ਉਸ ਨੂੰ ਤੁਰੰਤ ਹੀ ਚੂਪ ਲਿਆ। ਬਾਗ ਦੇ ਦੂਜੇ ਪਾਸੇ ਅਨਾਇਤ ਅਲੀ ਰਾਈਂ ਗੰਡਿਆਂ ਦੀ ਪਨੀਰੀ ਲਾ ਰਿਹਾ ਸੀ, ਜਦ ਬੁੱਲ੍ਹਾ ਉਸ ਦੇ ਸਾਹਮਣੇ ਹੋਇਆ ਤਾਂ ਕਹਿਣ ਲੱਗਾ, ਚੋਰਾ ਆ ਗਿਆ ਏਂ ? ਬੁੱਲ੍ਹੇ ਸ਼ਾਹ ਨੇ ਸੋਚਿਆ ਕਿ ਹੋ ਸਕਦਾ ਹੈ ਮੇਰੇ ਮੂੰਹ 'ਤੇ ਅੰਬ ਦਾ ਰਸ ਲੱਗਾ ਹੋਵੇ ਤੇ ਉਸ ਨੂੰ ਪਤਾ ਲੱਗ ਗਿਆ ਹੈ ਕਿ ਮੈਂ ਅੰਬ ਚੂਪ ਕੇ ਆਇਆ ਹਾਂ, ਅਧੀਨਗੀ ਨਾਲ ਕਹਿਣ ਲੱਗਾ ਕਿ ਮੈਂ ਅੰਬ ਤੋੜਿਆ ਨਹੀਂ ਸੀ ਜ਼ਮੀਨ 'ਤੇ ਡਿੱਗਾ ਹੋਇਆ ਚੂਸਿਆ ਹੈ। ਅਗੋਂ ਰਾਈਂ ਕਹਿਣ ਲੱਗਾ ਕਿ ਜਿਸ ਵੇਲੇ ਤੂੰ ਲਲਚਾਈਆਂ ਹੋਈਆਂ ਅੱਖਾਂ ਨਾਲ ਉਸ ਵੱਲ ਦੇਖ ਕੇ ਮਨ ਵਿਚ ਸੋਚਦਾ ਸਾਂ ਕਿ ਇਹ ਡਿੱਗ ਪਵੇ ਤਾਂ ਮੈਂ ਜ਼ਰੂਰ ਖਾ ਲਵਾਂਗਾ, ਤਾਂ ਤੂੰ ਮਨ ਕਰਕੇ ਤਾਂ ਚੋਰੀ ਕੀਤੀ ਹੀ ਹੈ, ਇਸ ਲਈ ਮੈਂ ਤੈਨੂੰ ਚੋਰ ਆਖਿਆ ਹੈ। ਬੁੱਲ੍ਹੇ ਸ਼ਾਹ ਨੂੰ ਇਕ ਦਮ ਤਸੱਲੀ ਹੋ ਗਈ ਕਿ ਇਹ ਦਿਲ ਦੀ ਬੁਝਣ ਵਾਲਾ ਜ਼ਰੂਰ ਕਾਮਲ ਹੋਵੇਗਾ। ਉਸੇ ਵੇਲੇ ਸਿਜਦਾ ਕੀਤਾ ਤੇ ਕਹਿਣ ਲੱਗਾ ਕਿ ਤੁਸੀਂ ਮੇਰੇ ਮੁਰਸ਼ਦ ਹੋ, ਮੈਨੂੰ ਜੁਗਤੀ ਦੱਸੋ ਕਿ ਰੱਬ ਨੂੰ ਕਿਵੇਂ ਪਾਈਦਾ ਹੈ। ਰਾਈਂ ਜੋ ਗੰਡਿਆਂ ਦੀ ਪਨੀਰੀ ਪੁੱਟ ਕੇ ਖੇਤ ਵਿਚ ਲਗਾ ਰਿਹਾ ਸੀ, ਕਹਿਣ ਲੱਗਾ :-

"ਬੁੱਲ੍ਹਿਆ ਰੱਬ ਦਾ ਕੀ ਪਾਉਣਾ, ਏਧਰੋਂ ਪੁੱਟ ਕੇ ਓਧਰ ਲਾਉਣਾ।"

ਬੱਸ ਫੇਰ ਕੀ ਸੀ, ਇਕ ਦਮ ਹੀ ਬੁੱਲ੍ਹੇ ਨੂੰ ਬ੍ਰਹਮ ਗਿਆਨ ਦੀ ਪ੍ਰਾਪਤੀ ਹੋ ਗਈ।

ਗੁਰਬਾਣੀ ਵਿਚ ਵੀ ਕਥਨ ਹੈ :-

***ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਧੀ ਆਵੈ ਹੋ॥*** *(ਅੰਗ ੬੫੭)*

ਮੈਂ ਦੇਹਧਾਰੀ ਗੁਰੂ ਦੇ ਖਿਲਾਫ਼ ਨਹੀਂ ਹਾਂ, ਪਰ ਮੁਸ਼ਕਿਲ ਇਹ ਹੈ ਕਿ ਸਾਡੀ ਐਨੀ ਸੋਝੀ ਨਹੀਂ ਹੈ ਕਿ ਅਸਲ ਤੇ ਨਕਲ ਦਾ ਪ੍ਰਤਾਵਾ ਕਰ ਸਕੀਏ, ਦੰਭੀਆਂ ਨੇ ਐਨੇ ਜਾਲ ਵਿਛਾਏ ਹੋਏ ਹਨ ਕਿ

ਸਾਧਾਰਨ ਬੰਦਾ ਉਨ੍ਹਾਂ 'ਚੋਂ ਨਿਕਲ ਹੀ ਨਹੀਂ ਸਕਦਾ, ਅੱਜ-ਕੱਲ੍ਹ ਦੇ ਦੇਹਧਾਰੀ ਗੁਰੂ, ਮੈਂ ਨਹੀਂ ਕਹਿੰਦਾ ਕਿ ਉਹ ਬਿਲਕੁਲ ਝੂਠੇ ਹਨ, ਹਾਂ ਉਨ੍ਹਾਂ ਦੀ ਪੋਜੀਸ਼ਨ ਉਸ ਚੂਹੇ ਦੀ ਤਰ੍ਹਾਂ ਹੈ ਜਿਸ ਨੂੰ ਇਕ ਸੁੰਢ ਦੀ ਗੰਢੀ ਮਿਲ ਗਈ ਤੇ ਉਹ ਪੰਸਾਰੀ ਬਣ ਬੈਠਾ। ਜਿਥੋਂ ਤੱਕ ਉਹ ਅਪੱੜਿਆ ਹੋਇਆ ਹੈ, ਹੋ ਸਕਦਾ ਹੈ ਉਹ ਜਗਿਆਸੂ ਨੂੰ ਉਥੇ ਤਕ ਲੈ ਜਾਵੇ ਪਰ ਜੇ ਉਹ ਆਪ ਹੀ ਛੇਹਰਟੇ ਤਕ ਅੱਪੜਿਆ ਹੋਇਆ ਹੈ ਤਾਂ ਉਹ ਲਾਹੌਰ ਕਿਵੇਂ ਲੈ ਜਾਵੇਗਾ, ਸੋ ਅਗਲੇ ਸਬਕ ਲਈ ਤੁਸਾਂ ਨੂੰ ਹੋਰ ਗੁਰੂ ਕਰਨਾ ਪਵੇਗਾ ਤੇ ਫਿਰ ਹੋਰ ਜਦ ਕਿ ਫੁਰਮਾਨ ਹੈ :-

*ਸੋ ਗੁਰੁ ਕਰਹੁ ਜਿ ਬਹੁਰਿ ਨ ਕਰਨਾ॥ ਸੋ ਪਦੁ ਰਵਹੁ ਜਿ ਬਹੁਰਿ ਨ ਰਵਨਾ॥*

*ਸੋ ਧਿਆਨੁ ਧਰਹੁ ਜਿ ਬਹੁਰਿ ਨ ਧਰਨਾ॥ ਐਸੇ ਮਰਹੁ ਜਿ ਬਹੁਰਿ ਨ ਮਰਨਾ॥*

(ਅੰਗ ੩੨੭)

ਮੈਨੂੰ ਇਨ੍ਹਾਂ ਨਾਮ-ਧਰੀਕ ਗੁਰੂਆਂ ਦੇ ਨੇੜੇ ਦਾ ਸੁਭਾਗ ਪ੍ਰਾਪਤ ਹੋਇਆ ਹੈ, ਤੇ ਉਸ ਦੇ ਅਧਾਰ 'ਤੇ ਹੀ ਮੈਂ ਉੱਪਰ ਲਿਖਿਆ ਹੈ, ਉਨ੍ਹਾਂ 'ਚੋਂ ਕਈ ਐਸੇ ਵੀ ਸਨ ਜਿਨ੍ਹਾਂ ਦੇ ਚੇਲੇ ਚਾਟੜੇ ਹਜ਼ਾਰਾਂ ਨਹੀਂ ਸਗੋਂ ਲੱਖਾਂ ਦੀ ਗਿਣਤੀ ਵਿਚ ਹਨ, ਪਰ ਜਦ ਉਨ੍ਹਾਂ ਦੇ ਅੰਦਰ ਵੜਿਆ ਤਾਂ ਉੱਚੀ ਦੁਕਾਨ ਪਰ ਫੀਕਾ ਪਕਵਾਨ ਵਾਲੀ ਗੱਲ ਦੇਖੀ। ਮੈਂ ਜਾਣ ਬੁਝ ਕੇ ਉਨ੍ਹਾਂ ਦੇ ਪੋਲ ਨਹੀਂ ਖੋਲ੍ਹਣਾ ਚਾਹੁੰਦਾ, ਕਿਉਂਕਿ ਉਹਨਾਂ ਦੇ ਚਾਟੜਿਆਂ ਨੂੰ ਠੇਸ ਲੱਗੇਗੀ ਤੇ ਮੈਨੂੰ ਬੁਰਾ ਭਲਾ ਕਹਿਣਗੇ।

ਮੇਰੇ ਮਾਨਯੋਗ ਚਾਚਾ ਜੀ (ਸੋਢੀ ਮਨਸਾ ਸਿੰਘ ਜਿਨ੍ਹਾਂ ਦਾ ਵਿਸਥਾਰ ਨਾਲ ਹਾਲ ਅੱਗੇ ਦਿੱਤਾ ਗਿਆ ਹੈ) ਨੇ ਪਰਮ ਸਤਿਕਾਰ ਯੋਗ ਸੰਤ ਬਾਬਾ ਅਤਰ ਸਿੰਘ ਜੀ ਦੇ ਵਰਸੋਏ ਮਹਾਂ-ਪੁਰਖ ਸੰਤ ਮਣਸਾ ਸਿੰਘ ਜੀ ਪਾਸੋਂ ਜਦ ਅੰਮ੍ਰਿਤ ਛਕਿਆ ਤਾਂ ਉਨ੍ਹਾਂ ਅਭਿਆਸ ਕਰਨ ਦੀ ਜੁਗਤੀ ਉਨ੍ਹਾਂ ਨੂੰ ਦੱਸੀ ਤੇ ਚਾਚਾ ਜੀ ਨੇ ਉਸ ਨੂੰ ਪਕਾ ਲਿਆ, ਜਿਸ ਨਾਲ ਉਨ੍ਹਾਂ 'ਤੇ ਰਹਿਮਤ ਹੋਈ, ਉਹ ਕਈ-ਕਈ ਘੰਟੇ ਉਸ ਰਸ ਵਿਚ ਤਾਰੀਆਂ ਲਾਉਂਦੇ ਰਹਿੰਦੇ ਸਨ, ਤੇ ਐਨੇ ਮਗਨ ਹੋ ਜਾਂਦੇ ਸਨ ਕਿ ਸੰਸਾਰ ਦੀ ਕੋਈ ਸੁੱਧ-ਬੁੱਧ ਹੀ ਨਹੀਂ ਸੀ ਰਹਿੰਦੀ, ਕਈ ਵਾਰ ਦਫਤਰ ਜਾਣ ਦਾ ਟਾਇਮ ਹੋ ਜਾਂਦਾ ਤੇ ਉਨ੍ਹਾਂ ਆਪਣੀ ਮਸਤੀ ਵਿਚ ਹੀ ਬੈਠੇ ਰਹਿਣਾ, ਚਾਚੀ ਜੀ ਨੇ ਬਥੇਰੀਆਂ ਵਾਜਾਂ ਮਾਰਨੀਆਂ, ਹੱਥ ਪੈਰ ਹਿਲਾਉਣੇ ਪਰ ਉਨ੍ਹਾਂ ਦੀ ਖੁਮਾਰੀ ਚੜ੍ਹੀ ਹੀ ਰਹਿੰਦੀ ਸੀ, ਕਈ ਵਾਰ ਉਨ੍ਹਾਂ ਦੋ-ਦੋ ਘੰਟੇ ਲੇਟ ਹੋ ਜਾਣਾ, ਪਰ ਕਮਾਲ ਇਹ ਕਿ ਕਦੇ ਵੀ ਕਿਸੇ ਅਫਸਰ ਨੇ ਉਨ੍ਹਾਂ ਤੋਂ ਲੇਟ ਆਵਣ ਦਾ ਕਾਰਨ ਨਾ ਪੁੱਛਣਾ। ਉਨ੍ਹਾਂ ਦਿਨਾਂ ਵਿਚ ਉਨ੍ਹਾਂ ਸੁਣਿਆ ਕਿ ਇਕ ਕਾਮਲ ਮਹਾਂਪੁਰਖ ਉਨ੍ਹਾਂ ਦੇ ਸ਼ਹਿਰ ਜਲੰਧਰ ਵਿਚ ਆਏ ਹੋਏ ਹਨ, ਤੇ ਉਨ੍ਹਾਂ ਦੇ ਸ਼ਰਧਾਲੂ ਸਿੱਖ ਜੋ ਲੱਖਾਂ ਦੀ ਗਿਣਤੀ ਵਿਚ ਸਨ, ਉਨ੍ਹਾਂ ਦੇ ਚਰਨ ਪਰਸਣ ਲਈ ਦੂਰ ਇਕ ਬੰਗਲੇ ਵਿਚ, ਜੋ ਇਕ ਸੁੰਦਰ ਬਗੀਚੇ ਵਿਚ ਸੀ, ਪੁੱਜਿਆ ਕਰਦੇ ਸਨ, ਚਾਚਾ ਜੀ ਨੇ ਸੋਚਿਆ ਕਿ ਕਿਉਂ ਨਾ ਉਨ੍ਹਾਂ ਪਾਸੋਂ ਐਸੀ ਜੁਗਤੀ ਪੁੱਛੀ ਜਾਵੇ, ਜਿਸ ਨਾਲ ਉਨ੍ਹਾਂ ਦੀ ਧਰਮ ਪਤਨੀ ਉਨ੍ਹਾਂ ਨੂੰ ਵੇਲੇ ਸਿਰ ਸਾਵਧਾਨ ਕਰ ਦੇਣ, ਤੇ ਉਹ ਵੇਲੇ ਸਿਰ ਦਫਤਰ ਵਿਚ ਹਾਜ਼ਰ ਹੋ ਜਾਇਆ ਕਰਨ। ਉਹ ਇਕ ਦਿਨ ਉਸ ਦੇਹਧਾਰੀ ਨਾਮ-ਧਰੀਕ ਗੁਰੂ ਪਾਸ ਪੁੱਜੇ ਤੇ ਅੰਦਰ ਸੁਨੇਹਾ ਭੇਜਿਆ ਕਿ ਉਨ੍ਹਾਂ ਦੇ ਦਰਸ਼ਨ ਕਰਨੇ ਹਨ ਤੇ ਕੁਝ ਪਰਸਪਰ ਵਿਚਾਰ ਵੀ ਕਰਨੇ ਹਨ। ਅੰਦਰੋਂ ਹੁਕਮ ਆਇਆ ਕਿ ਠਹਿਰੋ ਅਸੀਂ ਦਰਸ਼ਨ ਦੇਂਦੇ ਹਾਂ, ਇਕ ਘੰਟਾ ਗੁਜ਼ਰ ਗਿਆ ਪਰ ਕੋਈ ਨਾ ਪੁੱਜਾ। ਉਨ੍ਹਾਂ ਫਿਰ ਅਰਜ਼ ਕਰਵਾਈ ਤੇ ਉਹ ਹੀ ਹੁਕਮ ਹੋਇਆ ਠਹਿਰੋ, ਇਸ ਤਰ੍ਹਾਂ ਕਰਦਿਆਂ ਇਕ ਵੱਜ ਗਿਆ। ਫਿਰ ਉਨ੍ਹਾਂ ਦਾ ਇਕ ਸ਼ਰਧਾਲੂ ਕਾਰ ਲੈ ਕੇ ਆਇਆ ਤੇ ਪਰਸ਼ਾਦ ਛੱਕਣ ਲਈ ਬੇਨਤੀ ਕੀਤੀ, ਉਹ ਝੱਟ ਪਟ ਤਿਆਰ ਹੋ ਕੇ ਜਦ ਬਾਹਰ ਨਿਕਲੇ ਤਾਂ ਚਾਚਾ ਜੀ ਨੇ ਬੜੀ ਅਧੀਨਗੀ ਨਾਲ ਬੇਨਤੀ ਕੀਤੀ ਕਿ ਅਸੀਂ ਚਾਰ ਘੰਟੇ ਤੋਂ ਤੁਸਾਂ ਦੇ ਹੁਕਮ ਅਨੁਸਾਰ ਏਥੇ ਬੈਠੇ ਹਾਂ, ਕ੍ਰਿਪਾ ਕਰਕੇ ਕੁਝ ਸਮਾਂ ਬਖ਼ਸ਼ੋ, ਅੱਗੋਂ

ਜਵਾਬ ਮਿਲਿਆ ਕੱਲ੍ਹ ਆਓ ਤੇ ਆਪ ਕਾਰ ਵਿਚ ਬੈਠ ਕੇ ਚਲੇ ਗਏ। ਦੂਜੇ ਦਿਨ ਵੀ ਤਿੰਨ ਘੰਟੇ ਉਡੀਕ ਕਰਦੇ ਰਹੇ, ਪਰ ਦਰਸ਼ਨ ਨਹੀਂ ਹੋਏ, ਜਦ ਖਾਣੇ ਲਈ ਜਾਣ ਲੱਗੇ ਤਾਂ ਹੁਕਮ ਕਰ ਗਏ ਕੱਲ੍ਹ ਆਓ। ਗਊਂ ਭੁਨਾਵੇ ਜੌਂ, ਭਾਵੇਂ ਗਿੱਲੇ ਹੀ ਹੋਣ। ਖੈਰ ਤੀਜੇ ਦਿਨ ਚਾਚਾ ਜੀ ਦਿਨ ਚੜ੍ਹਦਿਆਂ ਹੀ ਬੰਗਲੇ ਵਿਚ ਪੁੱਜ ਗਏ ਕਿ ਸ਼ਾਇਦ ਹੁਣੇ ਹੀ ਟਾਇਮ ਮਿਲ ਜਾਵੇ, ਪਰ ਹਰ ਵਾਰੀ ਉਹ ਹੀ ਘੜਿਆ ਘੜਾਇਆ, ਟਕੇ ਵਰਗਾ ਜਵਾਬ ਮਿਲਦਾ ਰਿਹਾ। ਅਖੀਰ ਜਦ ਉਹ ਖਾਣੇ ਲਈ ਬਾਹਰ ਨਿਕਲੇ ਤਾਂ ਚਰਨਾਂ 'ਤੇ ਮੱਥਾ ਟੇਕ ਕੇ ਬੇਨਤੀ ਕੀਤੀ ਮਹਾਰਾਜ ਅੱਜ ਤਿੰਨ ਦਿਨ ਹੋ ਗਏ ਹਨ, ਤੁਸਾਂ ਸਮਾਂ ਨਹੀਂ ਬਖ਼ਸ਼ਿਆ, ਕ੍ਰਿਪਾ ਕਰਕੇ ਬੇਨਤੀ ਪ੍ਰਵਾਨ ਕਰੋ, ਕਹਿਣ ਲੱਗੇ, ਜਲਦੀ ਬੋਲ, ਕੀ ਗੱਲ ਕਰਨੀ ਹੈ, ਚਾਚਾ ਜੀ ਨੇ ਕਿਹਾ ਇਕ ਗੌਹਜ ਗੱਲ ਕਰਨੀ ਹੈ, ਬੈਠ ਕੇ ਸੁਣੋ, ਉਤਰ ਮਿਲਿਆ, ਬੈਠਣ ਦਾ ਸਾਡੇ ਪਾਸ ਸਮਾਂ ਨਹੀਂ ਹੈ, ਜੋ ਕੁਝ ਪੁੱਛਣਾ ਹੈ ਤਾਂ ਪੁੱਛੋ, ਨਹੀਂ ਤਾਂ ਤੁਹਾਡੀ ਮਰਜ਼ੀ, ਜਦ ਸਾਰੀ ਔਕੜ ਵਿਸਥਾਰ ਨਾਲ ਦੱਸੀ ਤਾਂ ਕਾਹਲੇ ਪੈ ਗਏ, ਤੇ ਕਹਿਣ ਲੱਗੇ ਕਿ ਤੂੰ ਤਾਂ ਗਲਤ ਰਸਤੇ ਪਿਆ ਹੋਇਆ ਹੈਂ, ਗੁਰੂ ਨਾਨਕ ਦੇਵ ਜੀ ਦੀ ਤਸਵੀਰ ਸਾਹਮਣੇ ਰੱਖ ਕੇ ਉਨ੍ਹਾਂ ਦਾ ਧਿਆਨ ਧਰਿਆ ਕਰ, ਚਾਚਾ ਜੀ ਨੇ ਕਿਹਾ ਕਿ ਏਥੋਂ ਤਾਂ ਅਸਾਂ ਕਈ ਸਾਲ ਹੋਏ ਅਭਿਆਸ ਸ਼ੁਰੂ ਕੀਤਾ ਸੀ ਤੇ ਇਸ ਸਟੇਜ 'ਤੇ ਹੌਲੀ-ਹੌਲੀ ਪੁੱਜੇ ਹਾਂ, ਤੁਸੀਂ ਮੁੜ ਓ ਅ ਤੋਂ ਸ਼ੁਰੂ ਕਰਨ ਲਈ ਕਹਿੰਦੇ ਹੋ। ਉਹ ਛਿੱਥੇ ਪੈ ਗਏ ਤੇ ਕਹਿਣ ਲੱਗੇ, ਸਾਡੇ ਪਾਸ ਫਾਲਤੂ ਗੱਲਾਂ ਸੁਣਨ ਦਾ ਟਾਇਮ ਨਹੀਂ ਹੈ, ਤੁਰਦੇ ਹੋਏ।

ਦਰਅਸਲ ਗੱਲ ਇਹ ਸੀ ਕਿ ਉਹ ਆਪ ਇਸ ਜਮਾਤ ਵਿਚ ਪੁੱਜੇ ਨਹੀਂ ਸਨ, ਤੇ ਹਾਲੀ ਓ ਅ ਹੀ ਪੜ੍ਹ ਰਹੇ ਸਨ, ਜਿਵੇਂ ਕੋਈ ਦੂਜੀ ਜਮਾਤ ਦੇ ਵਿਦਿਆਰਥੀ ਨੂੰ ਸਵਾਲ ਪੁੱਛੇ ਕਿ ਦੋ ਵਿਚੋਂ ਚਾਰ ਘਟਾਓ ਤਾਂ ਉਹ ਜ਼ਰੂਰ ਕਹੇਗਾ ਕਿ ਸਵਾਲ ਹੀ ਗਲਤ ਹੈ, ਚਾਰ 'ਚੋਂ ਦੋ ਤਾਂ ਘਟਾਏ ਜਾ ਸਕਦੇ ਹਨ, ਪਰ ਦੋ 'ਚੋਂ ਚਾਰ ਕਦੇ ਨਹੀਂ ਨਿਕਲ ਸਕਦੇ, ਪਰ ਇਹੋ ਸਵਾਲ ਜੇਕਰ ਕਿਸੇ ਕਾਲਜ ਦੇ ਵਿਦਿਆਰਥੀ ਪਾਸੋਂ ਪੁੱਛੋ ਤਾਂ ਉਹ ਝੱਟ ਹੀ ਜਵਾਬ ਦੇ ਦੇਵੇਗਾ ਮਾਈਨਸ ਦੋ ਉੱਤਰ ਹੈ।



ਸੋ ਦੇਹਧਾਰੀ ਗੁਰੂ ਪਹਿਲੀ ਦੂਜੀ ਨੂੰ ਤਾਂ ਸ਼ਾਇਦ ਪੜ੍ਹਾ ਸਕੇ, ਪਰ ਅੱਗੇ ਜੇ ਉਹ ਆਪ ਹੀ ਨਹੀਂ ਪੜ੍ਹਿਆ ਹੋਇਆ ਤਾਂ ਉਸ ਨੇ ਕਿਸੇ ਨੂੰ ਕੀ ਰਾਹੇ ਪਾਉਣਾ ਹੋਇਆ। ਖੈਰ ਅੱਗੇ ਸੁਣੋ, ਚਾਚਾ ਜੀ ਬਹੁਤ ਨਿਰਾਸ਼ ਹੋਏ, ਪਸ਼ਚਾਤਾਪ ਕੀਤਾ ਤੇ ਮਨ ਹੀ ਮਨ ਵਿਚ ਅਰਦਾਸ ਕੀਤੀ ਕਿ ਹੇ ਪਾਤਸ਼ਾਹ ! ਕੋਈ ਆਪਣਾ ਪਿਆਰਾ ਭੇਜੋ, ਜੋ ਸਾਡੀ ਸਹਾਇਤਾ ਕਰੇ। ਗਰਮੀਆਂ ਦੇ ਦਿਨ ਸਨ, ਜਦ ਘਰ ਪੁੱਜੇ ਤਾਂ ਇਕ ਅੰਬ ਦੇ ਬੂਟੇ ਥੱਲੇ ਮੰਜਾ ਡੱਠਾ ਹੋਇਆ ਸੀ, ਉਸ 'ਤੇ ਲੇਟ ਗਏ ਤੇ ਝੱਟ-ਪੱਟ ਅੱਖ ਲੱਗ ਗਈ। ਅਚਨਚੇਤ ਕਿਸੇ ਨੇ ਜਗਾ ਦਿੱਤਾ ਤੇ ਕਿਹਾ ਸਿੰਘਾ ਇਨ੍ਹਾਂ ਨਾਮ-ਧਰੀਕ ਸਾਧੜਿਆਂ ਪਾਸ ਕੁਝ ਨਹੀਂ ਹੈ, ਆਪਣੀ ਸਿੰਘਣੀ ਨੂੰ ਕਹੋ ਕਿ ਜਦ ਤੇਰਾ ਦਫਤਰ ਜਾਣ ਦਾ ਸਮਾਂ ਹੋ ਜਾਵੇ ਤੇਰੇ ਖੱਬੇ ਪੈਰ ਦੇ ਅੰਗੂਠੇ ਨੂੰ ਥੋੜਾ ਜਿਹਾ ਹਿਲਾਏ ਤੇ ਨਾਲ ਹੀ ਉਂਗਲੀ ਦੇ ਵਿਚਾਲੇ ਪੋਲਾ ਜਿਹਾ ਮਲੇ, ਆਪਣੇ ਆਪ ਹੀ ਹੋਸ਼ ਆ ਜਾਵੇਗੀ, ਤੇ ਬੇਖੁਦੀ ਉਤਰ ਜਾਵੇਗੀ। ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਦਾ ਜੈਕਾਰਾ ਗਜਾਇਆ ਤੇ ਔਹ ਗਏ। ਚਾਚਾ ਜੀ ਨੇ ਕੀ ਦੇਖਿਆ ਇਕ ਗੁਰੂ ਦਾ ਲਾਲ ਜਾ ਰਿਹਾ ਹੈ, ਉਨ੍ਹਾਂ ਪਿੱਛਾ ਕੀਤਾ ਪਰ ਉਹ ਗੈਬੀ ਰੂਹ ਅਲੋਪ ਹੋ ਗਈ। ਕਲਗੀਧਰ ਜੀ ਦੀਆਂ ਲਾਡਲੀਆਂ ਫ਼ੌਜਾਂ, ਉਨ੍ਹਾਂ ਦੇ ਪਿਆਰਿਆਂ ਦੀ ਇਸ ਤਰ੍ਹਾਂ ਨਾਲ ਕਈ ਪ੍ਰਕਾਰ ਨਾਲ ਸਹਾਇਤਾ ਕਰਦੀਆਂ ਹਨ, ਕਈ ਵਾਰ ਤਾਂ ਹਜ਼ੂਰ ਆਪ ਦਰਸ਼ਨ ਦੇ ਕੇ ਸਿੰਘਾਂ ਨੂੰ ਰਾਹੇ ਪਾਉਂਦੇ ਹਨ। (ਵਿਸਥਾਰ ਜਾਣ ਬੁਝ ਕੇ ਨਹੀਂ ਦਿੱਤਾ ਜਾਂਦਾ ਕਿਉਂਕਿ ਪੁਸਤਕ ਦਾ ਆਕਾਰ ਵੱਡਾ ਹੋ ਜਾਣ ਦਾ ਡਰ ਹੈ। ਅਭਿਲਾਸ਼ੀ ਸੱਜਣ ਮਿਲ ਕੇ ਵਧੇਰੇ ਜਾਣਕਾਰੀ ਪ੍ਰਾਪਤ ਕਰ ਸਕਦੇ ਹਨ। ਉਹ ਸਦਾ ਹੀ ਹਾਜ਼ਰ ਨਾਜ਼ਰ ਹਨ ਪਰ ਮਿਲਦੇ ਕੇਵਲ ਉਨ੍ਹਾਂ ਨੂੰ ਹੀ ਹਨ ਜੋ ਉਨ੍ਹਾਂ ਨੂੰ ਮਿਲਣ ਦੇ ਚਾਹਵਾਨ ਹੋਣ।)

ਹਰ ਗੁਰੂ ਦੀਆਂ ਦੋ ਚੀਜ਼ਾਂ ਹੁੰਦੀਆ ਹਨ ਇਕ ਦੇਹ ਤੇ ਦੂਜੀ ਰੂਹ। ਅਥਵਾ ਜੁਗਤ ਦੇ ਜੋਤ। ਸ੍ਰੀ ਗੁਰੂ ਨਾਨਕ ਜੀ ਨੇ ਅਲੋਪ ਹੋਣ ਤੋਂ ਪਹਿਲਾਂ ਆਪਣੀ ਕਾਇਆ ਪਲਟ ਲਈ ਤੇ ਜੋਤ ਸ੍ਰੀ ਅੰਗਦ ਦੇਵ ਜੀ ਵਿਚ ਅਭੇਦ ਕਰ ਦਿੱਤੀ।

*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥* (ਅੰਗ ੯੬੬)

ਪੰਜ ਪੈਸੇ ਤੇ ਨਾਰੀਅਲ ਉਨ੍ਹਾਂ ਅੱਗੇ ਰੱਖ ਕੇ ਮੱਥਾ ਟੇਕ ਦਿੱਤਾ। ਇਸੇ ਤਰ੍ਹਾਂ ਇਹ ਸਿਲਸਿਲਾ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤਕ ਚਲਿਆ ਆਂਵਦਾ ਰਿਹਾ, ਇਕ ਗੁਰੂ ਜਾਣ ਲੱਗਾ, ਦੂਜੇ ਨੂੰ ਪੰਜ ਪੈਸੇ ਤੇ ਨਾਰੀਅਲ ਰੱਖ ਕੇ ਮੱਥਾ ਟੇਕਦਾ ਰਿਹਾ ਤੇ ਕਲਗੀਧਰ ਜੀ ਨੇ ਵੀ ਅਲੋਪ ਹੋਣ ਤੋਂ ਪਹਿਲਾਂ ਆਪਣੀ ਦੇਹ ਪੰਜਾਂ ਪਿਆਰਿਆਂ ਵਿਚ ਪਟਿਕਾ ਦਿੱਤੀ ਤੇ ਉਨ੍ਹਾਂ ਨੂੰ ਮੱਥਾ ਟੇਕ ਦਿੱਤਾ (ਜਿਸ ਦਾ ਵਿਸਥਾਰ ਨਾਲ ਜ਼ਿਕਰ ਅਗਲੇ ਪ੍ਰਕਰਣ ਵਿਚ ਦਿੱਤਾ ਗਿਆ ਹੈ) ਤੇ ਆਪਣੀ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੰਮਤ 1765 ਕਤਕ ਵਦੀ ਦੂਜ ਵਾਲੇ ਦਿਨ ਪੰਜ ਪੈਸੇ ਨਾਰੀਅਲ ਰੱਖ ਕੇ ਹਲੂਲ ਦਿੱਤੀ ਤੇ ਮੱਥਾ ਟੇਕ ਦਿੱਤਾ। ਹੁਕਮ ਕੀਤਾ ਕਿ ਅਸੀਂ 1756 ਸੰਮਤ ਦੀ ਵੈਸਾਖੀ ਵਾਲੇ ਦਿਨ ਆਪਣੀ ਦੇਹ ਪੰਜ ਪਿਆਰਿਆਂ ਵਿਚ ਹਲੂਲ ਦਿੱਤੀ ਸੀ। ਅੱਜ ਆਪਣੀ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹਲੂਲ ਦਿੱਤੀ ਹੈ, ਅੱਗੇ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਪੰਜੇ ਪਿਆਰੇ ਮੇਰਾ ਹੀ ਰੂਪ ਹੋਣਗੇ, ਤੇ ਇਨ੍ਹਾਂ ਨੂੰ ਸਾਡੀ ਥਾਂ 'ਤੇ ਦੀਖਿਆ ਦੇਣ ਦਾ ਪੂਰਨ ਅਧਿਕਾਰ ਹੋਵੇਗਾ।

ਪਰਚਾ ਸ਼ਬਦ ਦਾ, ਦੀਦਾਰ ਖਾਲਸੇ ਦਾ ਤੇ ਪੂਜਾ ਅਕਾਲ ਦੀ, ਇਹ ਤਿੰਨ ਚੀਜ਼ਾਂ ਦ੍ਰਿੜ੍ਹ ਕਰਵਾਈਆਂ।

*ਇਮ ਕਹਿ ਕੇ ਗੁਰੂ ਗ੍ਰੰਥ ਕੋ ਪ੍ਰਕਾਸ਼ ਕਰਾਇਓ।*
*ਪੈਸੇ ਪਾਂਚ ਨਰੇਲ ਲੈ ਤਿਸ ਅਗਰ ਟਿਕਾਇਓ।*



ਨਰਬਦ ਸਿੰਘ ਭੱਟ ਜੋ ਹਜ਼ੂਰ ਦਾ ਸਮਕਾਲੀ ਸੀ, ਨੇ ਆਪਣੀ ਵਹੀ ਵਿਚ ਲਿਖਿਆ ਹੈ ਭਾਦਸੋ ਪਰਗਨਾ ਥਨੇਸਰ ਗੁਰੂ ਗੋਬਿੰਦ ਸਿੰਘ ਜੀ ਮਹੱਲ ਦਸਵਾਂ ਬੇਟਾ ਗੁਰੂ ਤੇਗ ਬਹਾਦਰ ਕਾ, ਪੋਤਾ ਗੁਰੂ ਹਰਿਗੋਬਿੰਦ ਜੀ, ਪੜਪੋਤਾ ਗੁਰੂ ਅਰਜਨ ਜੀ ਕਾ, ਬੰਸ ਗੁਰੂ ਰਾਮਦਾਸ ਜੀ, ਸੂਰਜ ਬੰਸੀ ਗੋਸਲ, ਗੋਤਰ ਸੋਢੀ ਖੱਤਰੀ ਵਾਸੀ ਅਨੰਦਪੁਰ ਪਰਗਨਾ ਕਹਿਲੂਰ, ਮੁਕਾਮ ਨੰਦੇੜ, ਤੱਟ ਗੋਦਾਵਰੀ ਦੇਸ਼ ਦੱਖਣ ਸੰਮਤ ਸਤਾਰਾਂ ਸੌ ਪੈਂਸਠ ਕੱਤਕ ਮਾਸ ਦੀ ਚੌਥ, ਸ਼ੁਕਲ ਪੱਖ ਬੁਧਵਾਰ ਦੇ ਦਿਨ ਭਾਈ ਦਇਆ ਸਿੰਘ ਨੂੰ ਬਚਨ ਹੋਇਆ ਸ੍ਰੀ ਗੁਰੂ ਗ੍ਰੰਥ ਸਾਹਿਬ ਲੈ ਆਓ। ਬਚਨ ਪਾਇਆ ਦਇਆ ਸਿੰਘ ਗ੍ਰੰਥ ਸਾਹਿਬ ਲੈ ਆਏ। ਗੁਰੂ ਜੀ ਨੇ ਪੰਜ ਪੈਸੇ ਨਾਰੀਅਲ ਅੱਗੇ ਭੇਟਾ ਰੱਖੇ, ਮੱਥਾ ਟੇਕਿਆ, ਸਰਬੱਤ ਸੰਗਤ ਸੇ ਕਹਾ, ਮੇਰਾ ਹੁਕਮ ਤੇ ਮੇਰੀ ਜਗਾਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੋ ਜਾਨਣਾ। ਜੋ ਸਿੱਖ ਜਾਣੇਗਾ ਉਸ ਕੀ ਘਾਲ ਥਾਇ ਪਏਗੀ, ਗੁਰੂ ਉਸ ਕੀ ਬਹੁੜੀ ਕਰੇਗਾ, ਸਤਿ ਕਰ ਮਾਨਣਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਭ ਤੋਂ ਵਾਧਾ ਇਹ ਹੈ ਕਿ ਪਹਿਲੀ ਜਮਾਤ ਵਾਲਿਆਂ ਦੀ ਵੀ ਅਗਵਾਈ ਕਰਦਾ ਹੈ ਤੇ ਐਮ.ਏ. ਦੇ ਪੜ੍ਹਾਕੂਆਂ ਅਥਵਾ ਰੀਸਰਚ ਸਕਾਲਰਾਂ ਨੂੰ ਵੀ ਸੇਧ ਦੇਂਦਾ ਹੈ, ਅੱਜ-ਕੱਲ੍ਹ ਦੇ ਨਾਮ-ਧਰੀਕ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ 'ਚੋਂ ਪ੍ਰਮਾਣ ਦੇ ਕੇ ਆਪਣੇ ਚੇਲਿਆਂ ਨੂੰ ਉਪਦੇਸ਼ ਕਰਦੇ ਹਨ ਤੇ ਹਨੇਰੇ 'ਚੋਂ ਨਿਕਲਣ ਦਾ ਰਾਹ ਦਰਸਾਉਂਦੇ ਹਨ, ਤੇ ਜਦ ਗੁਰੂ ਦੀ ਸਲਾਹੁਤਾ ਆਵੇ ਤਾਂ ਆਪਣੇ ਆਪ ਨੂੰ ਗੁਰੂ ਅਖਵਾਂਦੇ ਹਨ। ਪ੍ਰਿੰਸੀਪਲ ਬਾਬਾ ਹਰਕ੍ਰਿਸ਼ਨ ਸਿੰਘ ਜੀ ਕਿਹਾ ਕਰਦੇ ਸਨ ਕਿ ਉਨ੍ਹਾਂ 40 ਸਾਲ ਦੇ ਕਰੀਬ ਸੈਕਸ਼ਪੀਅਰ ਦੇ ਡਰਾਮੇ ਪੜ੍ਹਾਏ ਹਨ, ਉਨ੍ਹਾਂ ਕਦੀ ਇਹ ਨਹੀਂ ਸੀ ਕਿਹਾ ਕਿ ਮੈਂ ਸ਼ੈਕਸਪੀਅਰ ਹਾਂ, ਸਗੋਂ ਕਹਿੰਦਾ ਸੀ ਕਿ ਸ਼ੈਕਸਪੀਅਰ ਨੇ ਇਹ

ਲਿਖਿਆ ਹੈ। ਪਰ ਅੱਜ-ਕੱਲ੍ਹ ਦੇ ਨਾਮ-ਧਰੀਕ ਗੁਰੂ, ਸੇਧਾਂ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ 'ਚੋਂ ਦੇਂਦੇ ਹਨ ਤੇ ਉਸ ਤੋਂ ਉਲਟ ਆਪਣੇ ਚਾਟੜਿਆਂ ਨੂੰ ਕਹਿੰਦੇ ਹਨ ਕਿ ਮੈਂ ਇਹ ਕਿਹਾ ਹੈ। ਇਹ ਇਕ ਅਜੀਬ ਕਹਾਣੀ ਹੈ।

ਇਕ ਵਾਰੀ ਮੇਰੇ ਇਕ ਬਜ਼ੁਰਗ ਬਾਬਾ ਚਰਨ ਸਿੰਘ ਜੀ ਭੱਲਾ ਇਕ ਮੰਨੇ-ਪ੍ਰਮੰਨੇ ਦੇਹਧਾਰੀ ਗੁਰੂ ਪਾਸ ਗਏ ਤੇ ਬੇਨਤੀ ਕੀਤੀ ਕਿ ਗੁਰੂ ਦੀ ਕਿਹੜੀ ਚੀਜ਼ ਪੂਜਨ ਯੋਗ ਹੈ, ਚਰਨਾਂ ਦੀ ਪੂਜਾ ਕਰਨੀ ਚਾਹੀਦੀ ਹੈ ਜਾਂ ਪੱਟਾਂ ਦੀ, ਢਿੱਡ ਦੀ, ਛਾਤੀ ਦੀ, ਗਰਦਨ ਦੀ, ਮੂੰਹ ਦੀ ਜਾਂ ਸਿਰ ਦੀ, ਕੁਝ ਸੋਚ ਕੇ ਹੁਕਮ ਮਿਲਿਆ, ਗੁਰੂ ਦਾ ਉਪਦੇਸ਼ ਜਾਂ ਹੁਕਮ ਹੀ ਪੂਜਨ ਯੋਗ ਹੈ। ਬਾਬਾ ਜੀ ਨੇ ਮੱਥਾ ਟੇਕਿਆ ਤੇ ਉਠ ਬੈਠੇ, ਪੁੱਛਣ ਤੇ ਕਹਿਣ ਲੱਗੇ ਕਿ ਉਪਦੇਸ਼ ਤਾਂ ਸਾਨੂੰ ਸ੍ਰੀ ਗੁਰੂ ਗ੍ਰੰਥ ਵਿਚ ਕਾਫੀ ਮਿਲ ਜਾਂਦਾ ਹੈ ਫੇਰ ਸਾਨੂੰ ਤੁਹਾਡੀ ਕੀ ਲੋੜ ਹੈ।

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥* (ਅੰਗ ੯੮੨)

ਇਸ ਦਾ ਭਾਵ ਇਹ ਹੈ ਕਿ ਆਦਿ ਕਾਲ ਵਿਚ ਬਾਣੀ ਗੁਰੂ ਸੀ, ਉਸ ਬਾਣੀ ਸ਼ਬਦ ਨੇ ਗੁਰੂ ਨਾਨਕ ਦਾ ਰੂਪ ਧਾਰਨ ਕੀਤਾ ਤੇ ਗੁਰੂ ਨੇ ਜਾਂਦੀ ਵਾਰੀ ਆਪਣੇ ਆਪ ਨੂੰ ਬਾਣੀ ਵਿਚ ਹੀ ਸਮੋ ਦਿੱਤਾ ਤੇ ਅਲੋਪ ਹੋ ਗਏ। ਹੁਣ ਸਾਡਾ ਗੁਰੂ, ਬਾਣੀ ਹੈ, ਜੋ ਗੁਰਬਾਣੀ ਦੇ ਹੁਕਮ ਨੂੰ ਮੰਨਦਾ ਹੈ, ਪ੍ਰਤੱਖ ਗੁਰੂ ਉਸ ਦਾ ਨਿਸਤਾਰਾ ਕਰਦਾ ਹੈ।

ਅਸੀਂ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਦੇ ਹਾਂ ਤਾਂ ਇਸ ਦਾ ਭਾਵ ਇਹ ਹੁੰਦਾ ਹੈ ਕਿ ਅਸੀਂ ਤੁਸਾਂ ਦੇ ਹੁਕਮ ਅੱਗੇ ਸਿਰ ਨੀਵਾਂ ਕਰਦੇ ਹਾਂ ਤੇ ਤੁਸਾਂ ਦੀ ਆਗਿਆ ਸਤਿ ਕਰਕੇ ਮੰਨਦੇ ਹਾਂ :-



*ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥*
*ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ ਫਲੁ ਪਾਇਸੀ॥*
*ਤਾ ਦਰਗਹ ਪੈਧਾ ਜਾਇਸੀ॥* (ਅੰਗ ੪੭੧)

*ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ॥*
(ਅੰਗ ੩੦੮)

*ਜੇ ਕੋ ਬਚਨੁ ਕਮਾਵੈ ਸੰਤਨ ਕਾ ਸੋ ਗੁਰ ਪਰਸਾਦੀ ਤਰੀਐ॥* (ਅੰਗ ੭੪੭)

ਸੋ ਗੁਰੂ ਦੇ ਉਪਦੇਸ਼ ਦੀ ਕਮਾਈ ਕਰਨੀ ਹੈ। ਜੇਕਰ ਕੋਈ ਸਿੱਖ ਗੁਰੂ ਦੇ ਹੁਕਮ ਨੂੰ ਸੁਣ ਕੇ ਨਾਮ ਨਹੀਂ ਜਪਦਾ, ਕਮਾਈ ਨਹੀਂ ਕਰਦਾ, ਕੀ ਕੋਈ ਦੇਹਧਾਰੀ ਗੁਰੂ ਉਸ ਦਾ ਪਾਰ ਉਤਾਰਾ ਕਰ ਦੇਵੇਗਾ ? ਕਦੀ ਵੀ ਨਹੀਂ, ਭਗਤ ਕਬੀਰ ਜੀ ਦਾ ਕਥਨ ਹੈ :-

*ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥*
*ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ॥* (ਅੰਗ ੧੩੭੨)

ਕਈ ਅਨਮਤੀਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪੂਜਾ ਨੂੰ ਬੁੱਤਪ੍ਰਸਤੀ ਦਾ ਫਤਵਾ ਦਿੰਦੇ ਹਨ। ਉਹ ਭੁੱਲ ਜਾਂਦੇ ਹਨ ਕਿ ਅਸੀਂ ਗੁਰਬਾਣੀ ਨੂੰ ਮੱਥਾ ਟੇਕਦੇ ਹਾਂ, ਕਾਗ਼ਜ਼ਾਂ ਨੂੰ ਨਹੀਂ, ਰੁਮਾਲਿਆਂ ਨੂੰ ਨਹੀਂ, ਸਾਨੂੰ ਕਾਗ਼ਜ਼ ਇਸ ਕਰਕੇ ਪਿਆਰੇ ਲੱਗਦੇ ਹਨ, ਕਿਉਂਕਿ ਉਨ੍ਹਾਂ 'ਤੇ ਉਹ ਕੁਝ ਲਿਖਿਆ ਹੋਇਆ ਹੈ ਜੋ ਸਾਡਾ ਉਦਾਰ ਕਰ ਸਕਦਾ ਹੈ, ਸਾਨੂੰ ਪ੍ਰਭੂ ਨਾਲ ਜੋੜ ਦੇਂਦਾ ਹੈ ਤੇ ਚਉਰਾਸੀ ਕੱਟ

ਕੇ ਮੁਕਤੀ ਦੇ ਸਕਦਾ ਹੈ। ਸੌ ਰੁਪਏ ਦਾ ਨੋਟ ਹੁੰਦਾ ਤਾਂ ਇਕ ਕਾਗ਼ਜ਼ ਹੀ ਹੈ, ਪਰ ਅਸੀਂ ਉਸ ਨੂੰ ਇਸ ਕਰਕੇ ਸੰਭਾਲ ਕੇ ਰੱਖਦੇ ਹਾਂ ਕਿਉਂਕਿ ਉਸ ਵਿਚ ਲਿਖਿਆ ਹੋਇਆ ਹੁੰਦਾ ਹੈ I promice to pay the bearer the sum of hundred rupees.

ਭਾਵ ਇਹ ਕਿ ਮੈਂ ਵਾਇਦਾ ਕਰਦਾ ਹਾਂ ਕਿ ਇਸ ਕਾਗ਼ਜ਼ ਵਾਲੇ ਨੂੰ ਮੈਂ ਸੌ ਰੁਪਿਆ ਦੇਵਾਂਗਾ। ਨੋਟ ਦੇ ਕਾਗ਼ਜ਼ ਦਾ ਮੁੱਲ ਕੋਈ ਨਹੀਂ, ਉਸ 'ਤੇ ਲਿਖੇ ਹੋਏ ਦਾ ਮੁੱਲ ਹੈ। ਜਦ ਕੋਈ ਬੰਦਾ ਕਿਸੇ ਪਾਸੋਂ ਲੱਖ ਰੁੱਪਿਆ ਉਧਾਰ ਲੈਂਦਾ ਹੈ ਤਾਂ ਕਰਜ਼ਾਈ ਉਸ ਨੂੰ ਇਕ Promissory ਪ੍ਰਾਮਿਸ਼ਰੀ ਨੋਟ ਤੇ ਲਿਖ ਕੇ ਦਿੰਦਾ ਹੈ ਕਿ ਮੈਂ ਅਮਕੇ ਬੰਦੇ ਪਾਸੋਂ ਲੱਖ ਰੁਪਿਆ ਲਿਆ ਹੈ, ਤੇ ਜਦ ਉਹ ਮੰਗੇਗਾ ਮੈਂ ਉਸ ਨੂੰ ਵਾਪਸ ਦੇਣ ਦਾ ਵਾਇਦਾ ਕਰਦਾ ਹਾਂ। ਸੋ ਗੁਰਬਾਣੀ ਸਾਡੇ ਲਈ ਅਰਬਾਂ ਖਰਬਾਂ ਦਾ ਪ੍ਰਾਮਿਸ਼ਰੀ ਨੋਟ ਹੈ, ਅਸੀਂ ਉਸ ਤੋਂ ਮਨ-ਇੱਛੇ ਫਲ ਪ੍ਰਾਪਤ ਕਰ ਸਕਦੇ ਹਾਂ, ਬੀਮਾਰੀਆਂ ਦਾ ਇਲਾਜ ਇਸ ਦਵਾਰਾ ਹੋ ਸਕਦਾ ਹੈ, ਤਰੱਕੀਆਂ ਮਿਲ ਜਾਂਦੀਆਂ ਹਨ, ਮੁਕੱਦਮੇ ਜਿੱਤੇ ਜਾ ਸਕਦੇ ਹਨ, ਪ੍ਰਭੂ ਦੀ ਦਾਤ ਪ੍ਰਾਪਤ ਹੋ ਜਾਂਦੀ ਹੈ, ਮਾਇਆ ਦਾਸੀ ਭਗਤਾਂ ਦੀ ਕਾਰ ਖਿਦਮਤ ਕਰਦੀ ਹੈ :-

*ਸਰਬ ਰੋਗ ਕਾ ਅਉਖਦੁ ਨਾਮੁ॥ (ਅੰਗ ੨੭੪)*

*ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ॥ (ਅੰਗ ੫੨)*

*ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥*
*ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ॥ (ਅੰਗ ੬੮੧)*

ਸੰਸਾਰਕ ਅਥਵਾ ਪ੍ਰਮਾਰਥ ਦਾ ਕੋਈ ਐਸਾ ਕਾਰਜ ਨਹੀਂ ਜੋ ਗੁਰਬਾਣੀ ਦਵਾਰਾ ਪੂਰਾ ਨਾ ਹੋ ਜਾਵੇ। ਲੋੜ ਕੇਵਲ ਸੇਧ ਲੈਣ ਦੀ ਹੈ।

ਜਦ ਕੋਈ ਫ਼ੌਜੀ ਦੂਸਰੇ ਫ਼ੌਜੀ ਨੂੰ ਸਲੂਟ ਮਾਰਦਾ ਹੈ ਤਾਂ ਉਸ ਦੀ ਨਜ਼ਰ ਉਸ ਦੇ ਮੋਢੇ 'ਤੇ ਲੱਗੇ ਪਿਪਸ 'ਤੇ ਹੁੰਦੀ ਹੈ। ਇਕ ਸਿਪਾਹੀ, ਮਾਇਆ ਨਾਲ ਆਕੜੀ ਹੋਈ, ਬੜੀ ਸੋਹਣੀ ਪ੍ਰੈਸ ਕੀਤੀ ਹੋਈ ਵਰਦੀ ਪਾ ਕੇ, ਬੂਟ ਸ਼ੀਸ਼ੇ ਵਾਂਗ ਲਿਸ਼ਕਾ ਕੇ ਸਾਰੀ ਛਾਉਣੀ ਫਿਰ ਆਵੇ, ਕੋਈ ਉਸ ਵੱਲ ਤੱਕੇਗਾ ਵੀ ਨਹੀਂ, ਕਿਉਂਕਿ ਉਸ ਦੇ ਮੋਢੇ 'ਤੇ ਕੋਈ ਸਟਾਰ ਨਹੀਂ ਹੈ। ਫ਼ੌਜੀ ਜਦ ਸਲਾਮ ਕਰਦਾ ਹੈ ਤਾਂ ਅਫਸਰੀ ਨੂੰ ਕਰਦਾ ਹੈ ਜਿਸ ਦਾ ਰੁਤਬਾ ਮੋਢੇ 'ਤੇ ਲੱਗੇ ਪਿਪਸ ਦੱਸਦੇ ਹਨ, ਬੰਦੇ ਨੂੰ ਕਦੇ ਕੋਈ ਫ਼ੌਜੀ ਸਲੂਟ ਨਹੀਂ ਮਾਰਦਾ ਸਗੋਂ ਉਸ ਦੇ ਔਹਦੇ ਨੂੰ ਮਾਰਦਾ ਹੈ। ਬਿਲਕੁਲ ਇਸੇ ਤਰ੍ਹਾਂ ਸਿੱਖ ਜਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਦਾ ਹੈ ਤਾਂ ਉਸ ਦਾ ਧਿਆਨ ਗੁਰੂ ਬਾਣੀ ਵੱਲ ਹੁੰਦਾ ਹੈ ਨਾ ਕਿ ਕਾਗ਼ਜ਼ਾਂ ਵੱਲ ਜਾਂ ਰੁਮਾਲਿਆਂ ਵੱਲ। ਸੋ ਗੁਰੂ ਗ੍ਰੰਥ ਸਾਹਿਬ ਦੀ ਪੂਜਾ ਬੁੱਤਪ੍ਰਸਤੀ ਨਹੀਂ ਸਗੋਂ ਨਿਰੰਕਾਰ ਦੀ ਪੂਜਾ ਹੈ ਜੋ ਸ਼ਬਦ ਰੂਪ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਗੁਰੂ ਜੀ ਦੀ ਦੇਹ ਨਹੀਂ ਹੈ, ਕਿਉਂਕਿ ਦੇਹ ਕੇਵਲ ਇਕ ਹੀ ਹੁੰਦੀ ਹੈ। ਪੰਜ ਪਿਆਰੇ ਦੇਹ ਹਨ, ਦੇਹ ਭਾਵੇਂ ਕਿੰਨੀ ਮੋਟੀ ਤਾਜ਼ੀ ਤੇ ਸੋਹਣੀ ਕਿਉਂ ਨਾ ਹੋਵੇ ਉਹ ਜੋਤ ਤੋਂ ਬਿਨਾਂ ਕੋਈ ਅਰਥ ਨਹੀਂ ਰੱਖਦੀ। ਸੋ ਪੰਜ ਪਿਆਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਵਿਚ ਹੀ ਗੁਰੂ ਹਨ। ਜਦ ਗੁਰਦੁਆਰੇ ਵਿਚ ਸੰਗਤ ਜੁੜੀ ਹੋਈ ਹੋਵੇ, ਉਸ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਵਿਚ ਕਿਸੇ ਰਹਿਤਵਾਨ ਸਿੱਖ ਦਾ ਬੈਠਣਾ ਅਤਿ ਜ਼ਰੂਰੀ ਹੁੰਦਾ ਹੈ, ਤਾਂਕਿ ਜੋਤ ਤੇ ਦੇਹ ਮਿਲ ਜਾਣ ਤੇ ਪੂਰਨ ਗੁਰੂ ਦਾ ਰੂਪ ਧਾਰਨ ਹੋ ਜਾਵੇ।

ਕਈ ਵਾਰੀ ਵੇਖਣ ਵਿਚ ਆਂਵਦਾ ਹੈ ਕਿ ਗੁਰਦੁਆਰੇ ਵਿਚ ਸੰਗਤ ਜੁੜੀ ਹੁੰਦੀ ਹੈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਵਿਚ ਕੋਈ ਸਿੰਘ ਨਹੀਂ ਬੈਠਾ ਹੁੰਦਾ, ਇਹ ਇਕ ਅਯੋਗ ਕਰਮ ਹੈ,

ਕਿਉਂਕਿ ਜੋਤ ਤੇ ਦੇਹ ਮਿਲ ਕੇ ਹੀ ਪੂਰਨ ਗੁਰੂ ਦੀ ਪਦਵੀ ਲੈ ਸਕਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੋਤ ਹਨ ਤੇ ਗੁਰਸਿੱਖ ਦੇਹ, ਦੋਵਾਂ ਦਾ ਸੰਗਤ ਵਿਚ ਬਿਰਾਜਮਾਨ ਹੋਣਾ ਅਤੀ ਜ਼ਰੂਰੀ ਹੈ।

ਅਨਮਤੀਏ ਕਈ ਵਾਰੀ ਨੁਕਤਾਚੀਨੀ ਕਰਦੇ ਹਨ ਕਿ ਤੁਹਾਡਾ ਗੁਰੂ, ਗੁਰੂ ਗ੍ਰੰਥ ਸਾਹਿਬ, ਗੁਰੂ ਦੀਖਿਆ ਨਹੀਂ ਦੇ ਸਕਦਾ, ਤੇ ਜੋ ਗੁਰੂ, ਗੁਰੂ-ਦੀਖਿਆ ਨਹੀਂ ਦੇ ਸਕਦਾ ਉਹ ਪੂਰਨ ਗੁਰੂ ਅਖਵਾਣ ਦਾ ਹੱਕਦਾਰ ਨਹੀਂ। ਉਨ੍ਹਾਂ ਨੂੰ ਠੋਕਵਾਂ ਜਵਾਬ ਦਿਓ ਕਿ ਪੰਜ ਪਿਆਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਵਿਚ ਪੂਰਨ ਗੁਰੂ ਹਨ ਤੇ ਗੁਰੂ ਦੀਆਂ ਸਾਰੀਆਂ ਡਿਊਟੀਆਂ ਦੇ ਸਕਦੇ ਹਨ।



੧ੴ ਸਤਿਗੁਰ ਪ੍ਰਸਾਦਿ ॥

# (9) ਨਾਮ ਦੀ ਦਾਤ ਤੇ ਅੰਮ੍ਰਿਤ

## ਨਾਮ ਦੀ ਦਾਤ

ਕਿਸੇ ਅਭਿਆਸੀ ਨੂੰ ਨਾਮ ਦੀ ਪ੍ਰਾਪਤੀ ਹੋ ਗਈ ਤਾਂ ਉਸ ਦਾ ਦਿਲ ਕਰੇ ਕਿ ਮੇਰੀ ਤਰ੍ਹਾਂ ਹੋਰ ਵੀ ਵੀਰ ਇਸ ਅਮੋਲਕ ਨੁਸਖੇ ਦੀ ਵਰਤੋਂ ਕਰਕੇ ਸੱਚ ਦੇ ਆਨੰਦ ਦੀ ਪ੍ਰਾਪਤੀ ਕਰ ਲੈਣ। ਸੋ ਉਹ ਹਰ ਰੋਜ਼ ਹੀ ਗਲੀਆਂ, ਮਹੱਲਿਆਂ, ਬਾਜ਼ਾਰਾਂ ਵਿਚ ਜਾ ਕੇ ਹੋਕਾ ਦਿੰਦਾ ਫਿਰੇ ਕਿ ਨਾਮ ਲੈ ਲਉ................ਨਾਮ ਲੈ ਲਉ, ਪਰ ਉਸ ਨੂੰ ਕਦੇ ਵੀ ਕੋਈ ਗਾਹਕ ਨਾ ਮਿਲਿਆ। ਤਾਂ ਹੀ ਤਾਂ ਸ੍ਰੀ ਕਬੀਰ ਜੀ ਨੇ ਫੁਰਮਾਇਆ ਹੈ :-

*"ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨ ਖੋਲ੍ਹ ॥*
*ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ ॥* (ਅੰਗ ੧੩੬੫)

ਪਰ ਉਹ ਬੰਦਾ ਧੁੰਨ ਦਾ ਪੱਕਾ ਸੀ, ਉਸ ਨੂੰ ਯਕੀਨ ਸੀ ਕਿ :-

*ਕਬੀਰ ਰਾਮ ਰਤਨੁ ਮੁਖੁ ਕੋਥਰੀ ਪਾਰਖ ਆਗੈ ਖੋਲਿ ॥*
*ਕੋਈ ਆਇ ਮਿਲੈਗੋ ਗਾਹਕੀ ਲੇਗੋ ਮਹਗੇ ਮੋਲਿ ॥* (ਅੰਗ ੧੩੭੬)



ਸਮਾਂ ਲੰਘਦਾ ਗਿਆ ਪਰ ਉਸ ਨੂੰ ਗਾਹਕ ਨਾ ਮਿਲਿਆ। ਕਿਸੇ ਦੇ ਘਰ ਲੜਕੀ ਦਾ ਵਿਆਹ ਸੀ ਤੇ ਉਨ੍ਹਾਂ ਨੇ ਦਾਜ ਵਿਚ ਦੇਣ ਵਾਸਤੇ ਗਹਿਣੇ ਬਣਵਾਏ ਸਨ। ਉਹ ਵਿਚਾਰ ਕਰ ਰਹੇ ਸਨ ਕਿ ਗਲੀ ਵਿਚ ਹੋਕਾ ਸੁਣਿਆ-ਨਾਮ ਲੈ ਲਓ। ਉਨ੍ਹਾਂ ਸਮਝਿਆ ਇਹ ਭਾਈ ਅਨਾਮ ਵੇਚਦਾ ਹੈ ਜੋ ਕਿ ਗਲ ਵਿਚ ਪਾਉਣ ਵਾਲਾ ਇਕ ਪ੍ਰਕਾਰ ਦਾ ਗਹਿਣਾ ਹੁੰਦਾ ਹੈ। ਉਹ ਜਾਣਦੇ ਸਨ ਕਿ ਇਹ ਭਾਈ ਰੋਜ਼ ਹੀ ਗਲੀ ਵਿਚ ਆਉਂਦਾ ਹੈ, ਪਰ ਕਦੇ ਵੀ ਕਿਸੇ ਨੇ ਇਸ ਪਾਸੋਂ ਸੌਦਾ ਨਹੀਂ ਲਿਆ ਅਤੇ ਫੇਰ ਵੀ ਇਹ ਬਿਨਾਂ-ਨਾਗਾ ਆਉਂਦਾ ਹੈ। ਇਸ ਤੋਂ ਸਪੱਸ਼ਟ ਹੈ ਕਿ ਇਸ ਪਾਸ ਫਾਲਤੂ ਮਾਲ ਬਹੁਤ ਹੈ ਜਿਸ ਦਾ ਗਾਹਕ ਨਹੀਂ ਲੱਭਦਾ। ਜਦੋਂ ਕਿਸੇ ਚੀਜ਼ ਦਾ ਗਾਹਕ ਨਾ ਮਿਲੇ ਤਾਂ ਉਹ ਸਸਤੇ ਭਾਅ ਦੇਣੀ ਪੈਂਦੀ ਹੈ। ਸੋ ਦੋਹਾਂ ਪਤੀ-ਪਤਨੀ ਨੇ ਸਲਾਹ ਕਰਕੇ ਉਸ ਪਾਸੋਂ ਆਪਣੀ ਲੜਕੀ ਦੇ ਦਾਜ ਵਿਚ ਦੇਣ ਲਈ ਅਨਾਮ ਲੈਣ ਵਾਸਤੇ ਪੱਕ ਕੀਤੀ। ਘਰ ਵਾਲਾ ਹੇਠਾਂ ਉਤਰਿਆ ਪਰ ਐਨੇ ਚਿਰ ਨੂੰ ਹੋਕਾ ਦੇਣ ਵਾਲਾ ਅੱਗੇ ਲੰਘ ਗਿਆ ਸੀ। ਉਹ ਪਿੱਛੇ-ਪਿੱਛੇ ਗਿਆ ਪਰ ਉਹ ਸੌਦੇ ਵਾਲਾ ਭਾਈ ਮਿਲ ਨਾ ਸਕਿਆ। ਹਾਰ ਕੇ ਕਿਸੇ ਨੂੰ ਪੁੱਛਿਆ ਕਿ ਉਹ ਅਨਾਮ ਵੇਚਣ ਵਾਲਾ ਭਾਈ ਕਿਧਰ ਨੂੰ ਗਿਆ ਹੈ ? ਇਕ ਨੇ ਕਿਹਾ, ਉਸ ਦਾ ਤਾਂ ਕੋਈ ਥਹੁ-ਪਤਾ ਨਹੀਂ ਪਰ ਔਹ ਸਾਹਮਣਾ ਘਰ ਉਸੇ ਦਾ ਹੈ, ਉਥੋਂ ਪਤਾ ਕਰ ਲਓ।

ਜਦ ਉਸ ਨੇ ਉਸ ਭਾਈ ਦੇ ਘਰ ਜਾ ਕੇ ਦਰਵਾਜ਼ਾ ਖੜਕਾਇਆ ਤਾਂ ਅੰਦਰੋਂ ਇਕ ਛੋਟੀ ਜਿਹੀ ਲੜਕੀ, ਜੋ ਪਿਤਾ ਜੀ ਦੀ ਸਿੱਖਿਆ ਉੱਤੇ ਚੱਲ ਕੇ ਇਸ ਰੰਗ ਵਿਚ ਰੰਗੀ ਹੋਈ ਸੀ, ਬਾਹਰ ਆਈ। ਗਾਹਕ ਨੇ ਪੁੱਛਿਆ, ਕਿ ਤੇਰੇ ਪਿਤਾ ਜੀ ਘਰ ਹਨ ? ਲੜਕੀ ਨੇ ਨਾਂਹ ਵਿਚ ਜਵਾਬ ਦਿੱਤਾ। ਫਿਰ ਪੁੱਛਿਆ, ਕਦੋਂ ਘਰ ਆਉਣਗੇ ? ਲੜਕੀ ਕਹਿਣ ਲੱਗੀ, "ਉਨ੍ਹਾਂ ਦਾ ਕੋਈ ਪਤਾ ਨਹੀਂ,

ਕਿਉਂਕਿ ਜੇ ਕੋਈ ਗਾਹਕ ਮਿਲ ਗਿਆ ਤਾਂ ਭਾਵੇਂ ਉਹ ਸ਼ਾਮ ਤਕ ਵੀ ਘਰ ਨਾ ਆਉਣ। ਤੁਸੀਂ ਦੱਸੋ ਉਨ੍ਹਾਂ ਨਾਲ ਕੀ ਕੰਮ ਹੈ ?'' ਭਾਈ ਕਹਿਣ ਲੱਗਿਆ ਕਿ ਮੈਂ ਉਨ੍ਹਾਂ ਪਾਸੋਂ ਅਨਾਮ ਲੈਣਾ ਹੈ। ਲੜਕੀ ਨੇ ਸਮਝਿਆ ਕਿ ਇਹ ਸ਼ਾਇਦ 'ਨਾਮ' ਲੈਣ ਆਇਆ ਹੈ : ਕਹਿਣ ਲੱਗੀ, ਉਹ ਤਾਂ ਮੈਂ ਹੀ ਦੇ ਦੇਂਦੀ ਹਾਂ। ਗਾਹਕ ਹੋਰ ਵੀ ਪ੍ਰਸੰਨ ਹੋਇਆ ਕਿ ਇਹ ਛੋਟੀ ਜਿਹੀ ਲੜਕੀ ਹੈ, ਇਸ ਨਾਲ ਭਾਅ ਵੀ ਸਸਤਾ ਹੀ ਬਣ ਜਾਏਗਾ। ਇਸ ਨੂੰ ਤਾਂ ਮੈਂ ਐਵੇਂ ਹੀ ਭੋਟ ਲੈਣਾ ਹੈ। ਉਹ ਹੇਠਾਂ ਬੈਠ ਗਿਆ ਤੇ ਲੜਕੀ ਅੰਦਰ ਚਲੀ ਗਈ ਤੇ ਅੰਦਰ ਕਾਫੀ ਸਮਾਂ ਲੱਗ ਗਿਆ। ਉਹ ਬੰਦਾ ਸਮਝਦਾ ਰਿਹਾ ਕਿ ਅਨਾਮ ਨੂੰ ਗਲ਼ ਵਿਚ ਪਾਉਣ ਲਈ ਰੇਸ਼ਮੀ ਧਾਗੇ ਦੀਆਂ ਡੋਰੀਆਂ ਆਦਿ ਵੱਟਦੀ ਹੋਵੇਗੀ। ਪਰ ਕਾਫੀ ਸਮਾਂ ਲੰਘ ਜਾਣ ਤੇ ਉਸ ਨੇ ਅੰਦਰ ਝਾਤ ਮਾਰੀ : ਕੀ ਵੇਖਦਾ ਹੈ ਕਿ ਉਹ ਲੜਕੀ ਤਲਵਾਰ ਲੈ ਕੇ ਉਸ ਨੂੰ ਤੇਜ਼ ਕਰ ਰਹੀ ਹੈ। ਬੰਦੇ ਨੇ ਅਵਾਜ਼ ਦਿੱਤੀ ਕਿ ਬੀਬੀ, ਮੈਂ ਅਨਾਮ ਲੈਣ ਲਈ ਬੈਠਾ ਹਾਂ ਤੇ ਤੂੰ ਤਲਵਾਰ ਤੇਜ਼ ਕਰਨ ਵਿਚ ਲੱਗੀ ਹੋਈ ਹੈ, ਲੜਕੀ ਉਸੇ ਤਰ੍ਹਾਂ ਹੀ ਤਲਵਾਰ ਹੱਥ ਵਿਚ ਲੈ ਕੇ ਬਾਹਰ ਆ ਗਈ ਤੇ ਕਹਿਣ ਲੱਗੀ, ''ਇਹ ਤਲਵਾਰ ਕੁਝ ਖੁੰਡੀ ਸੀ, ਮੈਂ ਇਸ ਨੂੰ ਚੰਗੀ ਤਰ੍ਹਾਂ ਤੇਜ਼ ਕਰ ਰਹੀ ਹਾਂ, ਤਾਂ ਜੋ ਇਕੋ ਵਾਰ ਨਾਲ ਹੀ ਤੇਰਾ ਸਿਰ ਅਲੱਗ ਹੋ ਜਾਏ।'' ਬੰਦੇ ਨੇ ਇਹ ਸੁਣ ਕੇ ਰੌਲਾ ਪਾ ਦਿੱਤਾ, ਕਿ ਇਹ ਲੋਕ ਕਾਤਲ ਨੇ, ਭੋਲੇ-ਭਾਲੇ ਲੋਕਾਂ ਨੂੰ ਘਰ ਵਿਚ ਸੱਦ ਕੇ ਉਨ੍ਹਾਂ ਦੇ ਸਿਰ ਵੱਢ ਦਿੰਦੇ ਨੇ।

ਲੜਕੀ ਨੇ ਠਰ੍ਹੰਮੇ ਨਾਲ ਆਖਿਆ, ''ਵੀਰਾ ਜਦ ਤਕ ਤੇਰਾ ਸਿਰ ਨਹੀਂ ਲਹੇਗਾ, ਤੈਨੂੰ ਨਾਮ ਕਿਵੇਂ ਮਿਲ ਜਾਵੇਗਾ ? ਤੇਰੀ ਤਾਂ ਉਹੋ ਗੱਲ ਹੈ ਇਕ ਕੁੜੀ ਲਾਲਾਰੀ ਪਾਸ ਗਈ ਤੇ ਕਹਿਣ ਲੱਗੀ ਕਿ ਮੇਰੀ ਚੁੰਨੀ ਰੰਗ ਦੇ। ਤਾਂ ਲਾਲਾਰੀ ਨੇ ਉਸ ਕੁੜੀ ਨੂੰ ਕਿਹਾ ਕਿ ਤੂੰ ਚੁੰਨੀ ਲਾਹ ਕੇ ਮੈਨੂੰ ਦੇ ਜਾ, ਮੈਂ ਇਸ ਨੂੰ ਧੋ ਬਣਾ ਕੇ ਰੰਗ ਦਿਆਂਗਾ, ਪਰ ਕੁੜੀ ਚੁੰਨੀ ਨਹੀਂ ਸੀ ਦੇਣਾ ਚਾਹੁੰਦੀ। ਲਾਲਾਰੀ ਨੇ ਸਮਝਾਇਆ ਕਿ ਮੇਰੇ ਕੋਲ ਕੋਈ ਐਸੀ ਪਚਕਾਰੀ ਨਹੀਂ ਜਿਸ ਨਾਲ ਕਿ ਤੇਰੇ ਸਿਰ ਉਤੇ ਪਈ ਹੋਈ ਚੁੰਨੀ ਨੂੰ ਮੈਂ ਰੰਗ ਸਕਾਂ। ਸੋ ਵੀਰਾ, ਜਦ ਤੱਕ ਤੂੰ ਮਰਨ ਲਈ ਤਿਆਰ ਨਹੀਂ ਤੈਨੂੰ ਨਾਮ ਦੀ ਦਾਤ ਨਹੀਂ ਮਿਲ ਸਕਦੀ।'' ਇਹ ਸੁਣ ਕੇ ਉਸ ਬੰਦੇ ਨੂੰ ਹੋਸ਼ ਆ ਗਈ ਕਿ ਇਹ ਕਿਸੇ ਹੋਰ ਚੀਜ਼ ਦਾ ਵੇਰਵਾ ਦੱਸ ਰਹੀ ਹੈ। ਕਹਿਣ ਲੱਗਾ, ''ਬੀਬੀ, ਮੈਨੂੰ ਤਾਂ ਆਪਣੀ ਲੜਕੀ ਦੇ ਵਿਆਹ ਵਾਸਤੇ 'ਅਨਾਮ' ਗਹਿਣੇ ਦੀ ਲੋੜ ਹੈ, ਜੋ ਕਿ ਧਾਗੇ ਵਿਚ ਪਾ ਕੇ ਗਲ ਵਿਚ ਲਟਕਾਇਆ ਜਾਂਦਾ ਹੈ। ਮੈਂ 'ਨਾਮ' ਦਾ ਗਾਹਕ ਨਹੀਂ।'' ਇਹ ਆਖ ਕੇ ਭਾਈ ਦੌੜ ਗਿਆ ਅਤੇ ਮੁੜ-ਮੁੜ ਪਿੱਛੇ ਵੀ ਦੇਖੇ ਕਿ ਕਿਤੇ ਲੜਕੀ ਤਲਵਾਰ ਲੈ ਕੇ ਪਿੱਛੇ ਤਾਂ ਨਹੀਂ ਆ ਰਹੀ। ਤਦੇ ਹੀ ਤਾਂ ਫੁਰਮਾਨ ਹੈ ਪਾਤਸ਼ਾਹ ਦਾ :-

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* (ਅੰਗ ੧੪੧੨)

ਅਤੇ :-

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥* (ਅੰਗ ੧੧੦੨)

ਅਤੇ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਤੱਖ ਹੀ ਕਰ ਦਿਖਾਇਆ ਜਦ ਉਨ੍ਹਾਂ ਪੰਜਾਂ ਦੇ ਸੀਸ ਸੱਚਮੁੱਚ ਕਲਮ ਕਰਕੇ ਉਨ੍ਹਾਂ ਨੂੰ ਨਾਮ ਦੀ ਦਾਤ ਬਖ਼ਸ਼ਿਸ਼ ਕੀਤੀ ਸੀ।

ਉੱਪਰ ਦਿੱਤੇ ਸਬਕ (ਉਪਦੇਸ਼) ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿੱਖਾਂ ਨੂੰ ਦਿੱਤੇ ਤੇ ਇਨ੍ਹਾਂ ਨੂੰ ਦ੍ਰਿੜ੍ਹ ਕਰਨ ਲਈ ਕਿਹਾ ''ਸਬਕ ਨੂੰ ਪੱਕਾ ਕਰਨ ਵਾਲਾ ਹੀ ਸਿੱਖ ਅਖਵਾ ਸਕਦਾ ਹੈ, ਨਿਰਾਪੁਰਾ

ਜ਼ਬਾਨੀ ਰੱਟਣ ਨਾਲ ਸਬਕ ਨਹੀਂ ਪੱਕਦਾ, ਸਗੋਂ ਉਸ ਨੂੰ ਅਮਲੀਜਾਮਾ ਦੇਣ ਨਾਲ (Practically) ਕਰਨ ਨਾਲ ਸਬਕ ਪੱਕਦਾ ਹੈ।'' ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ, ਦਸ ਗੁਰੂ ਸਾਹਿਬਾਨ ਨੇ ਬਾਰ-ਬਾਰ ਇਹੋ ਸਬਕ ਪੜ੍ਹਾਇਆ, ਸਗੋਂ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਇਸ 'ਤੇ ਪੂਰਨੇ ਪਾ ਕੇ ਇਸ ਨੂੰ ਵਧੇਰੇ ਪੱਕਾ ਕੀਤਾ। ਉਨ੍ਹਾਂ ਨੇ ਆਪਣੀਆਂ ਸ਼ਹੀਦੀਆਂ ਦੇ ਕੇ ਅਮਲੀਜਾਮਾ ਪਹਿਨਾਇਆ। ਅੰਤ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੋਚਿਆ ਕਿ ਅਸਾਂ ਨੇ ਢਾਈ ਸੌ ਸਾਲ ਆਪਣੇ ਸਿੱਖਾਂ ਨੂੰ ਪੜ੍ਹਾਈ ਕਰਵਾਈ ਹੈ, ਹੁਣ ਇਨ੍ਹਾਂ ਦੀ ਪ੍ਰੀਖਿਆ ਲੈਣੀ ਚਾਹੀਦੀ ਹੈ, ਦੇਖੀਏ ਇਮਤਿਹਾਨ 'ਚੋਂ ਕੋਈ ਪਾਸ ਹੁੰਦਾ ਹੈ ਕਿ ਨਹੀਂ। ਉਨ੍ਹਾਂ ਸੋਚ ਵਿਚਾਰ ਕੇ ਸੰਮਤ 1756 ਦੀ ਵੈਸਾਖੀ ਵਾਲਾ ਦਿਨ ਇਸ ਪ੍ਰੀਖਿਆ ਲਈ ਮਿੱਥ ਲਿਆ ਤੇ ਜਿੱਥੇ-ਜਿੱਥੇ ਵੀ ਗੁਰੂ ਕਾ ਕੋਈ ਲਾਲ ਰਹਿੰਦਾ ਸੀ ਸਭਨਾਂ ਨੂੰ ਹੁਕਮਨਾਮੇ ਭੇਜ ਕੇ ਹਾਜ਼ਰੀ ਭਰਨ ਦਾ ਆਦੇਸ਼ ਦਿੱਤਾ। ਲੱਖਾਂ ਦੀ ਗਿਣਤੀ ਵਿਚ ਸਿੱਖਾਂ ਦੀ ਹਾਜ਼ਰੀ ਉਸ ਦੀਵਾਨ ਵਿਚ ਸੀ। ਔਰੰਗਜ਼ੇਬ, ਜੋ ਵਕਤ ਦਾ ਬਾਦਸ਼ਾਹ ਸੀ, ਉਸ ਨੇ ਕਸ਼ਮੀਰੀ ਪੰਡਿਤ ਜੋ ਬੜਾ ਚਤੁਰ ਸੀ ਤੇ ਗੁਰਬਾਣੀ ਦਾ ਜਾਣੂ ਸੀ, ਜ਼ਬਰਦਸਤੀ ਮੁਸਲਮਾਨ ਬਣਾ ਕੇ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਦਰਬਾਰ ਵਿਚ ਮੁਖਬਰੀ ਕਰਨ ਲਈ ਛੱਡਿਆ ਹੋਇਆ ਸੀ। ਉਸ ਦਾ ਕੰਮ ਸਾਰੇ ਦਿਨ ਦੀ ਰਿਪੋਰਟ ਸ਼ਾਹੀ ਦਰਬਾਰ ਵਿਚ ਪੁਚਾਉਣ ਦਾ ਸੀ, ਉਸ ਦਾ ਨਾਮ ਅਬੁਲ ਤੁਰਾਨੀ ਸੀ, ਉਹ ਹਰ ਰੋਜ਼ ਲਾਂਗੜ ਵਾਲੀ ਧੋਤੀ ਬੰਨ੍ਹ ਕੇ, ਮੱਥੇ 'ਤੇ ਤਿਲਕ ਲਗਾ ਕੇ ਹਜ਼ੂਰ ਦੇ ਦਰਬਾਰ ਦੀ ਹਾਜ਼ਰੀ ਭਰਦਾ, ਬੜੇ ਅਦਬ ਸਤਿਕਾਰ ਨਾਲ ਚਰਨਾਂ 'ਤੇ ਮੱਥਾ ਟੇਕਦਾ ਤੇ ਕਲਗੀਧਰ ਪਿਤਾ ਉਸ ਨੂੰ ਦੇਖ ਕੇ ਮੁਸਕਰਾ ਛੱਡਦੇ ਸਨ। ਭਾਵ ਉਹ ਅੰਦਰੋਂ ਉਸ ਨੂੰ ਪਛਾਣਦੇ ਸਨ ਕਿ ਉਹ ਸਿੱਖ ਨਹੀਂ, ਜਾਸੂਸ ਹੈ। ਰਾਤ ਨੂੰ ਉਹ ਇਕ ਗੁਲਾਬੇ ਨਾਮ ਮਾਲੀ ਦੇ ਘਰ ਵਿਸਰਾਮ ਕਰਦਾ, ਉਸ ਅਬੁਲ ਤੁਰਾਨੀ ਨੇ ਜੋ ਰਿਪੋਰਟ ਸ਼ਾਹੀ ਦਰਬਾਰ ਵਿਚ ਉਸ ਵੈਸਾਖੀ ਵਾਲੇ ਦਿਨ ਦੀ ਭੇਜੀ ਉਹ ਸਭ ਤੋਂ ਮੰਨਣਯੋਗ ਹੈ।



ਉਹ ਲਿਖਦਾ ਹੈ ਕਿ ਉਸ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਸਾ ਦੀ ਵਾਰ ਦੇ ਭੋਗ ਪਿਛੋਂ ਆਏ, ਪਰ ਉਨ੍ਹਾਂ ਦੇ ਚਿਹਰੇ ਉਤੇ ਅਜਬ ਹੀ ਜਲਾਲ ਸੀ। ਉਨ੍ਹਾਂ ਸਟੇਜ 'ਤੇ ਪੁੱਜਦਿਆਂ ਹੀ ਆਪਣੀ ਸ਼ਮਸ਼ੀਰ ਮਿਆਨ 'ਚੋਂ ਕੱਢ ਲਈ ਤੇ ਲਲਕਾਰ ਕੇ ਬੋਲੇ, ਸਾਨੂੰ ਇਕ ਸਿੱਖ ਦੇ ਸਿਰ ਦੀ ਲੋੜ ਹੈ, ਕੋਈ ਹੈ ਜੋ ਆਪਣਾ ਸੀਸ ਭੇਟ ਕਰੇ ? ਅੱਖ ਦੇ ਫੋਰ ਵਿਚ ਇਕ ਸਿੱਖ ਉਠਿਆ ਤੇ ਹਜ਼ੂਰ ਦੇ ਸਾਹਮਣੇ ਗਰਦਨ ਝੁਕਾ ਦਿੱਤੀ ਤੇ ਕਿਹਾ ਕਿ ਇਹ ਉਸੇ ਦਿਨ ਦਾ ਤੁਸਾਂ ਦੀ ਅਮਾਨਤ ਹੈ ਜਦ ਤੁਸਾਂ ਤੋਂ ਨਾਮ ਲੈ ਕੇ ਸਿੱਖ ਸਜਿਆ ਸਾਂ, ਸ਼ੁਕਰ ਹੈ ਜੋ ਤੁਸੀਂ ਆਪਣੀ ਅਮਾਨਤ ਲੈ ਰਹੇ ਹੋ। ਸਾਹਿਬਾਂ ਨੇ ਕ੍ਰਿਪਾਨ ਦੇ ਇਕ ਝਟਕੇ ਨਾਲ ਉਸ ਦਾ ਸੀਸ, ਭਰੀ ਸੰਗਤ ਵਿਚ ਧੜ ਨਾਲੋਂ ਉਤਾਰ ਦਿੱਤਾ ਤੇ ਦੂਜੀ ਵਾਰੀ ਇਕ ਹੋਰ ਸਿੱਖ ਦੇ ਸੀਸ ਲਈ ਲਲਕਾਰਿਆ, ਤਾਂ ਦੂਜਾ ਹਾਜ਼ਰ ਹੋ ਗਿਆ ਤੇ ਉਸ ਦੇ ਸੀਸ ਦੀ ਵੀ ਭੇਟਾ ਲੈ ਲਈ, ਇਸੇ ਤਰ੍ਹਾਂ ਪੰਜ ਸਿੱਖਾਂ ਦੇ ਸੀਸ ਧੜਾਂ ਨਾਲੋਂ ਜੁਦਾ ਕਰ ਦਿੱਤੇ। ਸਾਰੀ ਸੰਗਤ ਵਿਚ ਸੰਨਾਟਾ ਛਾਇਆ ਹੋਇਆ ਸੀ ਤੇ ਸਾਰੇ ਸ਼ਾਂਤ-ਚਿੱਤ ਬੈਠੇ ਹੋਏ ਸਨ, ਕੋਈ ਉੱਠ ਕੇ ਭੱਜਾ ਨਹੀਂ, ਕਿਸੇ ਨੇ ਰੌਲਾ ਨਹੀਂ ਪਾਇਆ, ਹਾਂ ਹੈਰਾਨ ਜ਼ਰੂਰ ਸਨ। ਕਲਗੀਧਰ ਪਾਤਸ਼ਾਹ ਨੇ ਜਲ ਮੰਗਵਾਇਆ ਤੇ ਆਪਣੇ ਹਸਤ-ਕਮਲਾਂ ਨਾਲ ਸਾਰੀ ਥਾਂ 'ਤੇ ਡੁੱਲ੍ਹੇ ਖ਼ੂਨ ਨੂੰ ਧੋਤਾ, ਫਿਰ ਇਕ ਕੰਬਲ, ਸੁਨਹਿਰਾ (ਕੂੰਡੀ), ਇਕ ਬਿਨਾਂ ਕੂੰਡਿਆਂ ਤੋਂ ਕੜਾਹੀ (ਬਾਟਾ) ਮੰਗਵਾਏ, ਕੰਬਲ ਨੂੰ ਵਿਛਾ ਕੇ ਸੁਨਹਿਰਾ ਧਰ ਦਿੱਤਾ ਤੇ ਲੋਹੇ ਦੇ ਬਾਟੇ ਨੂੰ ਉਸ ਸੁਨਹਿਰੇ 'ਤੇ ਟਿਕਾ ਦਿੱਤਾ, ਬਾਟੇ ਵਿਚ ਜਲ ਭਰ ਕੇ ਜਦ ਆਪਣੇ ਖੰਡੇ ਨਾਲ ਹਿਲਾਉਣ ਲੱਗੇ ਤਾਂ ਉਨ੍ਹਾਂ ਦੀ ਸੁਪਤਨੀ ਨੇ ਕੁਝ ਪਤਾਸੇ ਲਿਆ ਕੇ ਉਸ ਵਿਚ ਪਾ ਦਿੱਤੇ। ਹਜ਼ੂਰ ਕਲਾਮ ਪੜ੍ਹਦੇ ਰਹੇ ਤੇ ਖੰਡੇ ਨਾਲ ਬਾਟੇ ਨੂੰ ਰਗੜਦੇ ਰਹੇ, ਇਸ ਸਾਰੇ ਸਿਲਸਿਲੇ ਨੂੰ ਕੋਈ ਇਕ

ਪਹਿਰ (3 ਘੰਟੇ) ਲੱਗ ਗਿਆ। ਹੁਣ ਇਹ ਆਬੇਹਯਾਤ ਤਿਆਰ ਹੋ ਗਿਆ ਤਾਂ ਉਨ੍ਹਾਂ ਇਸ ਸੀਸ ਨੂੰ ਫੜ ਕੇ ਨਾਲ ਦੇ ਧੜ ਨਾਲ ਹਿਕਮਤੇ ਅਮਲੀ ਦਵਾਰਾ ਜੋੜ ਦਿੱਤਾ। ਇਸ ਗੱਲ ਦੀ ਬਿਲਕੁਲ ਪ੍ਰਵਾਹ ਨਹੀਂ ਕੀਤੀ ਕਿ ਸੀਸ ਨੂੰ ਸਿਰਫ ਉਸ ਧੜ ਨਾਲ ਜੋੜਨਾ ਹੈ ਜਿਸ ਨਾਲੋਂ ਉਤਾਰਿਆ ਸੀ। ਜਦ ਪੰਜੇ ਸੀਸ ਧੜਾਂ ਨਾਲ ਜੋੜ ਦਿੱਤੇ ਗਏ ਤਾਂ ਉਨ੍ਹਾਂ ਆਬੇਹਯਾਤ ਦਾ ਚੂਲ਼ਾ ਇਕ ਦੇ ਮੂੰਹ ਵਿਚ ਪਾਇਆ ਤੇ ਕਿਹਾ ਬੋਲ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ॥' ਤੇ ਅੱਗੋਂ ਅਵਾਜ਼ ਆਈ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ॥ ਇਸੇ ਤਰ੍ਹਾਂ ਪੰਜਾਂ ਦੇ ਮੂੰਹ ਵਿਚ ਆਬੇਹਯਾਤ ਪਾਇਆ ਤੇ ਉਹਨਾਂ ਨੂੰ ਸੁਰਜੀਤ ਕਰ ਦਿੱਤਾ, ਫਿਰ ਉਹ ਪੰਜਾਂ ਨੂੰ ਨਾਲ ਗੱਡੇ ਤੰਬੂ ਵਿਚ ਲੈ ਗਏ ਤੇ ਉਥੇ ਉਨ੍ਹਾਂ ਦੇ ਲਹੂ ਨਾਲ ਭਿੱਜੇ ਬਸਤਰ ਲੁਹਾ ਕੇ ਕੇਸਰੀ ਪੁਸ਼ਾਕੇ, ਜੋ ਉਥੇ ਤਿਆਰ ਕੀਤੇ ਪਏ ਸਨ, ਪਵਾ ਕੇ ਬਾਹਰ ਸੰਗਤ ਵਿਚ ਲੈ ਆਏ, ਤੇ ਉਨ੍ਹਾਂ ਗੱਜ ਕੇ ਸਾਰੀ ਸੰਗਤ ਨੂੰ ਫਤਹਿ ਗਜਾਈ।

ਪਿੱਛੋਂ ਉਨ੍ਹਾਂ ਪੰਜਾਂ ਸਿੰਘਾਂ ਨੂੰ ਰਹਿਤ ਮਰਯਾਦਾ ਦੱਸ ਕੇ ਉਨ੍ਹਾਂ ਪਾਸੋਂ ਹੀ ਆਬੇਹਯਾਤ (ਅੰਮ੍ਰਿਤ) ਵਿਧੀ ਅਨੁਸਾਰ ਤਿਆਰ ਕਰਵਾਇਆ ਤੇ ਦੋਜ਼ਾਨੂੰ ਹੋ ਕੇ ਅੰਮ੍ਰਿਤ ਦੀ ਮੰਗ ਕੀਤੀ। ਪਹਿਲਾਂ ਉਨ੍ਹਾਂ ਆਪ ਛੱਕਿਆ ਤੇ ਪਿਛੋਂ ਵੀਹ ਹਜ਼ਾਰ ਸਿੱਖਾਂ ਨੇ ਖੰਡੇ ਦੀ ਪਾਹੁਲ ਲਈ ਤੇ ਸਿੰਘ ਸਜ ਗਏ।

ਉੱਪਰ ਲਿਖੇ ਹਾਲਾਤ ਅਸਲੀ ਹਨ ਜੋ ਇਕ ਗੈਰ-ਸਿੱਖ ਨੇ ਅੱਖਾਂ ਨਾਲ ਵੇਖ ਕੇ ਲਿਖੇ ਤੇ ਵਕਤ ਦੇ ਹਾਕਮ ਨੂੰ ਘੱਲੇ, ਪਰ ਅੱਜ-ਕੱਲ੍ਹ ਦੇ ਅਖੌਤੀ ਸਿੱਖ ਬਿਲਕੁਲ ਮੰਨਣ ਨੂੰ ਤਿਆਰ ਨਹੀਂ ਹਨ ਕਿ ਸਤਿਗੁਰੂ ਜੀ ਨੇ ਮੁਰਦਿਆਂ ਨੂੰ ਜੀਵਤ ਕਰ ਦਿੱਤਾ ਹੋਵੇ। ਉਨ੍ਹਾਂ ਦੇ ਖ਼ਿਆਲਾਂ ਵਿਚ ਇਹ ਇਕ ਅਨਹੋਣੀ ਗੱਲ ਹੈ, ਹਾਲਾਂਕਿ ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਂਦੇ ਹਨ :-

*ਸਤਿਗੁਰੁ ਮੇਰਾ ਸਰਬ ਪ੍ਰਤਿਪਾਲੈ॥ ਸਤਿਗੁਰੁ ਮੇਰਾ ਮਾਰਿ ਜੀਵਾਲੈ॥* *(ਅੰਗ ੧੧੪੨)*

ਉਨ੍ਹਾਂ ਆਪਣੀ ਬੁੱਧੀ ਦੇ ਚੋਖਟੇ ਵਿਚ ਫਿਟ ਹੋ ਜਾਣ ਵਾਲੀ ਇਕ ਮਨਘੜਤ ਕਹਾਣੀ ਬਣਾ ਲਈ ਕਿ ਹਜ਼ੂਰ ਨੇ ਨਾਲ ਲੱਗਦੇ ਇਕ ਤੰਬੂ ਵਿਚ ਪੰਜ ਬੱਕਰੇ ਬੰਨ੍ਹੇ ਹੋਏ ਸਨ। ਜਦ ਉਨ੍ਹਾਂ ਨੇ ਸੀਸ ਦੀ ਮੰਗ ਕੀਤੀ ਤਾਂ ਕੁਣਕਾ ਛਕਣ ਆਏ ਸਿੱਖ ਭੱਜ ਉੱਠੇ, ਕਿਉਂਕਿ ਉਨ੍ਹਾਂ ਦੇ ਖ਼ਿਆਲ ਵਿਚ ਉਸ ਜ਼ਮਾਨੇ ਦੇ ਸਿੱਖ ਸਾਡੇ ਵਰਗੇ ਹੀ ਹੋਣੇ ਨੇ। ਕਹਿੰਦੇ ਹਨ 'ਭੱਜ ਪਏ ਗ੍ਰੰਥੀ ਪੰਥੀ ਸੇਵਾਦਾਰ ਓਏ। ਔਹ ਗਏ, ਔਹ ਗਏ, ਔਹ ਗਏ ਕੁਣਕੇ ਦੇ ਯਾਰ ਓਏ।' ਦੱਸਦੇ ਹਨ ਕਿ ਇਕ ਸਿੱਖ ਉਠਿਆ ਤੇ ਹਜ਼ੂਰ ਉਸ ਨੂੰ ਨਾਲ ਦੇ ਤੰਬੂ ਵਿਚ ਲੈ ਗਏ, ਤੇ ਇਕ ਬੱਕਰੇ ਨੂੰ ਝਟਕਾ, ਲਹੂ ਭਿੱਜੀ ਤਲਵਾਰ ਲੈ ਕੇ ਬਾਹਰ ਆਏ, ਇਸੇ ਤਰ੍ਹਾਂ ਪੰਜ ਸਿੱਖ ਵਾਰੋ ਵਾਰ ਆਏ ਤੇ ਪੰਜਾਂ ਨੂੰ ਹੀ ਅੰਦਰ ਲੈ ਜਾ ਕੇ ਪੰਜ ਬੱਕਰੇ ਵੱਢ ਦਿੱਤੇ, ਤੇ ਮਗਰੋਂ ਪੰਜਾਂ ਨੂੰ ਸ਼ਹੀਦੀ ਬਾਣੇ ਪਵਾ ਕੇ ਬਾਹਰ ਲਿਆਏ, ਆਦਿ, ਆਦਿ। ਉਪਰਲੀ ਮਨੋ-ਕਲਪਤ-ਗੱਲ ਇਸੇ ਲਈ ਘੜੀ ਗਈ ਕਿਉਂਕਿ ਉਹ ਅੰਮ੍ਰਿਤ ਦੇ ਦਾਤੇ ਸਤਿਗੁਰੂ ਨੂੰ, ਤੇ ਜੁੜੀ ਸੰਗਤ ਨੂੰ ਆਪਣੇ ਜੇਹਾ ਹੀ ਸਮਝਦੇ ਹਨ। ਲਓ ਇਸ ਦੀ ਪੜਚੋਲ ਕਰੀਏ।

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬੱਕਰੇ ਪਾਲੇ ਹੋਏ ਤਾਂ ਨਹੀਂ ਸਨ। ਉਨ੍ਹਾਂ ਇਹ ਜ਼ਰੂਰ ਕਿਸੇ ਸਿੱਖ ਨੂੰ ਕਿਹਾ ਹੋਵੇਗਾ, ਕਿ ਇਹ ਮਾਇਆ ਲਵੋ ਤੇ ਪੰਜ ਬੱਕਰੇ ਮੁੱਲ ਲੈ ਕੇ ਆਵੋ, ਮਤਲਬ ਇਹ ਹੈ ਕਿ ਉਸ ਸਿੱਖ ਨੂੰ ਪਤਾ ਸੀ ਕਿ ਪੰਜ ਬੱਕਰੇ ਲਿਆਂਦੇ ਹੋਏ ਹਨ, ਫਿਰ ਉਸ ਸਿੱਖ ਨੂੰ ਪਤਾ ਹੋਵੇਗਾ ਜਿਸ ਨੂੰ ਕਿਹਾ ਹੋਵੇ ਕਿ ਪੰਜ ਕਿੱਲੇ ਉਸ ਤੰਬੂ ਵਿਚ ਗੱਡ ਆਵੇ, ਪੰਜ ਰੱਸੀਆਂ ਨਾਲ ਪੰਜਾਂ ਬੱਕਰਿਆਂ ਨੂੰ ਬੰਨ੍ਹਣ ਵਾਲੇ ਨੂੰ ਭੀ ਪਤਾ ਸੀ। ਏਥੇ ਹੀ ਬਸ ਨਹੀਂ, ਰਾਤ ਭਰ ਬੱਕਰੇ ਉਸ ਤੰਬੂ ਵਿਚ ਬੱਝੇ ਰਹੇ, ਉਨ੍ਹਾਂ ਮੇਂਗਣਾਂ ਕੀਤੀਆਂ ਹੋਣਗੀਆਂ, ਪਿਸ਼ਾਬ ਕੀਤਾ ਹੋਵੇਗਾ। ਬੱਕਰਿਆਂ ਦੇ ਪਿਸ਼ਾਬ ਤੇ ਮੇਂਗਣਾਂ ਦੀ ਬਦਬੂ ਦੂਰ-ਦੂਰ ਤਕ ਆਵਣ ਲੱਗ ਜਾਂਦੀ ਹੈ, ਨਾਲ ਬੈਠੀ ਸੰਗਤ ਨੂੰ ਜ਼ਰੂਰ ਬਦਬੂ ਆਈ ਹੋਵੇਗੀ, ਫਿਰ ਜਦ ਪਹਿਲੇ ਬੱਕਰੇ ਨੂੰ ਮਹਾਰਾਜ ਨੇ ਵੱਢਿਆ ਹੋਵੇਗਾ, ਜ਼ਰੂਰੀ ਹੈ ਕਿ ਬਾਕੀਆਂ

ਨੇ ਖੌਰੂ ਪਾਇਆ ਹੋਵੇਗਾ, ਮਿਆਂਕੇ ਹੋਣਗੇ, ਤੇ ਉਨ੍ਹਾਂ ਦੀ ਆਵਾਜ਼ ਵੀ ਸੰਗਤ ਨੇ ਜ਼ਰੂਰ ਸੁਣੀ ਹੋਵੇਗੀ। ਫਿਰ ਸੀਸ ਦੇਣ ਤੋਂ ਕੌਣ ਡਰੇਗਾ, ਜਦ ਸਾਰੀ ਕਹਾਣੀ ਹੀ, ਹਰ ਇਕ ਨੇ ਅੱਖਾਂ ਤੇ ਕੰਨਾਂ ਨਾਲ ਵੇਖ ਸੁਣ ਲਈ ਹੋਵੇਗੀ, ਕਿ ਹਜ਼ੂਰ ਕਿਸੇ ਨੂੰ ਨਹੀਂ ਮਾਰਦੇ ਸਗੋਂ ਬੱਕਰੇ ਹੀ ਵੱਢਦੇ ਹਨ, ਉਹ ਹਾਲਤ ਵਿਚ ਪੰਜ ਕੀ ਹਜ਼ਾਰਾਂ ਹੀ ਸੀਸ ਦੇਣ ਨੂੰ ਤਿਆਰ ਹੋ ਗਏ ਹੋਣਗੇ। ਸੋ ਸਾਫ ਜ਼ਾਹਿਰ ਹੈ ਕਿ ਉਨ੍ਹਾਂ ਦੀ ਥਿਊਰੀ ਥੋਥੀ ਹੈ, ਸਗੋਂ ਜੇਕਰ ਉਹ ਇਹ ਕਹਾਣੀ ਘੜਦੇ ਕਿ ਹਜ਼ੂਰ ਨੇ ਤੰਬੂ ਦੇ ਅੰਦਰ ਇਕ ਲੱਕੜ ਦੀ ਮੁੱਢੀ ਜਾਂ ਖੁਣੀ ਰੱਖੀ ਹੋਈ ਸੀ ਤੇ ਇਕ ਘੜੇ ਵਿਚ ਲਾਲ ਸੂਹਾ ਰੰਗ ਘੋਲ ਕੇ ਰੱਖਿਆ ਹੋਇਆ ਸੀ, ਉਹ ਸਿੱਖ ਨੂੰ ਅੰਦਰ ਲੈ ਜਾ ਕੇ ਬੈਠਾ ਦੇਂਦੇ ਸਨ ਤੇ ਮੁੱਢੀ ਤੇ ਜ਼ੋਰ ਲਾਲ ਤਲਵਾਰ ਮਾਰ ਕੇ ਉਸ ਨੂੰ ਘੜੇ ਵਿਚ ਪਏ ਲਾਲ ਪਾਣੀ ਨਾਲ ਲਬੇੜ ਲੈਂਦੇ ਸਨ, ਤਾਂਕਿ ਬਾਹਰ ਬੈਠੇ ਸਿੱਖਾਂ ਨੂੰ ਪਤਾ ਲੱਗ ਜਾਏ ਕਿ ਇਹ ਉਸ ਸਿੱਖ ਦਾ ਖ਼ੂਨ ਹੈ ਜਿਸ ਨੂੰ ਅੰਦਰ ਵੱਢ ਕੇ ਆਏ ਹਨ। ਹਾਂ ਇਹ ਤਾਂ ਕਿਸੇ ਹੱਦ ਤਕ ਕੋਈ ਭਾਵੇਂ ਮੰਨ ਜਾਵੇ ਪਰ ਬੱਕਰਿਆਂ ਵਾਲੀ ਗੱਲ ਤਾਂ ਬਿਲਕੁਲ ਥੋਥੀ ਹੈ, ਸਹੀ ਗੱਲ ਇਹ ਹੈ ਦੋਵੇਂ ਹੀ ਗੱਲਾਂ ਮਨਘੜਤ ਹਨ ਤੇ ਅਬੁਲ ਤੁਰਾਨੀ ਦਾ ਬਿਆਨ ਅਸਲੀ ਹੈ ਤੇ ਅੱਖੀਂ ਡਿੱਠਾ ਹੈ। ਕਿਉਂਕਿ ਅੰਮ੍ਰਿਤ ਦੇ ਦਾਤੇ ਪੰਥ ਦੇ ਵਾਲੀ ਸਰਬ ਕਲਾ ਸਮਰੱਥ ਸਨ, ਤੇ ਪਰਮੇਸ਼ਰ ਦਾ ਹੀ ਰੂਪ ਸਨ :-

*ਗੁਰੁ ਪਰਮੇਸਰੁ ਏਕੋ ਜਾਣੁ॥* (ਅੰਗ ੮੬੪)

*ਨਾਨਕ ਸੋਧੇ ਸਿੰਮ੍ਰਿਤਿ ਬੇਦ॥ ਪਾਰਬ੍ਰਹਮ ਗੁਰ ਨਾਹੀ ਭੇਦ॥* (ਅੰਗ ੧੧੪੨)

*ਇਹ ਬਿਧਿ ਕਰਤ ਤਪੱਸਿਆ ਭਯੋ॥ ਦ੍ਵੈ ਤੇ ਏਕ ਰੂਪ ਹ੍ਵੈ ਗਯੋ॥* (ਬਚਿਤ੍ਰ ਨਾਟਕ)

**ਅੰਮ੍ਰਿਤ ਤਿਆਰ ਕਰਨ ਦੀ ਵਿਧੀ :-** ਹਰ ਇਕ ਕੰਮ ਦਾ ਕੋਈ ਖਾਸ ਢੰਗ ਹੁੰਦਾ ਹੈ, ਜੇ ਉਸ ਢੰਗ ਨਾਲ ਉਹ ਕੰਮ ਕੀਤਾ ਜਾਵੇ ਤਾਂ ਫਲ ਪੂਰਾ ਮਿਲਦਾ ਹੈ ਤੇ ਜੇਕਰ ਉਸ 'ਚੋਂ ਇਕ ਵੀ ਕਰਮ ਰਿਵਾਜਨ ਸਮਝ ਕੇ ਛਡ ਦਿੱਤਾ ਜਾਵੇ ਤਾਂ ਸਫਲਤਾ ਨਹੀਂ ਹੋਣੀ, ਭਾਵੇਂ ਬਾਕੀ ਦੇ ਕਰਮ ਠੀਕ ਹੀ ਕੀਤੇ ਹੋਣ। ਉਦਾਹਰਣ ਦੇ ਤੌਰ 'ਤੇ ਜੇਕਰ ਬਿਜਲੀ ਫਿੱਟ ਕਰਨ ਵੇਲੇ ਤਾਰ ਵੀ ਠੀਕ ਹੋਵੇ, ਸਵਿਚ ਵੀ ਲੱਗੇ ਹੋਣ ਕੁਨੈਕਸ਼ਨ ਵੀ ਮਿਲ ਗਿਆ ਹੋਵੇ, ਬਲਬ ਵੀ ਸੌ ਵਾਟ ਦਾ ਹੋਵੇ, ਪਰ ਫਿਊਜ਼ ਠੀਕ ਤਰ੍ਹਾਂ ਨਾ ਲੱਗਾ ਹੋਇਆ ਹੋਵੇ, ਲਾਟੂ ਨਹੀਂ ਜਗੇਗਾ, ਬਿਲਕੁਲ ਇਸੇ ਤਰ੍ਹਾਂ ਅੰਮ੍ਰਿਤ ਤਿਆਰ ਕਰਨ ਦਾ ਢੰਗ ਵੀ Scientific ਵਿਗਿਆਨਕ ਹੈ, ਇਸ ਵਿਚ ਕੁਝ ਵੀ ਢੰਗ ਟਪਾਊ Formality ਨਹੀਂ ਹੈ, ਸਗੋਂ ਹਰ ਕਰਮ ਵਿਚ ਗੁੱਝਾ ਭੇਦ ਹੈ ਕਿਰਿਆ ਸੋਚ ਸਮਝ ਕੇ ਨਾ ਕੀਤੀ ਜਾਵੇ। ਕਈ ਵਾਰ ਉਸ ਕਰਮ ਦਾ ਅਸੀਂ ਅੰਤ੍ਰੀਵ ਭਾਵ ਨਾ ਸਮਝਦੇ ਹੋਏ ਐਵੇਂ ਹੀ ਭੁੱਲ ਜਾਂਦੇ ਹਾਂ ਤੇ ਪ੍ਰਵਾਹ ਨਹੀਂ ਕਰਦੇ, ਸਿੱਟੇ ਵਜੋਂ ਇਹ ਹੁੰਦਾ ਹੈ, ਕਿ ਪਾਹੁਲ ਲੈਣ ਵਾਲੇ ਦੇ ਅੰਦਰ ਕੋਈ ਪਰਿਵਰਤਨ ਨਹੀਂ ਆਂਵਦੀ, ਸਗੋਂ ਅਸ਼ਰਦਕ ਹੋ ਜਾਂਦਾ ਹੈ। ਜਿਵੇਂ ਜ਼ਹਿਰ ਖਾਣ ਨਾਲ ਬੰਦਾ ਜ਼ਰੂਰ ਹੀ ਮਰ ਜਾਂਦਾ ਹੈ, ਭਾਵੇਂ ਉਹ ਕਿਸੇ ਢੰਗ ਨਾਲ ਵੀ ਬੰਦੇ ਦੇ ਅੰਦਰ ਚਲੀ ਜਾਵੇ।

*ਗਲਾ ਉਪਰਿ ਤਪਾਵਸੁ ਨ ਹੋਈ ਵਿਸੁ ਖਾਧੀ ਤਤਕਾਲ ਮਰਿ ਜਾਏ॥*

(ਅੰਗ ੩੦੮)

ਇਸੇ ਤਰ੍ਹਾਂ ਪੂਰੇ ਢੰਗ ਨਾਲ ਤਿਆਰ ਕੀਤਾ ਹੋਇਆ ਅੰਮ੍ਰਿਤ ਜਿਸ ਦੇ ਅੰਦਰ ਚਲਾ ਜਾਵੇਗਾ, ਉਸ ਨੂੰ ਜ਼ਰੂਰ ਹੀ ਅਮਰ ਕਰ ਦੇਵੇਗਾ।

ਸਭ ਤੋਂ ਪਹਿਲੀ ਸ਼ਰਤ ਇਹ ਹੈ ਕਿ ਅੰਮ੍ਰਿਤ ਤਿਆਰ ਕਰਨ ਵਾਲੇ ਸਿੰਘ ਤਿਆਰ-ਬਰ-ਤਿਆਰ ਖਾਲਸੇ ਹੋਣ, ਨਾਮ ਰਸੀਏ ਹੋਣ, ਆਪਣੀ ਵਰਦੀ ਪੰਜ ਕਕਾਰਾਂ ਦੇ ਧਾਰਨ ਕਰਨ ਵਾਲੇ,

ਘੱਟ ਤੋਂ ਘੱਟ ਪੰਜ ਬਾਣੀਆਂ ਜਪ, ਜਾਪੁ, ਸੁਧਾ ਸਵੱਈਏ, ਚੌਪਈ ਤੇ ਸੰਪੂਰਨ ਅਨੰਦੁ ਸਾਹਿਬ ਦੇ ਨਿਤਨੇਮੀ ਹੋਣ, ਚੌਹਾਂ ਬੱਜਰ ਕੁਰਹਿਤਾਂ ਤੋਂ ਮੁਕਤ ਹੋਣ, ਜੇਹੇ ਛੇ ਖਾਲਸੇ ਹੋਣ (ਇਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਤੇ ਪੰਜ ਅੰਮ੍ਰਿਤ ਤਿਆਰ ਕਰਨ ਲਈ ਹਾਜ਼ਰ ਹੋਣ) ਇਨ੍ਹਾਂ ਬਾਰੇ ਹੀ ਹਜ਼ੂਰ ਨੇ ਫੁਰਮਾਇਆ ਹੈ :-

*ਆਤਮ ਰਸ ਜਿਹ ਜਾਨਹੀ ਸੋ ਹੈ ਖਾਲਸ ਦੇਵ॥*
*ਪ੍ਰਭ ਮਹਿ ਮੋ ਮਹਿ ਤਾਸ ਮਹਿ ਰੰਚਕ ਨਾਹਨ ਭੇਵ॥*

ਇਨ੍ਹਾਂ ਦੀ ਚੋਣ ਵਿਚ ਢਿੱਲ ਕਿਸੇ ਪ੍ਰਕਾਰ ਦੀ ਨਾ ਹੋਵੇ।

ਅੰਮ੍ਰਿਤ ਤਿਆਰ ਕਰਨ ਲਈ ਹੇਠ ਲਿਖੇ ਨੇਮਾਂ ਦਾ ਪਾਲਣ ਕਰਨਾ ਜ਼ਰੂਰੀ ਹੈ :-

(1) ਸਾਫ ਸੁਥਰਾ ਊਨੀ ਕੰਬਲ ਥੱਲੇ ਵਿਛਾਇਆ ਜਾਵੇ।

(2) ਉੱਪਰ ਸੁਨਹਿਰਾ (ਕੂੰਡੀ ਜਾਂ ਲੰਗਰੀ) ਰੱਖਿਆ ਜਾਏ।

(3) ਸੁਨਹਿਰੇ ਉਪਰ ਸਰਬ ਲੋਹ ਦਾ ਬਾਟਾ ਰੱਖਿਆ ਜਾਵੇ (ਬਾਟੇ ਦੇ ਕੁੰਡੇ ਨਹੀਂ ਹੋਣੇ ਚਾਹੀਦੇ)।

(4) ਬਾਟੇ ਵਿਚ ਸਵੱਛ ਜਲ ਪਾਇਆ ਜਾਵੇ।

(5) ਜਲ ਵਿਚ ਪਤਾਸੇ ਪਾਏ ਜਾਣ।

(6) ਜਲ ਨੂੰ ਖੰਡੇ ਨਾਲ ਹਿਲਾਇਆ ਜਾਵੇ ਤੇ ਬਾਟੇ ਦੇ ਪੈਂਦੇ ਨੂੰ ਖੰਡੇ ਨਾਲ ਅੱਗੇ ਤੇ ਪਿਛੇ ਲਿਆ ਕੇ ਜ਼ੋਰ ਨਾਲ ਰਗੜਿਆ ਜਾਵੇ।

(7) ਖੰਡੇ ਨਾਲ ਰਗੜਣ ਵਾਲਾ ਪਿਆਰਾ ਪਹਿਲਾਂ ਜਪੁਜੀ, ਦੂਜਾ ਜਾਪੁ ਸਾਹਿਬ, ਤੀਜਾ ਸੁਧਾ ਸਵੱਯੇ, ਚੌਥਾ ਚੌਪਈ ਸਾਹਿਬ ਤੇ ਪੰਜਵਾਂ ਅਨੰਦੁ ਸਾਹਿਬ ਦਾ ਸੰਪੂਰਨ ਪਾਠ ਬਿਲਕੁਲ ਸ਼ੁੱਧ ਕਰੇ।

(8) ਬਾਣੀਆਂ ਦਾ ਪਾਠ ਬੀਰ ਆਸਣ ਵਿਚ ਬੈਠ ਕੇ ਕੀਤਾ ਜਾਵੇ।

(9) ਪੰਜੇ ਪਿਆਰੇ ਆਪਣੀਆਂ ਪੰਜੇ ਉਂਗਲਾਂ ਬਾਟੇ ਦੇ ਦੁਆਲੇ ਇਸ ਤਰ੍ਹਾਂ ਰੱਖਣ ਕਿ ਦੋਨਾਂ ਹੱਥਾਂ ਦੇ ਅੰਗੂਠੇ ਆਪਸ ਵਿਚ ਮਿਲੇ ਹੋਏ ਹੋਣ, ਇਕ ਦੀ ਖੱਬੇ ਹੱਥ ਦੀ ਚੀਚੀ ਦੂਜੇ ਦੀ ਸੱਜੇ ਹੱਥ ਦੀ ਚੀਚੀ ਨਾਲ ਜੁੜੇ ਤੇ ਸੱਜੇ ਹੱਥ ਦੀ ਦੂਜੇ ਦੇ ਖੱਬੇ ਹੱਥ ਦੀ ਚੀਚੀ ਨਾਲ ਜੁੜੀ ਹੋਈ ਹੋਵੇ।

(10) ਬਾਣੀ ਪੜ੍ਹਨ ਵਾਲਾ ਪਿਆਰਾ ਆਪਣੇ ਸੱਜੇ ਹੱਥ ਵਿਚ ਖੰਡਾ ਪਕੜ ਕੇ ਬਾਟੇ ਦੇ ਥੱਲੇ ਤੇ ਆਸੇ-ਪਾਸੇ ਨੂੰ ਅੱਗੇ-ਪਿੱਛੇ ਖੰਡਾ ਲੈ ਜਾ ਕੇ ਰਗੜੇ। ਜਦ ਉਸ ਦੀ ਬਾਣੀ ਦਾ ਭੋਗ ਪੈ ਜਾਵੇ ਤਾਂ ਉਹ ਨਾਲ ਦੇ ਪਿਆਰੇ ਦੇ ਸੱਜੇ ਹੱਥ ਵਿਚ ਖੰਡਾ ਫੜਾ ਦੇਵੇ ਤੇ ਆਪ ਆਪਣੇ ਖੱਬੇ ਅੰਗੂਠੇ ਨਾਲ ਆਪਣੇ ਸੱਜੇ ਹੱਥ ਦੇ ਅੰਗੂਠੇ ਨੂੰ ਜੋੜ ਦੇਵੇ। ਪੰਜੇ ਬਾਣੀਆਂ ਇਸੇ ਤਰ੍ਹਾਂ ਹੀ ਪੜ੍ਹਨੀਆਂ ਹਨ।

(11) ਪਾਠ ਸਮੇਂ ਪੰਜੇ ਪਿਆਰਿਆਂ ਨੇ ਆਪਣੀਆਂ ਅੱਖਾਂ ਤਾਂ ਅੰਮ੍ਰਿਤ ਦੇ ਬਾਟੇ 'ਤੇ ਹੀ ਗੱਡੀ ਰੱਖਣੀਆਂ ਹਨ, ਤੇ ਇਧਰ-ਉਧਰ ਬਿਲਕੁਲ ਨਹੀਂ ਝਾਕਣਾ ਤੇ ਨਾ ਹੀ ਹੱਥ ਬਾਟੇ ਦੇ ਦਵਾਲਿਓਂ ਚੁੱਕਣੇ ਹਨ।

(12) ਗੁਟਕੇ ਤੋਂ ਦੇਖ ਕੇ ਪਾਠ ਕਰਨ ਦੀ ਮਨਾਹੀ ਹੈ, ਕਿਉਂਕਿ ਫਿਰ ਨਿਗ੍ਹਾ ਗੁਟਕੇ 'ਤੇ ਪਵੇਗੀ, ਜਲ 'ਤੇ ਨਹੀਂ।

**ਹੁਣ ਵਿਚਾਰ ਕਰਨੀ ਹੈ ਕਿ ਉਪਰਲੀਆਂ ਸ਼ਰਤਾਂ ਦਾ ਅੰਤ੍ਰੀਵ ਭਾਵ ਕੀ ਹੈ ?**

(1) ਊਨੀ ਕੰਬਲ ਇਸ ਲਈ ਵਿਛਾਈਦਾ ਹੈ ਤਾਂਕਿ ਉਸ ਤੋਂ ਬਿਜਲੀ ਨਿਕਲ ਕੇ ਜ਼ਮੀਨ ਵਿਚ ਫ਼ਜ਼ੂਲ ਨਾ ਧੱਸ ਜਾਵੇ। ਊਨੀ ਕੰਬਲ Bad Conductor of Heat and Electricity ਹੁੰਦਾ ਹੈ। ਇਸ ਦੇ ਥੱਲੇ ਵਿਛਾਉਣ ਨਾਲ ਜਲ ਬਿਜਲੀ ਵਾਲਾ (Electrified) ਹੋ ਜਾਵੇਂ।

(2) ਸੁਨਹਿਰਾ ਕੇਵਲ ਬਾਟੇ ਨੂੰ ਪੂਰੀ ਤਰ੍ਹਾਂ ਨਾਲ ਥੰਮ੍ਹਣ ਲਈ ਹੁੰਦਾ ਹੈ, ਕਿਉਂਕਿ ਬਾਟਾ ਥੱਲਿਓਂ ਗੋਲ ਹੁੰਦਾ ਹੈ ਤੇ ਸੁਨਹਿਰਾ ਉੱਪਰ ਟਿਕਿਆ ਰਹਿੰਦਾ ਹੈ।

(3) ਬਾਟੇ ਦਾ ਪੈਂਦਾ ਗੋਲ ਹੁੰਦਾ ਹੈ ਤੇ ਉਸ ਦੇ ਸਾਰੇ ਪਾਸੇ ਖੰਡੇ ਨਾਲ ਭਲੀ ਪ੍ਰਕਾਰ ਰਗੜੇ ਜਾ ਸਕਦੇ ਹਨ, ਥੱਲਿਓਂ ਸਿੱਧਾ ਹੋਵੇ ਤਾਂ ਸ਼ਰਤ ਪੂਰੀ ਨਹੀਂ ਹੁੰਦੀ।

(4) ਸਵੱਛ ਜਲ ਹੀ ਬਿਜਲੀ ਨੂੰ ਗ੍ਰਹਿਣ ਕਰ ਸਕਦਾ ਹੈ।

(5) ਪਤਾਸਾ ਕੋਈ ਛੋਟਾ ਕੋਈ ਵੱਡਾ, ਕੋਈ ਡਿੰਗਾ ਤੇ ਕੋਈ ਕੋਝਾ ਹੁੰਦਾ ਹੈ, ਉਹ ਸਾਰੇ ਹੀ ਜਲ ਵਿਚ ਘੁਲ-ਮਿਲ ਜਾਂਦੇ ਹਨ, ਤੇ ਜਲ ਦਾ ਰੂਪ ਹੀ ਹੋ ਜਾਂਦੇ ਹਨ। ਇਸ ਤਰ੍ਹਾਂ ਅੰਮ੍ਰਿਤ ਛਕ ਕੇ ਸਭ ਊਚ-ਨੀਚ ਗੁਰ-ਭਾਈ ਬਣ ਜਾਂਦੇ ਹਨ।

(6) ਜਲ ਨੂੰ ਖੰਡੇ ਨਾਲ ਇਸ ਲਈ ਰਗੜਦੇ ਹਨ, ਕਿਉਂਕਿ ਖੰਡਾ ਦੋ-ਧਾਰਾ ਹੁੰਦਾ ਹੈ, ਅੱਗੇ ਜਾਂਦਿਆਂ ਸ਼ਕਤੀ, ਪਿੱਛੇ ਪਰਤਦਿਆਂ ਭਗਤੀ ਬਖਸ਼ਦਾ ਹੈ, ਕ੍ਰਿਪਾਨ ਕੇਵਲ ਇਕ ਪਾਸਿਓਂ ਤਿੱਖੀ ਹੁੰਦੀ ਹੈ, ਇਸ ਲਈ ਇਸ ਦੀ ਵਰਤੋਂ ਨਹੀਂ ਕਰੀਦੀ।



(7) ਪੰਜਾਂ ਬਾਣੀਆਂ 1. ਜਪੁ ਮੂੰਹ ਨਾਲ ਹੁੰਦਾ ਹੈ, 2. ਜਾਪੁ ਅਜਪਾ ਜਾਪੁ ਅੰਤਰ ਆਤਮੇ ਹੁੰਦਾ ਹੈ, 3. ਸੁਧਾ ਸਵੱਯੇ ਅੰਮ੍ਰਿਤ ਰੂਪੀ ਪ੍ਰੇਮ ਬਖਸ਼ਦੇ ਹਨ, 4. ਚੌਪਈ ਬੇਨਤੀ ਤੇ ਹਰ ਪ੍ਰਕਾਰ ਦੀ ਰੱਖਿਆ ਤੇ ਸਹਾਇਤਾ ਬਖ਼ਸ਼ਿਆ ਕਰਦੀ ਹੈ ਤੇ 5. ਪ੍ਰਭੂ ਦੀ ਪ੍ਰਾਪਤੀ ਨਾਲ ਪੂਰਨ ਅਨੰਦ, ਅਨੰਦੁ ਸਾਹਿਬ ਪ੍ਰਦਾਨ ਕਰਦਾ ਹੈ ਤੇ ਜਲ Spiritualised ਹੋ ਜਾਂਦਾ ਹੈ।

(8) ਭਗਤੀ ਦੇ ਨਾਲ ਪੂਰਨ ਸ਼ਕਤੀ ਲਈ ਬੀਰ-ਆਸਣ ਸੱਜਾ ਗੋਡਾ ਥੱਲੇ ਤੇ ਖੱਬਾ ਉੱਪਰ ਕਰਕੇ ਹੀ ਨਿਸ਼ਾਨ ਢੁੰਡਿਆ ਜਾਂਦਾ ਹੈ।

(9) ਜਿਸ ਤਰ੍ਹਾਂ ਪੰਜ ਬੈਟਰੀਆਂ ਦੇ Negative ਤੇ Positive ਆਪਸ ਵਿਚ ਮਿਲ ਕੇ ਇਕ ਵੱਡੀ ਬੈਟਰੀ ਦੀ ਸ਼ਕਤੀ ਬਣ ਜਾਂਦੀ ਹੈ, ਇਸ ਤਰ੍ਹਾਂ ਪੰਜ ਪਿਆਰਿਆਂ ਦੀ ਸਮੁੱਚੀ ਤਾਕਤ ਪੂਰਨ ਗੁਰੂ ਦਾ ਰੂਪ ਧਾਰਨ ਕਰ ਲੈਂਦੀ ਹੈ, ਬਾਟੇ ਵਾਲੇ ਜਲ ਨੂੰ Mesmerise ਕਰ ਦੇਂਦੀ ਹੈ।

(10) ਜਦ ਪੰਜਾਂ ਬੈਟਰੀਆਂ ਦੇ ਟਰਮੀਨਲ ਜੁੜੇ ਹੋਣ, ਤਾਂ ਅਖੀਰਲੀ ਭਾਵ ਪੰਜਵੀਂ ਹੀ ਪੂਰੀ ਸ਼ਕਤੀ ਦੇਣ ਵਿਚ ਸਮਰੱਥ ਹੁੰਦੀ ਹੈ, ਸੋ ਖੰਡਾ ਉਸ ਨੇ ਖੜਕਾਣਾ ਹੈ।

(11) ਨਿਗਾਹ ਜਲ 'ਤੇ ਰੱਖਣ ਨਾਲ ਜਲ Hypnotize ਹੋ ਜਾਂਦਾ ਹੈ।

(12) ਨਿਗਾਹ ਵਿਚ ਐਨੀ ਸ਼ਕਤੀ ਹੁੰਦੀ ਹੈ ਕਿ ਜਾਚਿਕ ਨਦਰੀ ਨਦਰਿ ਨਿਹਾਲ ਹੋ ਜਾਂਦਾ ਹੈ, ਉੱਪਰ ਦੱਸੇ ਵਿਗਿਆਨਕ ਤਰੀਕੇ ਨਾਲ ਸਾਧਾਰਨ ਜਲ Electrified ਬਿਜਲੀ ਦੇ ਅਸਰ ਵਾਲਾ, Spiritualised (ਆਤਮਿਕ ਸ਼ਕਤੀ) ਵਾਲਾ, Mesmerised Hypnotized (ਸੰਸਾਰਿਕ ਸ਼ਕਤੀਆਂ) ਵਾਲਾ ਹੋ ਜਾਂਦਾ ਹੈ, ਤੇ Scientific ਤਰੀਕੇ ਨਾਲ ਸੱਚ-ਮੁੱਚ ਹੀ ਆਬੇਹਯਾਤ, Nector ਅੰਮ੍ਰਿਤ ਬਣ ਜਾਂਦਾ ਹੈ।

**ਅੰਮ੍ਰਿਤ ਸੰਚਾਰ (ਛਕਾਣ) ਦੀ ਵਿਧੀ :-** ਅੰਮ੍ਰਿਤ ਦੇ ਅਭਿਲਾਸ਼ੀ ਜਿੰਨੇ ਵੀ ਸੱਜਣ ਹੋਣ ਉਨ੍ਹਾਂ ਨੂੰ ਸਣੇ ਕੇਸੀਂ ਇਸ਼ਨਾਨ ਕਰਕੇ ਤੇ ਪੰਜੇ ਕਕਾਰ ਕੇਸ, ਕੰਘਾ, ਕੜਾ, ਕਛਹਿਰਾ ਤੇ ਕ੍ਰਿਪਾਨ ਪਹਿਨ ਕੇ ਸੰਗਤ ਵਿਚ ਹਾਜ਼ਰ ਹੋਣਾ ਚਾਹੀਦਾ ਹੈ, ਉਪਰੰਤ ਉਨ੍ਹਾਂ ਤੋਂ ਪੁੱਛਣਾ ਚਾਹੀਦਾ ਹੈ ਕਿ ਉਹ ਆਪਣਾ ਸੀਸ ਗੁਰੂ ਨੂੰ ਅਰਪਣ ਕਰਨ ਲਈ ਤਿਆਰ ਹਨ, ਹਾਂ ਦਾ ਉੱਤਰ ਮਿਲਣ ਤੇ ਹੀ ਉਨ੍ਹਾਂ ਨੂੰ ਅੰਮ੍ਰਿਤ ਛੱਕਣ ਵਾਲੇ ਕਮਰੇ ਵਿਚ ਲੈ ਜਾਣਾ ਚਾਹੀਦਾ ਹੈ, ਕਿਉਂਕਿ ਸਾਡੇ ਗੁਰੂ ਸਾਹਿਬਾਂ ਨੇ ਕਦੀ ਵੀ ਸਿੱਖ ਸਜਣ ਵਾਲੇ ਨੂੰ ਇਹ ਲਾਲਚ ਨਹੀਂ ਦਿੱਤਾ ਕਿ ਜੇਕਰ ਤੂੰ ਸਾਡਾ ਚੇਲਾ ਬਣ ਜਾਵੇਂ ਤਾਂ ਤੇਰੇ ਸਾਰੇ ਗੁਨਾਹ ਅਸੀਂ ਬਖਸ਼ਾ ਦੇਵਾਂਗੇ, ਬਹਿਸ਼ਤ ਦੇ ਦਰਵਾਜ਼ੇ ਤੇਰੇ ਲਈ ਖੁੱਲ੍ਹ ਜਾਣਗੇ ਤੇ ਹੂਰਾਂ ਤੇਰੇ ਅੱਗੇ-ਪਿੱਛੇ ਫਿਰਨਗੀਆਂ, ਸਗੋਂ ਉਨ੍ਹਾਂ ਤਾਂ ਕਿਹਾ ਸੀ :-

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥ (ਅੰਗ ੧੧੦੨)*

ਮੈਨੂੰ ਏਥੇ ਇਕ ਘਟਨਾ ਚੇਤੇ ਆ ਗਈ, ਦਿੱਲੀ ਅਨੰਦ ਪਰਬਤ 'ਤੇ ਇਕ ਵਾਰ ਅੰਮ੍ਰਿਤ ਸੰਚਾਰ ਹੋ ਰਿਹਾ ਸੀ, ਦਾਸ ਜਦ ਇਕ ਬੀਬੀ ਦੇ ਕੇਸਾਂ ਵਿਚ ਅੰਮ੍ਰਿਤ ਦਾ ਛੱਟਾ ਮਾਰਨ ਲੱਗਾ ਤਾਂ ਉਸ ਨੇ ਕਿਹਾ ਵੀਰ ਜੀ ਮੈਂ ਤਾਂ ਹੁਣੇ-ਹੁਣੇ ਸ਼ੈਂਪੂ ਨਾਲ ਸਿਰ ਨਹਾ ਕੇ ਆਈ ਹਾਂ, ਜੇ ਤੁਸਾਂ ਮੇਰੇ ਵਾਲਾਂ ਵਿਚ ਇਹ ਸਰਬਤ ਪਾ ਦਿੱਤਾ ਤਾਂ ਇਹ ਗਿਝ-ਗਿਝੇ ਹੋ ਜਾਣਗੇ। ਮੈਂ ਕਿਹਾ ਬੀਬੀ ਜੀ ਤੁਸੀਂ ਤਾਂ ਇਹ ਸੀਸ ਗੁਰੂ ਨੂੰ ਅਰਪਣ ਕਰਨ ਦੇ ਬਚਨ ਦੇ ਕੇ ਅੰਦਰ ਆਏ ਸੀ, ਹੁਣ ਤੁਸਾਂ ਨੂੰ ਕੋਈ ਅਧਿਕਾਰ ਨਹੀਂ ਹੈ ਕਿ ਇਨ੍ਹਾਂ 'ਤੇ ਆਪਣਾ ਹੱਕ ਜਮਾਓ ਤੇ ਨਾਲ ਹੀ ਦਾਸ ਨੇ ਉਸ ਦੇ ਵਾਲਾਂ ਦਾ ਕੀਤਾ ਹੋਇਆ ਫੰਬਾ ਜਿਹਾ, ਜੋ ਪਹਾੜ ਦੀ ਤਰ੍ਹਾਂ ਬਣਾਇਆ ਹੋਇਆ ਸੀ, ਖੋਲ੍ਹ ਕੇ ਪੰਜ ਬੁੱਕ ਅੰਮ੍ਰਿਤ ਦੇ ਭਰ ਕੇ ਉਸ ਦੇ ਕੇਸਾਂ ਵਿਚ ਪਾ ਦਿੱਤੇ, ਵੀਚਾਰੀ ਚੁੱਪ ਕਰ ਰਹੀ, ਪਰ ਜਦ ਅਸੀਂ ਪੰਜੇ ਹੀ ਮਿਲ ਕੇ ਸਭਨਾਂ ਨੂੰ ਨਾਮ ਦ੍ਰਿੜ੍ਹ ਕਰਵਾਉਣ ਲੱਗੇ ਤਾਂ ਸਾਡੀ ਹੈਰਾਨਗੀ ਦੀ ਕੋਈ ਹੱਦ ਨਾ ਰਹੀ ਜਦ ਆਪ-ਮੁਹਾਰੇ ਨਾਮ ਦੀ ਰੌਅ ਉਸ ਵਿਚ ਛਿੜ ਪਈ ਤੇ ਉਹ ਬੇਸੁਧ ਹੋ ਗਈ।

ਜਿਹੜੇ ਵੀਰ ਤੇ ਭੈਣਾਂ ਪ੍ਰਣ ਕਰਕੇ ਅੰਦਰ ਆ ਜਾਵਣ ਉਨ੍ਹਾਂ ਨੂੰ ਕਹੋ ਕਿ ਉਹ ਗੁਰਬਾਣੀ ਦਾ ਪਾਠ ਜਾਂ ਸ਼ਬਦ :-

*ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ॥ (ਅੰਗ ੯੧੮)*

ਪੜ੍ਹਦੇ ਰਹਿਣ ਜਾਂ :-

*ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ॥* (ਅੰਗ 318) ਵਾਲਾ ਸ਼ਬਦ ਪੜ੍ਹਨ।

ਅੰਮ੍ਰਿਤ ਤਿਆਰ ਕਰਨ ਵਾਲੇ ਪੰਜ ਪਿਆਰੇ, ਜਿਨ੍ਹਾਂ ਦੀ ਚੋਣ ਟਣਕਾ ਕੇ ਕੀਤੀ ਹੋਈ ਹੋਵੇ, ਉਹ ਅਰਦਾਸਾ ਸੋਧਣ, (ਇਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਚਲਾ ਜਾਵੇ, ਤੇ ਬਾਕੀ ਦੇ ਪੰਜੇ ਮਿਲ ਕੇ ਸਾਹਮਣੇ ਖੜੋ ਜਾਣ) ਕਿ ਹੇ ਅੰਮ੍ਰਿਤ ਦਾਤੇ ਕਲਗੀਧਰ ਪਾਤਸ਼ਾਹ ! ਅਸੀਂ ਨਾਮ-

ਧਰੀਕ ਪੰਜ ਪਿਆਰੇ ਤੁਸਾਂ ਦੇ ਬੱਲ ਬੋਤੇ ਤੇ ਇਸ ਮਹਾਂ ਕਾਰਜ ਲਈ ਹਾਜ਼ਰ ਹੋਏ ਹਾਂ, ਆਪ ਮੇਹਰ ਕਰਕੇ ਆਪਣੀ ਕਲਾ ਸਾਡੇ ਵਿਚ ਭਰੋ ਜਿਸ ਨਾਲ ਅਸੀਂ ਤੇਰੇ ਅੰਮ੍ਰਿਤ ਦੀ ਦਾਤ ਇਨ੍ਹਾਂ ਸੱਜਣਾਂ ਨੂੰ ਦੇ ਸਕੀਏ, ਸਾਨੂੰ ਸੂਝ-ਬੂਝ ਤੁਸਾਂ ਹੀ ਬਖਸ਼ਣੀ ਹੈ, ਜਿਸ ਦਵਾਰਾ ਅਸੀਂ ਅਭਿਲਾਸ਼ੀਆਂ ਨੂੰ ਤੁਸਾਂ ਦੇ ਲੜ ਲਾ ਸਕੀਏ।

ਅਰਦਾਸ ਦੇ ਉਪਰੰਤ ਤਾਬਿਆ ਵਿਚ ਬੈਠਾ ਛੇਵਾਂ ਸਿੰਘ ਹੁਕਮਨਾਮਾ ਲਵੇ ਤੇ ਪੰਜੇ ਪਿਆਰੇ ਉੱਪਰ ਦਿੱਤੇ ਢੰਗ ਨਾਲ ਖੰਡੇ ਦੀ ਪਾਹੁਲ ਤਿਆਰ ਕਰਨ, ਅੰਮ੍ਰਿਤ ਤਿਆਰ ਹੋਣ ਤੇ ਫਿਰ ਅਰਦਾਸਾ ਸੋਧਿਆ ਜਾਵੇ, ਭੁੱਲ ਚੁੱਕ ਬਖ਼ਸ਼ਾਈ ਜਾਵੇ, ਹੁਣ ਵਾਰੀ-ਵਾਰੀ ਇਕ-ਇਕ ਸੱਜਣ ਨੂੰ ਅੱਗੇ ਆਉਣ ਲਈ ਕਿਹਾ ਜਾਵੇ, ਪਹਿਲਾਂ ਪੰਜ ਚੁਲ੍ਹੇ ਅੱਖਾਂ ਵਿਚ ਪੂਰੇ ਜ਼ੋਰ ਨਾਲ ਮਾਰੇ ਜਾਣ, ਫੇਰ ਪੰਜ ਚੁਲ੍ਹੇ ਕੇਸਾਂ ਵਿਚ ਪਾਏ ਜਾਣ, ਪੰਜ ਚੁਲ੍ਹੇ ਛਕਾਏ ਜਾਣ, ਹਰ ਚੁਲ੍ਹੇ ਦੇ ਮਗਰੋਂ ਕਿਹਾ ਜਾਵੇ, ਬੋਲ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ। ਇਸ ਤਰ੍ਹਾਂ ਪੰਦਰਾਂ ਵਾਰ ਆਪ ਫਤਹਿ ਗਜਾਈ ਜਾਵੇ ਤੇ ਪੰਦਰਾਂ ਵਾਲੀ ਹੀ ਅਭਿਲਾਸ਼ੀ ਪਾਸੋਂ ਬੁਲਵਾਈ ਜਾਵੇ। ਇਸ ਤਰ੍ਹਾਂ ਤੀਹ ਵਾਰੀ ਵਾਹਿਗੁਰੂ ਕਹਾਇਆ ਜਾਵੇ। ਛਿੱਟਾ ਮਾਰਨ ਵਿਚ ਕੋਈ ਕਾਹਲੀ ਨਾ ਕੀਤੀ ਜਾਵੇ ਤੇ ਦੂਜਾ ਛਿੱਟਾ ਉਨਾ ਚਿਰ ਨਾ ਮਾਰਿਆ ਜਾਵੇ ਜਦ ਤੱਕ ਫਤਹਿ ਦਾ ਜਵਾਬ ਫਤਹਿ ਵਿਚ ਨਾ ਆ ਜਾਵੇ।

ਸਾਡੇ ਸਰੀਰ ਦੇ ਤਿੰਨ ਥਾਵਾਂ 'ਤੇ ਗਿਲਾਫ਼ਤ ਹੈ-(1) ਅੱਖਾਂ ਵਿਚ, (2) ਦਿਮਾਗ ਵਿਚ, (3) ਮਨ ਵਿਚ। ਇਹ ਤਿੰਨਾਂ ਟਿਕਾਣਿਆਂ ਦੀ ਗੰਦਗੀ ਜਦ ਤਕ ਸਾਫ ਨਾ ਕੀਤੀ ਜਾਵੇ, ਨਾਮ ਜੋ ਬੀਜ ਰੂਪ ਹੈ, ਨਹੀਂ ਉਗੇਗਾ, ਜਿਸ ਤਰ੍ਹਾਂ ਜ਼ਿਮੀਂਦਾਰ ਖੇਤ ਵਿਚ ਬੀਜ ਪਾਉਣ ਤੋਂ ਪਹਿਲਾਂ ਉਸ ਵਿਚ ਉੱਗੀ, ਭੁਮਾਟ, ਪਪੋਲੀ, ਮੈਣਾਂ, ਪਿਤ ਪਾਪੜ, ਨਦੀਨ ਆਦਿ ਨੂੰ ਚੰਗੀ ਤਰ੍ਹਾਂ ਪੁੱਟ ਦੇਂਦਾ ਹੈ, ਉਸੇ ਤਰ੍ਹਾਂ ਕਲਗੀਧਰ ਪਾਤਸ਼ਾਹ ਨੇ ਪਹਿਲਾਂ ਅੱਖਾਂ ਨੂੰ ਪੰਜ ਛਿੱਟੇ ਮਾਰ ਕੇ ਸਾਫ ਕਰਨ ਲਈ ਹੁਕਮ ਦਿੱਤਾ, ਇਹ ਅੱਖਾਂ ਜਦ ਮੈਲੀਆਂ ਹੋ ਜਾਣ ਤਾਂ ਨਾ ਫਿਰ ਕੋਈ ਮਾਂ ਦਿੱਸਦੀ ਹੈ, ਨਾ ਭੈਣ ਤੇ ਨਾ ਹੀ ਧੀਆਂ ਦਾ ਕੋਈ ਵਿਚਾਰ ਰਹਿ ਜਾਂਦਾ ਹੈ, ਮੈਲੀਆਂ ਅੱਖਾਂ ਜਦ ਕਿਸੇ ਸੋਹਣੀ ਚੀਜ਼ ਨੂੰ ਵੇਖਦੀਆਂ ਹਨ ਤਾਂ ਉਸ ਨੂੰ ਪ੍ਰਾਪਤ ਕਰਨ ਲਈ ਅਯੋਗ ਤੋਂ ਅਯੋਗ ਕੰਮ ਕਰਨ ਵਿਚ ਨਹੀਂ ਝਿਜਕਦੀਆਂ, ਤਦੇ ਹੀ ਤਾਂ ਕਹਿੰਦੇ ਹਨ :-

*ਅੱਖੀਓਂ ਤੱਕਣਾ ਸਿਫਤ ਤੁਹਾਡੀ ਕੌਣ ਕਹੇ ਤੁਸੀਂ ਤੱਕੋ ਨਾ।*
*ਜਮ ਜਮ ਤੱਕੋ, ਜੁਗ ਜੁਗ ਤੱਕੋ, ਤੱਕਦੀਆਂ ਤੱਕਦੀਆਂ ਥੱਕੋ ਨਾ।*
*ਪਰ ਯਾਦ ਰੱਖਣਾ ਇਸ ਤੱਕਣ ਦੇ ਵਿਚ ਮੈਲੀਆਂ ਮੂਲ ਨਾ ਹੋਇਓ ਜੇ,*
*ਉਸ ਅੰਮ੍ਰਿਤ ਦਾਤੇ ਦੇ ਅੰਮ੍ਰਿਤ ਨੂੰ ਜ਼ਹਿਰ ਬਣਾ ਕੇ ਫੱਕੋ ਨਾ।*

ਪਹਿਲਾਂ ਅੱਖਾਂ ਦੀ ਗੰਦਗੀ ਪੰਜ ਚੁਲ੍ਹਿਆਂ ਨਾਲ ਦੂਰ ਕੀਤੀ, ਫੇਰ ਦਿਮਾਗ ਦੀ ਵਾਰੀ ਆਈ, ਇਸ ਵਿਚ ਕਈ ਗਲਤ ਨਿਸ਼ਚੇ ਵੜੇ ਹੁੰਦੇ ਹਨ ਜੋ ਕਿਸੇ ਤਰੀਕੇ ਨਾਲ ਵੀ ਦੂਰ ਨਹੀਂ ਹੋ ਸਕਦੇ, ਉਨ੍ਹਾਂ ਦੀ ਗਠੜੀ ਦਿਮਾਗ ਵਿਚ ਘਰ ਕਰਕੇ ਗਲਤ ਕੰਮ ਕਰਵਾਂਦੀ ਹੈ, ਉਸ ਨੂੰ ਅੰਮ੍ਰਿਤ ਰਾਹੀਂ ਹੀ ਦੂਰ ਕੀਤਾ ਜਾ ਸਕਦਾ ਹੈ। ਇਹ ਹੀ ਦਸਮ ਦਵਾਰ ਵਿਚ ਪ੍ਰਵੇਸ਼ ਕਰਕੇ ਦਿਮਾਗ ਸਾਫ ਕਰਦਾ ਹੈ, ਹੁਣ ਮਨ ਦੀ ਮੈਲ ਦੂਰ ਕਰਨੀ ਹੈ, ਕਿਉਂਕਿ :-

*ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥* *(ਅੰਗ ੫੫੮)*

ਸੋ ਮਨ ਨੂੰ ਪੰਜ ਚੁਲ੍ਹੇ ਅੰਦਰ ਪਿਲਾ ਕੇ ਸ਼ੁੱਧ ਕਰ ਦਿੱਤਾ।

ਹੁਣ ਜਦ ਅੱਖਾਂ ਸਾਫ ਹੋ ਗਈਆਂ, ਦਿਮਾਗ ਸਾਫ ਹੋ ਗਿਆ, ਮਨ ਸਾਫ ਹੋ ਗਿਆ, ਹੁਣ

ਨਾਮ ਦਾ ਬੀਜ ਪਾਉਣਾ ਹੈ, ਕਿਉਂਕਿ :-

*ਜੈਸੇ ਧਰਤੀ ਸਾਧੈ ਬਹੁ ਬਿਧਿ ਬਿਨੁ ਬੀਜੈ ਨਹੀ ਜਾਂਮੈ॥*
*ਰਾਮ ਨਾਮ ਬਿਨੁ ਮੁਕਤਿ ਨ ਹੋਈ ਹੈ ਤੁਟੈ ਨਾਹੀ ਅਭਿਮਾਨੈ॥ (ਅੰਗ ੧੨੦੫)*

ਅਖੀਰ 'ਤੇ ਪੰਜ ਪਿਆਰੇ ਵਾਹਿਗੁਰੂ ਗੁਰ-ਮੰਤ੍ਰ ਦਾ ਉਚਾਰਨ ਖੜੇ ਹੋ ਕੇ ਸਭ ਅਭਿਲਾਸ਼ੀਆਂ ਨੂੰ ਦ੍ਰਿੜ੍ਹ ਕਰਵਾਉਂਦੇ ਹਨ, ਤੇ ਇਸੇ ਤਰ੍ਹਾਂ ਹੀ ਮੂਲ-ਮੰਤ੍ਰ :-

*੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ ਜਪੁ॥*
*ਆਦਿ ਸਚੁ ਜੁਗਾਦਿ ਸਚੁ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*

ਦਾ ਪਾਠ ਵੀ ਸਭ ਨੂੰ ਦ੍ਰਿੜ੍ਹ ਕਰਵਾਇਆ ਜਾਂਦਾ ਹੈ।

ਉਪਰੰਤ ਉਹਨਾਂ ਨੂੰ ਦੱਸਿਆ ਜਾਂਦਾ ਹੈ ਕਿ ਅੱਜ ਤੋਂ ਤੁਸਾਂ ਦੇ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਹਨ, ਮਾਤਾ ਸਾਹਿਬ ਦੇਵਾਂ ਜੀ ਹਨ, ਤੁਸੀਂ ਅਨੰਦਪੁਰ ਦੇ ਵਾਸੀ ਹੋ, ਤੇ ਸਾਰੇ ਗੁਰਭਾਈ ਹੋ, ਪੰਜ ਰਹਿਤਾਂ ਨੂੰ ਧਾਰਨ ਕਰਨਾ ਹੈ, ਪੰਜ ਬਾਣੀਆਂ ਦੇ ਨਿਤਨੇਮੀ ਹੋਣਾ ਹੈ, ਚਾਰ ਬੱਜਰ ਕੁਰਹਿਤਾਂ ਤੋਂ ਹਰ ਹਾਲਤ ਵਿਚ ਬਚਣਾ ਹੈ, ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਕੇ ਗੁਰੂ-ਮੰਤ੍ਰ ਦਾ ਜਾਪ ਕਰਨਾ ਹੈ, ਦਿਨੇ ਵੀ ਉਠਦਿਆਂ-ਬੈਠਦਿਆਂ ਹਰਿ ਨਾਮ ਧਿਆਉਣਾ ਹੈ, ਸਾਰੇ ਕਾਰਜ ਗੁਰਮਤਿ ਅਨੁਸਾਰ ਕਰਨੇ ਹਨ ਤੇ ਗੁਰੂ ਨੂੰ ਅੰਗ ਸੰਗ ਸਮਝਣਾ ਹੈ, ਉਸ ਨੂੰ ਕਦੇ ਵੀ ਨਹੀਂ ਵਿਸਾਰਨਾ ਆਦਿ, ਆਦਿ। ਅਖੀਰ ਵਿਚ ਕੜਾਹ ਪ੍ਰਸ਼ਾਦਿ ਵਰਤਾਇਆ ਜਾਂਦਾ ਹੈ ਤੇ ਅੰਮ੍ਰਿਤਧਾਰੀਆਂ ਨੂੰ ਹਦਾਇਤ ਹੁੰਦੀ ਹੈ ਕਿ ਰੱਜ ਕੇ ਇਕੋ ਬਾਟੇ 'ਚੋਂ ਛਕਣ।



ਹਰ ਸਿੱਖ ਮਾਤ੍ਰ ਲਈ ਹੁਕਮ ਹੈ ਕਿ ਖੰਡੇ ਦੀ ਪਾਹੁਲ ਜਲਦੀ ਤੋਂ ਜਲਦੀ ਲੈ ਲੈਣ। ਕਿਉਂਕਿ ਪਾਹੁਲ ਤੋਂ ਬਿਨਾਂ ਸਿੱਖ ਸਿੰਘ ਨਹੀਂ ਅਖਵਾ ਸਕਦਾ ਤੇ ਭੇਖੀ ਹੈ।

*ਧਰਹਿ ਕੇਸ ਪਾਹੁਲ ਬਿਨਾ ਭੇਖੀ ਮੂੜਾ ਸਿਖ।*
*ਮੇਰਾ ਦਰ-ਨ ਨਾਹਿ ਤਿਸੁ ਪਾਪੀ ਤਿਆਗੇ ਭਿਖ। (ਭਾਈ ਸਾਹਿਬ ਸਿੰਘ)*
*ਪੀਓ ਪਾਹੁਲ ਖੰਡਧਾਰ ਹੋਇ ਜਨਮ ਸੁਹੇਲਾ। (ਵਾਰ ੪੧)*

ਹਰ ਇਕ ਸਿੱਖ ਸਿੱਖਣੀ ਲਈ ਖੰਡੇ ਦੀ ਪਾਹੁਲ ਅਤਿ ਜ਼ਰੂਰੀ ਹੈ, ਉਹ ਸੰਸਾਰੀ ਪਦਵੀ ਬੇਸ਼ਕ ਪ੍ਰਾਪਤ ਕਰ ਸਕਦਾ ਹੈ, ਪਰ ਸਿੱਖ ਨਹੀਂ ਅਖਵਾ ਸਕਦਾ। ਜਿਵੇਂ ਫ਼ੌਜ ਵਿਚ ਭਰਤੀ ਹੋਏ ਬਿਨਾਂ ਕੋਈ ਫ਼ੌਜੀ ਨਹੀਂ ਅਖਵਾ ਸਕਦਾ, ਉਸੇ ਤਰ੍ਹਾਂ ਹਰ ਪ੍ਰਾਣੀ ਲਈ ਅੰਮ੍ਰਿਤ ਪਾਨ ਕਰਨਾ ਅਤਿ ਜ਼ਰੂਰੀ ਹੈ, ਤੇ ਜਲਦੀ ਤੋਂ ਜਲਦੀ ਛੱਕ ਲੈਣਾ ਚਾਹੀਦਾ ਹੈ। ਅਸੀਂ ਸਾਰੀ ਉਮਰ ਹੀ ਸੋਚਦੇ ਰਹਿ ਜਾਂਦੇ ਹਾਂ, ਅੱਜ-ਕੱਲ੍ਹ ਕਰਦਿਆਂ ਮੌਤ ਆ ਜਾਂਦੀ ਹੈ ਤੇ ਨਿਗੁਰੇ ਹੀ ਮਰ ਜਾਂਦੇ ਹਾਂ, ਦਰਗਾਹ ਵਿਚ ਜਦ ਜਾਂਦੇ ਹਾਂ, ਗੁਰੂ ਵਾਲੇ ਨਾ ਹੋਣ ਕਰਕੇ ਅਵਾਰਾਗਰਦੀ ਵਿਚ ਫੜੇ ਜਾਂਦੇ ਹਾਂ, ਤੇ ਮੂੰਹੇ ਜੁੱਤੀਆਂ ਪੈਂਦੀਆਂ ਹਨ। ਕਈ ਪ੍ਰਚਾਰਕ ਅੰਮ੍ਰਿਤ ਛਕਣ ਨੂੰ ਇਕ ਹਊਆ ਬਣਾ ਕੇ ਦੱਸਦੇ ਹਨ। ਅਸੀਂ ਬਚਪਨ ਵਿਚ ਬੰਧਨ ਵਿਚ ਪੈਣਾ ਨਹੀਂ ਚਾਹੁੰਦੇ, ਕਹਿੰਦੇ ਹਾਂ ਇਹ ਨਿਭਣਾ ਨਹੀਂ, ਜਵਾਨ ਹੋ ਕੇ ਦੇਖਾਂਗੇ, ਜਵਾਨੀ ਵਿਚ ਮੌਜਾਂ ਬਹਾਰਾਂ ਤੇ ਐਸ਼ ਇਸ਼ਰਤ ਵਿਚ ਵੇਹਲ ਨਹੀਂ ਮਿਲਦੀ, ਬੁਢਾਪਾ ਆ ਜਾਂਦਾ ਹੈ ਤਾਂ ਕੁਟੰਬ ਮੋਹ ਵਿਚ, ਜੰਜਾਲਾਂ ਵਿਚ ਐਨਾ ਫਸ ਜਾਂਦੇ ਹਾਂ ਕਿ ਸਭ ਕੁਝ ਭੁੱਲ ਜਾਂਦੇ ਹਾਂ, ਸਿਰ ਕੰਬਣ ਲੱਗ

ਜਾਂਦਾ ਹੈ, ਪੈਰ ਡਗਮਗਾਉਣ ਲੱਗ ਪੈਂਦੇ ਹਨ, ਅੱਖਾਂ ਤੋਂ ਦਿੱਸਣਾ ਘਟ ਜਾਂਦਾ ਹੈ, ਬਿਮਾਰੀਆਂ ਆ ਚੰਮੜਦੀਆਂ ਹਨ, ਫਿਰ ਨਾਮ ਕਿਥੋਂ ਜਪਣਾ ਹੋਇਆ, ਬੱਸ ਮੌਤ ਜਦ ਆਂਵਦੀ ਹੈ, ਜਮਦੂਤ ਆ ਹਾਜ਼ਰ ਹੁੰਦਾ ਹੈ, ਤੇ ਜਿਸ ਵੇਲੇ ਉਹ ਡੰਡੇ ਸਿਰ ਵਿਚ ਮਾਰਦਾ ਹੈ, ਤਦ ਹੀ ਹੋਸ਼ ਆਂਵਦੀ ਹੈ।

*ਕਹੁ ਕਬੀਰ ਤਬ ਹੀ ਨਰੁ ਜਾਗੈ॥ ਜਮ ਕਾ ਡੰਡੁ ਮੂੰਡ ਮਹਿ ਲਾਗੈ॥* (ਅੰਗ ੮੭੦)

ਭਗਤ ਜੀ ਪੁਕਾਰ ਪੁਕਾਰ ਕੇ ਆਖਦੇ ਹਨ :-

*ਜਬ ਲਗੁ ਜਰਾ ਰੋਗੁ ਨਹੀ ਆਇਆ॥*
*ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ॥*
*ਜਬ ਲਗੁ ਬਿਕਲ ਭਈ ਨਹੀ ਬਾਨੀ॥*
*ਭਜਿ ਲੇਹਿ ਰੇ ਮਨ ਸਾਰਿਗਪਾਨੀ॥* (ਅੰਗ ੧੧੫੯)

ਕਾਲ ਜਦ ਜਮਦੂਤ ਦਾ ਰੂਪ ਧਾਰਨ ਕਰਕੇ ਧਰਮਰਾਜ ਦੀ ਕਚਹਿਰੀ ਵਿਚ ਜਾਣ ਦਾ ਸੰਮਨ ਦੇਂਦਾ ਹੈ ਤਾਂ ਉਸ ਅੱਗੇ ਤਰਲੇ ਕਰਦਾ ਹੈ ਕਿ ਕੁਝ ਹੋਰ ਜੀਵਨ ਦੇ, ਮੈਂ ਨਾਮ ਜ਼ਰੂਰ ਜਪਾਂਗਾ, ਪਰ ਉਹ ਤਰਲਿਆਂ ਦੀ ਪ੍ਰਵਾਹ ਨਹੀਂ ਕਰਦਾ, ਤੇ ਜਿੰਦ ਨਿਮਾਣੀ ਨੂੰ ਕੱਢ ਲੈਂਦਾ ਹੈ, ਇਸ ਲਈ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੋ ਤੇ ਢਿੱਲ ਨਾ ਕਰੋ। ਪਤਾ ਨਹੀਂ ਮੌਤ ਨੇ ਕਦ ਆ ਜਾਣਾ ਹੈ, ਪਾਹੁਲ ਲੈਣ ਤੋਂ ਡਰੋ ਨਾ, ਕਿ ਨਿਭਾਅ ਨਾ ਸਕਾਂਗੇ, ਸਗੋਂ ਕਲਗੀਧਰ ਪਿਤਾ ਨੂੰ ਉਸ ਦੇ ਅਸਲੀ ਪੁੱਤ੍ਰ ਬਣ ਕੇ, ਬਾਂਹ ਫੜਾ ਦਿਉ, ਉਹ ਆਪ ਸਹਾਇਤਾ ਕਰੇਗਾ।

ਮੇਰਾ ਲੜਕਾ ਜਗਤੇਸ਼ ਸਿੰਘ ਸਤਵੀਂ ਜਮਾਤ ਵਿਚ ਅੰਮ੍ਰਿਤਸਰ ਪੜ੍ਹਦਾ ਸੀ, ਸਤਿਸੰਗ 'ਚੋਂ ਪਾਹ ਲੱਗ ਗਈ, ਕਹਿਣ ਲੱਗਾ, ਮੈਂ ਅੰਮ੍ਰਿਤਪਾਨ ਕਰਨਾ ਹੈ, ਵੈਸਾਖੀ ਤੇ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦਾ ਜਥਾ ਆਇਆ ਹੋਇਆ ਸੀ ਤੇ ਉਹਨਾਂ ਅੰਮ੍ਰਿਤ ਸੰਚਾਰ ਕਰਨਾ ਸੀ, ਉਹ ਸਣ ਕੇਸੀ ਇਸ਼ਨਾਨ ਕਰਕੇ ਤੇ ਰਹਿਤ ਸਜਾ ਕੇ ਹਾਜ਼ਰ ਹੋ ਗਿਆ, ਪਰ ਬਾਬੂ ਮੱਲ ਸਿੰਘ ਜੀ ਨੇ ਉਸ ਨੂੰ ਬਾਹਰ ਕੱਢ ਦਿੱਤਾ, ਉਹ ਰੋਂਦਾ ਹੋਇਆ ਘਰ ਆਇਆ ਤੇ ਕਹਿਣ ਲੱਗਾ ਕਿ ਬਾਬੂ ਜੀ ਕਹਿੰਦੇ ਹਨ ਤੂੰ ਹਾਲੇ ਛੋਟਾ ਹੈਂ, ਤੇ ਅੰਮ੍ਰਿਤ ਦੀ ਜ਼ਿੰਮੇਵਾਰੀ ਨਹੀਂ ਸੰਭਾਲ ਸਕਦਾ, ਤੂੰ ਆਪਣੇ ਪਿਉ ਨੂੰ ਬੁਲਾ ਕੇ ਲਿਆ, ਉਹ ਤੇਰੀ ਜ਼ਿੰਮੇਵਾਰੀ ਲਵੇ ਕਿ ਤੇਰੀ ਰਹਿਤ, ਤੇ ਪਾਠ ਮੈਂ ਕਰਵਾਇਆ ਕਰਾਂਗਾ। ਦਾਸ ਕਾਕੇ ਦੇ ਨਾਲ ਗਿਆ ਤੇ ਬਾਬੂ ਜੀ ਦੀ ਹਾਜ਼ਰੀ ਭਰੀ, ਉਹਨਾਂ ਆਪਣਾ ਪਹਿਲਾ ਹੁਕਮ ਦੁਹਰਾਇਆ। ਦਾਸ ਨੇ ਕਿਹਾ ਕਿ ਬਾਬੂ ਜੀ ਤੁਹਾਡਾ ਦਿਮਾਗ ਮੈਨੂੰ ਠੀਕ ਨਹੀਂ ਜਾਪਦਾ, ਜੋ ਊਲ-ਜਲੂਲ ਹੁਕਮ ਦੇਂਦੇ ਹੋ, ਬੱਸ ਫਿਰ ਕੀ ਸੀ ਉਹ ਵਿਗੜ ਗਏ, ਤੇ ਕਈ ਕੁਝ ਆਖਿਆ, ਦਾਸ ਨੇ ਹੱਥ ਜੋੜ ਕੇ ਬੇਨਤੀ ਕੀਤੀ, ਨਿਰਾਸ਼ ਨਾ ਹੋਵੋ, ਮੇਰੀ ਗੱਲ ਧਿਆਨ ਦੇ ਕੇ ਸੁਣੋ, ਮੈਂ ਇਸ ਦਾ ਨਾਮ-ਧਰੀਕ ਪਿਤਾ ਹਾਂ, ਤੇ ਇਸ ਨੂੰ ਤੁਸਾਂ ਦੀ ਸੇਵਾ ਵਿਚ ਹਾਜ਼ਰ ਕਰ ਦਿੱਤਾ ਹੈ, ਤੁਸਾਂ ਇਸ ਨੂੰ ਅੰਮ੍ਰਿਤ ਪਾਨ ਕਰਵਾ ਕੇ ਕਹਿਣਾ ਹੈ ਅੱਜ ਤੋਂ ਤੇਰੇ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਨ, ਜਦ ਅੰਮ੍ਰਿਤ ਦੇ ਦਾਤਾ ਹੀ ਇਸ ਦੇ ਪਿਤਾ ਬਣ ਗਏ, ਕ੍ਰਿਪਾ ਕਰਕੇ ਉਨ੍ਹਾਂ ਕਹਿਣਾ ਕਿ ਜਦ ਇਸ ਦੀ ਜ਼ਿੰਮੇਵਾਰੀ ਲੈਣ, ਮੈਨੂੰ ਨਾਮ-ਧਰੀਕ ਨੂੰ ਕਿਉਂ ਵਿਚ ਘੁਸੇੜਦੇ ਹੋ ?

ਬਾਬੂ ਜੀ ਪਾਸ ਇਸ ਦਾ ਕੋਈ ਜਵਾਬ ਨਹੀਂ ਸੀ, ਕਹਿਣ ਲੱਗੇ ਆਹ ਦੇਖੋ ਸਾਹੇ ਪਿਉ ਪੁੱਤਰਾਂ ਦਾ ਜ਼ਿੰਮਾ ਲੈਣ ਆਏ ਹੋਏ ਹਨ, ਤੁਸੀਂ ਏਥੋਂ ਇਕਦਮ ਚਲੇ ਜਾਓ, ਤੁਸਾਂ ਨੂੰ ਦੇਖ ਕੇ ਹੋਰ ਵੀ ਭੂਏ ਹੋ ਜਾਣਗੇ। ਇਹ ਵਾਰਤਾ ਤੇਤੀ-ਚੌਤੀ ਸਾਲ ਪੁਰਾਣੀ ਹੈ, ਉਹ ਬੱਚਾ ਸਾਰੇ ਸੰਸਾਰ ਦੇ ਮੁਲਕਾਂ ਵਿਚ ਘੁੰਮਦਾ ਰਿਹਾ ਹੈ, ਤੇ ਦਾਤੇ ਦੀ ਕਿਰਪਾ ਨਾਲ ਤਿਆਰ-ਬਰ-ਤਿਆਰ ਸਾਬਤ ਸੂਰਤ ਨਾਮ ਅਭਿਆਸੀ

ਹੈ, ਕਿਉਂਕਿ ਉਸ ਦਾ ਸੱਚਾ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਦਾ ਹੀ ਉਸ ਦੇ ਨਾਲ ਹਨ ਤੇ ਹਰ ਪ੍ਰਕਾਰ ਨਾਲ ਉਸ ਦੀ ਬਾਂਹ ਫੜ ਕੇ ਸਹਾਇਤਾ ਕਰਦੇ ਹਨ, ਮੈਂ ਤਾਂ ਕਦੀ ਹਿੰਦੋਸਤਾਨ ਤੋਂ ਬਾਹਰ ਵੀ ਨਹੀਂ ਗਿਆ, ਉਸ ਦੀ ਜ਼ਿੰਮੇਵਾਰੀ ਕਿਵੇਂ ਨਿਭਾ ਸਕਦਾ ਸਾਂ।

ਸੋ ਜਦ ਸੱਚਾ ਪਿਤਾ ਬਾਂਹ ਫੜ ਲੈਂਦਾ ਹੈ ਤਾਂ ਕੋਈ ਤੌਖਲਾ ਨਹੀਂ ਕਰਨਾ ਚਾਹੀਦਾ ਤੇ ਪਾਹੁਲ ਲੈਣ ਵਿਚ ਢਿੱਲ ਨਹੀਂ ਕਰਨੀ ਚਾਹੀਦੀ।

ਪੰਜਾਬ ਪੁਲਿਸ ਦੇ ਥਾਣੇਦਾਰ ਸ੍ਰ. ਬਿਸ਼ਨ ਸਿੰਘ ਜੀ ਸਾਡੇ ਸੈਕਟਰ ਵਿਚ ਰਹਿੰਦੇ ਸਨ, ਦਾਸ ਗੁਰਦੁਆਰੇ ਵਿਚ ਗੁਰਬਾਣੀ ਦੀ ਕਥਾ ਕਰਦਾ ਹੁੰਦਾ ਸੀ ਤੇ ਉਹ ਕਈ ਵਾਰ ਹਾਜ਼ਰੀ ਭਰਿਆ ਕਰਦੇ ਸਨ, ਕਥਾ ਵਿਚ ਕਈ ਵਾਰ ਪ੍ਰਕਰਣ ਗੁਰੂ ਵਾਲੇ ਬਣਨ ਦਾ ਆ ਜਾਂਦਾ ਸੀ, ਤੇ ਦਾਸ ਦੱਸਦਾ ਕਿ ਕਿਵੇਂ ਪਰਮ ਸਤਿਕਾਰ ਯੋਗ ਸੰਤ ਬਾਬਾ ਅਤਰ ਸਿੰਘ ਜੀ ਅੰਮ੍ਰਿਤ ਸੰਚਾਰ ਕਰਨ ਲਈ ਪਿੰਡ ਭੌਂਵਣ ਵਿਚ ਗਏ, ਰਾਤ ਨੂੰ ਉਸ ਗਿਰਾਂ ਵਿਚ ਢੋਂਡੋਰਾ ਫੇਰਿਆ ਗਿਆ ਕਿ ਸਵੇਰੇ ਗੁਰਦੁਆਰੇ ਵਿਚ ਅੰਮ੍ਰਿਤ ਸੰਚਾਰ ਹੋਵੇਗਾ, ਜਿਨ੍ਹਾਂ ਨੇ ਜਹਾਜ਼ ਚੜ੍ਹਨਾ ਹੋਵੇ, ਸਣਕੇਸੀ ਇਸ਼ਨਾਨ ਕਰਕੇ ਤੇ ਪੰਜੇ ਰਹਿਤਾਂ ਧਾਰਨ ਕਰਕੇ ਗੁਰਦੁਆਰੇ ਪੁੱਜ ਜਾਣ। ਸੀਤਲ ਦਾਸ ਨਾਮ ਦਾ ਇਕ ਸੁਨਿਆਰਾ ਆਪਣੇ ਸੌਹਰੇ ਘਰ ਆਇਆ ਹੋਇਆ ਸੀ, ਉਹ ਆਪਣੀ ਸੱਸ ਨੂੰ ਕਹਿਣ ਲੱਗਾ ਕਿ ਮੈਂ ਵੀ ਗੁਰੂ ਵਾਲਾ ਬਣਨਾ ਹੈ, ਪਰ ਉਹ ਨਾ ਮੰਨੀ ਤੇ ਕਹਿਣ ਲੱਗੀ ਕਿ ਤੇਰੇ ਘਰ ਵਾਲੇ ਸਾਡੇ ਨਾਲ ਨਰਾਜ਼ ਹੋ ਜਾਣਗੇ, ਕਹਿਣਗੇ, ਸਾਡੇ ਮੁੰਡੇ ਨੂੰ ਸੌਹਰਿਆਂ ਨੇ ਸਿੱਖ ਬਣਾ ਦਿੱਤਾ ਹੈ। ਦੇਵਨੇਤ ਨਾਲ ਸੀਤਲ ਦਾਸ ਰਾਤ ਨੂੰ ਮਰ ਗਿਆ, ਉਸ ਦੇ ਘਰ ਸੁਨੇਹਾ ਘੱਲਿਆ ਗਿਆ, ਉਹ ਵੀ ਆ ਗਏ ਤੇ ਪਿੱਟ-ਪਟਊਆ ਹੋਣ ਲੱਗ ਪਿਆ, ਅਖੀਰ ਉਸ ਨੂੰ ਮਸਾਣਾਂ ਵਿਚ ਲੈ ਗਏ, ਏਧਰ ਗੁਰਦੁਆਰੇ ਜਦ ਅੰਮ੍ਰਿਤ ਸੰਚਾਰ ਹੋ ਗਿਆ ਤਾਂ ਮਹਾਂਪੁਰਸ਼ਾਂ ਨੂੰ ਪਤਾ ਲੱਗਾ ਕਿ ਐਸ ਤਰ੍ਹਾਂ ਇਕ ਅੰਮ੍ਰਿਤ ਅਭਿਲਾਸ਼ੀ ਬਿਨਾਂ ਅੰਮ੍ਰਿਤ ਗੁਜ਼ਰ ਗਿਆ ਹੈ, ਸੰਤ ਜੀ ਅੰਮ੍ਰਿਤ ਦਾ ਬਾਟਾ ਜਿਸ ਵਿਚ ਘੁੱਟ ਕੁ ਅੰਮ੍ਰਿਤ ਪਿਆ ਸੀ, ਲੈ ਕੇ ਮਸਾਣਾਂ ਵਿਚ ਪੁੱਜ ਗਏ, ਤੇ ਉਸ ਦਾ ਮੂੰਹ ਖੋਲ੍ਹ ਕੇ ਉਸ ਵਿਚ ਉਹ ਘੁੱਟ ਪਾ ਦਿੱਤਾ, ਅੰਮ੍ਰਿਤ ਅੰਦਰ ਜਾਣ ਦੀ ਢਿੱਲ ਸੀ ਕਿ ਉਸ ਦਾ ਦਸਮ ਦੁਆਰ ਫੱਟ ਗਿਆ ਤੇ ਤੋਪ ਚੱਲਣ ਜਿੰਨੀ ਆਵਾਜ਼ ਆਈ, ਨੜੋਏ ਨਾਲ ਗਏ ਸਭ ਲੋਕ ਭੱਜ ਉਠੇ ਕਿ ਪਤਾ ਨਹੀਂ ਕੀ ਹੋ ਗਿਆ ਹੈ। ਭੈਭੀਤ ਹੋਏ ਲੋਕ, ਡਰਦੇ ਮਾਰੇ ਦੂਰ ਜਾ ਖੜੋਤੇ, ਸੰਤ ਕਹਿਣ ਲੱਗੇ, ਭਾਈ ਇਸ ਦਾ ਭੌਰ ਜੋ ਅੰਮ੍ਰਿਤ ਦਾ ਅਭਿਲਾਸ਼ੀ ਸੀ ਬਾਹਰ ਨਹੀਂ ਸੀ ਨਿਕਲਦਾ, ਉਸ ਨੂੰ ਪਤਾ ਲੱਗ ਗਿਆ ਸੀ ਕਿ ਨਿਗੁਰੇ ਦੀ ਇਹੋ ਜਿਹੀ ਦੁਰਦਸ਼ਾ ਦਰਗਾਹ ਵਿਚ ਹੁੰਦੀ ਹੈ ਕਿ ਜਮਦੂਤਾਂ ਦੀ ਮਾਰ ਤੇ ਡੰਡੇ ਖਾਣੇ ਪੈਂਦੇ ਹਨ।

ਫੱਗਣ ਦਾ ਮਹੀਨਾ ਸੀ, ਅਸੀਂ ਰਾਤ ਨੂੰ ਘੂਕ ਸੁੱਤੇ ਪਏ ਸਾਂ, ਕਰੀਬਨ ਸਾਢੇ ਬਾਰ੍ਹਾਂ ਦਾ ਵਕਤ ਹੋਵੇਗਾ, ਸਾਡੀ ਘੰਟੀ ਖੜਕੀ, ਦਾਸ ਬਾਹਰ ਵੇਖਣ ਲਈ ਗਿਆ ਕਿ ਪਤਾ ਨਹੀਂ ਕੌਣ ਅੱਧੀ ਰਾਤ ਨੂੰ ਆ ਗਿਆ ਹੈ, ਅਗੋਂ ਸ੍ਰ. ਬਿਸ਼ਨ ਸਿੰਘ ਜੀ ਖੜੇ ਸਨ, ਦਾਸ ਹੈਰਾਨ ਰਹਿ ਗਿਆ, ਪੁੱਛਿਆ ਕੀ ਹੁਕਮ ਹੈ ? ਕਹਿਣ ਲੱਗੇ ਕਿ ਅਸੀਂ ਅਮ੍ਰਿਤ ਛਕਣ ਲਈ ਹਾਜ਼ਰ ਹੋਏ ਹਾਂ, ਮੈਂ ਕਿਹਾ ਕਿ ਅੰਮ੍ਰਿਤ ਪੰਜ ਪਿਆਰੇ ਛਕਾਉਂਦੇ ਹਨ, ਮੈਂ ਇਕੱਲਾ ਕੀ ਕਰ ਸਕਦਾ ਹਾਂ। ਕਹਿਣ ਲੱਗੇ ਮੈਨੂੰ ਨਹੀਂ ਪਤਾ, ਪੰਜ ਛਕਾਉਂਦੇ ਹਨ ਜਾਂ ਦਸ, ਮੈਂ ਤਾਂ ਅੰਮ੍ਰਿਤ ਛਕਣਾ ਹੈ, ਚਾਹੇ ਕੁਝ ਵੀ ਹੋ ਜਾਵੇ, ਜਦ ਤਕ ਅੰਮ੍ਰਿਤ ਨਹੀਂ ਛਕਾਵੋਗੇ, ਏਥੋਂ ਬਿਲਕੁਲ ਨਹੀਂ ਹਿਲਾਂਗਾ, ਤੇ ਨਾ ਹੀ ਤੁਹਾਨੂੰ ਸੌਣ ਦੇਵਾਂਗਾ। ਦਾਸ ਨੇ ਕੇਵਲ ਕਛਹਿਰਾ ਬਨੈਣ ਹੀ ਪਾਈ ਹੋਈ ਸੀ। ਰੁੱਤ ਹਾਲੀ ਠੰਢ ਦੀ ਸੀ, ਮੈਂ ਚਾਹੁੰਦਾ ਸਾਂ ਕਿ ਕੋਈ ਲੋਈ ਆਦਿ ਉਪਰ ਲੈ ਲਵਾਂ, ਪਰ ਉਹ ਮੈਨੂੰ ਅੰਦਰ ਵੀ ਨਹੀਂ ਸਨ ਜਾਣ ਦੇਂਦੇ, ਬਥੇਰੀ ਮਗਜ਼-ਮਾਰੀ ਕੀਤੀ ਪਰ ਉਹ ਕਹਿਣ ਸਹੇ ਦੀਆਂ ਟੰਗਾਂ ਤਿੰਨ ਹੀ ਹਨ, ਚੌਥੀ ਨਹੀਂ, ਇਸ ਤਰ੍ਹਾਂ ਖੜੇ ਇਕ

ਵੱਜ ਗਿਆ, ਦੋ ਵੱਜ ਗਏ, ਪਰ ਫ਼ੈਸਲਾ ਕੁਝ ਨਾ ਹੋਇਆ, ਉਨੇ ਚਿਰ ਨੂੰ ਥਾਣੇਦਾਰ ਸਾਹਿਬ ਦੀ ਧਰਮ ਪਤਨੀ ਤੇ ਲੜਕੀ ਉਨ੍ਹਾਂ ਨੂੰ ਲੱਭਦੀਆਂ ਹੋਈਆਂ ਉਥੇ ਪੁੱਜ ਗਈਆਂ, ਉਨ੍ਹਾਂ ਨੂੰ ਦਾਸ ਨੇ ਸਭ ਕੁਝ ਦੱਸਿਆ ਕਿ ਇਹ ਕਿਵੇਂ ਜ਼ਿੱਦ ਕਰ ਰਹੇ ਹਨ, ਉਨ੍ਹਾਂ ਵੀ ਜ਼ੋਰ ਲਾਇਆ ਤੇ ਸਮਝਾਇਆ ਕਿ ਪੰਜ ਪਿਆਰੇ ਗੁਰਦੁਆਰੇ ਅੰਮ੍ਰਿਤ ਛਕਾਉਣਗੇ, ਛੱਕ ਲੈਣਾ, ਸੋਢੀ ਸਾਹਿਬ ਨੂੰ ਆਰਾਮ ਕਰਨ ਦਿਓ ਤੇ ਘਰ ਨੂੰ ਚਲੋ। ਪਰ ਉਨ੍ਹਾਂ ਦੇ ਸਮਝਾਉਣ ਬੁਝਾਉਣ ਦਾ, ਉਨ੍ਹਾਂ 'ਤੇ ਕੋਈ ਅਸਰ ਨਾ ਹੋਇਆ, ਹੌਲੀ-ਹੌਲੀ ਤਿੰਨ ਵੱਜ ਗਏ, ਗੱਲ ਨਿਬੜੇ ਨਾ, ਦਾਸ ਨੇ ਸੁਝਾਉ ਦਿੱਤਾ ਕਿ ਡੇਢ ਮਹੀਨੇ ਨੂੰ ਵੈਸਾਖੀ ਦਾ ਸ਼ੁਭ ਦਿਹਾੜਾ ਹੈ, ਕਲਗੀਧਰ ਪਿਤਾ ਨੇ ਉਸ ਦਿਨ ਤੇ ਅੰਮ੍ਰਿਤ ਤਿਆਰ ਕੀਤਾ ਸੀ, 20,000 ਪ੍ਰਾਣੀਆਂ ਨੇ ਅੰਮ੍ਰਿਤ ਪਾਨ ਉਸ ਦਿਨ ਕੀਤਾ ਸੀ, ਤੁਸੀਂ ਵੀ ਕੁਝ ਸਬਰ ਕਰੋ, ਉਸ ਦਿਨ ਜਹਾਜ਼ੇ ਚੜ੍ਹਾ ਦਿੱਤਾ ਜਾਵੇਗਾ। ਉਹ ਝੱਟ ਬੋਲ ਪਏ ਕਿ ਜੇ ਮੇਰੀ ਮੌਤ ਇਸ ਤੋਂ ਪਹਿਲਾਂ ਹੋ ਗਈ ਤਾਂ ਕੀ ਤੁਸੀਂ ਮੇਰੀ ਬਾਂਹ ਦਰਗਾਹ ਵਿਚ ਫੜੋਗੇ ਕਿ ਇਹ ਮੇਰੇ ਪਾਸ ਅੰਮ੍ਰਿਤ ਛਕਣ ਲਈ ਆਇਆ ਸੀ, ਅਸਾਂ ਨਹੀਂ ਸੀ ਛਕਾਇਆ। ਦਾਸ ਨੇ ਕਿਹਾ, ਮੈਂ ਇਹ ਜ਼ਿੰਮੇਵਾਰੀ ਕਿਵੇਂ ਲੈ ਸਕਦਾ ਹਾਂ ? ਉਹ ਕਹਿਣ ਲੱਗੇ, ਜੇ ਜ਼ੁੰਮਾ ਨਹੀਂ ਲੈਂਦੇ ਤਾਂ ਅੰਮ੍ਰਿਤ ਛਕਾਓ। ਉਸ ਦੀ ਬੱਚੀ, ਜੋ ਐਮ.ਏ. ਵਿਚ ਪੜ੍ਹਦੀ ਸੀ, ਕਹਿਣ ਲੱਗੀ, ਕੋਈ ਹਰਜਾ ਨਹੀਂ ਜ਼ੁੰਮਾ ਲੈ ਲਓ ਤੇ ਖਹਿੜਾ ਛੁਡਾਓ, ਕਿਹੜੇ ਵੇਲੇ ਹੋਏ ਨੇ। ਮੈਂ ਉਸ ਨੂੰ ਸਮਝਾਇਆ ਕਿ ਐਡੀ ਵੱਡੀ ਜ਼ਿੰਮੇਵਾਰੀ ਲੈਣੀ ਕੋਈ ਖਾਲਾ ਜੀ ਦਾ ਘਰ ਨਹੀਂ। ਸਰਦਾਰ ਜੀ ਅੱਗੇ ਹੀ ਜ਼ਿੱਦ ਲਾਈ ਖੜੇ ਸਨ, ਉਪਰੋਂ ਉਨ੍ਹਾਂ ਦੀ ਸਿੰਘਣੀ ਤੇ ਲੜਕੀ ਵੀ ਉਨ੍ਹਾਂ ਨਾਲ ਰਲ ਗਈਆਂ, ਮੈਂ ਵੀ ਦੁੱਖੀ ਹੋਇਆ ਖੜਾ ਸਾਂ, ਅਖੀਰ ਚਾਰ ਵਜੇ ਦੇ ਕਰੀਬ ਦਾਸ ਨੇ ਹਾਂ ਕਰ ਦਿੱਤੀ, ਕਿ ਦੇਖਿਆ ਜਾਵੇਗਾ, ਤੇ ਉਹ ਤਿੰਨੇ ਆਪਣੇ ਘਰ ਚਲੇ ਗਏ।

ਵੈਸਾਖੀ ਦੀ ਸੰਗਰਾਂਦ ਆ ਗਈ, ਪੰਜ ਪਿਆਰਿਆਂ ਨੇ ਪੰਥ ਦੇ ਵਾਲੀ ਦੀ ਓਟ ਆਸਰਾ ਲੈ ਕੇ ਅੰਮ੍ਰਿਤ ਤਿਆਰ ਕੀਤਾ, ਤੇ ਸ੍ਰ. ਬਿਸ਼ਨ ਸਿੰਘ ਜੀ ਵੀ ਹੋਰ ਸੰਗਤਾਂ ਸਮੇਤ ਜਹਾਜ਼ ਚੜ੍ਹੇ। ਉਹਨਾਂ ਦੀ ਤੀਬਰ ਇੱਛਾ ਨੇ ਉਹ ਰੰਗ ਚੜ੍ਹਾਇਆ ਕਿ ਦਿਨਾਂ ਵਿਚ ਕੁਝ ਦਾ ਕੁਝ ਹੋ ਗਿਆ। ਦਾਸ ਜਦ ਕਥਾ ਕਰਦਾ ਹੋਵੇ, ਉਹ ਕਹਿਣ, ਹੁਣ ਮੈਂ ਕਥਾ ਕਰਾਂਗਾ, ਤੁਸੀਂ ਉਠ ਜਾਉ ਤੇ ਕਈ ਵਾਰੀ ਉਨ੍ਹਾਂ ਕੂਕ ਉਠਣਾ ਮੈਂ ਵਾਹਿਗੁਰੂ ਹਾਂ, ਦਾਸ ਨੇ ਉਸ ਨੂੰ ਸਮਝਾਉਣਾ ਕਿ ਇਹ ਠੀਕ ਨਹੀਂ, ਜੋ ਤੁਸੀਂ ਕਹਿੰਦੇ ਹੋ, ਉਹ ਕਹਿਣ ਕਿ ਮੈਂ ਇਸ ਕਰਕੇ ਆਖਦਾ ਹਾਂ ਕਿ ਜੇਕਰ ਮੇਰੇ ਵਰਗਾ ਬੰਦਾ ਜੋ ਸ਼ਰਾਬੀ-ਕਬਾਬੀ ਅੰਮ੍ਰਿਤ ਛੱਕ ਕੇ ਰੱਬ ਬਣ ਸਕਦਾ ਹੈ ਤਾਂ ਹੋਰਨਾਂ ਨੂੰ ਵੀ ਢਿੱਲ ਨਹੀਂ ਕਰਨੀ ਚਾਹੀਦੀ, ਤੁਰੰਤ ਗੁਰੂ ਵਾਲੇ ਬਣ ਜਾਓ ਤੇ ਜਹਾਜ਼ੇ ਚੜ੍ਹ ਜਾਓ। ਕੁਝ ਮਹੀਨਿਆਂ ਪਿੱਛੋਂ ਉਨ੍ਹਾਂ ਇਕ ਕਿਤਾਬ ਲਿਖੀ "ਵਾਹਿਗੁਰੂ ਕੀ ਤੇ ਕਿੱਥੇ" ਉਸ ਵਿਚ ਉਨ੍ਹਾਂ ਲਿਖਿਆ ਹੈ ਕਿ ਜਿਸ ਦਿਨ ਮੈਂ ਅੰਮ੍ਰਿਤ ਪਾਨ ਕੀਤਾ ਸੋਢੀ ਸਾਹਿਬ ਦੇ ਚਰਨਾਂ 'ਚੋਂ ਜੋਤ ਨਿਕਲ ਕੇ ਮੇਰੇ ਹਿਰਦੇ ਦੇ ਅੰਦਰ ਪ੍ਰਵੇਸ਼ ਕਰ ਗਈ ਤੇ ਮੈਂ ਰੱਬ ਬਣ ਗਿਆ। ਸਾਰੀ ਕਿਤਾਬ ਪੜ੍ਹ ਕੇ ਦੇਖ ਲਵੋ, ਥਾਂ ਪਰ ਥਾਂ ਇਸੇ ਗੱਲ 'ਤੇ ਜ਼ੋਰ ਹੈ ਕਿ ਮੈਂ ਵਾਹਿਗੁਰੂ ਹਾਂ, ਮੈਂ ਬਥੇਰਾ ਸਮਝਾਉਂਦਾ ਹਾਂ ਕਿ ਜਿਸ ਦੇ ਪੈਰਾਂ 'ਚੋਂ ਜੋਤ ਨਿਕਲ ਕੇ ਤੇਰੇ ਵਿਚ ਪ੍ਰਵੇਸ਼ ਕੀਤੀ, ਉਹ ਤੇ ਹਾਲੀ ਇਕ ਗੁਨਾਹਗਾਰ ਜੀਵ ਹੈ, ਪਰ ਤੂੰ ਵਾਹਿਗੁਰੂ ਕਿਵੇਂ ਬਣ ਗਿਆ, ਉਹ ਕਹਿਣ ਕਿ ਹੈਂ ਤੇ ਤੂੰ ਵੀ ਵਾਹਿਗੁਰੂ, ਪਰ ਤੂੰ ਪ੍ਰਗਟ ਨਹੀਂ ਕਰਨਾ ਚਾਹੁੰਦਾ, ਉਨ੍ਹਾਂ ਇਕ ਥਾਂ ਇਹ ਵੀ ਲਿਖਿਆ ਹੈ ਸੋਢੀ ਸਾਹਿਬ ਦਾ ਫੁਰਮਾਨ-"ਆਪਣੇ ਆਪ ਨੂੰ God ਨਹੀਂ ਕਹਿਣਾ, ਪਰ ਮੈਂ ਉਨ੍ਹਾਂ ਨਾਲ ਸਹਿਮਤ ਨਹੀਂ ਹਾਂ, ਆਦਿ ਆਦਿ।"

ਦਾਸ ਨੇ ਸਮਝਾਇਆ ਕਿ ਇਕ ਬਿਜਲੀ ਦੇ ਬਲਬ ਨੂੰ ਕੀ ਹੱਕ ਹੈ ਕਿ ਉਹ ਕਹੇ ਕਿ ਮੈਂ ਬਿਜਲੀ ਘਰ (Power House) ਹਾਂ, ਜਾਂ ਇਕ ਬਾਲਟੀ ਨੂੰ ਸਮੁੰਦਰ ਦੇ ਪਾਣੀ ਨਾਲ ਭਰੋ ਤਾਂ ਕਿ

ਉਹ ਕਹਿ ਸਕਦੀ ਹੈ ਕਿ ਮੈਂ ਸਮੁੰਦਰ ਹਾਂ, ਉਹ ਇਹ ਤਾਂ ਕਹਿ ਸਕਦੀ ਹੈ ਕਿ ਮੇਰੇ ਵਿਚ ਸਮੁੰਦਰ ਦਾ ਪਾਣੀ ਹੈ, ਪਰ ਸਮੁੰਦਰ ਨਹੀਂ ਬਣ ਸਕਦੀ। ਪਰ ਉਹ ਘੱਟ ਹੀ ਮੰਨਦੇ ਸਨ, ਪੁਸਤਕ ਨੂੰ ਖਤਮ ਕਰਨ ਲੱਗਿਆਂ ਉਨ੍ਹਾਂ ਚਾਰ ਕੁ ਲਾਈਨਾਂ ਵਿਚ ਅਖੀਰ 'ਤੇ ਸਵੀਕਾਰ ਕਰ ਹੀ ਲਿਆ ਕਿ ਇਹ ਕਹਿਣਾ ਠੀਕ ਨਹੀਂ ਕਿ ਮੈਂ ਰੱਬ ਹਾਂ, ਪਰ ਇਹ ਕਹਿਣਾ ਠੀਕ ਹੈ ਕਿ ਮੇਰੇ ਵਿਚ ਰੱਬ ਵੱਸਦਾ ਹੈ। ਏਥੇ ਹੀ ਭੋਗ ਪਾਇਆ।

ਦੂਜੀ ਐਡੀਸ਼ਨ ਜਦ ਉਨ੍ਹਾਂ ਛਪਵਾਈ ਤਾਂ ਫਿਰ ਉਪਰਲੀਆਂ ਸਤਰਾਂ ਕੱਢ ਦਿੱਤੀਆਂ। ਇਹੋ ਜਿਹੀਆਂ ਹੋਰ ਕਈ ਘਟਨਾਵਾਂ ਦਾਸ ਦੇ ਜੀਵਨ ਵਿਚ ਹੋਈਆਂ ਹਨ, ਜਿਨ੍ਹਾਂ ਤੋਂ ਸਿੱਧ ਹੁੰਦਾ ਹੈ ਕਿ ਅੰਮ੍ਰਿਤ ਵਿਚ ਕਿੰਨੀ ਕੁ ਸ਼ਕਤੀ ਹੈ, ਲੋੜ ਕੇਵਲ ਇਸ ਗੱਲ ਦੀ ਹੈ ਕਿ ਅਸੀਂ ਪੜ੍ਹਿਆਂ ਲਿਖਿਆਂ ਨੂੰ ਵਿਗਿਆਨਕ ਢੰਗ ਨਾਲ ਸਮਝਾਈਏ ਕਿ ਇਹ ਅੰਮ੍ਰਿਤ ਹਊਆ ਨਹੀਂ ਸਗੋਂ ਇਹ ਦਾਤ ਹੈ ਜੋ ਹਰ ਪ੍ਰਾਣੀ ਮਾਤ੍ਰ ਨੂੰ ਗੁਰੂ ਵਾਲਾ ਬਣਾ ਦੇਂਦੀ ਹੈ।

ਮੇਰੇ ਇਕ ਮਿੱਤਰ ਕੈਪਟਨ ਜਸਵੰਤ ਸਿੰਘ ਸੰਧੂ, ਜੋ ਬ੍ਰਿਗੇਡੀਅਰ ਬਣ ਗਏ ਸਨ, ਜਦ ਪ੍ਰਮੋਸ਼ਨ ਹੋਈ ਤਾਂ ਉਨ੍ਹਾਂ ਅਖੰਡ ਪਾਠ ਕਰਵਾਇਆ। ਭੋਗ ਪਿੱਛੋਂ ਦਾਸ ਨੇ ਕਥਾ ਕੀਤੀ, ਅਰਦਾਸ ਮਗਰੋਂ ਲੰਗਰ ਦਾ ਪ੍ਰਬੰਧ ਸੀ, ਜਦ ਦਾਸ ਲੰਗਰ ਛੱਕ ਰਿਹਾ ਸੀ ਤਾਂ ਮੇਰੇ ਨਾਲ ਇਕ ਹੋਰ ਅਫਸਰ ਜਿਸ ਨੇ ਸਿਰ 'ਤੇ ਰੁਮਾਲ ਬੰਨ੍ਹਿਆ ਹੋਇਆ ਸੀ, ਕਹਿਣ ਲੱਗੇ, ਤੁਸੀਂ ਅੰਮ੍ਰਿਤ ਦੀ ਗੱਲ ਕਥਾ ਵਿਚ ਕੀਤੀ ਸੀ ਉਸ ਬਾਰੇ ਕੁਝ ਖੋਲ੍ਹ ਕੇ ਦੱਸੋ। ਦਾਸ ਨੇ ਸਮਝਿਆ ਇਹ ਕੋਈ ਅਨਮਤੀਆ ਹੈ, ਕਿਉਂਕਿ ਉਸ ਦਾ ਸਿਰ ਮੁੰਨਿਆ ਹੋਇਆ ਸੀ, ਕਿਹਾ ਤੁਸਾਂ ਅੰਮ੍ਰਿਤ ਬਾਰੇ ਜਾਣ ਕੇ ਕੀ ਲੈਣਾ ਹੈ ? ਕਹਿਣ ਲੱਗੇ, "ਮੈਂ ਕਰਨਲ ਜਸਵੰਤ ਸਿੰਘ ਸੇਖੋਂ ਹਾਂ, ਜਦ ਫ਼ੌਜ ਵਿਚ ਕਮਿਸ਼ਨ ਮਿਲੀ ਸੀ ਤਾਂ ਸਿਰ ਮੁਨਾ ਦਿੱਤਾ ਸੀ, ਜਦ ਘਰ ਗਿਆ ਸੀ ਤਾਂ ਪਿਤਾ ਜੀ ਨੇ ਮੂੰਹ ਨਹੀਂ ਲਾਇਆ ਤੇ ਉਸ ਤਰ੍ਹਾਂ ਮੁੜ ਆਇਆ, ਫੇਰ ਕਦੀ ਘਰ ਨਹੀਂ ਗਿਆ। ਜਦ ਉਨ੍ਹਾਂ ਨੂੰ ਥੋੜੀ ਜਿਹੀ ਵਿਸਥਾਰ ਨਾਲ ਅੰਮ੍ਰਿਤ ਬਾਰੇ ਦੱਸਿਆ ਗਿਆ ਤਾਂ ਉਨ੍ਹਾਂ ਪ੍ਰਣ ਕਰ ਲਿਆ ਕਿ ਅਸ਼ੀਂ ਅੱਗੇ ਤੋਂ ਕੇਸ ਨਹੀਂ ਕਟਾਵਾਂਗੇ ਤੇ ਅੰਮ੍ਰਿਤ ਪਾਨ ਜ਼ਰੂਰ ਕਰਾਂਗੇ। ਸੋ ਸੱਚ-ਮੁੱਚ ਉਨ੍ਹਾਂ ਕਮਾਲ ਕਰ ਦਿਖਾਈ ਤੇ ਸਾਬਤ ਸੂਰਤ ਧਾਰਨ ਕਰਕੇ ਅੰਮ੍ਰਿਤ ਪਾਨ ਕਰ ਲਿਆ। ਹੁਣ ਉਹ ਨਾਮ ਦੀ ਦਾਤ ਨਾਲ ਰੰਗੇ ਪਏ ਹਨ।

ਮੇਰੇ ਉਪਰਲੇ ਮਿੱਤਰ ਨੂੰ ਉਨ੍ਹਾਂ ਦੇ ਦੋਸਤ ਕੈਪਟਨ ਅਜੀਤ ਸਿੰਘ ਨੇ ਚਾਹ ਤੇ ਸੱਦਿਆ ਹੋਇਆ ਸੀ, ਉਹ ਜਦ ਆਪਣੇ ਮਿੱਤ੍ਰ ਦੇ ਘਰ ਕੋਲ ਪੁੱਜੇ ਤੇ ਮੇਰਾ ਮਿਲਾਪ ਹੋ ਗਿਆ, ਵਾਰਤਾ ਛਿੜ ਪਈ। ਕੈਪਟਨ ਸਾਹਿਬ ਬਾਰੀ ਵਿਚ ਖੜੇ ਉਡੀਕ ਰਹੇ ਸਨ, ਕਾਹਲੇ ਪੈ ਰਹੇ ਸਨ, ਕੁਝ ਚਿਰ ਉਡੀਕ ਕੇ ਕਹਿਣ ਲੱਗੇ, ਇਨ੍ਹਾਂ ਨੂੰ ਵੀ ਉਪਰ ਲੈ ਆਓ ਤੇ ਜੋ ਵਿਚਾਰ ਕਰਨੇ ਹਨ ਏਥੇ ਮੇਜ਼ 'ਤੇ ਬੈਠ ਕੇ ਕਰ ਲੈਣਾ, ਚਾਹ ਠੰਢੀ ਹੋ ਰਹੀ ਹੈ। ਅਸੀਂ ਦੋਵੇਂ ਉੱਪਰ ਚਲੇ ਗਏ, ਤੇ ਵੀਚਾਰ ਸ਼ੁਰੂ ਹੋਈ ਰਹੀ ਤੇ ਸੰਧੂ ਸਾਹਿਬ ਦਾ ਦੋਸਤ ਧਿਆਨ ਨਾਲ ਸੁਣਦਾ ਰਿਹਾ, ਅਖੀਰ ਕਹਿਣ ਲੱਗਾ ਕਿ ਤੁਸੀਂ ਅੰਮ੍ਰਿਤ ਬਾਰੇ ਕੁਝ ਚਾਨਣਾ ਪਾ ਸਕਦੇ ਹੋ ? ਮੇਰੇ ਪਿਤਾ ਜੀ, ਸਿੰਘਾਪੁਰ ਗੁਰਦੁਆਰੇ ਦੇ ਪੰਦਰਾਂ ਸਾਲਾਂ ਤੋਂ ਪ੍ਰਧਾਨ ਹਨ, ਅਸੀਂ ਉਥੋਂ ਦੇ ਵਸਨੀਕ ਹਾਂ, ਜਦ ਮੇਰਾ ਅਨੰਦ ਕਾਰਜ ਹੋਣ ਲੱਗਾ ਤਾਂ ਉਨ੍ਹਾਂ ਕਿਹਾ ਕਿ ਪੁੱਤਰ ਤੂੰ ਅੰਮ੍ਰਿਤ ਪਾਨ ਕਰ ਲੈ, ਮੈਂ ਕਿਹਾ ਕਿ ਇਸ ਦੀ ਕੀ ਲੋੜ ਹੈ ? ਕਹਿਣ ਲੱਗੇ ਇਹ ਪੰਥ ਦੇ ਵਾਲੀ ਦਾ ਹੁਕਮ ਹੈ। ਮੈਂ ਚਾਹੁੰਦਾ ਸਾਂ ਕਿ ਮੈਨੂੰ ਸਮਝਾਓ "ਉਹ ਹੁਕਮ ਤੇ ਜ਼ੋਰ ਦੇਂਦੇ ਸਨ" ਮੈਂ ਪੰਦਰਾਂ ਸਾਲਾਂ ਤੋਂ ਗੁਰਦੁਆਰੇ ਦਾ ਪ੍ਰਧਾਨ ਹਾਂ, ਜੇਕਰ ਤੂੰ ਅੰਮ੍ਰਿਤ ਨਾ ਛੱਕਿਆ ਤਾਂ ਮੇਰੀ ਹੇਠੀ ਹੋਵੇਗੀ ਕਿ ਪ੍ਰਧਾਨ ਦੇ ਮੁੰਡੇ ਨੇ ਅੰਮ੍ਰਿਤ ਨਹੀਂ ਛੱਕਿਆ। ਮੈਂ ਵਿਸਥਾਰ ਜਾਣਨਾ ਚਾਹੁੰਦਾ ਸਾਂ, ਉਨ੍ਹਾਂ ਨੂੰ ਹੋਰ ਕੁਝ ਵਧੇਰੇ ਪਤਾ ਨਹੀਂ ਸੀ ਤੇ ਹੁਕਮ ਕਰੀ ਜਾਂਦੇ ਸਨ। ਅਖੀਰ ਮੈਂ ਅੜ ਗਿਆ ਤੇ ਅੰਮ੍ਰਿਤ ਨਹੀਂ ਛਕਿਆ। ਅਨੰਦ

ਕਾਰਜ ਪਿਛੋਂ ਏਧਰ ਆ ਗਿਆ ਹਾਂ, ਤੇ ਪਿਤਾ ਜੀ ਨਰਾਸ਼ ਹੋ ਗਏ। ਜਦ ਮੈਂ ਉਨ੍ਹਾਂ ਨੂੰ ਵਿਸਥਾਰ ਨਾਲ ਅੰਮ੍ਰਿਤ ਬਾਰੇ ਪਤਾ ਦਿੱਤਾ ਤਾਂ ਆਪਣੀ ਘਰ ਵਾਲੀ, ਜੋ ਨਾਲ ਬੈਠੀ ਸੁਣ ਰਹੀ ਸੀ, ਨੂੰ ਕਹਿਣ ਲੱਗੇ ਕਿ ਕੀ ਸਲਾਹ ਹੈ, ਉਹ ਵੀ ਸਹਿਮਤ ਹੋ ਗਈ ਤਾਂ ਦੋਵੇਂ ਜਣੇ ਦੂਜੇ ਦਿਨ ਹੀ ਜਹਾਜ਼ੇ ਚੜ੍ਹਨ ਲਈ ਤੁਰ ਪਏ।

ਅੰਮ੍ਰਿਤ ਪਾਨ ਕਰਵਾਉਣ ਲਈ ਸਾਨੂੰ ਪ੍ਰੇਰਨਾ ਸੁਚੱਜੇ ਢੰਗ ਨਾਲ ਦੇਣੀ ਚਾਹੀਦੀ ਹੈ ਤੇ ਇਸ ਨੂੰ ਇਕ ਹਊਆ ਬਣਾ ਕੇ ਨਹੀਂ ਪ੍ਰਚਾਰਨਾ ਚਾਹੀਦਾ। ਅੱਜ-ਕੱਲ੍ਹ ਵਿਗਿਆਨਿਕ ਯੁੱਗ ਹੈ, ਤੇ ਸਾਡਾ ਪ੍ਰਚਾਰ ਇਸੇ ਅਨੁਸਾਰ ਹੋਣਾ ਚਾਹੀਦਾ ਹੈ।



ੴ ਸਤਿਗੁਰ ਪ੍ਰਸਾਦਿ ॥

# (10) ਨਾਮ ਦਾ ਪ੍ਰਚਾਰ

ਫ਼ੌਜ ਦਾ ਅਸਲੀ ਕੰਮ ਦੁਸ਼ਮਨ ਦੇ ਨਾਲ ਲੜਨਾ ਹੈ ਤੇ ਉਸ 'ਤੇ ਜਿੱਤ ਪ੍ਰਾਪਤ ਕਰਨਾ ਹੁੰਦਾ ਹੈ। ਲੜਾਈ ਤਦ ਹੀ ਹੋ ਸਕਦੀ ਹੈ ਜੇ ਉਸ ਦੀ (Defence) ਬਚਾਅ ਹਰ ਪ੍ਰਕਾਰ ਨਾਲ ਮਜਬੂਤ ਹੋਵੇ, ਬਚਾਉਣ ਲਈ ਦੂਹਰੇ, ਤੀਹਰੇ, ਚੌਹਰੇ ਪ੍ਰਬੰਧ ਕਰਨੇ ਪੈਂਦੇ ਹਨ ਕਿ ਜੇਕਰ ਦੁਸ਼ਮਨ ਇਕ ਬਚਾਅ ਨੂੰ ਨਸ਼ਟ ਕਰ ਦੇਵੇ ਤਾਂ ਦੂਸਰਾ ਕੰਮ ਕਰੇ, ਜੇ ਉਸ ਨੂੰ ਵੀ ਨੁਕਸਾਨ ਪਹੁੰਚ ਜਾਵੇ ਤਾਂ ਤੀਜਾ, ਚੌਥਾ, ਪੰਜਵਾਂ ਡੀਫੈਂਸ ਕੰਮ ਕਰਦਾ ਰਹੇ। ਲੜਾਈ ਹੋ ਹੀ ਤਦ ਸਕਦੀ ਹੈ ਜਦ ਡੀਫੈਂਸ ਪੂਰਾ ਤੇ ਪੱਕਾ ਹੋਵੇ। ਲੜਨ ਵਾਲੀ ਫ਼ੌਜ ਨੂੰ Infantry ਜਾਂ ਪਿਆਦਾ ਫ਼ੌਜ ਆਖਦੇ ਹਨ, ਪਰ ਉਹ ਇਨਫੈਂਟਰੀ ਦੀ ਸਹਾਇਤਾ ਲਈ ਹੋਰ ਕਈ ਕੋਰਾਂ ਹੁੰਦੀਆਂ ਹਨ, ਜਿਹਾ ਕਿ ਮੈਡੀਕਲ ਕੋਰ, ਜੋ ਉਸ ਦੀ ਸਿਹਤ ਦਾ ਧਿਆਨ ਰੱਖਦੀ ਹੈ, ਡੈਂਟਲ ਕੋਰ ਜੋ ਉਸ ਦੇ ਦੰਦਾਂ ਦਾ ਖਿਆਲ ਰੱਖਦੀ ਹੈ, ਆਰਡੀਨੈਂਸ ਕੋਰ ਜੋ ਉਸ ਨੂੰ ਹਥਿਆਰ ਤੇ ਕਪੜੇ ਪਹੁੰਚਾਉਂਦੀ ਹੈ, ਸਪਲਾਈ ਕੋਰ ਜੋ ਉਸ ਨੂੰ ਰਾਸ਼ਨ ਤੇ ਗੱਡੀਆਂ ਦੇਂਦੀ ਹੈ, ਇੰਜੀਨੀਅਰ ਕੋਰ ਜੋ ਉਸ ਲਈ ਸੜਕਾਂ, ਪੁਲ, ਮਕਾਨ ਬਣਾਉਂਦੀ ਹੈ, ਤੇ ਬਾਰੂਦੀ ਸੁਰੰਗਾਂ ਜੋ ਦੁਸ਼ਮਨ ਨੇ ਆਪਣੇ ਇਲਾਕੇ ਵਿਚ ਵਿਛਾਈਆਂ ਹੁੰਦੀਆਂ ਹਨ ਉਨ੍ਹਾਂ ਨੂੰ ਸਾਫ ਕਰਦੀ ਹੈ, ਅੱਗੇ ਵਧਣ ਵਿਚ ਸਹਾਇਤਾ ਕਰਦੀ ਹੈ। ਏਸੇ ਤਰ੍ਹਾਂ ਜੇ ਪਿੱਛੇ ਪਰਤਣਾ ਹੋਵੇ ਤਾਂ ਪੁਲ, ਸੜਕਾਂ ਤੋੜਦੀ, ਉਡਾਂਦੀ ਆਪਣੇ ਇਲਾਕੇ ਵਿਚ ਸੁਰੰਗਾਂ ਵਿਛਾਂਦੀ ਹੈ, ਤਾਂ ਕਿ ਦੁਸ਼ਮਨ ਨੂੰ ਪੈਰ-ਪੈਰ 'ਤੇ ਰੁਕਾਵਟ ਪਵੇ। ਈ.ਐਮ.ਈ. ਕੋਰ ਦਾ ਉਸ ਇਨਫੈਂਟਰੀ ਦੇ ਜਵਾਨਾਂ ਦੇ ਹਥਿਆਰ ਠੀਕ ਕਰਨੇ, ਤੇ ਮੋਟਰਾਂ ਠੀਕ ਕਰਨੀਆਂ ਹੁੰਦੀਆਂ ਹਨ, ਆਰਮਰਡ ਕੋਰ ਤੋਪਖਾਨੇ ਨੂੰ ਸੰਭਾਲਦੀ ਹੈ, ਉਸ ਨੂੰ ਕਵਰਿੰਗ ਫਾਇਰ ਦੇ ਕੇ ਅੱਗੇ ਵਧਣ ਵਿਚ ਸਹੂਲਤਾਂ ਦੇਂਦੀ ਹੈ। ਇਸ ਤਰ੍ਹਾਂ ਦੀਆਂ ਬੇਅੰਤ ਹੋਰ ਕੋਰਾਂ ਹਨ, ਜਿਨ੍ਹਾਂ ਦਾ ਕੰਮ ਲੜਨ ਵਾਲੀ ਫ਼ੌਜ ਦੀ ਹਰ ਪ੍ਰਕਾਰ ਮਦਦ ਦੇਣੀ ਹੁੰਦੀ ਹੈ। ਜੇਕਰ ਇਨਫੈਂਟਰੀ ਨੇ ਲੜਾਈ ਨਹੀਂ ਕਰਨੀ ਤਾਂ ਦੂਜੀਆਂ ਕੋਰਾਂ ਦਾ ਕੋਈ ਮਤਲਬ ਨਹੀਂ ਰਹਿ ਜਾਂਦਾ।

ਬਿਲਕੁਲ ਇੰਨਬਿੰਨ ਸਿੱਖੀ ਦਾ ਅਸਲੀ ਟੀਚਾ ਨਾਮ ਜਪਣਾ ਹੈ ਤੇ ਅਭਿਆਸੀ ਦੀ ਸਹਾਇਤਾ ਲਈ, ਗੁਰਬਾਣੀ ਪੜ੍ਹਨੀ, ਕਥਾ ਕਰਨੀ-ਸੁਣਨੀ, ਕੀਰਤਨ ਕਰਨਾ-ਸੁਣਨਾ, ਸੇਵਾ ਕਰਨੀ ਤੇ ਲੰਗਰ ਛਕਾਉਣਾ, ਕੜਾਹ ਪ੍ਰਸ਼ਾਦਿ ਤਿਆਰ ਕਰਨਾ ਤੇ ਵਰਤਾਉਣਾ, ਗੁਰਦੁਆਰੇ ਬਨਾਉਣੇ, ਉਨ੍ਹਾਂ ਦੀ ਦੇਖ-ਰੇਖ ਕਰਨੀ, ਇਸ਼ਨਾਨ ਲਈ ਸਰੋਵਰ ਤਿਆਰ ਕਰਨੇ, ਸੰਗਤਾਂ ਦੇ ਆਰਾਮ ਲਈ ਤੇ ਰਾਤ ਠਹਿਰਣ ਲਈ ਸਰਾਵਾਂ ਤਿਆਰ ਕਰਨੀਆਂ ਆਦਿ ਹਨ। ਰਹਿਤ-ਬਹਿਤ ਸਿੱਖ ਦੀ ਵਰਦੀ ਹੈ। ਜੇਕਰ ਕੋਈ ਫ਼ੌਜੀ ਆਪਣੀ ਵਰਦੀ ਨੂੰ ਹੀ ਸਭ ਕੁਝ ਸਮਝ ਕੇ ਉਸ ਨੂੰ ਹੀ ਕਲਫ ਲਾ ਕੇ ਅਕੜਾ ਛੱਡੇ, ਬੂਟਾਂ ਨੂੰ ਪਾਲਿਸ਼ ਨਾਲ ਚਮਕਾਂਦਾ ਰਹੇ, ਉਸ ਨੇ ਲੜਾਈ ਜਾਂ ਜੰਗ ਕਿਵੇਂ ਕਰਨੀ ਹੈ, ਉਸ ਦਾ ਪਤਾ ਹੀ ਨਾ ਹੋਵੇ, ਉਹ ਕਿੱਡਾ ਵੀ ਦਰਸ਼ਨੀ ਜਵਾਨ ਕਿਉਂ ਨਾ ਹੋਵੇ, ਉਹ ਅਸਲੀ ਫ਼ੌਜੀ ਨਹੀਂ ਅਖਵਾ ਸਕਦਾ। ਇਸ ਪ੍ਰਕਾਰ ਹੀ ਜਿਹੜਾ ਨਾਮ ਨਹੀਂ ਜਪਦਾ ਤੇ ਹੋਰ ਸਾਰੇ ਸਾਧਨ ਕਰਦਾ ਹੈ, ਉਹ ਕਿਸੇ ਹਾਲਤ ਵਿਚ ਵੀ ਸਿੱਖ ਨਹੀਂ ਅਖਵਾ ਸਕਦਾ, ਸ੍ਰੀ ਗੁਰੂ ਰਾਮਦਾਸ ਜੀ ਦਾ ਫੁਰਮਾਨ ਹੈ :-

*"ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*
*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥*
*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥*
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥'*

(ਅੰਗ ੩੦੫)

ਇਸ ਦਾ ਮਤਲਬ ਇਹ ਹੈ ਕਿ ਜੋ ਕੋਈ ਆਪਣੇ ਆਪ ਨੂੰ ਸਤਿਗੁਰੂ ਜੀ ਦਾ ਸਿੱਖ ਅਖਵਾਉਂਦਾ ਹੈ ਉਸ ਦੀ ਸਭ ਤੋਂ ਪਹਿਲੀ ਡਿਊਟੀ ਇਹ ਹੈ ਅੰਮ੍ਰਿਤ ਵੇਲੇ ਉਠ ਕੇ ਨਾਮ ਦਾ ਧਿਆਨ ਧਰੇ ਤੇ ਪਿਛਲੇ ਪਹਿਰ ਉਠਣ ਦਾ ਉਦਮ ਕਰੇ, ਇਸ਼ਨਾਨ ਕਰਕੇ ਅੰਮ੍ਰਿਤ ਸਰੋਵਰ ਵਿਚ ਨਹਾਵੇ। ਗੁਰੂ ਦਾ ਉਪਦੇਸ਼ ਉਸ ਲਈ ਇਹ ਹੈ ਕਿ ਗੁਰਮੰਤ੍ਰ ਦਾ ਜਾਪ ਕਰੇ, ਜਿਸ ਨਾਲ ਉਸ ਦੇ ਪਾਪਾਂ ਤੇ ਸੰਤਾਪਾਂ ਦਾ ਦੁੱਖ ਦੂਰ ਹੋ ਜਾਵੇ। ਫਿਰ ਜਦ ਦਿਨ ਦਾ ਚੜ੍ਹਾਅ ਹੋ ਜਾਵੇ ਤਾਂ ਗੁਰਬਾਣੀ ਪੜ੍ਹੇ ਅਥਵਾ ਗਾਇਨ ਕਰੇ, ਤੇ ਸਾਰਾ ਦਿਨ ਬੈਠਦਿਆਂ ਉਠਦਿਆਂ ਹਰੀ ਨਾਮ ਨੂੰ ਧਿਆਉਂਦਾ ਰਹੇ। ਜਿਹੜਾ ਸਿੱਖ ਸਵਾਸਾਂ ਦੇ ਅੰਦਰ ਬਾਹਰ ਜਾਂਦਿਆਂ ਅਥਵਾ ਭੋਜਨ ਦੀ ਬੁਰਕੀ ਮੂੰਹ ਵਿਚ ਪਾਉਂਦਿਆਂ ਤੇ ਚਬਾਉਂਦਿਆਂ ਮੇਰੇ ਪ੍ਰਭੂ ਨੂੰ ਧਿਆਉਂਦਾ ਹੈ ਉਹ ਹੀ ਗੁਰੂ ਨੂੰ ਚੰਗਾ ਲੱਗਦਾ ਹੈ। ਜਿਸ ਗੁਰਸਿੱਖ ਤੇ ਸਤਿਗੁਰੂ ਜੀ ਦਿਆਲ ਹੁੰਦੇ ਹਨ, ਉਸ ਨੂੰ ਹੀ ਆਪਣਾ ਉਪਰਾਲਾ ਉਪਦੇਸ਼ ਸੁਣਾਉਂਦੇ ਹਨ ਅਤੇ ਅਖੀਰ ਤੇ ਏਥੋਂ ਤੱਕ ਉਸ ਦਾ ਆਦਰ ਕਰਦੇ ਹਨ ਕਿ ਜਿਹੜਾ ਗੁਰੂ ਦਾ ਲਾਲ ਇਸ ਤਰ੍ਹਾਂ ਨਾਲ ਆਪ ਨਾਮ ਜਪਦਾ ਹੈ ਤੇ ਹੋਰਨਾਂ ਪਾਸੋਂ ਜਪਾਉਂਦਾ ਹੈ ਅਸੀਂ ਉਸ ਦੇ ਚਰਨਾਂ ਦੀ ਧੂੜੀ ਮੰਗਦੇ ਹਾਂ।

ਕਲਗੀਧਰ ਦਸਮੇਸ਼ ਪਿਤਾ ਵੀ ਖਾਲਸੇ ਦੀ ਨਿਸ਼ਾਨੀ ਇਹੋ ਦੱਸਦੇ ਹਨ :-

*ਜਾਗਤਿ ਜੋਤ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ॥*

ਭਾਵ ਜਾਗਦੀ ਜੋਤ ਨੂੰ ਜੋ ਦਿਨ ਰਾਤ ਜਪਦਾ ਹੈ, ਤੇ ਇਕ ਪ੍ਰਭੂ ਤੋਂ ਬਿਨਾਂ ਕਿਸੇ ਹੋਰ ਤੇ ਮਨ ਨਹੀਂ ਲਗਾਉਂਦਾ, ਫਿਰ :-

*ਪੂਰਨ ਜੋਤ ਜਗੈ ਘਟ ਮੈ, ਤਬ ਖਾਲਸ ਤਾਹਿ ਨਖਾਲਸ ਜਾਨੈ॥੧॥*

ਜਿਸ ਦੇ ਅੰਦਰ ਅਕਾਲ ਪੁਰਖ ਦੀ ਪੂਰਨ ਜੋਤ ਜਗ ਪਵੇ, ਉਹ ਹੀ ਖਾਲਸਾ, ਅਸਲੀ ਖਾਲਸਾ ਹੈ।

*ਆਤਮ ਰਸ ਜਿਹ ਜਾਨਹੀ ਸੋ ਹੈ ਖਾਲਬਸ ਦੇਵ॥*
*ਪ੍ਰਭ ਮਹਿ ਮੋ ਮਹਿ ਤਾਸ ਮਹਿ ਰੰਚਕ ਨਾਹਨ ਭੇਵ॥*

ਭਾਵ ਜਿਸ ਗੁਰਸਿੱਖ ਨੇ ਆਤਮਿਕ ਰਸ ਨੂੰ ਪਾ ਲਿਆ ਹੈ ਉਹ ਹੀ ਅਸਲੀ ਖਾਲਸਾ ਹੈ, ਤੇ ਹਜ਼ੂਰ ਏਥੋਂ ਤਕ ਫੁਰਮਾਉਂਦੇ ਹਨ ਕਿ ਮੇਰੇ ਪ੍ਰਭੂ ਵਿਚ, ਮੇਰੇ ਤੇ ਉਸ ਖਾਲਸੇ ਵਿਚ ਕੋਈ ਵੀ ਫਰਕ ਨਹੀਂ ਹੈ।

ਸਿੱਟਾ ਇਹ ਕਿ ਗੁਰਸਿੱਖ ਦਾ ਮੁੱਖ ਕਰਮ ਨਾਮ ਜਪਣਾ ਹੈ ਤੇ ਨਾਮ ਜਪ ਕੇ ਪੰਜ ਵੈਰੀਆਂ ਕਾਮ, ਕ੍ਰੋਧ, ਕ੍ਰੋਧ, ਲੋਭ, ਮੋਹ, ਅਹੰਕਾਰ ਨੂੰ ਜਿੱਤਣਾ ਹੈ, ਮਾਇਆ 'ਤੇ ਕਾਬੂ ਪਾਉਣਾ ਹੈ, ਦਵੈਤ, ਤਿੰਨੇ ਗੁਣ, ਦੁੱਖ, ਸੁਖ, ਪਾਪ, ਪੁੰਨ, ਭਰਮ, ਵਹਿਮ ਆਦਿ ਇਹ ਸਭ ਮਨ ਦੀ ਫ਼ੌਜ ਹੈ, ਤੇ ਇਨ੍ਹਾਂ ਸਭਨਾਂ ਦਾ ਰਾਜਾ ਮਨ ਆਕੀ ਹੋ ਕੇ ਅੰਦਰ ਬੈਠਾ ਹੋਇਆ ਹੈ, ਗੁਰੂ ਕੇ ਸਿੱਖ ਨੇ ਇਨ੍ਹਾਂ ਦੁਸ਼ਮਨਾਂ 'ਤੇ ਕਾਬੂ ਪਾ ਕੇ ਮਨ ਨੂੰ ਜਿੱਤਣਾ ਹੈ ਤੇ ਨਾ ਨਾਸ਼ ਹੋਣ ਵਾਲਾ ਅਸਲੀ ਰਾਜ ਪ੍ਰਾਪਤ ਕਰਨਾ ਹੈ। ਭਗਤ ਕਬੀਰ ਸਾਹਿਬ ਫੁਰਮਾਉਂਦੇ ਹਨ :-

*ਕਿਉ ਲੀਜੈ ਗਢੁ ਬੰਕਾ ਭਾਈ॥ ਦੋਵਰ ਕੋਟ ਅਰੁ ਤੇਵਰ ਖਾਈ॥ ੧॥ ਰਹਾਉ॥*
*ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ॥*
*ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ॥ ੧॥*
*ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨੁ ਦਰਵਾਜਾ॥*
*ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ ਤਹ ਮਨੁ ਮਾਵਾਸੀ ਰਾਜਾ॥ ੨॥*
*ਸ੍ਵਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ॥*
*ਤਿਸਨਾ ਤੀਰ ਰਹੇ ਘਟ ਭੀਤਰਿ ਇਉ ਗਢੁ ਲੀਓ ਨ ਜਾਈ॥ ੩॥*
*ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ॥*
*ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ॥ ੪॥*
*ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੁਇ ਦਰਵਾਜਾ॥*
*ਸਾਧਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗਢ ਕੋ ਰਾਜਾ॥ ੫॥*
*ਭਗਵਤ ਭੀਰਿ ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ॥*
*ਦਾਸੁ ਕਮੀਰੁ ਚੜ੍ਹਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ॥ (ਅੰਗ ੧੧੬੧)*



**ਅਰਥ ਇਹ ਹਨ :-** ਉਸ ਸੋਹਣੇ ਕਿਲ੍ਹੇ 'ਤੇ ਕਿਵੇਂ ਕਬਜ਼ਾ ਕੀਤਾ ਜਾਵੇ ਜਿਸ ਦੇ ਦਵਾਲੇ ਦਵੈਤ ਭਾਵ ਦੀਆਂ ਦੀਵਾਰਾਂ ਹਨ, ਤੇ ਤਿੰਨਾਂ ਗੁਣਾਂ ਦੀ ਤੀਹਰੀ ਖੰਦਕ ਹੈ। ਪੰਜ ਕਰਮ ਇੰਦਰੇ (ਹੱਥ, ਪੈਰ, ਗੁਦਾ, ਲਿੰਗ ਤੇ ਦੰਦ) ਪੰਝੀ ਪ੍ਰਕ੍ਰਿਤੀਆਂ ਸਮੇਤ ਰਖਵਾਲੀ ਕਰ ਰਹੇ ਹਨ, ਮੋਹ, ਅਹੰਕਾਰ, ਈਰਖਾ, ਸ਼ਕਤੀ-ਵਾਲੀ ਮਾਇਆ ਸ਼ਮੇਤ ਮੋਰਚਾ ਗੱਡੀ ਬੈਠੇ ਹਨ, ਕਿ ਕਿਸੇ ਨੂੰ ਅੱਗੇ ਨਹੀਂ ਵਧਣ ਦੇਣਾ ਹੈ। ਹੇ ਅਕਾਲ ਪੁਰਖ ! ਮੈਂ ਗਰੀਬ ਕੀ ਕਰਾਂ, ਮੇਰਾ ਕੋਈ ਜ਼ੋਰ ਇਨ੍ਹਾਂ ਤੇ ਨਹੀਂ ਚਲਦਾ। ਕਾਮ ਇਸ ਕਿਲ੍ਹੇ ਦਾ ਦਰਬਾਨ ਹੈ, ਤੇ ਦੁੱਖ-ਸੁਖ ਪਹਿਰੇਦਾਰ ਹਨ, ਪਾਪ ਤੇ ਪੁੰਨ ਇਸ ਦੇ ਦੋ ਦਰਵਾਜ਼ੇ ਹਨ। ਦੁੰਦਰ ਕ੍ਰੋਧ, ਜੋ ਬੜਾ ਖ਼ੂੰਖਾਰ ਹੈ, ਆਕੜ ਕੇ ਪ੍ਰਧਾਨ ਬਣਿਆ ਬੈਠਾ ਹੈ। ਇਨ੍ਹਾਂ ਸਾਰਿਆਂ ਦੇ ਬਲ-ਬੋਤੇ ਤੇ ਮਨ ਜੋ ਸਭਨਾਂ ਦਾ ਰਾਜਾ ਹੈ, ਆਕੀ ਹੋ ਕੇ ਮੌਜਾਂ ਮਾਣ ਰਿਹਾ ਹੈ। ਭਗਤ ਜੀ ਕਹਿੰਦੇ ਹਨ ਕਿ ਮੈਂ ਇਨ੍ਹਾਂ ਨੂੰ ਜਿੱਤਣ ਲਈ ਪਹਿਲਾਂ ਸਾਧੂ ਨਹੀਂ, ਸਗੋਂ ਸੁਆਦੂ ਬਣ ਕੇ ਉਸ ਦੀ ਸੰਜੋਊ (ਜ਼ਰੇਬਕਤਰ) (Court of mails) ਪਹਿਨੀ, ਤੇ ਸਿਰ 'ਤੇ ਮਮਤਾ ਦਾ ਟੋਪ ਪਾ ਕੇ ਖੋਟੀ ਵਾਸ਼ਨਾ ਦੀ ਕਮਾਨ ਵਿਚ ਆਸਾ ਤ੍ਰਿਸ਼ਨਾਂ ਦੇ ਤੀਰ ਚਲਾਏ। ਪਰ ਇਸ ਤਰੀਕੇ ਨਾਲ ਕਿਲ੍ਹੇ 'ਤੇ ਕਬਜ਼ਾ ਨਾ ਹੋ ਸਕਿਆ। ਫਿਰ ਅਸਾਂ ਸੋਚ ਸਮਝ ਕੇ ਦੂਜਾ ਤਰੀਕਾ ਵਰਤਿਆ, ਉਹ ਸੀ ਪ੍ਰੇਮ ਦਾ ਪਲੀਤਾ ਤੇ ਸੁਰਤੀ ਦੀ ਹਵਾਈ ਵਿਚ ਗਿਆਨ ਦਾ ਗੋਲਾ ਰੱਖ ਕੇ ਨਾਮ ਦੀ ਅਗਨੀ ਉਸ ਪਲੀਤੇ ਨੂੰ ਲਾਈ, ਤੇ ਜਦ ਉਹ ਗੋਲਾ ਕਿਲ੍ਹੇ ਨੂੰ ਵੱਜਾ ਤਾਂ ਕਿਲ੍ਹੇ ਦੀਆਂ ਦੀਵਾਰਾਂ ਇਕੋ ਹਮਲੇ ਨਾਲ ਟੁੱਟ

ਗਈਆਂ। ਹੁਣ ਅਸਾਂ ਸਤ ਤੇ ਸੰਤੋਖ ਦੀ ਸਹਾਇਤਾ ਨਾਲ ਲੜ ਕੇ ਦੋਵੇਂ ਦਰਵਾਜ਼ੇ ਤੋੜ ਦਿੱਤੇ, ਸਾਧ ਸੰਗਤ ਤੇ ਸਤਿਗੁਰੂ ਦੀ ਮਿਹਰ ਨਾਲ ਕਿਲ੍ਹੇ ਦੇ ਰਾਜੇ ਨੂੰ ਪਕੜ ਲਿਆ। ਭਗਵੰਤ ਦੀ ਸਹਾਇਤਾ ਤੇ ਸਿਮਰਨ ਦੀ ਸ਼ਕਤੀ ਨਾਲ ਮੌਤ ਦਾ ਡਰ ਦੂਰ ਹੋ ਗਿਆ ਤੇ ਇਸ ਤਰੀਕੇ ਨਾਲ ਕਬੀਰ ਜੀ ਕਹਿੰਦੇ ਹਨ, ਅਸਾਂ ਵੀ ਨਾ ਨਾਸ਼ ਹੋ ਵਾਲਾ ਰਾਜ ਪ੍ਰਾਪਤ ਕਰ ਲਿਆ।

ਸਪੱਸ਼ਟ ਹੈ ਕਿ ਸਿੱਖ ਨੇ ਨਾਮ ਸਿਮਰਨ ਦੀ ਬਰਕਤ ਨਾਲ ਹੀ ਮਨ ਨੂੰ ਜਿੱਤਣਾ ਹੈ, ਪਰ ਅਸੀਂ ਇਸ ਤੋਂ ਉਲਟ ਜਾ ਰਹੇ ਹਾਂ। ਸਿੱਖੀ ਦੇ ਕੇਂਦਰ ਗੁਰਦੁਆਰੇ ਹਨ, ਜਿਥੋਂ ਅਸਾਂ ਇਹ ਸਿੱਖਿਆ ਲੈਣੀ ਹੈ, ਪਰ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਸਾਡੇ ਕਿਸੇ ਗੁਰਦੁਆਰੇ ਵਿਚ ਵੀ ਨਾਮ ਦਾ ਪ੍ਰਚਾਰ ਨਹੀਂ ਹੁੰਦਾ, ਉਥੇ ਤਾਂ ਗੁਰਬਾਣੀ ਦਾ ਪਾਠ, ਗੁਰਬਾਣੀ ਦਾ ਕੀਰਤਨ ਤੇ ਜ਼ਿਆਦਾ ਤੋਂ ਜ਼ਿਆਦਾ ਕਦੀ-ਕਦਾਈਂ ਗੁਰਬਾਣੀ ਦਾ ਵਿਚਾਰ ਹੋ ਜਾਂਦਾ ਹੈ, ਜਾਂ ਫਿਰ ਸਿੱਖ ਇਤਿਹਾਸ ਤੇ ਲੈਕਚਰ ਆ ਜਾਂਦਾ ਹੈ, ਗੁਰਬਾਣੀ ਦਾ ਵਿਚਾਰ ਕਰਦਿਆਂ ਜਦ ਕਦੇ ਨਾਮ ਸਿਮਰਨ ਦਾ ਪ੍ਰਕਰਣ ਆ ਜਾਂਦਾ ਹੈ, ਤਾਂ ਕਥਾ ਵਾਚਕ ਏਧਰ-ਉਧਰ ਦੀਆਂ ਬੇ-ਤੁਕੀਆਂ ਕਥਾ ਕਰਦਿਆਂ ਮਾਰ ਕੇ ਝੱਟ ਸਮਾਂ ਟਪਾ ਲੈਂਦਾ ਹੈ, ਕਿਉਂਕਿ ਨਾ ਤਾਂ ਉਸ ਨੇ ਕਦੀ ਨਾਮ ਜਪਿਆ ਹੁੰਦਾ ਹੈ ਤੇ ਨਾ ਹੀ ਸਰੋਤਿਆਂ ਦੀ ਰੁਚੀ ਹੀ ਇਸ ਪਾਸੇ ਹੁੰਦੀ ਹੈ, ਉਨ੍ਹਾਂ ਨੂੰ ਤਾਂ ਕੇਵਲ ਕੰਨ ਰਸ ਹੀ ਹੁੰਦਾ ਹੈ, ਕਈ ਵਾਰੀ ਤਾਂ ਇਹੋ ਜਿਹੇ ਬੰਦੇ ਕੀਰਤਨ ਦੀ ਸਮਾਪਤੀ ਹੋਈ ਨਹੀਂ ਤੇ ਉਠ ਕੇ ਤੁਰੇ ਨਹੀਂ। ਉਹ ਤਾਂ ਇਸ ਲਈ ਗੁਰਦੁਆਰੇ ਵੜਦੇ ਹਨ ਕਿ ਅੱਜ ਅਮਕੇ ਰਾਗੀ ਨੇ ਕੀਰਤਨ ਕਰਨਾ ਹੈ, ਉਹ ਉਸ ਦੀ ਆਵਾਜ਼, ਲੈਅ ਦੇ ਲੱਟੂ ਹੁੰਦੇ ਹਨ, ਉਨ੍ਹਾਂ ਨੂੰ ਗੁਰਬਾਣੀ ਨਾਲ ਪਿਆਰ ਨਹੀਂ ਹੁੰਦਾ, ਸਗੋਂ ਰਾਗੀ ਦੀ ਤਰਜ਼ ਤੇ ਸੁਰੀਲੀ ਆਵਾਜ਼ ਨਾਲ ਵਾਸਤਾ ਹੁੰਦਾ ਹੈ, ਨਹੀਂ ਤਾਂ ਸਾਰੇ ਰਾਗੀ ਗੁਰਬਾਣੀ ਹੀ ਪੜ੍ਹਦੇ ਹਨ, ਆਪਣੇ ਘਰੋਂ ਤਾਂ ਕੁਝ ਨਹੀਂ ਲੈ ਕੇ ਆਂਵਦੇ, ਫਿਰ ਜਦ ਉਹ ਰਾਗੀ ਦੇਖਦੇ ਹਨ ਕਿ ਸਾਡੇ ਕੀਰਤਨ ਤੇ ਬਹੁਤ ਲੋਕ ਉਚੇਚੇ ਪੁੱਜਦੇ ਹਨ ਤਾਂ ਉਹ ਆਪਣੇ ਕੀਰਤਨ ਦਾ ਮੁੱਲ ਵਧਿਆ ਹੋਇਆ ਜਾਣ ਕੇ ਅੱਠ-ਅੱਠ, ਨੌਂ-ਨੌਂ ਹਜ਼ਾਰ ਰੁਪਈਆ ਮੰਗਦੇ ਹਨ, ਸੁਨਣ ਵਾਲੇ ਵੀ ਲੱਟੂ ਹੋ ਕੇ ਮਾਇਆ ਦਾ ਮੀਂਹ ਵਰਸਾ ਦੇਂਦੇ ਹਨ, ਜਿਵੇਂ ਕਿ ਉਹ ਵੱਡਾ ਪੁੰਨ ਕਰ ਰਹੇ ਹੋਣ, ਉਨ੍ਹਾਂ ਨੂੰ ਕੀ ਪਤਾ ਕਿ ਇਹ ਉਨ੍ਹਾਂ ਦੀ ਦਿੱਤੀ ਹੋਈ ਮਾਇਆ, ਸ਼ਰਾਬਾਂ ਪੀਣ ਦੇ ਕੰਮ ਆਵਣੀ ਹੈ ਜਾਂ ਕਿਸੇ ਹੋਰ ਪਾਪ ਕਰਮ ਦੇ। ਮੈਨੂੰ ਹੈਰਾਨਗੀ ਹੁੰਦੀ ਹੈ ਜਦ ਸਿਆਣੇ-ਸਿਆਣੇ ਬੰਦੇ ਏਹੋ ਜਿਹੀਆਂ ਗੱਲਾਂ ਕਰਦੇ ਹਨ, ਕਿ ਅੱਜ ਅਮਕੇ ਰਾਗੀ ਦਾ ਕੀਰਤਨ ਹੈ, ਅੱਜ ਅਮਕੇ ਦਾ, ਮੈਨੂੰ ਕੁਝ ਕੁ ਉਘੇ ਰਾਗੀਆਂ ਦਾ ਨਿੱਜੀ ਤੌਰ 'ਤੇ ਗਿਆਨ ਹੈ ਕਿ ਉਹ ਜਦ ਤਕ ਸ਼ਰਾਬ ਦੀ ਬੋਤਲ ਅੰਦਰ ਨਾ ਸੁੱਟ ਲੈਣ, ਉਹ ਕੀਰਤਨ ਕਰ ਹੀ ਨਹੀਂ ਸਕਦੇ, ਜਬਲਪੁਰ ਇਕ ਜਥਾ ਬਾਈ ਦਿਨ ਕੀਰਤਨ ਕਰਦਾ ਰਿਹਾ, ਜਦ ਉਹ ਵਾਪਸ ਗਏ ਤਾਂ ਉਨ੍ਹਾਂ ਦੇ ਕਮਰੇ 'ਚੋਂ ਬਾਈ ਖਾਲੀ ਬੋਤਲਾਂ ਸ਼ਰਾਬ ਦੀਆਂ ਮਿਲੀਆਂ ਜੋ ਸਭ ਨੂੰ ਦਿਖਾਈਆਂ ਗਈਆਂ ਅਤੇ ਅਗਲੇ ਸਾਲ ਉਹ ਹੀ ਜੱਥਾ ਮੁੜ ਸੱਦਿਆ ਗਿਆ, ਸਭ ਨੂੰ ਪਤਾ ਸੀ ਕਿ ਉਹ ਸ਼ਰਾਬੀ ਕਬਾਬੀ ਹਨ, ਪਰ ਸਾਰੇ ਹੀ ਕਹਿਣ ਕਿ ਸਾਡਾ ਸ਼ਰਾਬ ਨਾਲ ਕੋਈ ਵਾਸਤਾ ਨਹੀਂ, ਸਾਡਾ ਵਾਸਤਾ ਤੇ ਉਨ੍ਹਾਂ ਦੀ ਮਸਤ ਆਵਾਜ਼ ਨਾਲ ਹੈ, ਇਹੋ ਜਿਹੀਆਂ ਅਨੇਕ ਘਟਨਾਵਾਂ ਹਨ ਕਿ ਸ਼ਾਮ ਦੇ ਕੀਰਤਨ ਪਿਛੋਂ ਉਹ ਹੀ ਕੀਰਤਨੀਏ ਸ਼ਰਾਬ ਦੀ ਦੁਕਾਨ 'ਤੇ ਤੁਰ ਪੈਂਦੇ ਹਨ, ਹੁਣ ਤੁਸੀਂ ਆਪ ਹੀ ਦੱਸੋ ਉਸ ਕੀਰਤਨ ਦਾ ਅਸਰ ਸਾਡੇ 'ਤੇ ਕੀ ਪੈਣਾ ਹੋਇਆ। ਹਾਂ ਕੁਝ ਚਿਰ ਲਈ ਸਾਡਾ ਮਨ ਜ਼ਰੂਰ ਹੀ ਝੂਏ ਹੋ ਜਾਂਦਾ ਹੈ।

ਭਾਈ ਸੇਵਾ ਰਾਮ ਜੀ ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਸਨ, ਉਨ੍ਹਾਂ ਦੀਆਂ ਬੱਤੀ ਕੁ ਪਰਚੀਆਂ ਜੋ ਉਹਨਾਂ ਅੱਖੀਂ ਡਿੱਠੇ ਕਾਰਨਾਮਿਆਂ ਬਾਰੇ ਲਿਖੀਆਂ ਹਨ, ਪੰਜਾਬ ਯੂਨੀਵਰਸਿਟੀ ਨੇ ਪਿੱਛੇ ਜਿਹੀ ਛਾਪੀਆਂ ਸਨ, ਉਸ ਵਿਚ ਇਕ ਪਰਚੀ ਇਸ ਪ੍ਰਕਾਰ ਹੈ :-

ਇਕ ਦਿਨ ਰਬਾਬੀਆਂ ਦੇ ਕੀਰਤਨ ਪਿਛੋਂ ਚਾਰੇ ਪਾਸੇ ਧੰਨ ਧੰਨ ਹੋ ਜਾਂਦੀ ਰਹੀ ਸੀ, ਸਾਰੇ ਹੀ ਕਹਿਣ ਅੱਜ ਕਮਾਲ ਦਾ ਕੀਰਤਨ ਹੋਇਆ, ਸਾਰੇ ਹੀ ਨਿਹਾਲ ਹੋ ਗਏ ਹਨ, ਬਹੁਤ ਸੋਹਣਾ ਕੀਰਤਨ ਹੋਇਆ ਆਦਿ ਆਦਿ, ਕਲਗੀਧਰ ਦਸਮੇਸ਼ ਪਿਤਾ ਸਭ ਕੁਝ ਚੁੱਪ-ਚਾਪ ਸੁਣੀ ਜਾ ਰਹੇ ਸਨ ਪਰ ਬੋਲਦੇ ਕੁਝ ਨਹੀਂ ਸਨ, ਸੰਗਤ ਹੈਰਾਨ ਸੀ ਕਿ ਪਤਾ ਨਹੀਂ ਹਜ਼ੂਰ ਕਿਉਂ ਚੁੱਪ ਹਨ। ਆਖਰ ਕੁਝ ਕੁ ਸਿੰਘ ਅੱਗੇ ਵਧੇ ਤੇ ਕਿਹਾ ਕਿ ਅੱਜ ਬਹੁਤ ਸ਼ਾਨਦਾਰ ਕੀਰਤਨ ਹੋਇਆ ਹੈ ਤੁਸੀਂ ਸਲਾਹੁਤਾ ਕਿਸ ਕਰਕੇ ਨਹੀਂ ਕਰ ਰਹੇ ? ਹਜ਼ੂਰ ਨੇ ਕਿਹਾ ਕਿ ਕਹੀ ਇਨ੍ਹਾਂ ਪਾਸ ਹੀ ਹੈ। ਉਹ ਕਹਿਣ ਲੱਗੇ ਕਿ ਅਸੀਂ ਤਾਂ ਮਹਾਰਾਜ ਕੀਰਤਨ ਦੀ ਗੱਲ ਕਰਦੇ ਪਏ ਹਾਂ, ਤੇ ਤੁਸੀਂ ਕਹੀ ਬਾਰੇ ਕਹਿੰਦੇ ਹੋ, ਕਿ ਇਨ੍ਹਾਂ ਪਾਸ ਹੀ ਹੈ। ਹਜ਼ੂਰ ਨੇ ਸਾਖੀ ਸੁਣਾਈ ਕਿ ਇਕ ਪਿੰਡ ਦਾ ਨੰਬਰਦਾਰ, ਪਿੰਡ ਦੇ ਨਾਲ ਲੱਗਦੀ ਪੈਲੀ ਵਿਚ ਖੂਹ ਦਾ ਪਾਣੀ ਦੇ ਰਿਹਾ ਸੀ, ਜਦ ਉਹ ਕਿਆਰਾ ਮੋੜ ਕੇ ਖੂਹ ਦੀ ਗਾਧੀ 'ਤੇ ਚਲਾ ਗਿਆ, ਤੇ ਜਦ ਦੂਜੇ ਕਿਆਰੇ ਵਿਚ ਪਾਣੀ ਲਾਵਣ ਆਇਆ ਤਾਂ ਉਸ ਦੀ ਕਹੀ ਗਾਇਬ ਸੀ, ਉਸ ਨੇ ਕਈਆਂ ਨੂੰ ਪੁੱਛਿਆ ਪਰ ਕਿਸੇ ਨੇ ਵੀ ਨਹੀਂ ਮੰਨਿਆ ਕਿ ਕਹੀ ਉਨ੍ਹਾਂ ਚੁੱਕੀ ਹੈ, ਅਖੀਰ ਉਸ ਨੇ ਭਿਰਾਈ ਨੂੰ ਸੱਦ ਕੇ ਸਾਰੇ ਪਿੰਡ ਵਿਚ ਢੋਲ ਵਜਾ ਕੇ ਢੰਡੋਰਾ ਦਿੱਤਾ ਕਿ ਜਿਸ ਕੋਲ ਨੰਬਰਦਾਰ ਦੀ ਕਹੀ ਹੈ ਦੇ ਦਿਉ, ਪਰ ਕਿਸੇ ਨਾ ਦਿੱਤੀ, ਅਖੀਰ ਸਾਰੇ ਪਿੰਡ ਦੇ ਘਰਾਂ ਦੀ ਤਲਾਸ਼ੀ ਲਈ ਗਈ, ਪਰ ਕਹੀ ਨਾ ਮਿਲੀ, ਸਾਰੇ ਹੈਰਾਨ ਸਨ ਕਿ ਕਹੀ ਗਈ ਕਿੱਥੇ ? ਇਹ ਕੋਈ ਸੂਈ ਤਾਂ ਨਹੀਂ, ਅੰਤ ਨੂੰ ਢੰਡੋਰਾ ਦੇਣ ਵਾਲੇ ਦੇ ਘਰ ਗਏ ਤਾਂ ਕੀ ਦੇਖਿਆ ਕਿ ਕਹੀ ਉਥੇ ਹੀ ਪਈ ਹੈ। ਪੰਥ ਦੇ ਵਾਲੀ ਕਹਿਣ ਲੱਗੇ ਕਿ ਇਸੇ ਤਰ੍ਹਾਂ ਇਹ ਪ੍ਰਚਾਰਕ ਆਪ ਤਾਂ ਰੇਤ ਫੱਕਦੇ ਹਨ ਤੇ ਦੂਜਿਆਂ ਨੂੰ ਭੈੜੀਆਂ ਵਾਦੀਆਂ ਛੱਡਣ ਨੂੰ ਕਹਿੰਦੇ ਹਨ।

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਕਿਹਾ ਕਰਦੇ ਸਨ, ਕਿ ਕਈ ਬੱਚਿਆਂ ਨੂੰ ਮਿੱਟੀ ਖਾਣ ਦਾ ਭੁੱਸ ਪਿਆ ਹੁੰਦਾ ਹੈ, ਉਨ੍ਹਾਂ ਨੂੰ ਜੇਕਰ ਕੋਈ ਮਿੱਟੀ ਖਾਣ ਨੂੰ ਦੇਵੇ ਤਾਂ ਉਹ ਬੜੇ ਖ਼ੁਸ਼ ਹੁੰਦੇ ਹਨ, ਤੇ ਮਿੱਟੀ ਦੇਣ ਵਾਲੇ ਨੂੰ ਆਪਣਾ ਹਿਤੂ ਸਮਝਦੇ ਹਨ। ਇਸੇ ਤਰ੍ਹਾਂ ਸਰੋਤਿਆਂ ਨੂੰ ਖ਼ੁਸ਼ ਕਰਨ ਲਈ ਉਪਦੇਸ਼ਕ ਉਨ੍ਹਾਂ ਦੀ ਮਨਮਰਜ਼ੀ ਦੀਆਂ ਗੱਲਾਂ ਕਰ ਕਰ ਕੇ ਉਨ੍ਹਾਂ ਪਾਸੋਂ ਮਾਇਆ ਬਟੋਰਦੇ ਹਨ, ਉਨ੍ਹਾਂ ਦੀ ਬਲਾ ਤੋਂ, ਕਿਸੇ ਨੂੰ ਫਾਇਦਾ ਮਿਲਦਾ ਹੈ ਜਾਂ ਨੁਕਸਾਨ ਹੁੰਦਾ ਹੈ, ਉਹ ਕਹਿੰਦੇ ਹੁੰਦੇ ਸਨ ਅਸਲੀ ਪ੍ਰਚਾਰਕ ਉਹ ਹੈ ਜੋ ਮਿੱਟੀ ਖਾਣ ਵਾਲਿਆਂ ਦੀ ਰੁੱਚੀ ਬਦਲ ਕੇ ਉਨ੍ਹਾਂ ਨੂੰ ਦੁੱਧ ਘਿਓ ਵੱਲ ਲੈ ਜਾਵੇ।

22 ਸੈਕਟਰ ਚੰਡੀਗੜ੍ਹ ਦੇ ਗੁਰਦੁਆਰੇ ਵਿਚ ਇਕ ਕਥਾ ਵਾਚਕ ਆਏ ਹੋਏ ਸਨ, ਮੋਟਰਕਾਰਾਂ ਤੇ ਸਕੂਟਰਾਂ, ਸਾਈਕਲਾਂ ਨਾਲ ਸਾਰੀ ਸੜਕ ਰੁਕ ਜਾਂਦੀ ਸੀ ਤੇ ਹਰ ਪਾਸੇ ਬੱਲੇ-ਬੱਲੇ ਹੁੰਦੀ ਸੀ, ਮੇਰਾ ਇਕ ਵੀਰ ਕਥਾ ਵਾਚਕ ਨੂੰ ਇਕ ਦਿਨ ਭੋਗ ਪਿਛੋਂ ਉਚੇਚਾ ਟਾਇਮ ਲੈ ਕੇ ਮਿਲਿਆ ਤੇ ਪੁੱਛਿਆ ਕਿ :-

*ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ॥*

ਦਾ ਕੀ ਅਰਥ ਹੈ, ਕਹਿਣ ਲੱਗੇ, ਇਹ ਜੋਗੀਆਂ ਵਾਸਤੇ ਹੈ।

*ਸਵਾਲ :- ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ॥*

ਦਾ ਕੀ ਅਰਥ ਹੈ, ਮੁੜ ਉਹ ਹੀ ਉਤਰ ਸੀ, ਤੀਜਾ ਸਵਾਲ ਸੀ :-

*ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ॥* (ਅੰਗ ੯੧੭)

ਛਿੱਥੇ ਹੋ ਕੇ ਕਹਿਣ ਲੱਗੇ, ਤੂੰ ਮੁੜ ਊਲ-ਜਲੂਲ ਗੱਲਾਂ ਪੁੱਛਦਾ ਹੈਂ। ਜਦ ਇਕ ਵਾਰੀ ਕਹਿ

ਦਿੱਤਾ ਕਿ ਇਹ ਗੱਲ ਜੋਗੀਆਂ ਲਈ ਹੀ ਹਨ, ਮਿੱਤ੍ਰ ਨੇ ਕਿਹਾ ਤੇ ਫਿਰ ਸਿੱਖਾਂ ਲਈ ਕੀ ਹੁਕਮ ਹੈ ? ਉਨ੍ਹਾਂ ਇਕ ਦਮ ਫੁਰਮਾਇਆ :-

***ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥*** *(ਅੰਗ ੫੨੨)*

ਦਾਸ ਯਮਨਾ ਨਗਰ ਸਿੰਘ ਸਭਾ ਕੇ ਗੁਰਦੁਆਰੇ ਕਥਾ ਕਰਕੇ ਜਦ ਉਠਿਆ ਤਾਂ ਗ੍ਰੰਥੀ ਸਿੰਘ ਜੀ ਮੇਰੇ ਪਾਸ ਆਏ ਤੇ ਇਕ ਪਾਸੇ ਲੈ ਗਏ, ਕਹਿਣ ਲੱਗੇ, ਕਿ ਤੁਸਾਂ ਨਾਮ ਜਪਣ ਬਾਰੇ ਕਥਾ ਵਿਚ ਬੜਾ ਜ਼ੋਰ ਲਾਇਆ ਹੈ, ਮੇਰੀ ਤਾਂ ਸੁੱਤੀ ਹੋਈ ਕਲਾ ਜਗਾ ਦਿੱਤੀ ਹੈ, ਤੇ ਜਦ ਅਸੀਂ ਫ਼ੌਜ ਵਿਚ ਕੰਮ ਕਰਦੇ ਸੀ, ਤਾਂ ਥੋੜੀ ਦੂਰੀ 'ਤੇ ਇਕ ਨਦੀ ਵਗਦੀ ਸੀ, ਉਸ 'ਤੇ ਬੈਠ ਕੇ ਕਈ ਵਾਰੀ ਵਾਹਿਗੁਰੂ-ਵਾਹਿਗੁਰੂ ਦਾ ਜਾਪ ਕਰਦੇ ਹੁੰਦੇ ਸਾਂ ਤੇ ਪਿੱਛੋਂ ਰਹਰਾਸਿ ਸਾਹਿਬ ਦਾ ਪਾਠ ਕਰਕੇ ਆਪਣੀ ਪਲਟਨ ਵਿਚ ਆ ਜਾਂਦੇ ਸਾਂ, ਇਕ ਦਿਨ ਅਸੀਂ ਜਾਪ ਵਿਚ ਮਸਤ ਸਾਂ ਤਾਂ ਸਾਡੇ ਮੇਜਰ ਸਾਹਿਬ ਚੁੱਪ-ਚਾਪ ਪਿੱਛੇ ਆ ਕੇ ਬੈਠ ਗਏ, ਜਦ ਉਠ ਕੇ ਅਸੀਂ ਆਉਣ ਲੱਗੇ ਤਾਂ ਉਨ੍ਹਾਂ ਨੂੰ ਦੇਖ ਕੇ ਹੈਰਾਨ ਜਿਹੇ ਹੋ ਗਏ, ਉਹ ਬੜੇ ਖ਼ੁਸ਼ ਸਨ ਤੇ ਕਹਿਣ ਲੱਗੇ, ਤੇਰਾ ਪਹਿਰਾ ਅੱਜ ਤੋਂ ਮੁਆਫ, ਤੂੰ ਗੁਰਦੁਆਰੇ ਗ੍ਰੰਥੀ ਸਾਹਿਬ ਨਾਲ ਸੇਵਾ ਵਿਚ ਹੱਥ ਵਟਾਇਆ ਕਰ, ਤੇ ਉਥੇ ਹੀ ਭਜਨ ਬੰਦਗੀ, ਪਾਠ ਪੂਜਾ ਕਰਿਆ ਕਰ, ਗੁਰਦੁਆਰੇ ਵਿਚ ਬੜਾ ਅਨੰਦ ਖਿੜਨ ਲੱਗ ਪਿਆ, ਰਿਟਾਇਰ ਹੋ ਕੇ ਜਦ ਘਰ ਆਏ ਸੋਚਿਆ ਕਿਉਂ ਨਾ ਗੁਰਦੁਆਰੇ ਵਿਚ ਗ੍ਰੰਥੀ ਦੀ ਸੇਵਾ ਸੰਭਾਲ ਲਈਏ, ਨਾਲੇ ਨਿਰਬਾਹ ਚਲਦਾ ਰਹੇਗਾ, ਨਾਲੇ ਬੰਦਗੀ ਹੁੰਦੀ ਰਹੇਗੀ। ਇਕ ਦਿਨ ਇਕ ਉਘੇ ਕਥਾ ਵਾਚਕ ਏਥੇ ਆ ਗਏ, ਸਾਰਾ ਸ਼ਹਿਰ ਹੀ ਟੁੱਟ ਕੇ ਪੈ ਗਿਆ, ਕਥਾ ਬੜੀ ਸੁੰਦਰ ਕਰਦੇ ਸਨ ਤੇ ਮਨ ਨੂੰ ਮੋਹ ਲੈਂਦੇ ਸਨ। ਅਸਾਂ ਇਕ ਦਿਨ ਉਨ੍ਹਾਂ ਪਾਸੋਂ ਨਾਮ ਜਪਣ ਦੀ ਜੁਗਤੀ ਪੁੱਛੀ, ਤਾਂ ਉਨ੍ਹਾਂ ਉੱਤਰ ਦਿੱਤਾ, ਤੈਨੂੰ ਗੁਰਦੁਆਰੇ ਸੇਵਾ ਕਰਦਿਆਂ ਅਜੇ ਤੱਕ ਇਹ ਵੀ ਪਤਾ ਨਹੀਂ ਲੱਗਾ ਕਿ ਸਿੱਖੀ ਦਾ ਮੁੱਖ ਕਰਮ ਗੁਰਬਾਣੀ ਦਾ ਪਾਠ ਤੇ ਕੀਰਤਨ ਹੈ, ਸੋ ਇਹ ਹੀ ਨਾਮ ਹੈ ਵਧੇਰੇ ਕੁਝ ਨਹੀਂ। ਕਹਿਣ ਲੱਗੇ, ਅਸੀਂ ਕੁਝ ਝੇਪ ਜਿਹੇ ਗਏ ਤੇ ਚੁੱਪ ਕਰਕੇ ਉਠ ਆਏ। ਇਸੇ ਤਰ੍ਹਾਂ ਇਕ ਵਾਰੀ ਗੁਰਦੁਆਰੇ ਵਿਚ ਇਕ ਬਰਾਤ ਆਈ, ਉਨ੍ਹਾਂ ਨਾਲ ਇਕ ਮਹਾਤਮਾ ਜੀ ਸਨ, ਉਹ ਜੰਞ ਨਾਲ ਇਸ ਸ਼ਰਤ ਤੇ ਆਏ ਸਨ ਕਿ ਉਹ ਸਾਦਾ ਭੋਜਨ ਛਕਣਗੇ, ਤੇ ਮਠਿਆਈ ਪਕਵਾਨ ਖਾਣ ਨੂੰ ਉਨ੍ਹਾਂ ਨੂੰ ਮਜਬੂਰ ਨਾ ਕੀਤਾ ਜਾਵੇ। ਅਸਾਂ ਸੋਚਿਆ ਇਹ ਵਿਰੱਕਤ ਹਨ, ਜ਼ਰੂਰ ਜੁਗਤੀ ਦੱਸਣਗੇ, ਪਰ ਜਦ ਉਨ੍ਹਾਂ ਵੀ ਇਹੋ ਕਿਹਾ ਕਿ ਵੱਧ ਤੋਂ ਵੱਧ ਬਾਣੀ ਦਾ ਪਾਠ ਕਰਿਆ ਕਰੋ, ਇਹ ਹੀ ਨਾਮ ਹੈ। ਅਸਾਂ ਨਿਰਾਸ ਹੋ ਕੇ ਨਾਮ ਜਪਣਾ ਬੰਦ ਕਰ ਦਿੱਤਾ ਸੀ, ਅੱਜ ਤੁਸਾਂ ਨੇ ਮੁੜ ਉਹ ਪਿਆਰ ਜਗਾ ਦਿੱਤਾ ਹੈ, ਕਿਰਪਾ ਕਰਕੇ ਕੁਝ ਰਾਹੇ ਪਾਉ।

ਦਾਸ ਨੇ ਉਨ੍ਹਾਂ ਨੂੰ ਕੁਝ ਸੰਖੇਪ ਜਿਹੇ ਵਿਚਾਰ ਦੱਸੇ ਕਿ ਭਜਨ ਵਿਚ ਕਿਵੇਂ ਮਨ ਨੂੰ ਜੋੜਨਾ ਹੈ, ਸਭ ਤੋਂ ਵੱਡੀ ਲੋੜ ਤਾਂ ਇਹ ਹੈ ਕਿ ਮਨ ਭੱਜੇ ਨਾ ਤੇ ਹਜ਼ੂਰੀ ਵਿਚ ਰਹੇ, ਹੁਕਮ ਹੈ :-

***ਗੁਰ ਸਭਾ ਏਵ ਨ ਪਾਈਐ ਨਾ ਨੇੜੈ ਨਾ ਦੂਰਿ॥***
***ਨਾਨਕ ਸਤਿਗੁਰੁ ਤਾਂ ਮਿਲੈ ਜਾ ਮਨੁ ਰਹੈ ਹਦੂਰਿ॥*** *(ਅੰਗ ੮੪)*

ਉਨ੍ਹਾਂ ਦੀ ਹੌਂਸਲਾ-ਅਫਜ਼ਾਈ ਕੀਤੀ ਤੇ ਮੁੜ ਅਭਿਆਸ ਕਰਨ ਲਈ ਪ੍ਰੇਰਨਾ ਦਿੱਤੀ, ਦੂਸਰੇ ਮਹੀਨੇ ਜਦ ਦਾਸ ਉਥੇ ਕਥਾ ਕਰਨ ਗਿਆ ਤਾਂ ਉਨ੍ਹਾਂ ਨੂੰ ਰੰਗ ਚੜ੍ਹਿਆ ਹੋਇਆ ਸੀ। ਗੁਰਦੁਆਰਿਆਂ ਵਿਚ ਜਾਣ ਵਾਲੇ ਕੁਝ ਐਸੇ ਸੱਜਣ ਹੁੰਦੇ ਹਨ ਜਿਨ੍ਹਾਂ ਨੂੰ ਕੀਰਤਨ ਸੁਣ ਕੇ ਕੁਝ ਗਿਆਨ ਹੋ ਜਾਂਦਾ ਹੈ ਤੇ ਕਥਾ ਦੀ ਅਸਲੀਅਤ ਨੂੰ ਉਹ ਜਾਣ ਜਾਂਦੇ ਹਨ ਕਿ ਨਾਮ ਜਾਪ ਹੀ ਜੀਵਨ ਦਾ ਆਦਰਸ਼ ਹੈ, ਪਰ ਉਸ ਦੀ ਸੇਧ ਗੁਰਦੁਆਰੇ 'ਚੋਂ ਨਾ ਮਿਲਣ ਕਰਕੇ ਉਹ ਦੇਹਧਾਰੀ ਗੁਰੂਆਂ ਦੇ ਢਾਹੇ ਚੜ੍ਹ ਜਾਂਦੇ ਹਨ, ਉਨ੍ਹਾਂ ਦੇ ਟਾਊਟ ਐਸੇ ਚਕਮੇ ਦਿਖਾਉਂਦੇ ਹਨ ਕਿ ਵਿਚਾਰੇ ਅਖੀਰ ਗੁਰਦੁਆਰੇ ਛੱਡ

ਕੇ ਉਨ੍ਹਾਂ ਦੇ ਹੀ ਹੋ ਜਾਂਦੇ ਹਨ, ਐਸੇ ਸੈਂਕੜੇ ਵੀਰ ਤੇ ਭੈਣਾਂ ਸਾਡੇ ਸੰਪਰਕ ਵਿਚ ਆਏ ਹਨ, ਤੇ ਅਸੀਂ ਉਨ੍ਹਾਂ ਨੂੰ ਬੁਰਾ ਭਲਾ ਕਹਿੰਦੇ ਹਾਂ, ਪਰ ਦਰ-ਅਸਲ ਵਿਚ ਇਹ ਕਸੂਰ ਸਾਡਾ ਹੈ, ਕਿਉਂਕਿ ਸਾਡੇ ਪਾਸ ਕੀਰਤਨ ਜਾਂ ਕਥਾ ਤੋਂ ਉੱਪਰ ਹੋਰ ਕੋਈ ਪ੍ਰੋਗਰਾਮ ਹੈ ਹੀ ਨਹੀਂ। ਜੇਕਰ ਅਸੀਂ ਸੱਚਮੁੱਚ ਹੀ ਉਨ੍ਹਾਂ ਦਾ ਸੁਧਾਰ ਚਾਹੁੰਦੇ ਹਾਂ ਤਾਂ ਸਾਨੂੰ ਆਪਣੇ ਨਿੱਜੀ ਪ੍ਰੋਗਰਾਮ ਵਿਚ ਪਰਿਵਰਤਨ ਕਰਨਾ ਪਵੇਗਾ। ਸਾਡਾ ਕੋਈ ਵੀ ਐਸਾ ਅਸਥਾਨ ਨਹੀਂ ਜਿਥੇ ਜਾ ਕੇ ਅਸੀਂ ਨਾਮ ਜਪਣ ਦੀ ਜੁਗਤੀ ਜਾਣ ਸਕੀਏ ਤੇ ਜੀਵਨ ਦੇ ਤੱਤ ਨੂੰ ਲੱਭ ਲਈਏ। ਹਾਂ ਆਪਣੀ ਬੁੱਧੀ ਨੂੰ ਤੀਖਣ ਕਰਨ ਲਈ ਤਾਂ ਅਸਾਂ ਕਈ ਅਦਾਰੇ ਚਲਾਏ ਹੋਏ ਹਨ, ਉਥੋਂ ਸਾਫ਼ ਇਲਮ ਦੀ ਮੈਲ ਜ਼ਰੂਰ ਲੱਗ ਜਾਂਦੀ ਹੈ ਤੇ ਅਸੀਂ ਆਪਣੇ ਆਪ ਨੂੰ ਵਿਦਵਾਨ, ਪੰਡਿਤ ਅਥਵਾ ਗਿਆਨੀ ਸਮਝਣ ਲੱਗ ਜਾਂਦੇ ਹਾਂ, ਪਰ ਨਾਮ ਤੋਂ ਸੱਖਣੇ ਹੀ ਰਹਿੰਦੇ ਹਾਂ। ਭਾਈ ਸਾਹਿਬ ਲਿਖਦੇ ਹਨ :-

*ਸਿਰ ਕਚਕੌਲ ਬਣਾ ਹੱਥ ਲੀਤਾ ਤੇ ਪੜ੍ਹਿਆਂ ਦਵਾਰੇ ਫਿਰਿਆ।*
*ਦਰ ਦਰ ਦੇ ਟੂਕ ਮੰਗ ਮੰਗ ਪਾਏ, ਤੁੰਨ ਤੁੰਨ ਕੇ ਭਰਿਆ।*
*ਭਰਿਆ ਵੇਖ ਅਫਰਿਆ ਮੈਂ ਸਾਂ, ਸਮਝਾਂ ਗਿਆਨੀ ਹੋਇਆ,*
*ਟਿਕੇ ਨਾ ਪੈਰ ਜਮੀਂ ਤੇ ਮੇਰਾ ਤੇ ਆਕੜ ਆਕੜ ਟੁਰਿਆ।*
*ਇਕ ਦਿਨ ਉਹ ਕਚਕੌਲ ਆਪਣਾ ਮੈਂ ਮੁਰਸ਼ਦ ਅੱਗੇ ਧਰਿਆ।*
*ਜੁਠ ਜੁਠ ਕਰ ਉਸ ਪਲਟਾਇਆ ਖਾਲੀ ਕਰਕੇ ਧਰਿਆ।*
*ਮਲ ਮਲ ਕੇ ਫਿਰ ਧੋਤਾ ਉਸ ਨੂੰ, ਮੈਲ ਇਲਮ ਦੀ ਲਾਹੀ।*
*ਦੇਖ ਇਹ ਕਚਕੌਲ ਲਿਸ਼ਕਿਆ ਕਾਉਲ ਵਾਂਗ ਫਿਰ ਖਿਲਿਆ।*



ਨਾਮ ਦਾ ਪ੍ਰਚਾਰ ਇਸ ਵਾਸਤੇ ਵੀ ਨਹੀਂ ਕੀਤਾ ਜਾਂਦਾ, ਕਿਉਂਕਿ ਆਮ ਵਿਸ਼ਵਾਸ ਹੈ ਕਿ ਆਪਣੇ ਨਿੱਜੀ ਤਜਰਬੇ ਦੱਸਣ ਨਾਲ ਮਨ ਵਿਚ ਹੰਕਾਰ ਆ ਜਾਂਦਾ ਹੈ, ਲੋਕਾਂ ਦੀ ਵਾਹ-ਵਾਹ ਭੱਠਾ ਬੈਠਾ ਦੇਂਦੀ ਹੈ, ਤੇ ਤਰੱਕੀ ਰੁਕ ਜਾਂਦੀ ਹੈ। ਇਹ ਗੱਲ ਕਿਸੇ ਹੱਦ ਤੱਕ ਬਿਲਕੁਲ ਠੀਕ ਹੈ, ਸ਼ੁਰੂ ਵਿਚ ਤਾਂ ਫੂਕ ਫੂਕ ਕੇ ਕਦਮ ਰੱਖਣਾ ਚਾਹੀਦਾ ਹੈ, ਹੋ ਸਕਦਾ ਹੈ ਕਿ ਸਾਡੀ ਨਿੱਕੀ ਜਿਹੀ ਗਲਤੀ ਨਾਲ ਸਭ ਕੁਝ ਲੁੱਟਿਆ ਪੁੱਟਿਆ ਜਾਏ। ਐਸੇ ਵੀ ਕਈ ਗੁਰਮੁਖ ਸਾਨੂੰ ਮਿਲੇ ਹਨ ਜਿਨ੍ਹਾਂ ਵਾਹ-ਵਾਹ ਲੈਣ ਲਈ ਆਪਣਾ ਭੇਦ ਖੋਲ੍ਹ ਦਿੱਤਾ ਤੇ ਸੱਖਣੇ ਹੀ ਰਹਿ ਗਏ। ਭਿਖਾ ਭਗਤ ਜੀ ਨੇ ਸੱਚ ਹੀ ਕਿਹਾ ਹੈ :-

*ਭਿਖਾ ਬਾਤ ਅਗਮ ਕੀ ਕਹਿਣ ਸੁਨਣ ਕੀ ਨਾਹਿ॥*
*ਜੋ ਜਾਣੇ ਬੋਲੇ ਨਹੀਂ ਕਹੇ ਸੋ ਜਾਣੇ ਨਾਹਿ॥*

ਭਗਤ ਨਾਮਦੇਵ ਜੀ ਦਾ ਫੁਰਮਾਨ ਹੈ :-

*ਕਾਂਇ ਰੇ ਬਕਬਾਦੁ ਲਾਇਓ॥*
*ਜਿਨਿ ਹਰਿ ਪਾਇਓ ਤਿਨਹਿ ਛਪਾਇਓ॥* *(ਅੰਗ ੭੧੮)*

ਮੇਰੇ ਖ਼ਿਆਲ ਵਿਚ ਨਵੇਂ ਅਭਿਲਾਸ਼ੀ ਨੂੰ ਤਾਂ ਅੰਦਰ ਗਤੀ, ਲੁਕ ਛਿਪ ਕੇ ਡੱਟ ਕੇ ਭਜਨ ਕਰਨਾ ਚਾਹੀਦਾ ਹੈ ਤੇ ਕੋਸ਼ਿਸ਼ ਇਹ ਕਰਨੀ ਚਾਹੀਦੀ ਹੈ ਕਿ ਕਿਸੇ ਨੂੰ ਪਤਾ ਨਾ ਲੱਗ ਜਾਵੇ, ਸਗੋਂ ਲੋਕ ਉਸ ਨੂੰ ਬੁਰਾ ਭਲਾ ਕਹਿਣ। ਸਾਹਿਬ ਆਸਾ ਦੀ ਵਾਰ ਵਿਚ ਫੁਰਮਾਂਦੇ ਹਨ :-

*ਭਾਉ ਭਗਤਿ ਕਰਿ ਨੀਚੁ ਸਦਾਏ॥ ਤਉ ਨਾਨਕ ਮੋਖੰਤਰੁ ਪਾਏ॥* *(ਅੰਗ ੪੭੦)*

*ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ॥* *(ਅੰਗ ੪੬੫)*

ਇਕ ਗੁਰਮੁਖ ਬਿਲਕੁਲ ਇਸੇ ਤਰੀਕੇ ਨਾਲ ਰਾਤ ਨੂੰ ਜਦ ਸਾਰਾ ਪ੍ਰਵਾਰ ਸੌਂ ਜਾਂਦਾ ਸੀ, ਚੁੱਪ-ਚਾਪ ਉਠ ਕੇ ਅਭਿਆਸ ਕਰਦੇ ਹੁੰਦੇ ਸਨ, ਉਨ੍ਹਾਂ ਦੀ ਅਰਧੰਗੀ ਬਾਹਰਮੁੱਖੀ ਪੂਜਾ ਪਾਠ ਕਰਦੀ, ਤੇ ਗੁਰਦੁਆਰੇ ਨੇਮ ਨਾਲ ਜਾਂਦੀ, ਕੀਰਤਨ ਕਥਾ ਸੁਣਦੀ ਹੁੰਦੀ ਸੀ, ਉਸ ਨੇ ਕਈ ਵਾਰ ਪਤੀਦੇਵ ਜੀ ਨੂੰ ਕਹਿਣਾ ਕਿ ਤੁਸੀਂ ਵੀ ਗੁਰਦੁਆਰੇ ਚਲਿਆ ਕਰੋ, ਪਰ ਗੁਰਮੁਖ ਨੇ ਇਹ ਕਹਿ ਕੇ ਟਾਲ ਦੇਣਾ ਕਿ ਉਥੇ ਕੀ ਪਿਆ ਹੈ। ਬੀਬੀ ਜੀ ਦਾ ਧਿਆਨ ਹਰ ਵਕਤ ਇਹ ਹੀ ਰਹਿੰਦਾ ਸੀ ਕਿ ਸਰਦਾਰ ਜੀ ਵੀ ਉਸ ਦੇ ਪੂਰਨਿਆਂ 'ਤੇ ਉਸ ਦੇ ਸਾਥੀ ਬਣ ਕੇ ਪੂਜਾ ਪਾਠ ਨਿਤਨੇਮ ਕਰਿਆ ਕਰਨ, ਪਰ ਉਹ ਨਹੀਂ ਸਨ ਮੰਨਦੇ, ਅਖੀਰ ਉਸ ਨੇ ਗੁਰਦੁਆਰੇ ਭਾਈ ਸਾਹਿਬ ਪਾਸੋਂ ਅਰਦਾਸ ਕਰਵਾਈ ਤੇ ਸੁਖਣਾ ਸੁਖੀ ਕਿ ਜੇਕਰ ਮੇਰੇ ਪਤੀਦੇਵ ਜੀ ਸੁਧਰ ਜਾਣ ਤਾਂ ਮੈਂ ਅਖੰਡ ਪਾਠ ਕਰਵਾਵਾਂਗੀ ਤੇ ਗੁਰੂ ਕਾ ਲੰਗਰ ਸੰਗਤ ਨੂੰ ਛਕਾਵਾਂਗੀ। ਇਕ ਰਾਤ ਨੂੰ ਜਦ ਸਾਰੇ ਸੁੱਤੇ ਪਏ ਸਨ, ਤਾਂ ਸਰਦਾਰ ਜੀ ਨੇ ਬਰੜਾ ਕੇ ਮੂੰਹ 'ਚੋਂ ਵਾਹਿਗੁਰੂ ਕਿਹਾ, ਸਿੰਘਣੀ ਦੀ ਅੱਖ ਖੁੱਲ੍ਹ ਗਈ ਤੇ ਬੜੀ ਖ਼ੁਸ਼ੀ ਹੋਈ ਕਿ ਉਹ ਤਾਂ ਗੁੱਝੇ ਪ੍ਰੇਮੀ ਹਨ, ਦਿਨ ਚੜ੍ਹਿਆ ਤਾਂ ਬੀਬੀ ਜੀ ਕਹਿਣ ਲੱਗੇ ਕਿ ਮੈਨੂੰ ਇਕ ਹਜ਼ਾਰ ਰੁਪਈਏ ਦਾ ਚੈਕ ਚਾਹੀਦਾ ਹੈ, ਮੈਂ ਅਖੰਡ ਪਾਠ ਕਰਾਉਣਾ ਹੈ ਤੇ ਲੰਗਰ ਵੀ ਕਰਨਾ ਹੈ। ਸਰਦਾਰ ਜੀ ਨੇ ਕਿਹਾ ਕਿ ਇਹ ਕਿਸ ਖ਼ੁਸ਼ੀ ਵਿਚ ਕਰਨਾ ਹੈ ? ਬੀਬੀ ਜੀ ਨੇ ਦੱਸਿਆ ਕਿ ਮੈਂ ਸੁਖਿਆ ਹੋਇਆ ਸੀ ਕਿ ਜਦ ਤੁਸੀਂ ਵੀ ਪਾਠ ਪੂਜਾ ਕਰਨ ਲੱਗ ਪਵੋਗੇ ਤਾਂ ਅਖੰਡ ਪਾਠ ਤੇ ਲੰਗਰ ਕਰਵਾਵਾਂਗੀ। ਉਹ ਕਹਿਣ ਲੱਗੇ ਮੈਂ ਤਾਂ ਇਨ੍ਹਾਂ ਗੱਲਾਂ ਨੂੰ ਬਿਲਕੁਲ ਨਹੀਂ ਮੰਨਦਾ, ਤੈਨੂੰ ਕਿਥੋਂ ਇਹ ਵਹਿਮ ਹੋ ਗਿਆ ਹੈ। ਉਸ ਨੇ ਦੱਸਿਆ ਕਿ ਰਾਤ ਤੁਸਾਂ ਬਰੜਾ ਕੇ ਵਾਹਿਗੁਰੂ ਕਿਹਾ ਸੀ। ਸਰਦਾਰ ਜੀ ਹੱਕੇ-ਬੱਕੇ ਰਹਿ ਗਏ ਤੇ ਕਹਿਣ ਲੱਗੇ, ਹੈਂ ਇਹ ਕੀ ਹੋਇਆ, ਮੈਂ ਤਾ ਨਾਮ ਬਾਣੀ ਨੂੰ ਲੁਕ ਕੇ ਜਪਦਾ ਸਾਂ, ਤੇ ਹਿਰਦੇ ਅੰਦਰ ਛੁਪਾ ਕੇ ਰੱਖਿਆ ਹੋਇਆ ਸੀ, ਇਹ ਕਿਸ ਤਰ੍ਹਾਂ ਨਿਕਲ ਗਿਆ ਤੇ ਇਕਦਮ ਸੁੰਨ ਅਵਸਥਾ ਵਿਚ ਚਲੇ ਗਏ।



ਭਗਤ ਕਬੀਰ ਜੀ ਕਾ ਕਥਨ ਹੈ :-

*ਨੀਚੇ ਲੋਇਨ ਕਰਿ ਰਹਉ ਲੇ ਸਾਜਨ ਘਟ ਮਾਹਿ॥*
*ਸਭ ਰਸ ਖੇਲਉ ਪੀਅ ਸਉ ਕਿਸੀ ਲਖਾਵਉ ਨਾਹਿ॥* *(ਅੰਗ ੧੩੭੭)*

ਪਰ ਜਦ ਅਭਿਆਸ ਪੱਕ ਜਾਵੇ ਤੇ ਨਾਮ ਦੀ ਰੌ ਚਲ ਪਵੇ ਤਾਂ ਹੀ ਅੱਗੇ ਵਧ ਕੇ :-

*ਖਾਵਹਿ ਖਰਚਹਿ ਰਲਿ ਮਿਲਿ ਭਾਈ॥*
*ਤੋਟਿ ਨ ਆਵੈ ਵਧਦੋ ਜਾਈ॥* *(ਅੰਗ ੧੮੬)*

ਤੇ ਅਮਲ ਕਰਨਾ ਚਾਹੀਦਾ ਹੈ। ਹੁਕਮ ਹੈ :-

*ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ॥* *(ਅੰਗ ੩੮੧)*

ਭਾਵ ਇਹ ਹੈ ਕਿ ਸਭ ਤੋਂ ਪਹਿਲਾਂ ਆਪ ਡੱਟ ਕੇ ਕਮਾਈ ਕਰੇ ਤੇ ਮਗਰੋਂ ਉਸ ਦਾ ਪ੍ਰਚਾਰ ਕਰਕੇ ਹੋਰਨਾਂ ਨੂੰ ਇਸ ਪਾਸੇ ਪ੍ਰੇਰਨਾ ਦੇਵੇ।

ਅਸਲ ਵਿਚ ਹਰ ਕਰਮ ਦੇ ਪਿੱਛੇ, ਜਿਸ ਭਾਵਨਾ ਨਾਲ ਉਹ ਕਰਮ ਕੀਤਾ ਜਾਵੇ ਉਹ ਹੀ ਫਲ ਮਿਲਦਾ ਹੈ। ਜੇ ਕੋਈ ਆਪਣੇ ਨਿੱਜੀ ਤਜਰਬੇ ਇਸ ਲਈ ਦੱਸੇ ਕਿ ਲੋਕ ਉਸ ਦੀ ਸੁਲੌਹਤਾ ਕਰਨ, ਤੇ ਉਸ ਦੇ ਪਿੱਛੇ ਲੱਗ ਜਾਣ ਤੇ ਉਸ ਦਾ ਮਾਣ ਹੋਵੇ ਜਾਂ ਮਾਇਆ ਵਰ੍ਹੇ ਤਾਂ ਸੱਚ-ਮੁੱਚ ਹੀ ਉਹ ਆਪਣੇ ਲਈ ਕਿੱਕਰਾਂ ਬੀਜਦਾ ਜਾਂਦਾ ਹੈ, ਪਰ ਇਸੇ ਦੇ ਉਲਟ ਜੇਕਰ ਉਸ ਦੀ ਭਾਵਨਾ ਇਹ

ਹੋਵੇ ਕਿ ਮੇਰੀਆਂ ਹੱਡ-ਬੀਤੀਆਂ ਸੁਣ ਕੇ ਕਿਸੇ ਦੇ ਮਨ ਵਿਚ ਵੀ ਚਾਹ ਉਪਜ ਪਵੇ ਕਿ ਮੈਂ ਵੀ ਨਾਮ ਜਪ ਕੇ ਆਪਣੇ ਜੀਵਨ ਵਿਚ ਖੇੜਾ ਲੈ ਆਵਾਂ ਤਾਂ ਯਕੀਨ ਕਰੋ ਕਿ ਉਸ ਨੂੰ ਸਤਿਗੁਰੂ ਜੀ ਸ਼ਾਬਾਸ਼ ਦੇਣਗੇ ਤੇ ਗਲ ਨਾਲ ਲਾਵਣਗੇ। ਅਸੀਂ ਤਾਂ ਕਿਸੇ ਦੇ ਬਾਹਰਮੁਖੀ ਕਰਮ ਦੇਖ ਕੇ ਉਸ ਦੇ ਚੰਗੇ ਜਾਂ ਮੰਦੇ ਹੋਣ ਦਾ ਕਿਆਸ ਲਾ ਲੈਂਦੇ ਹਾਂ, ਪਰ ਮੇਰਾ ਪ੍ਰਭੂ ਅੰਤਰਯਾਮੀ ਹੋਣ ਕਰਕੇ ਉਸ ਦੀ ਭਾਵਨਾ ਦੇਖ ਕੇ ਹੀ ਉਸ ਨੂੰ ਫਲ ਦੇਂਦਾ ਹੈ। ਇਸ ਲਈ ਕੋਈ ਕੰਮ ਕਰਨਾ ਹੋਵੇ, ਸਭ ਤੋਂ ਪਹਿਲਾਂ ਆਪਣੇ ਮਨ ਨੂੰ ਪੁੱਛੋ ਕਿ ਤੇਰੀ ਭਾਵਨਾ ਕੀ ਹੈ, ਜੇਕਰ ਉੱਤਰ ਮਿਲੇ ਕਿ ਮੈਂ ਸਾਫ ਹਾਂ, ਮੇਰਾ ਮਨੋਰਥ ਨਿੱਜੀ ਨਹੀਂ ਹੈ, ਸਗੋਂ ਪਰਸੁਆਰਥੀ ਹੈ ਤਾਂ ਬਿਲਕੁਲ ਨਾ ਘਬਰਾਓ ਤੇ ਖ਼ੁਸ਼ੀ ਨਾਲ ਉਹ ਕੰਮ ਕਰ ਲਵੋ।

It is not the Action which counts, rather it is the intension behind the action which counts. ਭਗਤ ਧੰਨਾ ਜੀ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਕ ਸ਼ਬਦ ਪ੍ਰਸ਼ਾਦਿ ਵਜੋਂ ਦਿੱਤਾ ਹੈ, ਉਸ ਤੋਂ ਕੁਝ ਸਿੱਖਿਆ ਲੈਣੀ ਹੈ :-

*ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥*
*ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥ ੧॥ ਰਹਾਉ॥*
*ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥*
*ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥ ੧॥*
*ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ੍ ਤਿਆਗੀ ਮਾਇਆ॥*
*ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥ ੨॥*
*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥*
*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥ ੩॥*
*ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥*
*ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥ ੪॥ ੨॥* *(ਅੰਗ ੪੮੭)*

ਹਜ਼ੂਰ ਉਦਾਹਰਣਾਂ ਦੇ ਕੇ ਸਮਝਾਉਂਦੇ ਹਨ ਕਿ ਨਾਮਦੇਵ ਦੋ ਟਕੇ ਦਾ ਛੀਂਬਾ ਸੀ, ਪਰ ਜਦ ਉਹ ਮਨ, ਬਚਨ ਤੇ ਕਰਮਾਂ ਕਰਕੇ ਗੋਬਿੰਦ ਨਾਲ ਲੀਨ ਹੋ ਗਿਆ ਤਾਂ ਲੱਖਾਂ ਦਾ ਬਣ ਗਿਆ। ਇਸ ਤਰ੍ਹਾਂ ਕਬੀਰ ਨੀਚ ਕੁਲ ਦਾ ਜੁਲਾਹਾ ਸੀ, ਜਦ ਉਸ ਨੇ ਆਪਣੀ ਕਿਰਤ ਛੱਡ ਕੇ ਪ੍ਰਭੂ ਨਾਲ ਪ੍ਰੀਤ ਲਾ ਲਈ ਤਾਂ ਉਹ ਗੁਣਾਂ ਦਾ ਖ਼ਜ਼ਾਨਾ ਬਣ ਗਿਆ। ਤੀਜੀ ਮਿਸਾਲ ਭਗਤ ਰਵਿਦਾਸ ਜੀ ਦੀ ਦੇਂਦੇ ਹਨ ਕਿ ਉਹ ਮੋਏ ਹੋਏ ਪਸ਼ੂ ਢੋਇਆ ਕਰਦਾ ਸੀ, ਜਦ ਉਸ ਨੇ ਵੀ ਮਾਇਆ ਦਾ ਤਿਆਗ ਕਰ ਦਿੱਤਾ ਤਾਂ ਸੰਸਾਰ ਭਰ ਵਿਚ ਮਸ਼ਹੂਰ ਹੋ ਗਿਆ ਤੇ ਹਰੀ ਦਾ ਦਰਸ਼ਨ ਪ੍ਰਾਪਤ ਕਰ ਲਿਆ। ਚੌਥੀ ਉਦਹਰਣ ਸੈਨ ਨਾਈ ਦੀ ਦੇਂਦੇ ਹਨ, ਜੋ ਘਰ-ਘਰ ਜਾ ਕੇ ਬੁੱਤੀਆਂ ਕਰਦਾ ਹੁੰਦਾ ਸੀ, ਜਦ ਉਸ ਦੇ ਮਨ ਵਿਚ ਪਾਰਬ੍ਰਹਮ ਵੱਸ ਗਿਆ ਤਾਂ ਭਗਤਾਂ ਦੀ ਗਿਣਤੀ ਵਿਚ ਆ ਗਿਆ। ਹਜ਼ੂਰ ਸਿੱਟਾ ਕੱਢਦੇ ਹਨ ਕਿ ਉਪਰਲੀਆਂ ਮਿਸਾਲਾਂ ਸੁਣ ਕੇ ਧੰਨਾ ਜੱਟ ਵੀ ਭਗਤੀ ਕਰਨ ਲੱਗ ਪਿਆ ਅਤੇ ਉਸ ਨੂੰ ਵੀ ਸਾਖਿਆਤ ਪ੍ਰਭੂ ਦਾ ਮਿਲਾਪ ਹੋ ਗਿਆ ਤੇ ਉਹ ਵੱਡਿਆਂ ਭਾਗਾਂ ਵਾਲਾ ਬਣ ਗਿਆ।

ਸੋ ਸਾਨੂੰ ਕਿਸੇ ਦੇ ਤਜਰਬੇ ਸੁਣ ਕੇ ਭਗਤ ਧੰਨਾ ਜੀ ਵਾਂਗ ਰੀਸ ਕਰਨੀ ਚਾਹੀਦੀ ਹੈ ਕਿ ਅਸੀਂ ਕਿਉਂ ਹੋਰਨਾਂ ਤੋਂ ਪਿੱਛੇ ਰਹਿ ਜਾਈਏ। ਸਾਡੇ ਹਿਰਦੇ ਅੰਦਰ ਸਗੋਂ ਇਹ ਗੱਲ ਚੰਗੀ ਤਰ੍ਹਾਂ ਬੈਠ ਜਾਣੀ ਚਾਹੀਦੀ ਹੈ ਕਿ :-

*ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ॥* (ਅੰਗ ੬੫੮)

ਭਾਵ ਇਹ ਹੈ ਕਿ ਪ੍ਰਭੂ ਕਿਸੇ ਦੇ ਪਿਉ ਦਾ ਮੁੱਲ ਲਿਆ ਹੋਇਆ ਨਹੀਂ ਹੈ, ਸਗੋਂ ਜੋ ਵੀ ਉਸ ਨਾਲ ਪ੍ਰੇਮ ਕਰੇ ਉਹ ਉਸ ਦਾ ਬਣ ਜਾਂਦਾ ਹੈ। ਸਾਡੇ ਅੰਦਰ ਇਹ ਹੌਂਸਲਾ ਹੋਣਾ ਚਾਹੀਦਾ ਹੈ ਕਿ ਪ੍ਰਭੂ ਤਾਂ ਸਾਡਾ ਮਿੱਤਰ ਹੈ, ਅਸੀਂ ਕੋਈ ਐਰਾ-ਗੈਰਾ ਨਹੀਂ।

*ਨਾਨਕ ਸਤਿਗੁਰ ਮੀਤ ਹਮਾਰੈ ਹਮ ਨਾਹੀ ਲੋਕਾਨੇ॥*

ਸਿੱਟਾ ਇਹ ਨਿਕਲਿਆ ਕਿ ਹੋਰਨਾਂ ਦਾ ਉਤਸ਼ਾਹ ਵਧਾਉਣ ਲਈ ਨਾਮ ਦਾ ਪ੍ਰਚਾਰ ਬਹੁਤ ਜ਼ਰੂਰੀ ਹੈ।

ਅੰਮ੍ਰਿਤਸਰ ਭੰਗੀਆਂ ਦੇ ਕਿਲ੍ਹੇ ਵਿਚ ਬੀਬੀਆਂ ਦਾ ਸਤਿਸੰਗ ਕਈ ਸਾਲਾਂ ਤੋਂ ਬੁਧਵਾਰ ਦੁਪਹਿਰ 3 ਵਜੇ ਤੋਂ 5 ਵਜੇ ਤੱਕ ਹੁੰਦਾ ਚਲਿਆ ਆ ਰਿਹਾ ਹੈ। ਉਸ ਦੀ ਜਿੰਨੀ ਵੀ ਸਿਫਤ ਕੀਤੀ ਜਾਵੇ ਥੋੜ੍ਹੀ ਹੈ, ਕਹਿਣ ਤੇ ਵੇਖਣ ਵਿਚ ਬਹੁਤ ਅੰਤਰ ਹੈ, ਜੇਕਰ ਸੱਚ-ਮੁੱਚ ਹੀ ਇਹੋ ਜਿਹੇ ਸਤਿਸੰਗ ਸੰਸਾਰ ਵਿਚ ਥਾਂ ਪਰ ਥਾਂ ਹੋਣ ਲੱਗ ਜਾਣ ਤਾਂ ਸੰਸਾਰ ਸਵਰਗ ਹੀ ਬਣ ਜਾਵੇ। ਜਦ ਕਿਸੇ ਭੈਣ ਨੂੰ ਸ੍ਰੀ ਅੰਮ੍ਰਿਤਸਰ ਜਾਣ ਦਾ ਸਮਾਂ ਮਿਲੇ ਇਸ ਸਤਿਸੰਗ ਦੀ ਹਾਜ਼ਰੀ ਜ਼ਰੂਰ ਭਰੇ, ਤੇ ਉਥੋਂ ਸਿੱਖਿਆ ਲੈ ਕੇ ਆਪਣੇ ਸ਼ਹਿਰ ਅਥਵਾ ਘਰਾਂ ਵਿਚ ਉਸੇ ਪ੍ਰਕਾਰ ਦਾ ਆਦਰਸ਼ਕ ਸਤਿਸੰਗ ਕਰੇ ਤੇ ਦੁਨੀਆਂ ਦਾ ਪੁੰਨ ਖੱਟੇ।

ਦਾਸ ਨੂੰ 1952-54 ਦੋ ਸਾਲ ਉਸ ਸਤਿਸੰਗ ਦਾ ਆਨੰਦ ਮਾਨਣ ਦਾ ਸੁਭਾਗ ਪ੍ਰਾਪਤ ਹੋਇਆ ਸੀ। ਉਥੇ ਇਕ ਬੀਬੀ ਕਰਤਾਰ ਕੌਰ ਜੀ ਸਪੁੱਤਰੀ ਸ੍ਰ. ਸੰਤੋਖ ਸਿੰਘ ਜੀ ਨੂੰ ਨਾਮ ਦਾ ਰੰਗ ਚੜ੍ਹ ਗਿਆ ਸੀ, ਤੇ ਉਹ ਦਰਬਾਰ ਸਾਹਿਬ ਜਾਣ ਲੱਗਿਆਂ ਉਚੇਰੇ ਤੌਰ 'ਤੇ ਮਾਲਾ ਹੱਥ ਵਿਚ ਫੜ ਕੇ ਲੈ ਜਾਇਆ ਕਰਦੇ ਸਨ। ਇਕ ਦਿਨ ਇਕ ਹੋਰ ਬੀਬੀ ਨੇ ਮੇਰੇ 'ਤੇ ਸਵਾਲ ਕੀਤਾ ਕਿ ਤੁਸੀਂ ਉਸ ਬੀਬੀ ਦੀ ਬੜੀ ਪ੍ਰਸੰਸਾ ਕਰਦੇ ਰਹਿੰਦੇ ਹੋ ਉਹ ਤਾਂ ਹਾਲੇ ਮਾਲਾ ਦੇ ਮਣਕੇ ਹੀ ਫੇਰਦੀ ਦਿੱਸਦੀ ਹੈ, ਜੋ ਕਿ ਤੁਸਾਂ ਦੇ ਹਿਸਾਬ ਨਾਲ ਪਹਿਲੀ ਜਮਾਤ ਹੀ ਹੁੰਦੀ ਹੈ। ਮੈਂ ਕਿਹਾ ਇਸ ਦਾ ਉੱਤਰ ਤਾਂ ਉਹ ਆਪ ਹੀ ਦੇ ਸਕਦੇ ਹਨ ਕਿ ਉਨ੍ਹਾਂ ਦੀ ਭਾਵਨਾ ਕੀ ਹੈ ? ਬੀਬੀ ਕਰਤਾਰ ਕੌਰ ਜੀ ਨੇ ਦੱਸਿਆ ਕਿ ਆਮ ਬੀਬੀਆਂ ਵਿਚ ਰੀਸ ਕਰਨ ਦੀ ਬੜੀ ਰੁਚੀ ਹੁੰਦੀ ਹੈ, ਤੇ ਮੈਂ ਚਾਹੁੰਦੀ ਹਾਂ ਕਿ ਮੈਨੂੰ ਵੇਖ ਕੇ ਕਿਸੇ ਹੋਰ ਭੈਣ ਦੇ ਮਨ ਵਿਚ ਰੀਸ ਆ ਜਾਵੇ ਤੇ ਉਹ ਵੀ ਨਾਮ ਜਪਣ ਲੱਗ ਜਾਵੇ। ਸੋਚੋ ਕਿ ਬੀਬੀ ਜੀ ਦੀ ਨੀਯਤ ਕੈਸੀ ਉਤਸ਼ਾਹ ਭਰਨ ਵਾਲੀ ਸੀ। ਸਾਨੂੰ ਇਸ ਤੋਂ ਸਿੱਖਿਆ ਲੈਣੀ ਚਾਹੀਦੀ ਹੈ। ਸ਼ੁੱਧ ਭਾਵਨਾ ਨਾਲ ਕੀਤਾ ਹੋਇਆ ਕਰਮ, ਸੰਸਾਰ ਦੀ ਨਜ਼ਰ ਵਿਚ ਭਾਵੇਂ ਕਿੰਨਾ ਵੀ ਮਾੜਾ ਕਿਉਂ ਨਾ ਹੋਵੇ, ਮੇਰੇ ਸੱਚੇ ਪਾਤਸ਼ਾਹ ਦੇ ਦਰਬਾਰ ਵਿਚ ਪ੍ਰਵਾਨ ਹੈ, ਤੇ ਇਸ ਦੇ ਉਲਟ ਗੰਦੀ ਭਾਵਨਾ ਨਾਲ ਕੀਤਾ ਹੋਇਆ ਕਰਮ ਸੱਚੀ ਸਰਕਾਰ ਦੇ ਦੰਡ ਦਾ ਅਧਿਕਾਰੀ ਹੈ।

ਦੋ ਬੰਦੇ ਉੱਚੀ-ਉੱਚੀ ਪ੍ਰੇਮ ਨਾਲ ਗੁਰਬਾਣੀ ਦਾ ਪਾਠ ਜਾਂ ਨਾਮ ਜਪਦੇ ਹਨ, ਇਕ ਦੀ ਭਾਵਨਾ ਇਹ ਹੈ ਕਿ ਮੇਰੇ ਪਾਠ ਨੂੰ ਸੁਣ ਕੇ ਕਹਿਣ ਇਹ ਬੜਾ ਪ੍ਰੇਮੀ ਤੇ ਪਾਠੀ ਹੈ, ਤੇ ਦੂਜੇ ਦੀ ਇੱਛਾ ਇਹ ਹੈ ਕਿ ਕਿਸੇ ਹੋਰ ਦੇ ਕੰਨਾਂ ਵਿਚ ਵੀ ਬਾਣੀ ਦੀਆਂ ਤੁੱਕਾਂ ਪੈ ਜਾਣ ਤੇ ਉਸ ਦਾ ਵੀ ਭਲਾ ਹੋ ਜਾਵੇ, ਉਸ ਨੂੰ ਪਾਠ ਕਰਨ ਦਾ ਉਤਸ਼ਾਹ ਆ ਜਾਵੇ। ਤੁਸੀਂ ਹੀ ਸੋਚੋ ਕਿ ਦੋਵਾਂ ਨੇ ਕਰਮ ਤਾਂ ਇਕ ਹੀ ਕੀਤਾ ਪਰ ਭਾਵਨਾ ਵੱਖਰੀ-ਵੱਖਰੀ ਹੋਣ ਕਰਕੇ, ਇਕ ਸਜ਼ਾ ਦਾ ਅਧਿਕਾਰੀ ਹੈ ਤੇ ਦੂਜਾ ਇਨਾਮ ਦਾ।

*ਨਚ ਦੁਰਲਭੰ ਧਨੰ ਰੂਪੰ ਨਚ ਦੁਰਲਭੰ ਸ੍ਵਰਗ ਰਾਜਨਹ॥*

*ਨਚ ਦੁਰਲਭੰ ਭੋਜਨੰ ਬਿੰਜਨੰ ਨਚ ਦੁਰਲਭੰ ਸ੍ਵਛ ਅੰਬਰਹ॥*
*ਨਚ ਦੁਰਲਭੰ ਸੁਤ ਮਿਤ੍ਰ ਭ੍ਰਾਤ ਬਾਂਧਵ ਨਚ ਦੁਰਲਭੰ ਬਨਿਤਾ ਬਿਲਾਸਹ॥*
*ਨਚ ਦੁਰਲਭੰ ਬਿਦਿਆ ਪ੍ਰਬੀਣੰ ਨਚ ਦੁਰਲਭੰ ਚਤੁਰ ਚੰਚਲਹ॥*
*ਦੁਰਲਭੰ ਏਕ ਭਗਵਾਨ ਨਾਮਹ ਨਾਨਕ ਲਬਧਿੵੰ ਸਾਧਸੰਗਿ ਪ੍ਰਭੰ॥ (ਅੰਗ ੧੩੫੭)*

**ਅਰਥ :-** ਧਨ ਵਾਲੇ ਹੋ ਜਾਣਾ, ਸੁੰਦਰ ਰੂਪ ਵਾਲੇ ਬਣ ਜਾਣਾ ਤੇ ਸਵਰਗ ਦੇ ਰਾਜ ਦੀ ਪ੍ਰਾਪਤੀ ਭੀ ਕੋਈ ਦੁਰਲੱਭ ਨਹੀਂ ਹੈ। ਨਾਨਾ ਪ੍ਰਕਾਰ ਦੇ ਭੋਜਨ, ਤੇ ਪੀਣ ਵਾਲੇ ਪਦਾਰਥ ਤੇ ਪਹਿਨਣ ਵਾਲੇ ਸੁਹਣੇ ਕਪੜੇ ਵੀ ਦੁਰਲੱਭ ਨਹੀਂ ਹਨ। ਪੁੱਤਰ, ਦੋਸਤ, ਰਿਸ਼ਤੇਦਾਰ ਅਥਵਾ ਭਰਾ ਜਾਂ ਸੁੰਦਰ ਇਸਤ੍ਰੀਆਂ ਨਾਲ ਭੋਗ ਬਿਲਾਸ ਵੀ ਦੁਰਲੱਭ ਨਹੀਂ ਹੈ। ਵਿਦਿਆ ਵਿਚ ਪ੍ਰਬੀਣ ਹੋ ਜਾਣਾ ਜਾਂ ਹੁਸ਼ਿਆਰ ਤੇ ਚੰਚਲ ਬਣ ਜਾਣਾ ਵੀ ਕੋਈ ਦੁਰਲੱਭ ਨਹੀਂ ਹੈ, ਇਕ ਚੀਜ਼ ਜ਼ਰੂਰ ਦੁਰਲੱਭ ਹੈ ਉਹ ਭਗਵਾਨ ਦਾ ਨਾਮ, ਜੋ ਲੱਭਦਾ ਹੈ ਪ੍ਰਭੂ ਦੀ ਕ੍ਰਿਪਾ ਨਾਲ ਜੇਕਰ ਸਾਧ ਦਾ ਸੰਗ ਹੋ ਜਾਵੇ ਤਾਂ।

ਸੱਚਮੁੱਚ ਸੰਸਾਰ ਦਾ ਵੱਡੇ ਤੋਂ ਵੱਡਾ ਕੋਈ ਪਦਾਰਥ ਵੀ ਅਮੋਲਕ ਨਹੀਂ, ਕੇਵਲ ਤੇ ਕੇਵਲ ਨਾਮ ਦੀ ਪ੍ਰਾਪਤੀ ਹੀ ਅਮੋਲਕ ਹੈ, ਪਰ ਇਸ ਦੀ ਕੀਮਤ ਕੋਈ ਨਹੀਂ ਜਾਣਦਾ।

ਸਤਿਗੁਰੂ ਜੀ ਦਾ ਫੁਰਮਾਨ ਹੈ :-

*ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥*
*ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥ (ਅੰਗ ੮੧)*





ੴ ਸਤਿਗੁਰ ਪ੍ਰਸਾਦਿ॥

# (11) ਗੁਰਬਾਣੀ ਦਾ ਪਾਠ

ਗੁਰੂ ਸਾਹਿਬਾਨ ਨੂੰ ਗੁਰਬਾਣੀ ਨਾਜ਼ਿਲ ਹੋਇਆ ਕਰਦੀ ਸੀ ਜਾਂ ਇਹ ਕਹੋ ਕਿ ਅਰਸ਼ਾਂ ਤੋਂ ਉਤਰਦੀ ਸੀ। ਜਨਮ ਸਾਖੀ ਵਿਚ ਥਾਂ ਪਰ ਥਾਂ ਲਿਖਿਆ ਹੈ ਕਿ ਨਿਰੰਕਾਰੀ ਬਾਬਾ ਗੁਰੂ ਨਾਨਕ ਦੇਵ ਜੀ ਮਰਦਾਨੇ ਨੂੰ ਕਿਹਾ ਕਰਦੇ ਸਨ, "ਮਰਦਾਨਿਆ ਰਬਾਬ ਛੇੜ ਬਾਣੀ ਆਈ ਹੈ।" ਤਿਲੰਗ ਰਾਗ ਦੇ 722 ਅੰਗ 'ਤੇ ਸਾਹਿਬਾਂ ਨੇ ਫੁਰਮਾਇਆ ਹੈ :-

***ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*** (ਅੰਗ ੭੨੨)

ਏਥੇ ਹਜ਼ੂਰ ਨੇ ਭਾਈ ਲਾਲੋ ਜੀ ਨੂੰ ਉਪਦੇਸ਼ ਦਿੱਤਾ ਸੀ, ਕਿ ਸਾਨੂੰ ਅਗੰਮੀ ਖਬਰ ਆਈ ਹੈ ਤੇ ਭਵਿੱਖਤ ਦੇ ਵਾਕ ਕਹੇ ਸਨ, ਜੋ ਆਉਣ ਵਾਲੇ ਕਈ ਸਾਲਾਂ ਦੀ ਸੂਚਨਾ ਸੀ ਕਿ ਏਥੇ ਇਹ ਕੁਝ ਹੋਣ ਵਾਲਾ ਹੈ, ਤੂੰ ਏਥੋਂ ਚਲਾ ਜਾ।

ਇਕ ਥਾਂ ਹੋਰ ਵੀ ਫੁਰਮਾਨ ਹੈ :-

***ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥*** (ਅੰਗ ੬੨੮)

ਸਾਰੀ ਗੁਰਬਾਣੀ ਸਮੁੱਚੇ ਰੂਪ ਵਿਚ ਸਾਡੇ ਪਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਵਿਚ ਮੌਜੂਦ ਹੈ। ਸਾਡੇ ਧੰਨ ਭਾਗ ਹਨ, ਜੋ ਆਦਿ ਗੁਰੂ ਗ੍ਰੰਥ ਸਾਹਿਬ ਜੀ, ਜੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਪਾਸੋਂ ਲਿਖਵਾਇਆ ਸੀ, ਸ੍ਰੀ ਕਰਤਾਰਪੁਰ ਵਿਚ ਅਸਲੀ ਰੂਪ ਵਿਚ ਮੌਜੂਦ ਹੈ। ਜਿਸ ਤੋਂ ਅਸੀਂ ਸੇਧ ਲੈ ਕੇ ਜੀਵਨ ਸੁਖੀ ਬਣਾ ਸਕਦੇ ਹਾਂ। ਪਰ ਅਫਸੋਸ ਦੀ ਗੱਲ ਹੈ ਜੋ ਅੱਜ ਤੱਕ ਸਾਨੂੰ ਬਾਣੀ ਦੇ ਪਾਠ ਕਰਨ ਦੀ ਵਿਧੀ ਵੀ ਨਹੀਂ ਆਈ, ਅਸੀਂ ਬਾਣੀ ਪੜ੍ਹਦੇ ਜ਼ਰੂਰ ਹਾਂ, ਪਰ ਬੇ-ਧਿਆਨੇ ਹੋ ਕੇ। ਸਾਡਾ ਮੂੰਹ ਤਾਂ ਬਾਣੀ ਉਚਾਰਣ ਕਰ ਰਿਹਾ ਹੁੰਦਾ ਹੈ, ਪਰ ਮਨ ਗੰਦੀਆਂ ਨਾਲੀਆਂ ਨੂੰ ਸਾਫ ਕਰਨ ਵਿਚ ਰੁੱਝਾ ਹੁੰਦਾ ਹੈ। ਸਾਨੂੰ ਪਤਾ ਹੀ ਨਹੀਂ ਹੁੰਦਾ ਕਿ ਅਸੀਂ ਕੀ ਪੜ੍ਹ ਰਹੇ ਹਾਂ, ਕਿਉਂਕਿ ਸਾਡਾ ਮਨ ਗੈਰ-ਹਾਜ਼ਰ ਹੁੰਦਾ ਹੈ, ਤੇ ਹਾਜ਼ਰੀ ਹਮੇਸ਼ਾ ਮਨ ਦੀ ਲੱਗਦੀ ਹੈ, ਜਿਸਮ ਦੀ ਨਹੀਂ।

ਕਲਗੀਧਰ ਜੀ ਦਾ ਕੈਂਪ ਲੱਗਾ ਹੋਇਆ ਸੀ, ਰਾਤ ਨੂੰ ਪਹਿਰੇ 'ਤੇ ਸਿੰਘਾਂ ਦੀ ਡਿਊਟੀ ਸੀ ਤਾਂਕਿ ਖਤਰੇ ਦੇ ਸਮੇਂ ਉਹ ਸਾਰੇ ਸਿੰਘਾਂ ਨੂੰ ਸਾਵਧਾਨ ਕਰ ਦੇਣ। ਰਾਤ ਟਿਕੀ ਹੋਈ ਸੀ ਤੇ ਦੂਰ ਕਿਸੇ ਪਿੰਡ ਵਿਚ ਰਾਮ ਲੀਲ੍ਹਾ ਪੈ ਰਹੀ ਸੀ। ਪਹਿਰਾ ਦੇ ਰਹੇ ਕੁਝ ਸਿੰਘਾਂ ਨੇ ਕਿਹਾ ਕਿ ਚਲੋ ਚੱਲ ਕੇ ਰਾਸ ਦੇਖ ਆਈਏ, ਤੜਕਸਾਰ ਮੁੜ ਆਵਾਂਗੇ, ਪਰ ਦੂਜਿਆਂ ਨੇ ਵਿਰੋਧ ਕੀਤਾ ਕਿ ਜੇਕਰ ਹਜ਼ੂਰ ਜਾਗ ਪਏ ਤਾਂ ਸਾਡਾ ਪਾਜ ਉਘੜ ਆਵੇਗਾ। ਪਹਿਲੇ ਸਿੰਘ ਸਮਝਦੇ ਬੁੱਝਦੇ ਹੋਏ ਵੀ ਰਾਸ ਲੀਲ੍ਹਾ ਦੇਖਣ ਚਲੇ ਗਏ ਤੇ ਦੂਜੇ ਉਥੇ ਪਹਿਰੇ 'ਤੇ ਰਹੇ। ਜੋ ਰਾਸ ਲੀਲ੍ਹਾ ਦੇਖ ਰਹੇ ਸਨ ਉਨ੍ਹਾਂ ਦੇ ਮਨ ਵਿਚ ਬਾਰ ਬਾਰ ਇਹ ਵਿਚਾਰ ਆ ਰਿਹਾ ਸੀ ਕਿ ਜੇਕਰ ਕਲਗੀਧਰ ਜੀ ਨੂੰ ਪਤਾ ਲੱਗ ਗਿਆ, ਤਾਂ ਕਿਸੇ ਜੋਗੇ ਵੀ ਨਾ ਰਹਾਂਗੇ। ਜੋ ਪਹਿਰਾ ਦੇ ਰਹੇ ਸਨ ਉਹ ਸੋਚਦੇ ਰਹੇ ਕਿ ਹਜ਼ੂਰ ਤਾਂ ਜਾਗੇ ਕੋਈ ਨਹੀਂ, ਅਸੀਂ ਵੀ ਉਨ੍ਹਾਂ ਨਾਲ ਚਲੇ ਜਾਂਦੇ ਤਾਂ ਕੀ ਹਰਜਾ ਸੀ। ਉਹ ਧਿਆਨ ਦੇ ਕੇ ਰਾਸਧਾਰੀਆਂ ਦੀਆਂ ਆਵਾਜ਼ਾਂ ਸੁਣਨ ਦਾ ਯਤਨ ਕਰ ਰਹੇ ਸਨ। ਤੜਕਸਾਰ ਰਾਸ ਖਤਮ ਹੋ ਗਈ ਤੇ ਵੇਖਣ ਵਾਲੇ ਪਰਤ ਆਏ।

ਦਿਨ ਚੜ੍ਹਿਆ, ਦੀਵਾਨ ਸਜਿਆ ਤਾਂ ਹਜ਼ੂਰ ਥੋੜੀ-ਥੋੜੀ ਦੇਰ ਪਿਛੋਂ ਕਹਿਣ, "ਹਾਜ਼ਰ ਗੈਰ-ਹਾਜ਼ਰ, ਗੈਰ-ਹਾਜ਼ਰ ਹਾਜ਼ਰ"। ਕਿਸੇ ਨੂੰ ਕੁਝ ਸਮਝ ਨਾ ਪਵੇ ਕਿ ਕੀ ਮਾਜਰਾ ਹੈ। ਅੰਤ ਸੰਗਤਾਂ ਦੀ ਬੇਨਤੀ ਕਰਨ ਤੇ ਦਾਤਾਰ ਕਹਿਣ ਲੱਗੇ, ਰਾਤ ਜੋ ਪਹਿਰੇ 'ਤੇ ਸਨ ਉਨ੍ਹਾਂ ਨੂੰ ਬੁਲਾਓ। ਆ ਗਏ, ਤਾਂ ਦੱਸਿਆ ਕਿ ਜਿਹੜੇ ਰਾਸ ਦੇਖਣ ਗਏ ਸਨ ਉਨ੍ਹਾਂ ਦਾ ਮਨ ਏਥੇ ਸੀ, ਜਿਸ ਕਰਕੇ ਉਹ ਪਹਿਰੇ 'ਤੇ ਹਾਜ਼ਰ ਸਨ ਤੇ ਜੋ ਨਹੀਂ ਗਏ ਸਨ, ਉਨ੍ਹਾਂ ਦਾ ਮਨ ਰਾਸ ਵਿਚ ਗਿਆ ਹੋਇਆ ਸੀ, ਇਸ ਕਰਕੇ ਉਹ ਗੈਰ-ਹਾਜ਼ਰ ਸਨ।

ਬਾਣੀ ਦੇ ਪਾਠ ਕਰਨ ਦੇ ਕੁਝ ਕੁ ਸਾਧਨ ਹੇਠਾਂ ਦਿੱਤੇ ਜਾ ਰਹੇ ਜਿਨ੍ਹਾਂ ਦੀ ਵਰਤੋਂ ਕਰਨ ਨਾਲ ਬਾਣੀ ਵਿਚ ਮਨ ਜੁੜ ਜਾਵੇਗਾ। ਪਰਤਾ ਕੇ ਦੇਖ ਲਿਉ।

(1) ਗੁਰਬਾਣੀ ਹਮੇਸ਼ਾ ਹਜ਼ੂਰੀ ਵਿਚ ਪੜ੍ਹੋ। ਇਹ ਸਮਝੋ ਮੇਰਾ ਧੰਨ ਗੁਰੂ ਨਾਨਕ ਪਾਤਸ਼ਾਹ ਪਾਸ ਬੈਠਾ ਮੇਰਾ ਪਾਠ ਸੁਣ ਰਿਹਾ ਹੈ। ਸ਼ੁਰੂ ਵਿਚ ਜੇਕਰ ਦ੍ਰਿੜ੍ਹਤਾ ਨਾ ਬੱਝੇ ਤਾਂ ਹਜ਼ੂਰ ਦੀ ਕੋਈ ਤਸਵੀਰ ਬੇਸ਼ਕ ਸਾਹਮਣੇ ਰੱਖ ਲਈ ਜਾਵੇ, ਕੋਈ ਹਰਜਾ ਨਹੀਂ।

(2) ਘਰ ਵਿਚ ਦੋ ਤਿੰਨ ਸੱਜਣ ਮਿਲ ਕੇ ਪਾਠ ਕਰਨ, ਇਕ ਪਾਠ ਕਰੇ ਤੇ ਦੂਜੇ ਸੁਣਨ, ਫਿਰ ਦੂਜੀ ਪਉੜੀ ਹੋਰ ਪੜ੍ਹੇ, ਤੇ ਇਸ ਤਰ੍ਹਾਂ ਵਾਰੀ-ਵਾਰੀ ਪਾਠ ਕਰੋ ਤੇ ਪਉੜੀ ਦੇ ਬਦਲਣ ਤੇ ਦੂਜਾ ਸ਼ੁਰੂ ਕਰ ਦੇਵੇ ਤੇ ਪਹਿਲਾ ਸੁਣਨ ਲੱਗ ਜਾਵੇ, ਫਿਰ ਆਪਣੀ ਵਾਰੀ ਆਵਣ 'ਤੇ ਪੜ੍ਹੋ।

(3) ਜੇਕਰ ਇਕੱਲੇ ਨੇ ਹੀ ਪਾਠ ਕਰਨਾ ਹੋਵੇ, ਉਹ ਪਹਿਲੀ ਪਉੜੀ ਉੱਚੀ ਤੇ ਦੂਜੀ ਮੂੰਹ ਵਿਚ ਪੜ੍ਹੇ।

(4) ਜਿਹੜੀ ਪਉੜੀ ਪਹਿਲੇ ਦਿਨ ਉੱਚੀ ਪੜ੍ਹੀ ਸੀ, ਦੂਜੇ ਦਿਨ ਉਹ ਮੂੰਹ ਵਿਚ ਪੜ੍ਹੇ ਤੇ ਮੂੰਹ ਵਾਲੀ ਉੱਚੀ।



(5) ਕਿਧਰੇ-ਕਿਧਰੇ ਕੁਝ ਤੁੱਕਾਂ ਲਮਕਾ ਕੇ ਪੜ੍ਹੀਆਂ ਜਾਣ ਤੇ ਕਿਧਰੇ-ਕਿਧਰੇ ਕਾਹਲੀ ਨਾਲ।

(6) ਵਿਚ ਵਿਚਾਲੇ ਕਦੀ-ਕਦੀ ਪਾਠ ਛੱਡ ਕੇ ਸਤਿਨਾਮ ਵਾਹਿਗੁਰੂ ਦਾ ਉਚਾਰਣ ਕੀਤਾ ਜਾਵੇ ਤੇ ਮੁੜ ਪਾਠ ਸ਼ੁਰੂ ਕਰ ਦਿੱਤਾ ਜਾਵੇ।

(7) ਕਿਸੇ-ਕਿਸੇ ਤੁੱਕ ਨੂੰ ਦੁਬਾਰਾ ਵੀ ਪੜ੍ਹੋ।

(8) ਹੋ ਸਕੇ ਤਾਂ ਬਾਣੀ ਦਾ ਪਾਠ ਕਰਦਿਆਂ ਆਪਣੇ ਹੱਥਾਂ, ਪੈਰਾਂ, ਅੱਖਾਂ ਜਾਂ ਪੇਟ, ਮੋਢੇ, ਜਾਂ ਕੋਈ ਹੋਰ ਅੰਗ ਨਾਲ-ਨਾਲ ਹਿਲਾਓ। ਮੇਰੇ ਮੁਸਲਮਾਨ ਭਰਾ ਜਦ ਕੁਰਾਨ ਸ਼ਰੀਫ ਦਾ ਪਾਠ ਕਰਦੇ ਹਨ ਤਾਂ ਜਿਸਮ ਨੂੰ ਅੱਗੇ-ਪਿੱਛੇ ਕਰਦੇ ਹਨ, ਉਨ੍ਹਾਂ ਦਾ ਕਹਿਣਾ ਹੈ ਕਿ ਜਦ ਹਜ਼ਰਤ ਸਾਹਿਬ ਮੱਕੇ ਤੋਂ ਮਦੀਨੇ ਗਏ ਸਨ ਤਾਂ ਉਹ ਊਠ 'ਤੇ ਬੈਠੇ ਹੋਏ ਇਸ ਤਰ੍ਹਾਂ ਹਿਲਦੇ ਸਨ। ਅਸਲ ਮਕਸਦ ਮਨ ਨੂੰ ਹਾਜ਼ਰ ਰੱਖਣ ਦਾ ਹੈ, ਕਿਉਂਕਿ ਇਕ ਮਨ ਨਾਲ ਪਾਠ ਤੇ ਦੂਜੇ ਨੂੰ ਹਿੱਲਣ ਤੇ ਲਾਉਣਾ ਹੈ।

(9) ਆਪਣੀ ਪੜ੍ਹੀ ਜਾਣ ਵਾਲੀ ਬਾਣੀ ਆਪਣੇ ਹੀ ਕੰਨਾਂ ਨਾਲ ਸੁਣਨੀ ਹੈ।

(10) ਬਾਣੀ ਨੂੰ ਸਵਾਦ ਲਾ ਲਾ ਕੇ ਪੜ੍ਹਨਾ ਹੈ ਤੇ ਧਿਆਨ ਅਰਥਾਂ ਵੱਲ ਰੱਖਣਾ ਹੈ, ਇਹ ਨਹੀਂ ਸਮਝਣਾ ਕਿ ਕੋਈ ਬਲਾ ਗਲ ਪਈ ਹੈ, ਜੋ ਮੈਂ ਬੱਧਾ-ਚੱਟੀ ਭਰ ਰਿਹਾ ਹਾਂ, ਸਗੋਂ ਖ਼ੁਸ਼ੀ ਮਹਿਸੂਸ ਕਰਨੀ ਹੈ ਕਿ ਮੈਨੂੰ ਹਜ਼ੂਰ ਨੇ ਇਹ ਸੁਭਾਗ ਬਖ਼ਸ਼ਿਆ ਹੈ।

(11) ਜਦ 'ਏ ਮਨ ਮੇਰਿਆ' ਪੜ੍ਹੋ ਤਾਂ ਮਨ ਨੂੰ ਸਪੱਸ਼ਟ ਰੂਪ ਵਿਚ ਸੰਬੋਧਨ ਕਰੋ, 'ਏ ਮਨ ਚੰਚਲਾ', ਇਹ ਵੀ ਮਨ ਨੂੰ ਸਮਝਾਉਣੀ ਦਿਓ। 'ਏ ਰਸਨਾ ਤੂ ਅਨਰਸਿ ਰਾਚਿ ਰਹੀ' ਏ ਸਰੀਰਾ ਮੇਰਿਆ, ਏ ਨੇਤ੍ਰਹੁ ਮੇਰਿਹੋ ਆਦਿ ਜਿੰਨੀਆਂ ਵੀ ਪਉੜੀਆਂ ਪੜ੍ਹੋ, ਵਾਰੋ-ਵਾਰੀ ਸਭ ਨੂੰ ਸੰਬੋਧਨ ਕਰਕੇ ਸਮਝਾਓ।

(12) ਅਨੰਦੁ ਸਾਹਿਬ ਦੀ ਜਦ ਪਹਿਲੀ ਪਉੜੀ ਪੜ੍ਹੋ ਤਾਂ ਕੁਝ ਸ਼ਰਮ ਮਹਿਸੂਸ ਕਰੋ ਕਿ ਦਮਗਜੇ ਮਾਰਦਿਆਂ ਕਿੰਨੀ ਆਯੂ ਬਤੀਤ ਹੋ ਗਈ ਹੈ, "ਸਤਿਗੁਰੂ ਮੈ ਪਾਇਆ" ਤੇ ਨਾਲ ਹੀ ਅਰਦਾਸ ਕਰੋ ਹੇ ਸੱਚੇ ਪਾਤਸ਼ਾਹ ! ਬਖ਼ਸ਼ਿਸ਼ ਕਰੋ ਜੋ ਮੈਂ ਅੰਦਰੋਂ ਬਾਹਰੋਂ ਇਕ ਹੋ ਕੇ ਇਹ ਕੁਝ ਪੜ੍ਹ ਸਕਾਂ।

(13) ***ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ॥***ਪੜ੍ਹਨ ਵੇਲੇ ਸੱਚੇ ਪਾਤਸ਼ਾਹ ਨੂੰ ਹਾਜ਼ਰ-ਨਾਜ਼ਰ ਜਾਣ ਕੇ ਬੇਨਤੀ ਕਰੋ।

(14) ਕਈ ਵਾਰ ਜੇ ਮਨ ਅਮੋੜ ਹੀ ਹੋ ਜਾਵੇ ਤਾਂ ਇਕ ਤੁਕ ਉੱਚੀ ਤੇ ਦੂਜੀ ਹੌਲੀ ਪੜ੍ਹੋ, ਘਬਰਾਓ ਨਹੀਂ ਕਿ ਸਮਾਂ ਜ਼ਿਆਦਾ ਲੱਗੇਗਾ, ਮਨ ਨੂੰ ਸਿੱਧਾ ਕਰਨਾ ਹੈ ਤੇ ਕਈ ਵਾਰੀ ਸਜ਼ਾ ਵੀ ਦੇਣੀ ਪੈਂਦੀ ਹੈ।

(15) ਘੱਟੋ-ਘੱਟ ਹਫਤੇ ਵਿਚ ਇਕ ਵਾਰੀ ਪਾਠ ਗੁਟਕੇ ਤੋਂ ਕਰੇ, ਕਈ ਵਾਰੀ ਕਈ ਤੁੱਕਾਂ ਗਲਤ ਯਾਦ ਹੋ ਜਾਂਦੀਆਂ ਹਨ, ਉਨ੍ਹਾਂ ਦਾ ਸੁਧਾਰ ਹੋ ਜਾਂਦਾ ਹੈ।

ਉਪਰਲੇ ਤਰੀਕੇ ਦਾਸ ਨੇ ਅਜ਼ਮਾ ਕੇ ਦੇਖੇ ਹੋਏ ਹਨ। ਹੋ ਸਕਦਾ ਹੈ ਕਿ ਕਿਸੇ ਵੀਰ ਭੈਣ ਨੂੰ ਇਸ ਤੋਂ ਵੀ ਵਧੀਆ ਜਾਚ ਹੋਵੇ, ਉਹ ਆਪਣੇ ਨਿੱਜੀ ਤਜਰਬੇ ਦੱਸ ਕੇ ਦਾਸ ਨੂੰ ਨਿਹਾਲ ਕਰ ਸਕਦਾ ਹੈ/ਸਕਦੀ ਹੈ। ਦਾਸ ਉਨ੍ਹਾਂ ਦਾ ਧੰਨਵਾਦੀ ਹੋਵੇਗਾ। ਹੁਣ ਤੱਕ ਦਾਸ ਉਪਰਲੇ ਤਜਰਬਿਆਂ 'ਤੇ ਚੱਲ ਰਿਹਾ ਹੈ ਤੇ ਅਨੰਦ ਮਾਣ ਰਿਹਾ ਹੈ।



ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਭ ਤੋਂ ਵੱਡਾ ਪਰਉਪਕਾਰ ਜੋ ਸਾਡੇ 'ਤੇ ਕੀਤਾ ਹੈ ਉਹ ਇਹ ਹੈ ਕਿ ਉਨ੍ਹਾਂ ਥਾਂ ਪਰ ਥਾਂ ਜੋ ਬਾਣੀ ਪਈ ਹੋਈ ਸੀ, ਉਸ ਨੂੰ ਇਕੱਤ੍ਰ ਕਰਕੇ ਇਕਾਂਤ ਅਸਥਾਨ (ਰਾਮਸਰ) 'ਤੇ ਬੈਠ ਕੇ ਭਾਈ ਗੁਰਦਾਸ ਜੀ ਪਾਸੋਂ ਲਿਖਵਾਈ ਤੇ ਇਸ ਗੱਲ ਦਾ ਖਾਸ ਧਿਆਨ ਰੱਖਿਆ ਕਿ ਬਾਣੀ ਰਾਗਾਂ ਤੇ ਪਿੰਗਲ ਅਨੁਸਾਰ ਹੋਵੇ, ਲਗਾਂ ਮਾਤ੍ਰਾਂ ਪੂਰੀਆਂ ਹੋਣ, ਲਘੂ ਤੇ ਗੁਰੂ ਵੀ ਨੇਮ ਵਿਚ ਸ਼ੁੱਧ ਹੋਣ, ਕਿਤੇ ਵੀ ਨੇਮ ਦਾ ਉਲੰਘਣ ਨਹੀਂ ਕੀਤਾ। ਸਗੋਂ ਜੇਕਰ ਇਕ ਅੱਖਰ ਨੂੰ ਦੋ ਮਾਤ੍ਰਾਂ ਲਗਾ ਕੇ ਨੇਮ ਨਿਭ ਜਾਵੇ ਤਾਂ ਉਹ ਨਹੀਂ ਝਿਜਕੇ, ਜੇ ਕਿਧਰੇ ਮਾਤ੍ਰਾ ਘਟਾ ਕੇ ਨੇਮ ਪੂਰਾ ਹੁੰਦਾ ਹੈ ਤਾਂ ਕੀਤਾ। ਉਦਾਹਰਣ ਵਜੋਂ ਬਾਰਹ ਮਾਹ ਦਾ ਪਾਠ ਹੀ ਲੈ ਲਓ, ਅਸਾੜ ਦੇ ਮਹੀਨੇ ਨਿਚੋੜ ਕੱਢਦਿਆਂ ਲਿਖਿਆ ਹੈ :-

***ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ॥*** *(ਅੰਗ ੧੩੪)*

ਤੇ ਪੋਖੁ ਦੇ ਮਹੀਨੇ ਦੇ ਨਿਚੋੜ ਲਿਖਾਣ ਲੱਗਿਆਂ 'ਸੁਹੰਦਾ' ਅੱਖਰ ਨਾਲ ਦੋ ਮਾਤ੍ਰਾ ਲਾਈਆਂ ਹਨ :-

***ਪੋਖੁ ਸੋੁਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ॥*** *(ਅੰਗ ੧੩੫)*

ਦੂਜੀ ਉਦਾਹਰਣ ਸ੍ਰੀ ਰਾਗ ਦੀ ਵਾਰ ਵਿਚ ਇਕ ਸਲੋਕ ਆਂਵਦਾ ਹੈ :-

***ਕੁਬੁਧਿ ਡੂਮਣੀ ਕੁਦਇਆ ਕਸਾਇਣਿ***

*ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ॥*

*ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ॥* (ਅੰਗ ੯੧)

ਏਥੇ ਭੈੜੀ ਬੁੱਧੀ ਡੂਮਣੀ ਇਸਤਰੀ ਲਿੰਗ ਹੈ, ਕੁਦਇਆ ਕਸਾਇਣ ਹੈ, ਉਹ ਵੀ ਇਸਤ੍ਰੀ ਲਿੰਗ ਹੈ, ਪਰਾਈ ਨਿੰਦਾ ਕਰਨੀ ਵੀ ਚੂਹੜੀ ਇਸਤ੍ਰੀ ਲਿੰਗ ਹੈ, ਤੇ ਕ੍ਰੋਧ ਦੀ ਮੁੱਠੀ ਹੋਈ ਹੈ ਚੰਡਾਲਿ ਲਿਖਿਆ ਹੈ ਜੋ ਕਿ ਪੁਲਿੰਗ ਹੈ। ਸਮੁੱਚੀ ਤੁਕ ਵਿਚ ਤਿੰਨ ਜ਼ਨਾਨੀਆਂ ਹਨ ਤੇ ਇਕ ਮਰਦ, ਪਰ ਦੂਜੀ ਤੁਕ ਵਿਚ ਹਜ਼ੂਰ ਕਹਿੰਦੇ ਹਨ ਕਿ ਪੰਡਿਤ ਜੀ ਤੁਸਾਂ ਜੋ ਆਪਣੇ ਦੁਆਲੇ ਲੀਕਾਂ ਮਾਰੀਆਂ ਹੋਈਆਂ ਹਨ ਇਹ ਵਿਅਰਥ ਹਨ, ਕਿਉਂਕਿ ਚਾਰ ਇਸਤ੍ਰੀਆਂ ਡੂਮਣੀ, ਕਸਾਇਣ, ਚੂਹੜੀ ਤੇ ਚੰਡਾਲਣੀ ਤੁਸਾਂ ਦੇ ਨਾਲ ਬੈਠੀਆਂ ਹੋਈਆਂ ਹਨ। ਚੰਡਾਲਿ ਨੂੰ ਜੇ ਚੰਡਾਲੀ ਲਿਖਿਆ ਜਾਂਦਾ ਤਾਂ ਇਕ ਮਾਤ੍ਰਾ ਵਧ ਜਾਣੀ ਸੀ, ਸੋ ਬਿਹਾਰੀ ਨੂੰ ਸਿਹਾਰੀ ਦੇ ਤੌਰ 'ਤੇ ਵਰਤ ਲਿਆ ਹੈ।

ਇਸ ਪ੍ਰਕਾਰ ਦੀਆਂ ਬੇਅੰਤ ਉਦਾਹਰਣਾਂ ਉਨ੍ਹਾਂ ਵੀਰਾਂ ਭੈਣਾਂ ਦੇ ਨੋਟਿਸ ਵਿਚ ਆਈਆਂ ਹੋਣਗੀਆਂ ਜੋ ਪਾਠ ਸਾਵਧਾਨ ਹੋ ਕੇ ਕਰਦੇ ਹਨ, ਕਿਉਂਕਿ :-

*ਪੜਿਐ ਨਾਹੀ ਭੇਦੁ ਬੁਝਿਐ ਪਾਵਣਾ॥* (ਅੰਗ ੧੪੮)

'ਆਪ' ਸ਼ਬਦ ਦੇ ਤਿੰਨ ਰੂਪ ਹਨ ਆਪੁ, ਆਪਿ ਤੇ ਆਪ ਇਨ੍ਹਾਂ ਦਾ ਉਚਾਰਨ ਤਾਂ ਇਕ ਹੀ ਹੈ, ਪਰ ਮਾਤ੍ਰਾ ਘੱਟ ਵੱਧ ਹੋਣ ਕਰਕੇ ਅਰਥ ਵੱਖਰੇ-ਵੱਖਰੇ ਹਨ।

*ਆਹਰ ਸਭਿ ਕਰਦਾ ਫਿਰੈ ਆਹਰੁ ਇਕੁ ਨ ਹੋਇ॥*

*ਨਾਨਕ ਜਿਤੁ ਆਹਰਿ ਜਗੁ ਉਧਰੈ ਵਿਰਲਾ ਬੂਝੈ ਕੋਇ॥* (ਅੰਗ ੯੬੫)

ਏਥੇ ਤਿੰਨ ਵਾਰ 'ਆਹਰ' ਆਇਆ ਹੈ। ਉਦਾਹਰਣ ਤਿੰਨਾਂ ਦਾ ਇਕ ਹੀ ਹੈ, ਪਰ ਅਰਥ ਵੱਖ-ਵੱਖ ਹਨ, ਪਹਿਲਾ ਆਹਰ ਬਹੁ-ਬਚਨ ਹੈ, ਦੂਜਾ ਇਕ-ਵਚਨ ਹੈ, ਤੇ ਤੀਜਾ ਕਿਰਿਆ ਹੈ। ਹੋਰ ਲਵੋ, ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਸਦਾ ਹੀ ਇਹ ਪ੍ਰਚਾਰ ਕਰਦੇ ਰਹੇ ਕਿ ਗੁਰਬਾਣੀ ਦਾ ਪਾਠ ਕਰੋ, ਕੀਰਤਨ ਕਰੋ, ਅਰਥ ਆਪੇ ਹੀ ਆ ਜਾਣਗੇ। ਅੱਜ-ਕੱਲ੍ਹ ਵੀ ਉਨ੍ਹਾਂ ਦੇ ਕਈ ਸ਼ਰਧਾਲੂ ਕਥਾ ਵੇਲੇ ਸੰਗਤ 'ਚੋਂ ਉਠ ਕੇ ਚਲੇ ਜਾਂਦੇ ਹਨ। ਉਨ੍ਹਾਂ ਦਾ ਖਿਆਲ ਹੈ ਕਿ ਇਹ ਕੱਚੀਆਂ ਗੱਲਾਂ ਹਨ। ਖੈਰ ਭਾਈ ਸਾਹਿਬ ਨੇ ਆਪਣੀ ਅਖੀਰਲੀ ਉਮਰ ਵਿਚ ਇਕ ਪੁਸਤਕ ਗੁਰਬਾਣੀ ਦੀ ਵਿਲੱਖਣਤਾ ਲਿਖੀ ਹੈ। ਇਸ ਦੀ ਭੂਮਿਕਾ ਵਿਚ ਉਹ ਦੱਸਦੇ ਹਨ ਕਿ ਇਕ ਦਿਨ ਉਹ ਅੰਮ੍ਰਿਤ ਸਰੋਵਰ ਦੇ ਕੰਢੇ 'ਤੇ ਬੈਠ ਕੇ ਆਪਣੇ ਧਿਆਨ ਵਿਚ ਮਗਨ ਸਨ ਕਿ ਦੋ ਗੁਰਸਿੱਖ ਉਨ੍ਹਾਂ ਦੇ ਪਾਸ ਆ ਕੇ ਬੈਠ ਗਏ, ਉਹ ਦੋਵੇਂ ਆਪਸ ਵਿਚ ਵੀਚਾਰ ਕਰ ਰਹੇ ਸਨ ਸੋਰਠਿ ਰਾਗ ਵਿਚ ਪੰਚਮ ਪਾਤਸ਼ਾਹ ਦੇ ਉਚਾਰੇ ਹੋਏ ਸ਼ਬਦ :-

*ਰਾਮਦਾਸ ਸਰੋਵਰਿ ਨਾਤੇ॥ ਸਭਿ ਉਤਰੇ ਪਾਪ ਕਮਾਤੇ॥*

*ਨਿਰਮਲ ਹੋਏ ਕਰਿ ਇਸਨਾਨਾ॥ ਗੁਰਿ ਪੂਰੈ ਕੀਨੇ ਦਾਨਾ॥* (ਅੰਗ ੬੨੫)

ਵੀਚਾਰ 'ਹੋਏ' ਸ਼ਬਦ ਤੇ ਹੋ ਰਹੀ ਸੀ, ਇਕ ਕਹਿੰਦਾ ਸੀ ਕਿ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਨਿਰਮਲ ਹੋ ਕੇ ਕਰਨਾ ਚਾਹੀਦਾ ਹੈ, ਇਹ ਨਹੀਂ ਕਿ ਘਰੋਂ ਪਲੀਤ ਹੋਇਆ ਬੰਦਾ ਏਥੇ ਆ ਕੇ ਨਹਾਏ, ਸਗੋਂ ਉਸ ਦਾ ਕਹਿਣਾ ਇਹ ਸੀ ਕਿ ਪਹਿਲਾਂ ਸਾਨੂੰ ਟੂਟੀਆਂ ਤੋਂ ਇਸ਼ਨਾਨ ਕਰਨਾ ਚਾਹੀਦਾ ਹੈ ਤੇ ਫਿਰ ਅੰਮ੍ਰਿਤ ਸਰੋਵਰ ਵਿਚ ਟੁੱਭਾ ਮਾਰਨਾ ਚਾਹੀਦਾ ਹੈ। ਉਹ ਆਪਣੇ ਵਲੋਂ ਸ੍ਰੀ ਗੁਰੂ ਰਾਮਦਾਸ ਜੀ ਦੀ ਇਹ ਤੁੱਕ ਪੇਸ਼ ਕਰ ਰਿਹਾ ਸੀ :-

*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥* (ਅੰਗ ੩੦੫)

ਦੂਜੇ ਵੀਰ ਦੇ ਵਿਚਾਰ ਵਿਚ ਇਹ ਸੀ ਕਿ ਏਥੇ ਇਸ਼ਨਾਨ ਕਰਕੇ ਨਿਰਮਲ ਹੋ ਜਾਈਦਾ ਹੈ। ਭਾਈ ਸਾਹਿਬ ਲਿਖਦੇ ਹਨ ਕਿ ਦੋਵੇਂ ਹੀ ਸ਼ਰਧਾਲੂ ਸਨ ਤੇ ਅੱਜ-ਕੱਲ੍ਹ ਦੇ ਬੰਦਿਆਂ ਵਾਂਗ ਤਰਕਬਾਜ਼ੀ ਨਹੀਂ ਕਰਦੇ ਸਨ। ਅਖੀਰ ਉਨ੍ਹਾਂ ਫੈਸਲਾ ਭਾਈ ਸਾਹਿਬ ਤੇ ਛੱਡ ਦਿੱਤਾ ਤੇ ਕਹਿਣ ਲੱਗੇ ਕਿ ਤੁਸੀਂ ਸਾਡਾ ਨਿਬੇੜਾ ਕਰ ਦਿਓ। ਉਨ੍ਹਾ ਕਿਹਾ ਕਿ ਅਸੀਂ ਜ਼ਬਾਨੀ ਕਲਾਮੀ ਕੋਈ ਫ਼ੈਸਲਾ ਨਹੀਂ ਦੇ ਸਕਦੇ, ਚਲੋ ਚੱਲ ਕੇ ਮਹਾਰਾਜ ਦੇ ਸਰੂਪ ਦੇ ਦਰਸ਼ਨ ਕਰਦੇ ਹਾਂ, ਜੇਕਰ ਤਾਂ 'ਹੋਈ' ਸ਼ਬਦ ਦੀ ਇੜੀ ਨੂੰ ਸਿਹਾਰੀ ਹੋਈ ਤਾਂ ਪਹਿਲੇ ਗੁਰੂ ਕੇ ਲਾਲ ਦੇ ਅਰਥ ਠੀਕ ਹਨ, ਪਰ ਜੇ ਈੜੀ ਨੂੰ ਲਾਵਾਂ ਲੱਗੀ ਹੋਈ ਤਾਂ ਦੂਜਾ ਵੀਰ ਸਹੀ ਹੈ। ਸੋ ਤਿੰਨੇ ਹੀ ਮਿਲ ਕੇ ਮੰਜੀ ਸਾਹਿਬ ਦੇ ਅਸਥਾਨ 'ਤੇ ਗਏ ਜਿਥੇ ਮਹਾਰਾਜ ਪ੍ਰਕਾਸ਼ ਹੋਏ ਸਨ। ਜਦ ਦਰਸ਼ਨ ਕੀਤੇ ਤਾਂ ਪਤਾ ਲੱਗਾ ਕਿ ਉਥੇ 'ਹੋਏ' ਲਿਖਿਆ ਹੋਇਆ ਸੀ। ਭਾਈ ਸਾਹਿਬ ਕਹਿਣ ਲੱਗੇ ਕਿ ਦੂਜੇ ਗੁਰਮੁਖ ਦੇ ਅਰਥ ਸਹੀ ਹਨ। ਏਥੇ ਇਸ਼ਨਾਨ ਕਰਕੇ ਹੀ ਨਿਰਮਲ ਹੋਈਦਾ ਹੈ। 'ਹੋਇ' 'ਹੋਏ' ਦਾ ਉਚਾਰਨ ਤਾਂ ਇਕ ਹੈ ਪਰ ਅਰਥਾਂ ਵਿਚ ਭੇਦ ਹੈ। ਸੋ ਸਾਬਤ ਹੋਇਆ ਕਿ ਬਾਣੀ ਪੜ੍ਹਨ ਤੇ ਵਿਚਾਰਨ ਵਾਲੀ ਵਿਚ ਭੇਦ ਹੈ।

ਹੁਣ ਲਵੋ ਪੜ੍ਹਨ ਵਾਲੀ ਤੇ ਗਾਉਣ ਵਾਲੀ ਦਾ ਭੇਦ। ਰਾਮਕਲੀ ਦੀ ਵਾਰ ਮਹਲਾ 3 ਦੀ ਪਹਿਲੀ ਪਉੜੀ ਦੀ ਆਖਰੀ ਤੁੱਕ ਵਿਚ ਲਿਖਿਆ ਹੈ :-

*ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥ ੧॥* (ਅੰਗ ੯੪੭)

ਅੱਗੇ ਜਿੰਨੀਆਂ ਵੀ ਪਉੜੀਆਂ ਆਉਂਦੀਆਂ ਹਨ, ਉਨ੍ਹਾਂ ਦੀਆਂ ਚਾਰ ਤੁੱਕਾਂ ਦਾ ਅਖੀਰ ਮਿਲਦਾ-ਜੁਲਦਾ ਹੈ। ਪੰਜਵੀਂ ਦਾ ਉਨ੍ਹਾਂ ਨਾਲੋਂ ਵੱਖਰਾ ਹੈ, ਪਾਠ ਕਰਨ ਵਾਲੇ ਨੂੰ ਤਾਂ ਕੋਈ ਫਰਕ ਨਹੀਂ ਪੈਂਦਾ ਪਰ ਜਦ ਉਸ ਪਉੜੀ ਨੂੰ ਗਾਇਆ ਜਾਵੇਗਾ, ਉਸ ਨੂੰ ਆਖਰੀ ਤੁੱਕ ਦਾ ਵਜ਼ਨ ਪੂਰਾ ਕਰਨ ਲਈ ਪਉੜੀ ਦੀ ਰਹਾਉ ਵਾਲੀ ਤੁੱਕ ਜ਼ਰੂਰ ਪੜ੍ਹਨੀ ਪਵੇਗੀ।



ਜੋ ਛੱਕੇ ਆਸਾ ਜੀ ਦੀ ਵਾਰ ਵਿਚ ਪੜ੍ਹੇ ਜਾਂਦੇ ਹਨ ਉਹ ਸ੍ਰੀ ਗੁਰੂ ਰਾਮਦਾਸ ਜੀ ਦੇ ਉਚਾਰਨ ਕੀਤੇ ਹੋਏ ਛੇ ਛੰਦ ਹਨ। ਹਰ ਛੰਦ ਦੇ ਚਾਰ ਭਾਗ ਹਨ ਤੇ ਆਸਾ ਦੀ ਵਾਰ ਦੀ ਹਰ ਪਉੜੀ ਨਾਲ ਇਕ-ਇਕ ਭਾਗ ਗਾਇਆ ਜਾਂਦਾ ਹੈ, ਛੰਦ ਦੇ ਹਰ ਭਾਗ ਦੀ ਪਹਿਲੀ ਤੁੱਕ ਦੇ ਅਖੀਰ ਰਾਮ ਰਾਜੇ ਹੈ, ਤੇ ਬਾਕੀ ਤਿੰਨ ਤੁੱਕਾਂ ਮੁਕਤ ਹਨ, ਹਜ਼ੂਰ ਨੇ ਉਨ੍ਹਾਂ ਦੇ ਅਖੀਰ ਰਾਮ ਰਾਜੇ ਨਹੀਂ ਲਿਖਿਆ, ਇਸੇ ਲਈ ਕਿ ਗਾਉਣ ਵਾਲੇ ਗੁਰਮੁਖ ਵਜ਼ਨ ਪੂਰਾ ਕਰਨ ਲਈ ਆਪੇ ਹੀ ਰਾਮ ਰਾਜੇ ਲਾ ਲਿਆ ਕਰਨਗੇ। ਇਹ ਸਿਲਸਿਲਾ ਕਰੀਬਨ ਚਾਰ ਸੌ ਸਾਲ ਚਲਦਾ ਰਿਹਾ, ਪਰ ਕਿਸੇ ਹੁਜਤੀ ਨੇ ਕੀਰਤਨ ਕਰਨ ਵਾਲੇ ਨੂੰ ਪੁੱਛਿਆ ਤੂੰ ਰਾਮ ਰਾਜੇ ਹਰ ਤੁਕ ਨਾਲ ਕਿਉਂ ਲਾਉਂਦਾ ਹੈ, ਜਦ ਕਿ ਬਾਣੀ ਵਿਚ ਅਜਿਹਾ ਨਹੀਂ ਲਿਖਿਆ ਹੋਇਆ ਹੈ, ਉਸ ਹੁਜਤੀ ਨੇ ਆਪਣੇ ਵੀਚਾਰ ਦੀ ਪ੍ਰੋੜ੍ਹਤਾ ਕਰਨ ਲਈ ਕਿਹਾ ਕਿ ਦੇਖੋ ਸਾਨੂੰ ਤਾਂ ਹੁਕਮ ਹੈ :-

*ਅਖਰ ਲਿਖੇ ਸੇਈ ਗਾਵਾ ਅਵਰ ਨ ਜਾਣਾ ਬਾਣੀ॥* (ਅੰਗ ੧੧੭੧)

ਜੇਕਰ ਗਾਉਣ ਵਾਲੇ ਨੂੰ ਇਹ ਪਤਾ ਹੁੰਦਾ ਕਿ ਇਸ ਤੁੱਕ ਦਾ ਅਰਥ ਇਹ ਠੀਕ ਨਹੀਂ ਜੋ ਹੁਜਤੀ ਸਮਝੀ ਬੈਠਾ ਹੈ ਸਗੋਂ ਇਸ ਦਾ ਭਾਵ ਇਹ ਹੈ ਕਿ ਪ੍ਰਭੂ ਨੇ ਜੋ ਵੀ ਮੇਰੇ ਮੱਥੇ 'ਤੇ ਲੇਖ ਲਿਖ ਦਿੱਤੇ ਹੋਏ ਹਨ, ਮੈਂ ਉਨ੍ਹਾਂ ਅਨੁਸਾਰ ਹੀ ਕਰਮ ਕਰੀ ਤੁਰਿਆ ਜਾਂਦਾ ਹਾਂ, ਮੈਨੂੰ ਹੋਰ ਕੋਈ ਬਨਾਵਟ ਨਹੀਂ ਆਉਂਦੀ, (ਏਥੇ ਬਾਣੀ ਦਾ ਅਰਥ ਗੁਰਬਾਣੀ ਨਹੀਂ ਸਗੋਂ ਬਨਾਵਟ ਹੈ) ਹੋਇਆ ਕੀ, ਗਾਉਣ ਵਾਲੇ ਵਿਚਾਰੇ ਨੇ ਰਾਮ ਰਾਜੇ ਉਚਾਰਨਾ ਬੰਦ ਕਰ ਦਿੱਤਾ ਤੇ ਹੁਣ ਵਜ਼ਨ ਪੂਰਾ ਕਿਵੇਂ ਹੋਵੇ, ਉਸ

ਨੇ ਤੁੱਕ ਦੇ ਅਗਲੇ ਭਾਗ ਨੂੰ ਦੋਬਾਰਾ ਪੜ੍ਹ ਕੇ ਝੱਟ ਟਪਾ ਲਿਆ। ਮੈਨੂੰ ਤੌਖਲਾ ਹੈ ਕਿ ਜੇ ਕਿਸੇ ਨੇ ਇਹ ਪੁੱਛ ਲਿਆ ਕਿ ਕੀ, ਉਹ ਅੱਧੀ ਤੁੱਕ ਦੋ ਵਾਰੀ ਲਿਖੀ ਹੋਈ ਹੈ ? ਤਾਂ ਗਾਵਣ ਵਾਲਾ ਫਿਰ ਕੀ ਕਰੇਗਾ ? ਛੰਤਾਂ ਵਿਚ ਕਈ ਤੁੱਕਾਂ ਐਸੀਆਂ ਵੀ ਹਨ ਜਿਨ੍ਹਾਂ ਨਾਲ ਰਾਮ ਰਾਜੇ ਨਾ ਵੀ ਲਾਇਆ ਜਾਵੇ ਤਾਂ ਵਜ਼ਨ ਬਣ ਜਾਂਦਾ ਹੈ, ਜਿਹਾ ਕਿ 21ਵੀਂ ਪਉੜੀ ਨਾਲ ਜਿਹੜਾ ਛੱਕਾ ਹੈ ਉਸ ਦੀ ਆਖਰੀ ਤੁੱਕ ਹੈ :-

*ਜਨ ਨਾਨਕ ਕਉ ਹਰਿ ਕ੍ਰਿਪਾ ਕਰਿ॥*
*ਨਿਤ ਜਪੈ ਹਰਿ ਨਾਮੁ ਹਰਿ ਨਾਮਿ ਤਰਾਵੈ॥* *(ਅੰਗ ੪੫੧)*

ਰਾਮ ਰਾਜੇ ਤਾਂ ਵਜ਼ਨ ਪੂਰਾ ਕਰਨ ਲਈ ਸੀ। ਸਾਡੇ ਗੁਰਦੁਆਰੇ ਵਿਚ ਰਾਗੀ ਸਿੰਘ ਬਦਲਦੇ ਹੀ ਰਹਿੰਦੇ ਹਨ, ਕਿਉਂਕਿ ਕੁਝ ਸਮੇਂ ਵਿਚ ਹੀ ਪਤਾ ਲੱਗ ਜਾਂਦਾ ਹੈ ਕਿ ਰਹਿਣੀ-ਬਹਿਣੀ ਵਿਚ ਪੱਕੇ ਨਹੀਂ ਹਨ, ਸਟੇਜ 'ਤੇ ਕੀਰਤਨ ਕਰਨ ਵੇਲੇ ਉਨ੍ਹਾਂ ਦਾ ਕੁਝ ਹੋਰ ਸਰੂਪ ਹੁੰਦਾ ਹੈ ਤੇ ਉਤਰ ਕੇ ਬਿਲਕੁਲ ਉਲਟ। ਖੈਰ ਮੈਨੂੰ ਇਕ ਜੱਥੇ ਦਾ ਪਤਾ ਹੈ ਕਿ ਜਦ ਉਹ ਆਖਰੀ ਛੱਕਾ ਲਾਇਆ ਕਰਦਾ ਸੀ ਤਾਂ ਉਸ ਨੇ ਗਾਇਣ ਕਰਨਾ ਪ੍ਰਹਿਲਾਦੁ ਤਰਾਇਆ ਤਰਾਇਆ॥ ਜਦ ਉਸ ਨੂੰ ਪੁੱਛਿਆ ਜਾਏ ਕਿ ਕੀ ਤਰਾਇਆ ਦੋ ਵਾਰੀ ਲਿਖਿਆ ਹੈ ? ਉਸ ਨੇ ਮੰਨ ਜਾਣਾ, ਪਰ ਪਰਨਾਲਾ ਉਥੇ ਹੀ ਰਹਿੰਦਾ ਸੀ।

ਗੁਰਬਾਣੀ ਅੰਦਰ ਕਈ ਥਾਵਾਂ 'ਤੇ ਹੇਠ ਉਪਰ ਦੋ ਗੋਲ ਚੱਕਰ ਪਾਏ ਹੋਏ ਹਨ, ਖਾਸ ਕਰਕੇ ਮਹਲਾ, ਹਰ ਵਾਰੀ ਲਿਖਣ ਦੀ ਥਾਂ ਮ: ਲਿਖਿਆ ਹੋਇਆ ਹੈ, ਅਸੀਂ ਸਾਰੇ ਉਸ ਦਾ ਉਚਾਰਨ ਮਹਲਾ ਹੀ ਕਰਦੇ ਹਾਂ। ਜੇਕਰ ਕਿਸੇ ਹੁਜਤੀ ਨੇ ਸਾਡੇ 'ਤੇ ਸਵਾਲ ਕਰ ਦਿੱਤਾ ਕਿ ਉਥੇ ਕੇਵਲ ਮ: ਹੀ ਹੈ ਤੁਸੀਂ ਕਿਵੇਂ ਮਹਲਾ ਉਚਾਰਨ ਕਰਦੇ ਹੋ, ਤਾਂ ਫੇਰ ਕੀ ਬਣੇਗਾ ?

ਮਹਲਾ 5 ਗਾਥਾ ਦੇ ਅਖੀਰ 22-23 ਤੇ 24 ਨੰਬਰ ਦੇ ਸ਼ਬਦਾਂ ਵਿਚ ਵੀ ਹਨ ਤੇ ਉਨ੍ਹਾਂ ਦਾ ਉਚਾਰਨ, ਮਹਲੇ ਵਾਲਾ ਨਹੀਂ ਸਗੋਂ ਅੰਗ ਹੈ।



ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਹਲਾ ਸ਼ਬਦ ਅਨੇਕਾਂ ਵਾਰੀ ਆਇਆ ਹੈ ਤੇ ਇਸ ਦਾ ਉਚਾਰਨ ਅੱਧਕ ਲਾ ਕੇ ਹੀ ਹੁੰਦਾ ਸੀ। 1938 ਦੀ ਵੈਸਾਖੀ ਨੂੰ ਮੰਜੀ ਸਾਹਿਬ ਦੇ ਅਸਥਾਨ 'ਤੇ ਭਾਈ ਸਾਹਿਬ ਜੀ ਨੇ ਮਹੀਨੇ ਦੀ ਵਿਆਖਿਆ ਕੀਤੀ ਤਾਂ ਉਨ੍ਹਾਂ ਨੇ ਪਹਿਲੀ ਵਾਰ ਆਪਣੀ ਵਿਆਖਿਆ ਵਿਚ ਆਪਣਾ ਪੂਰਾ ਜ਼ੋਰ ਇਸ ਗੱਲ 'ਤੇ ਲਾਇਆ, ਕਿ ਮਹੱਲੇ ਦਾ ਉਚਾਰਨ ਮਹਿਲਾ ਹੋਣਾ ਚਾਹੀਦਾ ਹੈ, ਤੇ ਆਪਣੀ ਪ੍ਰੋੜ੍ਹਤਾ ਵਿਚ ਕਈ ਇਕ ਉਦਾਹਰਣ ਦਿੱਤੇ। ਉਨ੍ਹਾਂ ਦਾ ਕਹਿਣਾ ਸੀ ਕਿ ਜਦ ਗੁਰਬਾਣੀ ਦੀਆਂ ਤੁੱਕਾਂ ਦੇ ਵਿਚਾਲੇ ਇਹੋ ਜਿਹੇ ਅੱਖਰਾਂ ਦਾ ਉਚਾਰਨ ਮਹਿਲਾ ਹੈ ਫਿਰ ਜਦ ਇਹ ਇਕੱਲਾ ਆਵੇ ਤਾਂ ਇਸ ਦਾ ਉਚਾਰਨ ਉਥੇ ਮਹੱਲਾ ਕਿਉਂ ਕੀਤਾ ਜਾਂਦਾ ਹੈ, ਸਗੋਂ ਉਥੇ ਵੀ ਮਹਿਲਾ ਹੀ ਪੜ੍ਹਨਾ ਚਾਹੀਦਾ ਹੈ, ਦਾਸ ਕਥਾ ਵਿਚ ਹਾਜ਼ਰ ਸੀ ਤੇ ਇਕ ਮਹੀਨਾ ਪਹਿਲਾਂ ਹੀ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਪ੍ਰੇਰਣਾ ਦੇ ਕੇ ਚੇਤ ਦੇ ਮਹੀਨੇ ਦੀ ਕਥਾ ਮੇਰੇ ਪਾਸੋਂ ਕਰਵਾਈ ਸੀ, ਕਿਉਂਕਿ ਦਾਸ ਉਸ ਵੇਲੇ ਅਕਲ ਦਾ ਕੱਚਾ ਸੀ, ਇਸ ਲਈ ਮੇਰੇ ਮਨ 'ਤੇ ਉਸ ਵਿਆਖਿਆ ਦਾ ਬੜਾ ਅਸਰ ਹੋਇਆ ਤੇ ਵਧੇਰੇ ਜਾਣਕਾਰੀ ਲਈ ਭਾਈ ਸਾਹਿਬ ਸਿੰਘ ਜੀ ਨੂੰ ਉਚੇਚਾ ਮਿਲਣ ਗਿਆ। ਉਹ ਮੈਨੂੰ ਘਰ ਲੈ ਗਏ ਤੇ ਉਨ੍ਹਾਂ ਮੈਨੂੰ ਆਸਾ ਦੀ ਵਾਰ ਦਾ ਖਰੜਾ ਜੋ ਉਨ੍ਹਾਂ ਹਾਲੀ ਛਪਵਾਇਆ ਨਹੀਂ ਸੀ, ਪੜ੍ਹਨ ਲਈ ਦਿੱਤਾ, ਮੇਰਾ ਰਹਿੰਦਾ-ਖੂੰਹਦਾ ਸ਼ੱਕ ਵੀ ਦੂਰ ਹੋ ਗਿਆ ਤੇ ਜਿਵੇਂ ਆਮ ਬੰਦਿਆਂ ਦੀ ਫਿਤਰਤ ਹੁੰਦੀ ਹੈ ਕਿ ਆਪਣੇ ਲੈਕਚਰ ਜਾਂ ਕਥਾ ਵਿਚ ਆਪਣੀ ਹਉਮੈ ਨੂੰ ਪੱਠੇ ਪਾਉਣ ਲਈ ਕੋਈ ਨਵੀਂ ਹੀ ਗੱਲ ਦੱਸੀ ਜਾਵੇ। ਦਾਸ ਨੇ ਵੀ ਜਿਥੇ ਕਥਾ ਕਰਨੀ, ਇਸੇ ਗੱਲ 'ਤੇ ਜ਼ੋਰ ਦੇਣਾ, ਸਮਾਂ ਬੀਤਦਾ ਗਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਉਤਸਵ ਆ ਗਿਆ, ਦਾਸ ਨੂੰ ਕਥਾ ਅਥਵਾ

ਲੈਕਚਰ ਲਈ ਅੰਬਾਲੇ ਛਾਉਣੀ ਸੱਦਿਆ ਗਿਆ ਸੀ, ਉਥੇ ਸਿੰਘ ਸਭਾ ਦੇ ਗੁਰਦੁਆਰੇ ਵੀ ਪ੍ਰੋਫ਼ੈਸਰ ਸਾਹਿਬ ਸਿੰਘ ਜੀ ਦੇ ਦੱਸੇ ਹੋਏ ਪ੍ਰਮਾਣ ਦੇ ਕੇ ਪ੍ਰਚਾਰ ਕੀਤਾ, ਤੇ ਮੈਂ ਫੁੱਲਿਆ ਨਹੀਂ ਸਾਂ ਸਮਾਉਂਦਾ। ਤਿੰਨ ਦਿਨ ਉਥੇ ਕਥਾ ਹੋਈ, ਫਿਰ ਲਾਲ ਕੁੜਤੀ ਵਾਲੇ ਗੁਰਦੁਆਰੇ ਵਾਲੇ ਲੈ ਗਏ, ਉਥੇ ਵੀ ਹਉਮੈ ਨੂੰ ਪੱਠੇ ਪਾਏ। ਭੋਗ ਪੈ ਗਿਆ। ਇਕ ਬਜ਼ੁਰਗ ਗੁਰੂ ਕੇ ਲਾਲ ਬੜੇ ਪਿਆਰ ਨਾਲ ਮਿਲੇ ਤੇ ਪਹਿਲਾਂ ਮੈਨੂੰ ਫੂਕ ਦਿੱਤੀ ਕਿ ਤੂੰ ਨਿੱਕੀ ਜਿਹੀ ਉਮਰ ਵਿਚ ਐਨਾ ਕੁਝ ਜਾਣਦਾ ਹੈਂ ਆਦਿ, ਫਿਰ ਉਨ੍ਹਾਂ ਫੂਕ ਕੱਢੀ ਤੇ ਕਹਿਣ ਲੱਗੇ ਇਹ ਤੂੰ ਕਿਥੋਂ ਸਿੱਖ ਕੇ ਆਇਆ ਹੈਂ, ਤੂੰ ਸਾਰੇ ਪ੍ਰਮਾਣ ਇਕ ਪਾਸੇ ਦੇ ਹੀ ਦਿੱਤੇ ਹਨ, ਹੁਣ ਦੂਜਾ ਪਾਸਾ ਲਵੋ :-

*ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ॥*
*ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ॥*
*ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ॥* *(ਅੰਗ ੫੯੫)*

ਹੋਰ- *ਮਨ ਮੇਰੇ ਸਤਿਗੁਰ ਕੈ ਭਾਣੈ ਚਲੁ॥*
*ਨਿਜ ਘਰਿ ਵਸਹਿ ਅੰਮ੍ਰਿਤੁ ਪੀਵਹਿ ਤਾ ਸੁਖ ਲਹਹਿ ਮਹਲੁ॥* *(ਅੰਗ ੩੭)*

ਉਨ੍ਹਾਂ ਕਈ ਹੋਰ ਪ੍ਰਮਾਣ ਦਿੱਤੇ ਤੇ ਸਿੱਧ ਕੀਤਾ ਕਿ ਅਨੇਕਾਂ ਸ਼ਬਦ ਗੁਰਬਾਣੀ ਵਿਚ ਐਸੇ ਹਨ ਜਿਨ੍ਹਾਂ ਦਾ ਅਸਥਾਨ ਜੇ ਤੁੱਕ ਦੇ ਵਿਚਾਲੇ ਹੋਵੇ ਤਾਂ ਹੋਰ ਹੈ ਤੇ ਜੇ ਅਖੀਰ ਵਿਚ ਹੋਵੇ ਤਾਂ ਹੋਰ ਅਰਥ, ਮਹਤੁ ਸ਼ਬਦ ਜਦ ਤੁੱਕ ਦੇ ਵਿਚਾਲੇ ਆਉਂਦਾ ਹੈ ਤਾਂ ਮਹਿਤ ਹੈ, ਪਰ ਜਦ ਅਖੀਰ 'ਤੇ ਹੋਵੇ ਤਾਂ ਮਹੱਤ ਹੈ :-

*ਮਾਨੁ ਮਹਤੁ ਨ ਸਕਤਿ ਹੀ ਕਾਈ ਸਾਧਾ ਦਾਸੀ ਥੀਓ॥* *(ਅੰਗ ੮੦੨)*

(ਏਥੇ ਮਹਿਤ ਹੈ) **ਫੇਰ** *ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥* (ਏਥੇ ਮਹੱਤ ਹੈ) ਮਾਤਾ ਸ਼ਬਦ ਆਮ ਗੁਰਬਾਣੀ ਵਿਚ ਆਇਆ ਹੈ ਜਿਸ ਦਾ ਅਰਥ ਮਾਂ ਹੈ, ਪਰ *ਮਾਤਾ ਭੈਸਾ ਅੰਮੁਹਾ ਜਾਇ॥* (ਅੰਗ ੩੨੬) ਏਥੇ ਮਾਤਾ (ਮਾਂ) ਨਹੀਂ ਸਗੋਂ ਮਾਤਾ (ਆਕੜ ਖਾਂ) ਹੈ।

ਇਸ ਪ੍ਰਕਾਰ ਦੇ ਕਈ ਪ੍ਰਮਾਣ ਦਿੱਤੇ ਤੇ ਅਖੀਰ ਵਿਚ ਕਹਿਣ ਲੱਗੇ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗਿਆਨ ਸੀ ਕਿ ਤੇਰੇ ਵਰਗੇ ਸਿੱਖ ਅੱਗੇ ਜੰਮਣਗੇ ਜੋ ਆਪਣੀ ਹਿਕਮਤ ਹੁੱਜਤ ਨਾਲ ਇਸ ਮਹੱਲੇ ਨੂੰ ਮਹਿਲਾ ਕਹਿਣਗੇ। ਇਸ ਲਈ ਉਨ੍ਹਾਂ ਜਦ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਖਵਾਉਣੀ ਸ਼ੁਰੂ ਕੀਤੀ ਤਾਂ ਭਾਈ ਸਾਹਿਬ ਭਾਈ ਗੁਰਦਾਸ ਜੀ ਨੂੰ ਕਿਹਾ ਕਿ ਬੀੜ ਦੇ ਹਾਸ਼ੀਏ ਵਿਚ ਉਰਦੂ ਵਿਚ Mohalla ਲਿਖ ਦਿਉ, ਤਾਂਕਿ ਇਸ ਨੂੰ ਕੋਈ ਕਿਧਰੇ Mehalla ਨਾ ਪੜ੍ਹੇ। ਦਾਸ ਦੀ ਤਸੱਲੀ ਪੂਰਨ ਤੌਰ 'ਤੇ ਹੋ ਗਈ ਤੇ ਜੋ ਪ੍ਰਚਾਰ ਦਾਸ ਨੇ 7-8 ਮਹੀਨੇ ਕੀਤਾ ਸੀ, ਉਸ ਦੀ ਗਿੜਗੜਾ ਕੇ ਮੁਆਫੀ ਮੰਗੀ।

ਅੱਜ-ਕੱਲ੍ਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਖੁੱਲ੍ਹੇ ਪਾਠ, ਸਪਤਾਹਿਕ ਪਾਠ, ਅਖੰਡ ਪਾਠ ਜਾਂ ਫਿਰ ਸੰਪਟ ਪਾਠ ਆਮ ਹੋਣੇ ਸ਼ੁਰੂ ਹੋ ਗਏ ਹਨ, ਤੇ ਇਨ੍ਹਾਂ ਪਾਠਾਂ ਨੂੰ ਕਰਕੇ ਹਜ਼ਾਰਾਂ ਸਿੱਖ ਆਪਣੀ ਉਪਜੀਵਕਾ ਚਲਾ ਰਹੇ ਹਨ। ਇਨ੍ਹਾਂ ਪਾਠਾਂ ਦੀ ਆੜ ਥੱਲੇ ਜੋ ਕੁਰੀਤੀਆਂ ਆ ਗਈਆਂ ਹਨ ਕਿ ਰੌਂਗਟੇ ਖੜੇ ਹੋ ਜਾਂਦੇ ਹਨ। ਕੋਈ ਸਮਾਂ ਸੀ ਕਿ ਇਹ ਪਾਠ ਕਦੀ-ਕਦਾਈਂ ਹੋਇਆ ਕਰਦੇ ਸਨ, ਉਨ੍ਹਾਂ ਦੇ ਨੇਮ ਤੇ ਉਪਨੇਮ ਐਨੇ ਹੁੰਦੇ ਸਨ ਕਿ ਗੁਰਸਿੱਖ ਨੂੰ ਸੌ ਵਾਰੀ ਸੋਚਣਾ ਪੈਂਦਾ ਸੀ ਕਿ ਇਹ ਪਾਠ ਮੈਂ ਕਿਵੇਂ ਕਰਵਾਵਾਂਗਾ, ਤੇ ਜਦ ਕਿਧਰੇ ਪਤਾ ਲੱਗਦਾ ਸੀ ਤਾਂ ਲੋਕ ਇਕ ਪਿੰਡ 'ਚੋਂ ਦੂਜੇ ਪਿੰਡ ਵਿਚ ਸੁਣਨ ਜਾਇਆ ਕਰਦੇ ਸਨ, ਤੇ ਸੰਗਤਾਂ ਵਿਚ ਬੜਾ ਉਤਸ਼ਾਹ ਹੁੰਦਾ ਸੀ, ਪਰ ਅੱਜ-ਕੱਲ੍ਹ ਇਸ ਦੀ ਮਹੱਤਤਾ ਐਨੀ ਘਟ ਗਈ ਹੈ ਕਿ ਕਿਧਰੇ ਹੋਰ ਦੇ ਘਰ ਸੁਣਨ ਜਾਣਾ ਤਾਂ ਇਕ ਪਾਸੇ ਰਹਿ ਗਿਆ ਘਰ ਵਾਲੇ

ਆਪ ਵੀ ਕੋਈ ਦਿਲਚਸਪੀ ਨਹੀਂ ਲੈਂਦੇ। ਇਕ ਕਮਰੇ ਵਿਚ ਪਾਠ ਹੋ ਰਿਹਾ ਹੁੰਦਾ ਹੈ, ਤੇ ਦੂਜੇ ਵਿਚ ਤਾਸ਼ ਖੇਡੀ ਜਾ ਰਹੀ ਹੁੰਦੀ ਹੈ ਜਾਂ ਟੈਲੀਵੀਜ਼ਨ ਚੱਲ ਰਿਹਾ ਹੁੰਦਾ ਹੈ। ਪਾਠ ਵਾਲੇ ਕਮਰੇ ਵਿਚ ਪਾਠੀ ਵਿਚਾਰਾ ਊਂਘ ਰਿਹਾ ਹੁੰਦਾ ਹੈ, ਤੇ ਉਥੇ ਪਾਠ ਸੁਣਨ ਵਾਲਾ ਕੋਈ ਨਹੀਂ ਹੁੰਦਾ, ਹਾਂ ਭੋਗ ਵਾਲੇ ਦਿਨ ਜ਼ਰੂਰ ਰੌਣਕ ਹੋ ਜਾਂਦੀ ਹੈ, ਜਿੰਨੇ ਬੰਦੇ ਵੀ ਉਸ ਦਿਨ ਪੁੱਜਦੇ ਹਨ, ਉਹ ਪਾਠ ਸੁਣਨ ਲਈ ਨਹੀਂ, ਸਗੋਂ ਘਰ ਵਾਲਿਆਂ ਨੂੰ ਖ਼ੁਸ਼ ਕਰਨ ਲਈ ਆਉਂਦੇ ਹਨ। ਘਰ ਵਾਲੇ ਇਸੇ ਦੌੜ-ਭੱਜ ਵਿਚ ਹੁੰਦੇ ਹਨ ਕਿ ਆਵਣ ਵਾਲਿਆਂ ਦੀ ਖਾਤਰ ਕੀਤੀ ਜਾਵੇ, ਉਨ੍ਹਾਂ ਦਾ ਧਿਆਨ ਨਾ ਪਾਠ ਦੇ ਭੋਗ ਵਿਚ, ਨਾ ਕੀਰਤਨ ਆਦਿ ਵਿਚ ਹੁੰਦਾ ਹੈ, ਸਗੋਂ ਮਹਿਮਾਨਾਂ ਦੀ ਆਉ ਭਗਤ ਵਿਚ ਹੁੰਦਾ ਹੈ।

ਸੰਨ 1931 ਵਿਚ ਸ਼੍ਰੋਮਣੀ ਕਮੇਟੀ ਵਲੋਂ ਇਕ ਕਾਨਫ੍ਰੰਸ ਮੰਜੀ ਸਾਹਿਬ 'ਤੇ ਬੁਲਾਈ ਗਈ ਸੀ ਜਿਸ ਦਾ ਉਦੇਸ਼ ਅਖੰਡ ਪਾਠ ਜਾਂ ਸਾਧਾਰਨ ਪਾਠਾਂ ਬਾਰੇ ਵਿਚਾਰ ਕਰਨਾ ਸੀ, ਹਰ ਖ਼ਿਆਲ ਦੀ ਸੰਗਤ ਇਕੱਠੀ ਹੋਈ ਸੀ, ਕੋਈ ਹੱਕ ਵਿਚ ਬੋਲਦਾ ਸੀ ਤੇ ਕੋਈ ਖਿਲਾਫ਼। ਕੁਝ ਕਹਿੰਦੇ ਸਨ ਕਿ ਗੁਰੂ ਗ੍ਰੰਥ ਵਿਚ ਰਾਮਾਇਣ ਜਾਂ ਭਾਗਵਤ ਪੁਰਾਣ ਦੀ ਤਰ੍ਹਾਂ ਕੋਈ ਕਹਾਣੀ ਨਹੀਂ ਜੋ ਕੋਈ ਲਗਾਤਾਰ ਸੁਣਦਾ ਰਹੇ ਤੇ ਲੜੀ ਬੱਝੀ ਰਹੇ, ਏਥੇ ਤਾਂ ਗੁਰੂ ਮਹਾਰਾਜ ਦੇ ਸ਼ਬਦ ਹਨ ਤੇ ਉਨ੍ਹਾਂ ਦੀ ਵਿਆਖਿਆ ਐਨੀ ਡੂੰਘੀ ਹੈ ਕਿ ਇਕ ਤੁੱਕ ਹੀ ਸੁਣਨ ਵਾਲੇ ਦੇ ਸ਼ਬਦ ਹਨ ਤੇ ਉਨ੍ਹਾਂ ਦੀ ਵਿਆਖਿਆ ਐਨੀ ਡੂੰਘੀ ਹੈ ਕਿ ਇਕ ਤੁੱਕ ਹੀ ਸੁਣਨ ਵਾਲੇ ਨੂੰ ਵਿਸਮਾਦ ਵਿਚ ਲੈ ਜਾਂਦੀ ਹੈ। ਤੇ ਕਈ ਲਕੀਰ ਦੇ ਫ਼ਕੀਰ ਹੀ ਬਣੇ ਰਹਿਣਾ ਚਾਹੁੰਦੇ ਸਨ।

ਇਕ ਗੱਲ 'ਤੇ ਸਾਰੇ ਹੀ ਸਹਿਮਤ ਸਨ ਕਿ ਸਤਿਗੁਰੂ ਜੀ ਦੇ ਵੇਲੇ ਕਦੀ ਅਖੰਡ ਪਾਠ ਨਹੀਂ ਸਨ ਹੁੰਦੇ। ਦੋ ਧੜੇ ਬਣ ਗਏ, ਇਕ ਕਹਿੰਦਾ ਸੀ ਕਿ ਘਲੂਘਾਰੇ ਦੇ ਸਮਿਆਂ ਵਿਚ ਖਾਲਸੇ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨਾਂ ਦਾ ਸਮਾਂ ਹੀ ਨਹੀਂ ਸੀ ਮਿਲਦਾ, ਕਿਉਂਕਿ ਉਹ ਘਰੋਂ ਬੇਘਰ ਹੋ ਕੇ ਜੰਗਲਾਂ ਵਿਚ ਰਹਿੰਦੇ ਸਨ, ਕੋਈ ਨਾ ਕੋਈ ਆਫਤ ਉਨ੍ਹਾਂ ਦੇ ਗਲ ਪਈ ਹੀ ਰਹਿੰਦੀ ਸੀ। ਅਬਦਾਲੀ ਗਿਆ ਤੇ ਨਾਦਰ ਆ ਗਿਆ, ਨਾਦਰ ਗਿਆ ਤਾਂ ਕੋਈ ਹੋਰ ਬਲਾ ਆ ਚੜ੍ਹਦੀ, ਤੇ ਖਾਲਸੇ ਨੂੰ ਨਿਤ ਮੁਹਿੰਮਾਂ ਪਈਆਂ ਰਹਿੰਦੀਆਂ ਸਨ। ਜਦ ਕਦੀ ਉਨ੍ਹਾਂ ਨੂੰ ਪੱਕਾ ਪਤਾ ਲੱਗਦਾ ਕਿ ਕੁਝ ਦਿਨ ਬੈਠ ਕੇ ਉਹ ਗੁਰਬਾਣੀ ਆਰਾਮ ਦੇ ਨਾਲ ਸੁਣ ਸਕਦੇ ਹਨ ਤਾਂ ਉਹ ਇਕ ਟੁੱਕ ਪਾਠ ਕਰਕੇ ਆਪਣੀ ਭੁੱਖ ਮਿਟਾ ਲੈਂਦੇ ਸਨ, ਦੂਜਾ ਧੜਾ ਵਧੇਰੇ ਮਜ਼ਬੂਤ ਸੀ, ਉਸ ਦਾ ਵਿਚਾਰ ਸੀ ਕਿ ਮਹਾਰਾਜਾ ਰਣਜੀਤ ਸਿੰਘ ਜੀ ਦੇ ਸਮੇਂ ਇਹ ਰਸ਼ਮ ਚੱਲੀ। ਆਖਦੇ ਸਨ ਕਿ ਉਸ ਸਮੇਂ ਵਿਚ ਮਹਾਰਾਜੇ ਤੇ ਹਿੰਦੂ ਮੱਤ ਦਾ ਪ੍ਰਭਾਵ ਸੀ, ਮਹਾਰਾਜਾ ਸਾਹਿਬ ਨੇ ਜਦ ਵੀ ਕਿਸੇ ਮੁਹਿੰਮ 'ਤੇ ਜਾਣਾ ਹੁੰਦਾ ਸੀ ਉਹ ਸ੍ਰੀ ਮਦ ਭਾਗਵਤ ਪੁਰਾਣ ਦਾ ਸਪਤਾਹਿਕ ਪਾਠ ਸੁਣ ਕੇ ਫਿਰ ਚੜ੍ਹਾਈ ਕਰਦੇ ਸਨ, ਤਾਂਕਿ ਅਕਾਲ ਪੁਰਖ ਉਨ੍ਹਾਂ ਦੀ ਜਿੱਤ ਕਰੇ। ਇਕ ਵਾਰੀ ਅਕਾਲੀ ਫੂਲਾ ਸਿੰਘ ਜੀ ਮਹਾਰਾਜਾ ਸਾਹਿਬ ਨੂੰ ਮਿਲਣ ਆਏ ਤਾਂ ਪਤਾ ਲੱਗਾ ਕਿ ਉਹ ਪੁਰਾਣ ਦਾ ਪਾਠ ਸੁਣ ਰਹੇ ਹਨ, ਉਹ ਬੜੇ ਨਾਰਾਜ਼ ਹੋਏ ਤੇ ਕਹਿਣ ਲੱਗੇ ਕਿ ਜੇਕਰ ਤੁਸਾਂ ਪਾਠ ਹੀ ਸੁਣਨਾ ਹੈ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕਿਉਂ ਨਹੀਂ ਸੁਣਦੇ। ਉਨ੍ਹਾਂ ਸ੍ਰੀ ਮਦ ਭਾਗਵਤ ਦੀ ਥਾਂ ਉਸ ਦਿਨ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਪਤਾਹਿਕ ਪਾਠ ਗੁਰੂ ਕਰਵਾ ਦਿੱਤਾ। ਇਕ ਵਾਰੀ ਐਸੀ ਮੁਹਿੰਮ ਆ ਗਈ ਕਿ ਜੇ ਸੱਤ ਦਿਨ ਉਡੀਕ ਕੀਤਾ ਜਾਵੇ ਤਾਂ ਕੁਝ ਦਾ ਕੁਝ ਬਣ ਸਕਦਾ ਸੀ, ਮਹਾਰਾਜਾ ਬੜਾ ਚਿੰਤਾਤਰ ਸੀ ਕਿ ਜੇਕਰ ਪਾਠ ਨਾ ਸੁਣਿਆ ਤਾਂ ਹੋ ਸਕਦਾ ਹੈ ਉਹ ਹਾਰ ਜਾਵੇ, ਉਹ ਚਾਹੁੰਦਾ ਸੀ ਕਿ ਸੱਪ ਵੀ ਮਰ ਜਾਵੇ ਤੇ ਲਾਠੀ ਵੀ ਬਚ ਜਾਵੇ। ਉਸ ਨੇ ਆਪਣੇ ਮਨ ਦੀ ਹਾਲਤ ਪਾਠੀ ਸਿੰਘਾਂ ਨੂੰ ਦੱਸੀ ਤੇ ਉਨ੍ਹਾਂ ਆਪਸੀ ਵੀਚਾਰ ਕਰਕੇ ਇਹ ਸਿੱਟਾ ਕੱਢਿਆ ਕਿ ਅਸੀਂ ਦਿਨ ਤੇ ਰਾਤ ਲਗਾਤਾਰ ਪਾਠ ਕਰਕੇ ਦੋ ਦਿਨਾਂ ਵਿਚ ਸਾਰਾ ਪਾਠ

ਮਹਾਰਾਜਾ ਸਾਹਿਬ ਨੂੰ ਸੁਣਾ ਦਿੱਤਾ ਕਰਾਂਗੇ। ਉਹ ਬੜੇ ਖ਼ੁਸ਼ ਹੋਏ, ਮਨਜ਼ੂਰੀ ਦੇ ਦਿੱਤੀ। ਜਦ ਮਹਾਰਾਜਾ ਖੜਕ ਸਿੰਘ ਬੀਮਾਰ ਹੋ ਗਿਆ ਸੀ ਤੇ ਬਚਣ ਦੀ ਕੋਈ ਉਮੀਦ ਨਹੀਂ ਸੀ ਰਹਿ ਗਈ ਤਾਂ ਦਰਬਾਰ ਸਾਹਿਬ ਦੀ ਪ੍ਰਕਰਮਾ ਵਿਚ ਇਕ ਅਖੰਡ ਪਾਠ ਰਖਵਾਇਆ ਗਿਆ ਸੀ, ਜਿਸ ਦੀ ਤਸਵੀਰ ਕਿਸੇ ਮਸੱਵਰ ਨੇ ਬਣਾਈ ਸੀ, ਉਹ ਅਜਾਇਬ ਘਰ ਵਿਚ ਰੱਖੀ ਹੋਈ ਹੈ, ਜਿਸ ਵਿਚ ਮਹਾਰਾਜਾ ਖੜਕ ਸਿੰਘ ਲੰਮੇ ਪਏ ਹੋਏ ਹਨ, ਮਹਾਰਾਜਾ ਰਣਜੀਤ ਸਿੰਘ ਜੀ ਗੋਠ ਮਾਰ ਕੇ ਪਾਠ ਸੁਣ ਰਹੇ ਹਨ ਤੇ ਕੰਵਰ ਨੌਨਿਹਾਲ ਸਿੰਘ ਰਿੜ੍ਹਦੇ ਪਏ ਹਨ, ਸਿੱਟਾ ਇਹ ਕਿ ਅਖੰਡ ਪਾਠ ਦੀ ਰਸਮ ਮਹਾਰਾਜਾ ਰਣਜੀਤ ਸਿੰਘ ਜੀ ਨੇ ਸ਼ੁਰੂ ਕੀਤੀ ਜੋ ਪ੍ਰਚੱਲਤ ਹੋ ਗਈ।

ਹੁਣ ਸੋਚਣ ਵਾਲੀ ਗੱਲ ਤਾਂ ਇਹ ਹੈ ਕਿ ਉਦੋਂ ਤਾਂ ਭਾਜੜਾਂ ਪਈਆਂ ਹੁੰਦੀਆਂ ਸਨ ਜਾਂ ਮੁਹਿੰਮ 'ਤੇ ਜਾਣਾ ਹੁੰਦਾ ਸੀ, ਹੁਣ ਜਦ ਕਿ ਹਾਲਾਤ ਸਮਾਨ ਹਨ, ਸਾਨੂੰ ਅਖੰਡ ਪਾਠਾਂ ਦੀ ਕੀ ਲੋੜ ਹੈ, ਕਿਉਂਕਿ ਇਹ ਆਦਤ ਸਾਡੀ ਐਸੀ ਪੱਕ ਗਈ ਹੈ ਕਿ ਸਾਡੇ ਗਲੋਂ ਨਹੀਂ ਲੱਥ ਸਕਦੀ, ਤੇ ਨਾਲ ਹੀ ਸੈਂਕੜੇ ਨਹੀਂ ਸਗੋਂ ਹਜ਼ਾਰਾਂ ਸਿੱਖਾਂ ਦੀ ਉਪਜੀਵਕਾ ਦੇ ਸਾਧਨ ਇਹ ਅਖੰਡ ਪਾਠ ਬਣ ਚੁੱਕੇ ਹਨ, ਇਸ ਲਈ ਇਨ੍ਹਾਂ ਨੂੰ ਖਤਮ ਕਰਨ ਦੀ ਥਾਂ ਇਨ੍ਹਾਂ ਵਿਚ ਸੁਧਾਰ ਲਿਆਂਦਾ ਜਾਵੇ ਤੇ ਵੱਧ ਤੋਂ ਵੱਧ ਇਨ੍ਹਾਂ ਵਿਚ ਪਵਿੱਤ੍ਰਤਾ ਲਿਆਂਦੀ ਜਾਵੇ।

ਸਾਡਾ ਸਾਧੂ ਸਮਾਜ ਇਸ ਵਿਚ ਬਹੁਤ ਕੁਝ ਕਰ ਸਕਦਾ ਹੈ, ਅੱਜ-ਕੱਲ੍ਹ ਵੀ ਉਨ੍ਹਾਂ ਦੇ ਰਾਹੀਂ ਕਰਾਏ ਅਖੰਡ ਪਾਠ ਦੂਜਿਆਂ ਨਾਲੋਂ ਕਿਧਰੇ ਜ਼ਿਆਦਾ ਪ੍ਰਭਾਵਸ਼ਾਲੀ ਤੇ ਫਲ ਪ੍ਰਦਾਤਾ ਹੁੰਦੇ ਹਨ। ਉਨ੍ਹਾਂ ਦਾ ਵਿਚਾਰ ਠੀਕ ਹੈ ਕਿ ਅਖੰਡ ਪਾਠ ਇਕ ਅਸ਼ਵਮੇਧ ਯੱਗ ਦੇ ਬਰਾਬਰ ਹੈ, ਜਦ ਤੱਕ ਪਾਠ ਹੁੰਦਾ ਰਹੇ, ਇਕ ਸਿੰਘ ਕੜਾਹ ਪ੍ਰਸ਼ਾਦਿ ਦੀ ਡਿਊਟੀ 'ਤੇ ਜ਼ਰੂਰ ਹੀ ਰਹਿਣਾ ਚਾਹੀਦਾ ਹੈ, ਜਿਸ ਨੂੰ ਤਾਕੀਦ ਹੋਵੇ ਕਿ ਕੋਈ ਵੀ ਮਾਈ ਭਾਈ ਬਿਨਾਂ ਪ੍ਰਸ਼ਾਦਿ ਲਏ ਨਾ ਜਾਵੇ। ਅਖੰਡ ਪਾਠੀ ਪੰਜ ਹੋਣੇ ਚਾਹੀਦੇ ਹਨ, ਤੇ ਉਨ੍ਹਾਂ ਲਈ ਇਕ ਵੱਖਰਾ ਕਮਰਾ ਨੀਯਤ ਹੋਣਾ ਚਾਹੀਦਾ ਹੈ, ਜਿਥੇ ਉਹ ਆਪਣੀ ਰੌਲ ਲਾ ਕੇ ਆਰਾਮ ਕਰਨ, ਜਾਂ ਕੋਈ ਧਾਰਮਿਕ ਗ੍ਰੰਥ ਵਾਚਣ, ਭਜਨ ਕਰਨ, ਜਾਂ ਮਾਲਾ ਫੇਰਨ, ਉਨ੍ਹਾਂ ਨੂੰ ਕਦਾਚਿਤ ਘਰ ਨਾ ਜਾਣ ਦਿੱਤਾ ਜਾਵੇ, ਪਾਠ 'ਤੇ ਬੈਠਣ ਲੱਗਿਆਂ ਉਹ ਸਣੇਕੇਸੀ ਇਸ਼ਨਾਨ ਕਰਕੇ ਬੈਠਣ ਤੇ ਪਾਠ ਵੇਲੇ ਉਚੇਚੇ ਅਤੇ ਸੁਥਰੇ ਬਸਤ੍ਰ ਪਹਿਨਣ ਤੇ ਰੌਲ ਲਾ ਕੇ ਉਹ ਉਤਾਰ ਕੇ ਰੱਖ ਦੇਣ, ਮੁੜ ਆਪਣੀ ਡਿਊਟੀ 'ਤੇ ਉਹ ਹੀ ਪਾ ਕੇ ਬੈਠਣ, ਪਾਠ ਮੂੰਹ ਵਿਚ ਨਹੀਂ ਸਗੋਂ ਉਹ ਥੋੜੀ ਉੱਚੀ ਸੁਰ ਵਿਚ ਕਰਨ, ਤਾਂਕਿ ਉਸ ਨਾਲ ਵਾਤਾਵਰਣ ਚਾਰਜ (Charge) ਹੋ ਜਾਵੇ, ਤੇ ਕੋਰੇ ਘੜੇ ਵਿਚ ਰੱਖਿਆ ਹੋਇਆ ਜਲ ਉਸ ਆਵਾਜ਼ ਨੂੰ ਆਪਣੇ ਵਿਚ ਜਜ਼ਬ ਕਰ ਸਕੇ। ਗੁਰਦੁਆਰਿਆਂ ਦੇ ਪਾਸ ਸਰੋਵਰ ਇਸੇ ਕਰਕੇ ਉਚੇਚੇ ਬਣਾਏ ਜਾਂਦੇ ਸਨ ਤਾਂਕਿ ਪਾਠ ਅਥਵਾ ਕੀਰਤਨ ਦੀ ਆਵਾਜ਼ ਉਸ ਜਲ ਵਿਚ ਜਜ਼ਬ ਹੋ ਕੇ ਉਸ ਨੂੰ ਪਵਿੱਤ੍ਰ ਕਰ ਦੇਵੇ ਤੇ ਇਸ਼ਨਾਨ ਕਰਨ ਵਾਲੀ ਸੰਗਤ, ਆਪਣੇ ਪਾਪਾਂ ਦੀ ਮੈਲ ਧੋ ਸਕੇ।

ਕੋਈ ਸੁਗੰਧੀ ਵਾਲੀ ਧੂਪ ਜਾਂ ਅਗਰਬੱਤੀ ਹਰ ਵੇਲੇ ਜਗਦੀ ਰਹਿਣੀ ਚਾਹੀਦੀ ਹੈ, ਤੇ ਕੜਾਹ ਪ੍ਰਸ਼ਾਦ ਦੀ ਡਿਊਟੀ 'ਤੇ ਬੈਠੇ ਵੀਰ ਨੂੰ ਇਸ ਗੱਲ ਦੀ ਤਾਕੀਦ ਹੋਵੇ ਕਿ ਉਹ ਵੇਲੇ ਨਾਲ ਅਗਰਬੱਤੀ ਜਾਂ ਧੂਪ ਨੂੰ ਵੀ ਨਾ ਬੁਝਣ ਦੇਵੇ, ਸੁੱਚੇ ਘਿਉ ਦੀ ਜੋਤ ਜ਼ਰੂਰ ਜਗਾਉਣੀ ਚਾਹੀਦੀ ਹੈ ਤੇ ਕਦਾਚਿਤ ਵੀ ਬੁਝਣ ਨਹੀਂ ਦੇਣੀ ਚਾਹੀਦੀ, ਸ਼ਹੀਦ ਸਿੰਘ ਇਸ ਦੀ ਸੁਗੰਧੀ ਤੇ ਮਸਤ ਹੋਏ ਪਾਠ ਸੁਣਦੇ ਰਹਿੰਦੇ ਹਨ, ਮਿੱਟੀ ਦਾ ਤੇਲ, ਕਿਸੇ ਪ੍ਰਕਾਰ ਦੀ ਲੈਂਪ ਵਿਚ ਨਹੀਂ ਬਾਲਣਾ ਚਾਹੀਦਾ, ਸਾਡੇ ਸ਼ਹੀਦ ਸਿੰਘ ਇਸ ਨੂੰ ਬਹੁਤ ਨਫ਼ਰਤ ਕਰਦੇ ਹਨ, ਅੱਜ-ਕੱਲ੍ਹ ਬਿਜਲੀ ਘਰ-ਘਰ ਲੱਗੀ ਹੋਈ ਹੈ, ਉਸ ਤੋਂ ਕੰਮ ਲਵੋ, ਤੇ ਅਚਾਨਕ ਉਸ ਦੇ ਫੇਲ੍ਹ ਹੋ ਜਾਣ ਤੋਂ ਬਚਾਅ ਲਈ, ਐਮਰਜੈਂਸੀ ਲਾਈਟ ਉਥੇ ਰੱਖੋ ਤਾਂਕਿ

ਉਹ ਉਸ ਮੁਸ਼ਕਲ ਸਮੇਂ ਕੰਮ ਕਰ ਸਕੇ, ਜੇਕਰ ਆਪਣੇ ਘਰ ਵਿਚ ਇਹੋ ਜਿਹਾ ਪ੍ਰਬੰਧ ਨਾ ਹੋਵੇ ਤਾਂ ਕਿਸੇ ਮਿੱਤਰ ਪਿਆਰੇ ਦੇ ਘਰੋਂ ਮੰਗਵਾਈ ਜਾ ਸਕਦੀ ਹੈ।

ਪਾਠੀਆਂ ਦੀ ਖੁਰਾਕ ਦਾ ਖਾਸ ਧਿਆਨ ਰੱਖਣਾ ਚਾਹੀਦਾ ਹੈ, ਉਨ੍ਹਾਂ ਨੂੰ ਹਲਕਾ ਤੇ ਸਵੱਛ ਭੋਜਨ ਛਕਾਉਣਾ ਚਾਹੀਦਾ ਹੈ, ਭਾਰੀ ਖੁਰਾਕ ਖਾਣ ਨਾਲ ਪਾਠ ਕਰਦਿਆਂ ਊਂਘ ਆ ਜਾਂਦੀ ਹੈ, ਫਲ ਤੇ ਮੇਵੇ ਉਨ੍ਹਾਂ ਲਈ ਬਹੁਤ ਲਾਭਦਾਇਕ ਹੁੰਦੇ ਹਨ। ਪ੍ਰਵਾਰ ਦੇ ਘੱਟ ਤੋਂ ਘੱਟ ਅੱਧੇ ਮੈਂਬਰ ਪਾਠ ਸੁਣਨ ਲਈ ਹਾਜ਼ਰੀ ਭਰਨ, ਤੇ ਧਿਆਨ ਦੇ ਕੇ ਪਾਠ ਸੁਣਨ, ਕਈ ਸੱਜਣ ਘਰ ਪਾਠ ਰਖਾ ਕੇ ਆਪ ਸਰਕਾਰੀ ਡਿਊਟੀ ਜਾਂ ਨਿੱਜੀ ਕੰਮ ਤੇ ਟੁਰ ਜਾਂਦੇ ਹਨ। ਇਹ ਕਦਾਚਿਤ ਨਹੀਂ ਹੋਣਾ ਚਾਹੀਦਾ। ਪਾਠੀਆਂ ਦੀ ਚੋਣ ਸਾਵਧਾਨੀ ਨਾਲ ਕਰਨੀ ਚਾਹੀਦੀ ਹੈ। ਉਹ ਪਿਆਰ ਵਾਲੇ, ਪ੍ਰੇਮੀ, ਸਿਦਕ ਭਰੋਸੇ ਵਾਲੇ ਤੇ ਸ਼ਰਧਾ ਨਾਲ ਸ਼ੁੱਧ ਪਾਠ ਕਰਨ ਵਾਲੇ ਹੋਣੇ ਚਾਹੀਦੇ ਹਨ, ਤੇ ਉਨ੍ਹਾਂ ਨੂੰ ਕਹਿਣਾ ਚਾਹੀਦਾ ਹੈ ਕਿ ਉਹ ਪਾਠ ਕਰਨ ਵੇਲੇ ਇਧਰ-ਉਧਰ ਨਾ ਝਾਕਣ, ਕਿ ਕੌਣ ਆਇਆ ਹੈ ਜਾਂ ਗਿਆ ਹੈ, ਸਗੋਂ ਬਾਣੀ 'ਤੇ ਹੀ ਨਿਗਾਹ ਰੱਖਣ।

ਪਾਠ ਕਰਦਿਆਂ ਮੂੰਹ ਤੋਂ ਮੋਤੀ ਕਿਰਨੇ ਚਾਹੀਦੇ ਹਨ, ਤਾਂ ਜੋ ਮੇਰੇ ਵਰਗੇ ਸਾਧਾਰਨ ਬੰਦੇ ਦੇ ਵੀ ਪੱਲੇ ਕੁਝ ਪੈ ਜਾਵੇ। ਕਈ ਵਾਰੀ ਵੇਖਿਆ ਜਾਂਦਾ ਹੈ ਕਿ ਪਾਠ ਐਡੀ ਕਾਹਲੀ ਨਾਲ ਕੀਤਾ ਜਾਂਦਾ ਹੈ ਕਿ ਕਿਸੇ ਦੇ ਵੀ ਪੱਲੇ ਕੁਝ ਵੀ ਨਹੀਂ ਪੈਂਦਾ, ਪੁੱਛਣ ਤੇ ਦੱਸਦੇ ਹਨ ਕਿ ਪਾਠ ਪੱਛੜ ਗਿਆ ਹੈ। ਕਿਧਰੇ ਕੋਈ ਹੁਕਮ ਨਹੀਂ ਹੈ ਕਿ ਭੋਗ ਅਠਤਾਲੀ ਘੰਟਿਆਂ ਵਿਚ ਜ਼ਰੂਰ ਹੀ ਪੈਣਾ ਚਾਹੀਦਾ ਹੈ, ਅਖੰਡ ਪਾਠ ਦਾ ਮਤਲਬ ਤਾਂ ਇਹ ਹੈ ਕਿ ਲਗਾਤਾਰ ਬਿਨਾਂ ਅਟਕ ਦੇ ਪਾਠ ਹੋਣਾ ਚਾਹੀਦਾ ਹੈ। ਸ਼ੁੱਧ ਤੇ ਸਪੱਸ਼ਟ ਪਾਠ ਹੀ ਫਲ ਪ੍ਰਦਾਤਾ ਹੈ, ਚੱਟੀ ਨਹੀਂ ਭਰਨੀ ਸਗੋਂ, ਖ਼ੁਸ਼ੀ ਤੇ ਪ੍ਰੇਮ ਨਾਲ ਹੀ ਕੁਝ ਪ੍ਰਾਪਤ ਹੋ ਸਕਦਾ ਹੈ।

ਦਾਸ ਨੇ ਇਕ ਵਾਰੀ ਫਿਰੋਜ਼ਪੁਰ ਰਹਿੰਦਿਆਂ, ਆਪਣੇ ਘਰ, ਉਪਰ ਦਿੱਤੇ ਤਰੀਕੇ ਨਾਲ, ਪਾਠ ਰਖਵਾਇਆ, ਜਲੰਧਰ ਰਹਿੰਦਿਆਂ ਕਈ ਵਾਰੀ ਐਸੇ ਅਖੰਡ ਪਾਠ ਰਖਵਾਏ ਸਨ ਤੇ ਜਿਨ੍ਹਾਂ ਦਾ ਭੋਗ 72 ਘੰਟਿਆਂ ਵਿਚ ਪਾਇਆ ਸੀ। ਪਰ ਫਿਰੋਜ਼ਪੁਰ ਵਿਚ ਇਸ ਕਿਸਮ ਦਾ ਪਹਿਲਾ ਪਾਠ ਸੀ, ਮੇਰੇ ਨਾਲ ਈਰਖਾ ਕਰਨ ਵਾਲਿਆਂ ਨੇ ਮੇਰਾ ਗੁੱਡਾ ਬੰਨ੍ਹ ਦਿੱਤਾ, ਤੇ ਰੱਜ ਕੇ ਭੰਡਿਆ। ਕਈਆਂ ਨੇ ਸ਼੍ਰੋਮਣੀ ਪ੍ਰਬੰਧਕ ਕਮੇਟੀ ਨੂੰ ਲਿਖਿਆ ਤੇ ਕਈਆਂ ਨੇ ਚੀਫ਼ ਖਾਲਸਾ ਦੀਵਾਨ ਨੂੰ, ਮੈਨੂੰ ਕਿਧਰੇ ਖੜੋਣ ਨਾ ਦੇਣ ਤੇ ਕਹਿਣ ਹੁਣ ਤੇ ਅਨਰਥ ਹੋ ਗਿਆ, ਪਤਾ ਨਹੀਂ ਕੀ ਹੋ ਜਾਵੇਗਾ, ਮੇਰਾ ਉੱਤਰ ਤਾਂ ਸਾਫ ਸੀ ਕਿ ਇਕ ਸਿੱਖ ਸੁਖਮਨੀ ਸਾਹਿਬ ਦਾ ਪਾਠ ਇਕ ਘੰਟੇ ਵਿਚ ਕਰ ਦੇਂਦਾ ਹੈ ਤੇ ਦੂਜਾ ਡੇਢ ਵਿਚ, ਤੁਸੀਂ ਦੱਸੋ ਕਿ ਦੋਵਾਂ 'ਚੋਂ ਕਿਸ ਨੇ ਵਧੇਰੇ ਪ੍ਰੇਮ ਨਾਲ ਪਾਠ ਕੀਤਾ ਹੋਵੇਗਾ। ਖੈਰ ਕੁਝ ਦਿਨਾਂ ਪਿਛੋਂ ਉਪਰੋਕਤ ਸੰਸਥਾਵਾਂ ਤੋਂ ਉੱਤਰ ਆ ਗਿਆ ਕਿ 48 ਘੰਟੇ ਵਿਚ ਭੋਗ ਪਾਉਣ ਦਾ ਕੋਈ ਰੂਲ ਨਹੀਂ ਹੈ, ਵੱਧ ਸਮਾਂ ਲੱਗ ਜਾਵੇ ਤਾਂ ਕੋਈ ਹਰਜਾ ਨਹੀਂ, ਤਾਂ ਕਿਧਰੇ ਜਾ ਕੇ ਮੇਰਾ ਛੁਟਕਾਰਾ ਹੋਇਆ।

ਹਰ ਗੁਰਦੁਆਰੇ ਵਿਚ ਅਜਿਹੇ ਪਾਠੀਆਂ ਦੀ ਲਿਸਟ ਹੋਣੀ ਚਾਹੀਦੀ ਹੈ ਜਿਨ੍ਹਾਂ ਨੂੰ ਸ਼ੁੱਧ ਤੇ ਸਪੱਸ਼ਟ ਪਾਠ ਆਉਂਦਾ ਹੋਵੇ ਤੇ ਕੇਵਲ ਉਨ੍ਹਾਂ ਨੂੰ ਹੀ ਇਸ ਡਿਊਟੀ 'ਤੇ ਲਾਉਣਾ ਚਾਹੀਦਾ ਹੈ। ਕਈ ਹਜ਼ਾਰਾਂ ਵਿਚ ਐਸੀਆਂ ਸੰਸਥਾਵਾਂ ਬਣੀਆਂ ਹੋਈਆਂ ਹਨ ਜੋ ਅਖੰਡ ਪਾਠਾਂ ਦੀ ਸੇਵਾ ਪ੍ਰੇਮ ਤੇ ਸ਼ਰਧਾ ਨਾਲ, ਬਿਨਾਂ ਕਿਸੇ ਮਾਇਆ ਤੇ ਲਾਲਚ ਦੇ ਕਰਦੀਆਂ ਹਨ। ਉਨ੍ਹਾਂ ਦੀ ਹੌਂਸਲਾ ਤੇ ਅਫਜ਼ਾਈ ਸਾਨੂੰ ਕਰਨੀ ਚਾਹੀਦੀ ਹੈ ਤੇ ਵੱਧ ਤੋਂ ਵੱਧ ਉਨ੍ਹਾਂ ਨੂੰ ਮਿਲਵਰਤਨ ਲੋੜੀਂਦੀ ਹੈ।

ਇਸ ਦੇ ਉਲਟ ਵੇਖਣ ਵਿਚ ਕੀ ਆਉਂਦਾ ਹੈ ਕਿ ਗੁਰਦੁਆਰੇ ਦੇ ਪ੍ਰਬੰਧਕਾਂ ਨੇ ਮਾਇਆ ਇਕੱਤ੍ਰ ਕਰਨ ਦਾ ਇਕ ਵਸੀਲਾ ਹੀ ਇਨ੍ਹਾਂ ਪਾਠਾਂ ਨੂੰ ਬਣਾਇਆ ਹੁੰਦਾ ਹੈ, ਪਾਠ ਕਰਾਉਣ ਵਾਲੇ ਉਥੇ ਮਾਇਆ ਭੇਜ ਦੇਂਦੇ ਹਨ ਤੇ ਉਨ੍ਹਾਂ ਨੂੰ ਕੁਝ ਦਿਨਾਂ ਪਿਛੋਂ ਇਕ ਖੱਖ ਆ ਜਾਂਦਾ ਹੈ ਕਿ ਤੁਹਾਡੇ

ਨਾਮ ਦਾ ਅਖੰਡ ਪਾਠ ਫਲਾਨੀ ਤਰੀਕ ਨੂੰ ਰਖਵਾ ਦਿੱਤਾ ਸੀ, ਜਿਸ ਦਾ ਭੋਗ ਫਲਾਨੇ ਦਿਨ ਪੈ ਗਿਆ ਤੇ ਹੁਕਮਨਾਮਾ ਇਹੀ ਆਇਆ ਸੀ। ਧੰਨਵਾਦ।

ਤੁਸੀਂ ਆਪ ਹੀ ਦੱਸੋ ਇਹੋ ਜਿਹੇ ਅਖੰਡ ਪਾਠ ਦਾ ਲਾਭ ਕਿਸ ਨੂੰ ਪੁੱਜਾ ? ਆਮ ਤੌਰ 'ਤੇ ਘਰ ਵਿਚ ਰਖਵਾਏ ਅਖੰਡ ਪਾਠਾਂ ਦਾ ਭੋਗ ਐਤਵਾਰ ਨੂੰ ਹੀ ਪਾਇਆ ਜਾਂਦਾ ਹੈ, ਤਾਂਕਿ ਵੱਧ ਤੋਂ ਵੱਧ ਸੰਗਤ ਉਸ ਦਿਨ ਸਾਡੀ ਪਾਰਟੀ 'ਤੇ ਹਾਜ਼ਰੀ ਭਰੇ। ਹੁੰਦਾ ਕੀ ਹੈ ਕਿ ਕਈ ਪਾਠੀ ਦੋ-ਦੋ, ਤਿੰਨ-ਤਿੰਨ ਅਖੰਡ ਪਾਠਾਂ ਵਿਚ ਆਪਣਾ ਨਾਮ ਦੇ ਦੇਂਦੇ ਹਨ, ਉਹ ਇਕ ਥਾਂ ਪਾਠ ਕਰਕੇ ਦੂਜੇ ਘਰ ਭੱਜੇ-ਭੱਜੇ ਜਾਂਦੇ ਹਨ, ਇਸ਼ਨਾਨ ਕਰਨਾ ਤਾਂ ਇਕ ਪਾਸੇ ਰਿਹਾ, ਪੰਜ ਇਸ਼ਨਾਨਾ ਕਰਨ ਦੀ ਵੀ ਉਨ੍ਹਾਂ ਨੂੰ ਫੁਰਸਤ ਨਹੀਂ ਹੁੰਦੀ। ਸੱਚਾ ਪਾਤਸ਼ਾਹ ਹੀ ਮੇਹਰ ਕਰੇ।

ਇਹੋ ਜਿਹੇ ਪਾਠਾਂ ਨਾਲੋਂ ਜੇਕਰ ਗੁਰੂ ਦੇ ਲਾਲ, ਕਿਸੇ ਛੁੱਟੀ ਵਾਲੇ ਦਿਨ ਜਾਂ ਐਤਵਾਰ ਨੂੰ ਆਪਣੇ ਘਰ ਵਿਚ ਆਪਣੇ ਸੰਬੰਧੀਆਂ, ਦੋਸਤਾਂ, ਮਿੱਤ੍ਰਾਂ ਨੂੰ ਉਚੇਚਾ ਸੁਨੇਹਾ ਘੱਲ ਕੇ ਸੱਦਣ ਤੇ ਉਥੋਂ ਸਿੱਖੀ ਸਿੱਖਿਆ ਗੁਰੂ ਵੀਚਾਰ, ਗੁਰੂ ਸ਼ਬਦ ਦਾ ਵੀਚਾਰ ਕੀਤਾ ਜਾਵੇ, ਨਾਮ ਦਾ ਪ੍ਰਚਾਰ ਹੋਵੇ ਤੇ ਨਾਲ ਕੁਝ ਸਮਾਂ ਪਰਸਪਰ ਗੋਸ਼ਟੀ ਕੀਤੀ ਜਾਏ, ਜੇ ਕਿਸੇ ਦਾ ਕਿਸੇ ਪ੍ਰਕਾਰ ਦਾ ਸ਼ੰਕਾ ਹੋਵੇ ਉਹ ਦੂਰ ਕੀਤਾ ਜਾਵੇ। ਉਪਰੰਤ ਸਾਰੀ ਸੰਗਤ ਮਿਲ ਕੇ ਜਪ, ਜਾਪ ਤੇ ਸਿਮਰਨ ਅਭਿਆਸ ਕਰਨ, ਇਸ ਨਾਲ ਕੀ ਹੋਵੇਗਾ, ਕਿ ਕਈ ਐਸੇ ਪ੍ਰਵਾਰ ਹਨ ਜੋ ਗੁਰਦੁਆਰੇ ਕਦੀ ਨਹੀਂ ਜਾਂਦੇ ਜਾਂ ਆਪਣੀ ਸ਼ਾਨ ਦੇ ਖਿਲਾਫ ਸਮਝਦੇ ਹਨ ਕਿ ਅਸੀਂ ਬਹੁਤ ਧਨਾਢ ਹਾਂ, ਉੱਚੇ ਅਹੁਦੇ ਵਾਲੇ ਹਾਂ, ਬਹੁਤ ਪੜ੍ਹੇ ਲਿਖੇ ਹੋਏ ਹਾਂ, ਅਸੀਂ ਕਿਉਂ ਆਮ ਸਿੱਖਾਂ ਨਾਲ ਰਲੀਏ, ਉਹ ਆਪਣੇ ਮਿੱਤਰਾਂ ਦੇ ਬੁਲਾਵੇ ਤੇ ਤਾਂ ਜ਼ਰੂਰ ਜਾਵਣਗੇ, ਕਿਉਂਕਿ ਉਨ੍ਹਾਂ ਦੀ ਨਰਾਜ਼ਗੀ ਨਹੀਂ ਉਹ ਲੈਣੀ ਚਾਹੁੰਦੇ, ਇਸ ਪ੍ਰਕਾਰ ਦੇ ਸਤਿਸੰਗ ਵਿਚ ਉਨ੍ਹਾਂ ਨੂੰ ਪਾਹ ਲੱਗ ਜਾਵੇਗਾ ਤੇ ਰੰਗ ਲਾਗਤ ਲਾਗਤ ਲਾਗਤ ਹੈ, ਭਰਮ ਭਾਗਤ ਭਾਗਤ ਭਾਗਤ ਹੈ, ਭੋਗ ਪਿਛੋਂ ਬੇਸ਼ਕ ਪ੍ਰੀਤੀ ਭੋਜਨ ਜਾਂ ਪਾਰਟੀ ਹੋ ਜਾਵੇ, ਇਸ ਦੀ ਕੋਈ ਮਨਾਹੀ ਨਹੀਂ।



ਇਕ ਸਿੱਖ ਪਲਟਨ ਦੇ ਗ੍ਰੰਥੀ ਸਾਹਿਬ ਦਾ ਇਹ ਕਰਤੱਵ ਸੀ ਕਿ ਜਦ ਕਿਸੇ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਰਖਵਾਉਣਾ ਹੋਵੇ, ਉਹ ਜਪੁਜੀ ਸਾਹਿਬ ਦੀਆਂ ਪੰਜ ਪਉੜੀਆਂ ਪੜ੍ਹ ਕੇ ਸੁਣਾ ਦੇਂਦਾ ਸੀ ਤੇ ਅਗਲਾ ਪਾਠ ਬਿਲਕੁਲ ਨਹੀਂ ਸੀ ਕਰਦਾ, ਭੋਗ ਵਾਲੇ ਦਿਨ ਨਾਵੇਂ ਮਹਲੇ ਦੇ ਸਲੋਕ ਅਥਵਾ ਰਾਗ ਮਾਲਾ ਪੜ੍ਹ ਕੇ ਸੁਣਾ ਦੇਂਦਾ ਸੀ। ਉਸ ਦੀ ਸ਼ਿਕਾਇਤ ਕਮਾਂਡਿੰਗ ਅਫਸਰ ਪਾਸ ਕੀਤੀ ਗਈ, ਪੜਤਾਲ ਕਰਨ ਲਈ ਉਸ ਨੇ ਅਗਲੇ ਐਤਵਾਰ ਪਾਠ ਰਖਵਾ ਦਿੱਤਾ, ਤੇ ਨਾਲ ਹੀ ਦੋ ਸਿਪਾਹੀਆਂ ਦੀ ਡਿਊਟੀ ਲਗਵਾ ਦਿੱਤੀ ਕਿ ਉਹ ਸਵੇਰ ਤੋਂ ਸ਼ਾਮ ਤੱਕ ਗੁਰਦੁਆਰੇ ਹੀ ਰਹਿਣ ਤੇ ਚੈਕ ਕਰਨ ਕਿ ਭਾਈ ਸਾਹਿਬ ਪਾਠ ਕਰਦੇ ਹਨ ਕਿ ਨਹੀਂ, ਪਾਠ ਨਾ ਕਰਨ ਦੀ ਰਿਪੋਰਟ, ਉਨ੍ਹਾਂ ਕਰਨਲ ਸਾਹਿਬ ਨੂੰ ਦੇ ਦਿੱਤੀ ਤੇ ਦੂਜੇ ਐਤਵਾਰ ਭੋਗ ਵੇਲੇ ਕਰਨਲ ਆ ਗਿਆ, ਭਾਈ ਸਾਹਿਬ ਭੋਗ ਪਾਉਣ ਲੱਗੇ ਤਾਂ ਉਨ੍ਹਾਂ ਤੋਂ ਪੁੱਛ ਕੀਤੀ ਗਈ ਕਿ ਕੀ ਉਨ੍ਹਾਂ ਸਾਰਾ ਪਾਠ ਕੀਤਾ ਹੈ ? ਜਵਾਬ ਮਿਲਿਆ ਕਿ ਬਿਲਕੁਲ ਨਹੀਂ। ਫਿਰ ਤੁਸੀਂ ਭੋਗ ਕਿਵੇਂ ਪਾਉਣ ਲੱਗੇ ਹੋ ? ਕਰਨਲ ਨੇ ਗੁੱਸੇ ਨਾਲ ਕਿਹਾ। ਭਾਈ ਸਾਹਿਬ ਨੇ ਉੱਤਰ ਦਿੱਤਾ, ਕੀ ਤੁਸੀਂ ਪਾਠ ਸੁਣਨ ਆਏ ਸੀ ? ਤੁਸੀਂ ਪਾਠ ਸੁਣਨ ਨਹੀਂ ਆਏ, ਮੈਂ ਪਾਠ ਕਿਸ ਨੂੰ ਸੁਣਾਂਦਾ ? ਪਾਠ ਦਾ ਫਲ ਤਾਂ ਹੀ ਹੈ ਜੇ ਕੋਈ ਆਪ ਕਰੇ ਜਾਂ ਆਪ ਸੁਣੇ।



ੴ ਸਤਿਗੁਰ ਪ੍ਰਸਾਦਿ ॥

# (12) ਗੁਰਬਾਣੀ ਦਾ ਕੀਰਤਨ

ਗੁਰਬਾਣੀ ਨੂੰ ਸਾਜ਼ਾਂ ਨਾਲ ਲਮਕਾ ਕੇ ਪੜ੍ਹਨ ਦਾ ਨਾਮ ਕੀਰਤਨ ਹੈ ਤੇ ਇਸ ਨੂੰ ਅਸੀਂ ਚਾਰ ਭਾਗਾਂ ਵਿਚ ਵੰਡ ਸਕਦੇ ਹਾਂ। ਸਾਰੀ ਹੀ ਬਾਣੀ ਰਾਗਾਂ ਵਿਚ ਲਿਖੀ ਹੋਈ ਹੈ, ਤੇ ਹਰ ਸ਼ਬਦ ਦੇ ਅਰੰਭ ਵਿਚ ਉਸ ਰਾਗ ਦਾ ਹੈਡਿੰਗ ਹੈ, ਨਾਲ ਹੀ ਦੱਸਿਆ ਹੋਇਆ ਹੈ ਕਿ ਇਸ ਨੂੰ ਕਿਸ ਘਰ ਵਿਚ ਗਾਉਣਾ ਹੈ।

ਸਭ ਤੋਂ ਪਹਿਲਾਂ ਕੀਰਤਨ ਕਰਨ ਵਾਲੇ ਭਾਈ ਮਰਦਾਨਾ ਜੀ ਸਨ ਜੋ ਕਿ ਸਤਿਗੁਰੂ ਨਾਨਕ ਦੇਵ ਜੀ ਦੇ ਨਾਲ ਉਨ੍ਹਾਂ ਦੀਆਂ ਪ੍ਰਚਾਰ ਫੇਰੀਆਂ ਵਿਚ ਰਿਹਾ। ਭਾਈ ਬਾਲਾ ਹਜ਼ੂਰ ਨੂੰ ਚਵਰ ਕਰਦਾ ਹੁੰਦਾ ਸੀ ਤੇ ਮਰਦਾਨਾ ਜੀ ਰਬਾਬ ਵਜਾਉਂਦਾ ਹੁੰਦਾ ਸੀ। ਹਜ਼ੂਰ ਨੇ ਇਹ ਰਬਾਬ ਪਹਿਲੀ ਪ੍ਰਚਾਰ ਫੇਰੀ 'ਤੇ ਜਾਣ ਲੱਗਿਆਂ ਮੰਗਵਾਈ ਸੀ ਉਸ ਨਾਲ ਸਾਰੇ ਕੀਰਤਨ ਮਿਲ ਕੇ ਕਰਕੇ ਹੁੰਦੇ ਸੀ, ਭਾਵੇਂ ਸਾਡੇ ਪਾਸ ਉਸ ਇਲਾਹੀ ਕੀਰਤਨ ਦਾ ਰੀਕਾਰਡ ਕੋਈ ਨਹੀਂ ਹੈ, ਪਰ ਇਹ ਗੱਲ ਸਪੱਸ਼ਟ ਹੈ ਕਿ ਉਹ ਜ਼ਰੂਰ ਉਸੇ ਰਾਗ ਵਿਚ ਹੋਵੇਗਾ ਜਿਸ ਦਾ ਸਿਰਲੇਖ ਹਜ਼ੂਰ ਉਨ੍ਹਾਂ ਨੂੰ ਦੱਸਦੇ ਹੋਣਗੇ, ਤੇ ਮਗਰੋਂ ਉਸ ਰਾਗ ਦਾ ਹੈਡਿੰਗ ਦੇ ਕੇ ਸ਼ਬਦ ਲਿਖ ਲਿਆ ਜਾਂਦਾ ਸੀ। ਮਰਦਾਨਾ ਜਾਤ ਦਾ ਮਿਰਾਸੀ ਸੀ, ਤੇ ਆਮ ਮਸ਼ਹੂਰ ਹੈ ਕਿ ਮਰਾਸੀ ਦਾ ਮੁੰਡਾ ਜੇਕਰ ਰੋਏਗਾ ਤਾਂ ਵੀ ਕਿਸੇ ਸੁਰਤਾਲ ਨਾਲ। ਦੂਜੀ ਉਦਾਹਰਣ ਸਾਡੇ ਸਾਹਮਣੇ ਰਾਏ ਬਲਵੰਡੇ ਤੇ ਸੱਤੇ ਡੂਮ ਦੀ ਹੈ ਜੋ ਪਿਉ ਪੁੱਤਰ ਸਨ, ਬਲਵੰਡਾ ਕਿਉਂਕਿ ਰਾਗ ਵਿਚ ਪ੍ਰਬੀਨ ਸੀ, ਉਸ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਰਾਏ ਨਾਲ ਸੰਬੋਧਨ ਕੀਤਾ ਹੈ ਤੇ ਸੱਤੇ ਨੂੰ ਡੂਮ ਹੀ ਲਿਖਿਆ ਹੈ ਜੋ ਹਾਲੀ ਪੱਕਾ ਰਾਗੀ ਨਹੀਂ ਸੀ ਬਣਿਆ। ਉਨ੍ਹਾਂ ਦੀ ਗਾਈ ਹੋਈ ਵਾਰ ਰਾਮਕਲੀ ਰਾਗ ਤੀਜੀ ਵਾਰ (966) ਅੰਗ 'ਤੇ ਹੈ :- ਸਪੱਸ਼ਟ ਹੈ ਕਿ ਵਾਰ ਉਨ੍ਹਾਂ ਨੇ ਰਾਮਕਲੀ ਰਾਗ ਵਿਚ ਹੀ ਗਾਈ ਹੋਵੇਗੀ। ਪਹਿਲੀਆਂ ਚਾਰ ਪਉੜੀਆਂ ਪਿਉ ਤੇ ਅਗਲੀਆਂ ਚਾਰ ਪੁੱਤ੍ਰ ਨੇ ਉਚਾਰਨ ਕੀਤੀਆਂ ਹਨ।

(1) ਵੱਧ ਤੋਂ ਵੱਧ ਪੁਰਾਣਾ ਕੀਰਤਨ ਜੋ ਸਾਡੇ ਸਾਹਮਣੇ ਹੈ ਉਹ ਇਹ ਹੈ ਸ੍ਰੀ ਦਰਬਾਰ ਸਾਹਿਬ ਵਿਚ, ਜੋ ਸਵੇਰੇ ਸ਼ਾਮ ਚੌਕੀ ਹੈ ਤੇ ਗੁਰੂ ਕੇ ਲਾਲ ਜੋਟੀਆਂ ਵਿਚ ਸ਼ਬਦ ਗਾਇਨ ਕਰਦੇ ਹੋਏ ਵੱਡੀ ਪ੍ਰਕਰਮਾ ਕਰਦੇ ਹਨ। ਉਨ੍ਹਾਂ ਦਾ ਕੀਰਤਨ ਆਪਣੀ ਹੀ ਕਿਸਮ ਦਾ ਹੈ ਜੋ ਹੋਰ ਕਿਧਰੇ ਵੀ ਨਹੀਂ ਹੁੰਦਾ। ਕਹਿੰਦੇ ਹਨ ਕਿ ਜਦੋਂ ਦਲ ਭੰਜਨ ਗੁਰੂ ਸੂਰਮਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਜ਼ਾਲਮ ਜਹਾਂਗੀਰ ਨੇ ਮਲੋਮਲੀ ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਕਰ ਦਿੱਤਾ ਸੀ ਤਾਂ ਜੋ ਸੰਗਤਾਂ ਦੂਰ-ਦੁਰਾਡੇ ਤੋਂ ਹਜ਼ੂਰ ਦੇ ਦਰਸ਼ਨ ਕਰਨ ਲਈ ਸ੍ਰੀ ਦਰਬਾਰ ਸਾਹਿਬ ਹਾਜ਼ਰੀ ਭਰਦੀਆਂ ਸਨ ਉਹ ਬਿਹਬਿਲ ਹੋ ਜਾਂਦੀਆਂ ਸਨ, ਜਦ ਉਨ੍ਹਾਂ ਨੂੰ ਪਤਾ ਲੱਗਦਾ ਸੀ ਕਿ ਪਾਤਸ਼ਾਹ ਉਥੇ ਨਹੀਂ ਹਨ। ਉਨ੍ਹਾਂ ਦਿਨਾਂ ਵਿਚ ਕੋਈ ਰੇਡੀਉ ਜਾਂ ਟੀ.ਵੀ. ਅਥਵਾ ਅਖਬਾਰ ਤਾਂ ਐਸੀ ਨਹੀਂ ਸੀ ਕਿ ਦੂਰ-ਦੂਰ ਪਤਾ ਲੱਗ ਜਾਵੇ ਕਿ ਵੇਲੇ ਦੀ ਹਕੂਮਤ ਨੇ ਕਹਿਰ ਕੀਤਾ ਹੋਇਆ ਹੈ, ਅੰਤ ਨੂੰ ਕੁਝ ਸਿੱਖਾਂ ਨੇ ਗੁਰਮਤਾ ਕੀਤਾ ਤੇ ਗਵਾਲੀਅਰ ਪੁੱਜੇ ਤੇ ਸਤਿਗੁਰੂ ਜੀ ਨੂੰ ਸੰਗਤਾਂ ਦੀ ਬਿਹਬਿਲਤਾ ਤੇ ਨਿਰਾਸਤਾ ਤੋਂ ਜਾਣੂ ਕਰਵਾਇਆ

ਤੇ ਦੱਸਿਆ ਕਿ ਉਹ ਕਿਸ ਤਰ੍ਹਾਂ ਹਜ਼ੂਰ ਦੇ ਦਰਸ਼ਨਾਂ ਤੋਂ ਵਾਂਝੀਆਂ ਹੋਣ ਕਰਕੇ ਤੜਫਦੀਆਂ ਹਨ। ਸੱਚੇ ਪਾਤਸ਼ਾਹ ਨੂੰ ਤਰਸ ਆਇਆ ਤੇ ਫੁਰਮਾਇਆ ਤੁਸੀਂ ਵਾਪਸ ਜਾ ਕੇ ਸਵੇਰ ਸ਼ਾਮ ਸਾਡੀ ਇਹ ਕ੍ਰਿਪਾਨ ਹੱਥ ਵਿਚ ਲੈ ਕੇ ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾ ਕੀਤਾ ਕਰੋ, ਤੇ ਨਾਲ ਗੁਰਬਾਣੀ ਦਾ ਕੀਰਤਨ ਕਰਿਆ ਕਰੋ, ਸ਼ਰਧਾਵਾਨ ਸੰਗਤਾਂ ਨੂੰ ਸਾਡੇ ਪ੍ਰਤੱਖ ਦਰਸ਼ਨ ਉਸ ਸ਼ਬਦ ਚੌਂਕੀ ਵਿਚ ਹੋਇਆ ਕਰਨਗੇ। ਹੁਕਮ ਪਾ ਕੇ ਸਿੱਖ ਵਾਪਸ ਆਏ ਤੇ ਉਸ ਅਨੁਸਾਰ ਸਤਿਗੁਰੂ ਜੀ ਕੀ ਬਖ਼ਸ਼ੀ ਹੋਈ ਕ੍ਰਿਪਾਨ ਹੱਥ ਵਿਚ ਲੈ ਕੇ ਸ਼ਬਦ ਕੀਰਤਨ ਕਰਦੇ ਹੋਏ ਦਰਬਾਰ ਸਾਹਿਬ ਦੀ ਪ੍ਰਕਰਮਾ ਸਵੇਰੇ ਤੇ ਸ਼ਾਮ ਨੂੰ ਕਰਨਾ ਆਰੰਭ ਕਰ ਦਿੱਤਾ, ਜੋ ਉਸ ਸਮੇਂ ਤੋਂ ਲੈ ਕੇ ਹਾਲੀ ਤੱਕ ਜਾਰੀ ਹੈ, ਇਹ ਆਪਣੀ ਕਿਸਮ ਦਾ ਅਲੌਕਿਕ ਕੀਰਤਨ ਹੈ।

(2) ਦੂਜਾ ਪ੍ਰਸਿੱਧ ਕੀਰਤਨ ਸਿੱਖ ਕੌਮ ਦੇ ਸੰਤ ਕਰਦੇ ਆਏ ਹਨ, ਤੇ ਹੁਣ ਵੀ ਉਨ੍ਹਾਂ ਦੇ ਬਣਾਏ ਹੋਰ ਗੁਰੂ ਅਸਥਾਨ 'ਤੇ ਹੁੰਦਾ ਚਲਾ ਆ ਰਿਹਾ ਹੈ, ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲੇ, ਰੇਰੂ ਸਾਹਿਬ ਵਾਲੇ ਸੰਤ ਬਾਬਾ ਗੁਰਬਖਸ਼ ਸਿੰਘ ਜੀ ਜਬੋਵਾਲ ਵਾਲੇ, ਬਾਬਾ ਨੰਦ ਸਿੰਘ ਜੀ ਮਹਾਰਾਜ, ਸੰਤ ਬਾਬਾ ਈਸ਼ਰ ਸਿੰਘ ਜੀ ਰਾੜੇ ਸਾਹਿਬ ਆਦਿ ਪ੍ਰਸਿੱਧ ਮਹਾਂਪੁਰਖ ਹੋਏ ਹਨ ਤੇ ਉਨ੍ਹਾਂ ਤੋਂ ਵਰੋਸਾਏ ਹੋਰ ਵੀ ਗੁਰਮੁਖ ਪਿਆਰੇ, ਇਹ ਕੀਰਤਨ ਹੁਣ ਵੀ ਕਰਦੇ ਹਨ, ਉਹ ਸ਼ਬਦ ਨੂੰ ਧਾਰਨਾ ਲਾ ਕੇ ਐਸੇ ਸੁਚੱਜੇ ਢੰਗ ਨਾਲ ਗਾਉਂਦੇ ਹਨ, ਕਿ ਮੇਰੇ ਵਰਗੇ ਮੂਰਖਾਂ ਨੂੰ ਵੀ ਸ਼ਬਦ ਦਾ ਅੰਤਰੀਵ ਭਾਵ ਭਲੀ ਪ੍ਰਕਾਰ ਸਮਝ ਆ ਜਾਂਦਾ ਹੈ, ਤੇ ਜਦ ਸੰਗਤ ਜੋਟੀਆਂ ਵਿਚ ਗਾਉਂਦੀ ਹੈ, ਤਾਂ ਸੰਗਤਾਂ ਵਜਦ ਸਰੂਰ ਵਿਚ ਆ ਜਾਂਦੀਆਂ ਹਨ। ਮਸਤੂਆਣੇ ਵਾਲੇ ਸੰਤ ਜੀ ਮਾਲਵੇ ਦੇ ਕਿਸੇ ਪਿੰਡ ਦੇ ਬੋਹੜ ਥੱਲੇ ਬੈਠ ਜੋਟੀਆਂ ਦੇ ਸ਼ਬਦ ਪੜ੍ਹ ਰਹੇ ਸਨ, ਇਕ ਪਾਸੇ ਉਹ ਤੇ ਉਨ੍ਹਾਂ ਦੇ ਸੇਵਕ, ਦੂਜੀ ਵਾਰੀ ਸਿੰਘ ਤੇ ਤੀਜੀ ਵਾਰੀ ਬੀਬੀਆਂ ਆਪਣੀ ਆਪਣੀ ਵਾਰੀ ਤੇ ਮਸਤ ਹੋਈਆਂ ਪੜ੍ਹੀ ਜਾ ਰਹੀਆਂ ਸਨ। ਇਕ ਜ਼ਿਮੀਂਦਾਰਾਂ ਦਾ ਮੁੰਡਾ ਸਾਂਢਣੀ 'ਤੇ ਸਵਾਰ, ਪੱਗ ਦੇ ਦੋ ਸ਼ਮਲੇ ਛੱਡੇ ਹੋਏ, ਗਲ੍ਹ ਵਿਚ ਸੋਨੇ ਦਾ ਕੈਂਠਾ ਤੇ ਊਠਣੀ 'ਤੇ ਹਮੇਲਾਂ ਪਾਈਆਂ ਹੋਈਆਂ, ਆਪਣੇ ਸੌਹਰਿਆਂ ਤੋਂ ਆ ਰਿਹਾ ਸੀ। ਉਸ ਨੇ ਜਦ ਬਹਿ ਇਲਾਹੀ ਕੀਰਤਨ ਸੁਣਿਆ, ਤਾਂ ਕੀਲਿਆ ਗਿਆ। ਬਾਬਾ ਅਤਰ ਸਿੰਘ ਜੀ ਪੜ੍ਹ ਰਹੇ ਸਨ ਧਾਰਨਾ "ਮੈਂ ਸਾਂ ਭਲਾਵਾ ਪੱਗ ਦਾ, ਮੱਤ ਮੈਲੀ ਹੋ ਜਾਵੇ, ਮੈਂ ਸਾਂ ਭੁਲਾਵਾਂ ਪੱਗ ਦਾ।"

ਬੰਕਾ ਛਬੀਲਾ ਵੀ ਮਸਤ ਹੋ ਕੇ ਊਠਣੀ ਉੱਪਰ ਬੈਠਾ, ਨਾਲ-ਨਾਲ ਪੜ੍ਹਨ ਲੱਗ ਪਿਆ, ਜਿਉਂ-ਜਿਉਂ ਉਹ ਪੜ੍ਹਦਾ ਸੀ, ਰੰਗ ਚੜ੍ਹਦਾ ਜਾਂਦਾ ਸੀ, ਕੁਝ ਚਿਰ ਲਈ ਉਹ ਸਭ ਕੁਝ ਭੁੱਲ ਗਿਆ ਤੇ ਜਦ ਉਸ ਨੂੰ ਲੰਮੇ ਪੈਂਡੇ ਦਾ ਪਤਾ ਲੱਗਾ, ਜਿਸ ਨੂੰ ਉਸ ਨੇ ਘਰ ਪੁਜਣ ਲਈ ਤਹਿ ਕਰਨਾ ਸੀ, ਉਸ ਨੇ ਊਠਣੀ ਨੂੰ ਲੱਤ ਮਾਰੀ ਤੇ ਉਹ ਭੱਜ ਪਈ। ਸਿਰਤੋੜ ਭੱਜੀ ਜਾਂਦੀ ਊਠਣੀ 'ਤੇ ਬੈਠਾ ਉਹ ਗਾਈ ਜਾ ਰਿਹਾ ਸੀ, ਮੈਂ ਸਾਂ ਭੁਲਾਵਾ ਪੱਗ ਦਾ........॥ ਜਿਉਂ-ਜਿਉਂ ਉਹ ਗਾਉਂਦਾ ਸੀ, ਵਧੇਰੇ ਮਸਤੀ ਚੜ੍ਹਦੀ ਜਾਂਦੀ ਸੀ, ਉਹ ਮਸਤੀ ਜੋ ਕਦੀ ਉਸ ਨੇ ਸ਼ਰਾਬ ਦੀ ਪੂਰੀ ਬੋਤਲ ਅੰਦਰ ਸੁੱਟ ਕੇ ਵੀ ਨਹੀਂ ਸੀ ਪਾਈ। ਅਚਾਨਕ ਉਸ ਨੇ ਹਮੇਲਾਂ ਮੋੜ ਲਈਆਂ ਤੇ ਮੁੜ ਕੀਰਤਨ ਵਾਲੇ ਅਸਥਾਨ 'ਤੇ ਆ ਗਿਆ। ਊਠਣੀ ਨੂੰ ਇਕ ਦਰੱਖ਼ਤ ਨਾਲ ਬੰਨ੍ਹ ਕੇ ਸਿੱਧਾ ਸੰਗਤ ਵਿਚ ਪੁੱਜਾ, ਮੱਥਾ ਟੇਕ ਕੇ ਸੰਤਾਂ ਦੇ ਚਰਨਾਂ 'ਤੇ ਢਹਿ ਪਿਆ, ਕਹਿਣ ਲੱਗਾ, ਮੈਂ ਫਲਾਣੇ ਪਿੰਡ ਦੇ ਨੰਬਰਦਾਰ ਦਾ ਪੁੱਤਰ ਹਾਂ, ਸਹੁਰਿਆਂ ਤੋਂ ਪਰਤ ਰਿਹਾ ਹਾਂ, ਤੁਹਾਡਾ ਸ਼ਬਦ ਕੀਰਤਨ ਸੁਣ ਕੇ ਕੀਲਿਆ ਗਿਆ ਹਾਂ, ਹੁਣ ਮੈਂ ਕਿਧਰੇ ਜਾਣਾ ਨਹੀਂ ਚਾਹੁੰਦਾ, ਉਹ ਮੇਰੀ ਊਠਣੀ ਬੇਰੀ ਨਾਲ ਬੱਧੀ ਹੋਈ ਹੈ, ਜਿਸ ਨੂੰ ਚਾਹੀਦੀ ਹੈ ਲੈ ਜਾਵੇ, ਤੇ ਹੁਣ ਮੈਂ ਤੁਹਾਡਾ ਸੇਵਕ ਬਣ ਕੇ ਇਸ ਤਰ੍ਹਾਂ ਕੀਰਤਨ ਕਰਿਆ ਕਰਾਂਗਾ............ਇਹ ਹੈ ਦੂਜੀ ਪ੍ਰਕਾਰ ਦਾ ਕੀਰਤਨ, ਜਿਸ ਨੇ ਗੰਦੀਆਂ ਬੋਲੀਆਂ ਪਾਉਣ ਵਾਲਿਆਂ ਨੂੰ ਵੀ ਗੁਰੂ ਦੇ ਚਰਨਾਂ

ਦਾ ਭੌਰਾ ਬਣਾ ਦਿੱਤਾ।

(3) ਸਿਵਾਏ ਜਪੁਜੀ ਸਾਹਿਬ ਦੇ ਜਿੰਨੇ ਵੀ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਨ, ਸਭ ਦੇ ਉਪਰ ਉਸ ਨੂੰ ਗਾਇਣ ਕਰਨ ਦੇ ਢੰਗ ਦਾ ਸਿਰਲੇਖ ਦਿੱਤਾ ਹੈ, ਹਰ ਰਾਗ ਦੇ ਨੇਮ ਉਪਨੇਮ ਹਨ, ਤਾਲ ਹਨ, ਸੁਰਾਂ ਹਨ, ਘਰ ਹਨ, ਜਿਨ੍ਹਾਂ ਦੀ ਜਾਣਕਾਰੀ ਇਕ ਕਠਨ ਸਾਧਨ ਹੈ, ਪਰ ਕਈ ਗਵੱਈਏ, ਰਬਾਬੀ ਅਥਵਾ ਰਾਗੀ ਐਸੇ ਮਾਹਰ ਹਨ ਕਿ ਜਦ ਕਦੀ ਉਹ ਸੰਗਤ ਵਿਚ ਬੈਠ ਕੇ ਕੀਰਤਨ ਕਰਦੇ ਹਨ, ਤਾਂ ਅਨਮੱਤੀਏ ਵੀ ਅਸ਼ ਅਸ਼ ਕਰ ਉਠਦੇ ਹਨ, ਪਰ ਐਸੇ ਕੀਰਤਨ ਦਾ ਗਿਆਨ ਮੇਰੇ ਵਰਗੇ ਹੂੜ੍ਹ ਮਤੀਆਂ ਨੂੰ ਕੀ ਹੋਣਾ ਏ, ਉਨ੍ਹਾਂ ਦੇ ਤੇ ਪੱਲੇ ਵੀ ਕੁਝ ਨਹੀਂ ਪੈਂਦਾ, ਕਿ ਰਾਗੀ ਸਿੰਘ ਕੀ ਪੜ੍ਹ ਰਹੇ ਹਨ, ਹਾ ਸੁਰਤਾਲ, ਸਾਜ਼ ਤੇ ਝੂਮਣ ਭਾਵੇਂ ਲੱਗ ਪੈਣ, ਪਰ ਸਮਝ ਕੁਝ ਨਹੀਂ ਸਕਦੇ, ਤੇ ਸਮਝ ਬਿਨਾਂ ਗੱਲ ਕੋਈ ਅੱਗੇ ਨਹੀਂ ਬਣਦੀ। ਇਹ ਤੀਸਰੇ ਪ੍ਰਕਾਰ ਦਾ ਕੀਰਤਨ ਹੈ।

(4) ਚੌਥੀ ਕਿਸਮ ਦਾ ਕੀਰਤਨ ਉਹ ਹੈ ਜੋ ਅੱਜ-ਕੱਲ ਆਮ ਗੁਰਦਵਾਰਿਆਂ ਵਿਚ ਗਾਇਆ ਜਾਂਦਾ ਹੈ, ਉਹ ਹੈ ਕਿ ਸ਼ਬਦ ਦੀ ਤੁੱਕ ਨੂੰ ਲਮਕਾ ਦੇ ਹੇਕ ਨਾਲ ਪੜ੍ਹੋ, ਨਾਲ ਸਾਜ਼ ਵਜਣ। ਐਸੇ ਕੀਰਤਨੀਆਂ ਲਈ ਭਾਵੇਂ ਗਉੜੀ ਰਾਗ ਹੋਵੇ ਜਾਂ ਬਿਲਾਵਲ, ਆਸਾ ਰਾਗ ਹੋਵੇ ਚਾਹੇ ਧਨਾਸਰੀ, ਉਨ੍ਹਾਂ ਦੀ ਸੁਰ ਤਾਲ ਇਕੋ ਹੀ ਹੋਵੇਗੀ, ਉਨ੍ਹਾਂ ਕਦੀ ਨਹੀਂ ਸੋਚਿਆ ਕਿ ਉਹ ਕਿਹੜੇ ਰਾਗ ਦਾ ਸ਼ਬਦ ਹੈ, ਅੰਮ੍ਰਿਤ ਵੇਲੇ ਗਾਉਣ ਵਾਲਾ ਹੈ ਜਾਂ ਦੁਪਹਿਰ ਨੂੰ, ਬੱਸ ਸ਼ਬਦ ਪੜ੍ਹਨਾ ਹੈ, ਭਾਵੇਂ ਕੋਈ ਵੇਲਾ ਹੋਵੇ, ਉਨ੍ਹਾਂ ਨੇ ਆਪਣਾ ਤਾਲ ਨਹੀਂ ਛੱਡਣਾ।

ਹੁਣ ਵੇਖਣਾ ਇਹ ਹੈ, ਕਿ ਹਰ ਕੋਈ ਆਪਣੇ ਹੀ ਢੰਗ ਵਾਲੇ ਕੀਰਤਨ ਨੂੰ ਅਸਲੀ ਕੀਰਤਨ ਸਮਝਦਾ ਹੈ, ਤੇ ਸਭ ਤੋਂ ਵੱਡੀ ਗੱਲ ਇਹ ਹੈ ਕਿ ਹਰ ਕੀਰਤਨ ਲਈ ਹਾਰਮੋਨੀਅਮ ਵਾਜਾ ਚਾਹੀਦਾ ਹੈ, ਤਬਲਾ ਚਾਹੀਦਾ ਹੈ, ਜਾਂ ਕਿਧਰੇ ਸਿਆਣੇ ਰਾਗੀ ਤਾਨਪੂਰਾ, ਬੈਂਜੋ ਜਾਂ ਸਿਤਾਰ ਆਦਿ ਵੀ ਵਰਤਦੇ ਹਨ, ਉਸ ਕੀਰਤਨ ਨੂੰ ਕੀਰਤਨ ਨਹੀਂ ਮੰਨਿਆ ਜਾਂਦਾ ਜਿਸ ਨਾਲ ਸਾਜ਼ ਨਾ ਹੋਣ। ਜੇ ਕਿਸੇ ਗਵੱਈਏ ਨੂੰ ਕਿਹਾ ਜਾਵੇ ਕਿ ਕੀਰਤਨ ਕਰੋ, ਤਾਂ ਉਸ ਦਾ ਜਵਾਬ ਮਿਲੇਗਾ ਕਿ ਸਾਜ਼ ਲਿਆਉ।

(5) ਪਰ ਇਨ੍ਹਾਂ ਚਾਰ ਪ੍ਰਕਾਰ ਦੇ ਕੀਰਤਨ ਤੋਂ ਉੱਪਰ ਵੀ ਕੋਈ ਕੀਰਤਨ ਹੈ, ਜਿਸ ਦਾ ਆਰੰਭ ਉਦੋਂ ਹੁੰਦਾ ਹੈ, ਜਦ ਇਹ ਚਾਰੇ ਖਤਮ ਹੋ ਜਾਣ। ਕਈ ਵਾਰੀ ਉਪਰ ਦੱਸੇ ਕੀਰਤਨ ਵਿਚ ਮਨ ਜੁੜ ਜਾਂਦਾ ਹੈ, ਤੇ ਕਦੀ ਕਦੀ ਕੋਈ ਝਲਕਾਰਾ ਵੀ ਪੈ ਜਾਂਦਾ ਹੈ, ਕਿਉਂਕਿ ਰਾਗ ਨਾਲ ਸੱਪ ਵੀ ਮਸਤ ਹੋ ਜਾਂਦਾ ਹੈ, ਘੰਡੇ ਹੇੜੇ ਦੇ ਰਾਗ ਨੂੰ ਸੁਣ ਕੇ ਹਿਰਨ ਵੀ ਮੂਰਛਤ ਹੋ ਜਾਂਦਾ ਹੈ, ਮੇਰੇ ਖ਼ਿਆਲ ਵਿਚ ਤਾਂ ਨਰ ਮੰਦਰਾਂ (ਸਿਨਮਾਂ ਘਰਾਂ) ਵਿਚ ਨੱਬੇ ਫੀਸਦੀ ਲੋਗ ਇਸੇ ਕਰਕੇ ਹੀ ਜਾਂਦੇ ਹਨ ਕਿ ਉਥੇ ਗਾਣੇ ਗਾਏ ਜਾਂਦੇ ਹਨ, ਜੇਕਰ ਫਿਲਮ ਵਿਚ ਗਾਣੇ ਨਾ ਹੋਣ, ਤਾਂ ਫਿਲਮ ਭਾਵੇਂ ਕਿੰਨੀ ਵੀ ਸਿਖਿਆਦਾਇਕ ਹੋਵੇ, ਘੱਟ ਹੀ ਲੋਕ ਦੇਖਣ ਜਾਣਗੇ। ਅਸਲੀ ਰਸ ਇਸ ਗਾਉਣ ਵਜਾਉਣ ਵਿਚ ਨਹੀਂ ਹੈ, ਜੋ ਨਿਰਬਾਣ ਕੀਰਤਨ ਵਿਚ ਹੈ, ਅਨਹਦ ਸ਼ਬਦ ਵਿਚ ਹੈ, ਬਾਹਰ ਦਾ ਕੀਰਤਨ ਜਦ ਖਤਮ ਹੋ ਜਾਂਦਾ ਹੈ, ਤਾਂ ਇਸ ਦਾ ਗਿਆਨ ਹੁੰਦਾ ਹੈ, ਹਜ਼ੂਰ ਦਾ ਫੁਰਮਾਨ ਹੈ :-

*ਕਬ ਕੋ ਭਾਲੈ ਘੁੰਘਰੂ ਤਾਲਾ ਕਬ ਕੋ ਬਜਾਵੈ ਰਬਾਬੁ॥*
*ਆਵਤ ਜਾਤ ਬਾਰ ਖਿਨੁ ਲਾਗੈ ਹਉ ਤਬ ਲਗੁ ਸਮਾਰਉ ਨਾਮੁ॥ ੧॥*
*ਮੇਰੈ ਮਨਿ ਐਸੀ ਭਗਤਿ ਬਨਿ ਆਈ॥*
*ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ*
*ਜੈਸੇ ਜਲ ਬਿਨੁ ਮੀਨੁ ਮਰਿ ਜਾਈ॥ ੧॥ ਰਹਾਉ॥*

*ਕਬ ਕੋਊ ਮੇਲੈ ਪੰਚ ਸਤ ਗਾਇਣ ਕਬ ਕੋ ਰਾਗ ਧੁਨਿ ਉਠਾਵੈ॥*
*ਮੇਲਤ ਚੁਨਤ ਖਿਨੁ ਪਲੁ ਚਸਾ ਲਾਗੈ*
*ਤਬ ਲਗੁ ਮੇਰਾ ਮਨੁ ਰਾਮ ਗੁਨ ਗਾਵੈ॥ ੨॥*
*ਕਬ ਕੋ ਨਾਚੈ ਪਾਵ ਪਸਾਰੈ ਕਬ ਕੋ ਹਾਥ ਪਸਾਰੈ॥*
*ਹਾਥ ਪਾਵ ਪਸਾਰਤ ਬਿਲਮੁ ਤਿਲੁ ਲਾਗੈ*
*ਤਬ ਲਗੁ ਮੇਰਾ ਮਨੁ ਰਾਮ ਸਮ੍ਾਰੈ॥ ੩॥*
*ਕਬ ਕੋਊ ਲੋਗਨ ਕਉ ਪਤੀਆਵੈ ਲੋਕਿ ਪਤੀਣੈ ਨਾ ਪਤਿ ਹੋਇ॥*
*ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ ਤਾ ਜੈ ਜੈ ਕਰੇ ਸਭੁ ਕੋਇ॥੪॥ ੧੦॥ ੬੨॥*

(ਅੰਗ ੩੬੮)

ਕਬੀਰ ਸਾਹਿਬ ਤਾਂ ਏਥੋਂ ਤੱਕ ਫੁਰਮਾਉਂਦੇ ਹਨ :-

*ਕਥਨੀ ਬਦਨੀ ਕਹਨੁ ਕਹਾਵਨੁ॥*
*ਸਮਝਿ ਪਰੀ ਤਉ ਬਿਸਰਿਓ ਗਾਵਨੁ॥ ੩॥* (ਅੰਗ ੪੭੮)

ਇਸ ਅਲੌਕਿਕ ਕੀਰਤਨ ਵਿਚ ਨਵੇਂ ਹੀ ਸਾਜ਼ ਵੱਜਦੇ ਹਨ :-

*ਕਰ ਕਰਿ ਤਾਲ ਪਖਾਵਜੁ ਨੈਨਹੁ ਮਾਥੈ ਵਜਹਿ ਰਬਾਬਾ॥*
*ਕਰਨਹੁ ਮਧੁ ਬਾਸੁਰੀ ਬਾਜੈ ਜਿਹਵਾ ਧੁਨਿ ਆਗਾਜਾ॥*

(ਅੰਗ ੮੮੪)



ਇਸ ਦਾ ਵਿਸਥਾਰ ਨਾਲ ਜ਼ਿਕਰ ਅੱਗੇ ਆਵੇਗਾ, ਪਰ ਕੁਝ ਕੁ ਉਦਾਹਰਣਾਂ ਦਿੱਤੀਆਂ ਜਾਂਦੀਆਂ ਹਨ, ਜਿਨ੍ਹਾਂ ਤੋਂ ਪਤਾ ਚਲਦਾ ਹੈ ਕਿ ਇਹ ਇਲਾਹੀ ਕੀਰਤਨ ਨਾਮ ਜਪਣਾ ਹੀ ਹੈ :-

*(ੳ) ਕਲਜੁਗ ਮਹਿ ਕੀਰਤਨੁ ਪਰਧਾਨਾ॥ ਗੁਰਮੁਖਿ ਜਪੀਐ ਲਾਇ ਧਿਆਨਾ॥*
*ਆਪਿ ਤਰੈ ਸਗਲੇ ਕੁਲ ਤਾਰੇ ਹਰਿ ਦਰਗਹ ਪਤਿ ਸਿਉ ਜਾਇਦਾ॥ ੬॥*

(ਅੰਗ ੧੦੭੫)

*(ਅ) ਕੀਰਤਨ ਨਾਮੁ ਸਿਮਰਤ ਰਹਉ ਜਬ ਲਗੁ ਘਟਿ ਸਾਸੁ॥* (ਅੰਗ ੮੧੮)

*(ੲ) ਭਗਤਿ ਭਾਇ ਹਰਿ ਕੀਰਤਨੁ ਕਰੀਐ॥ ਜਪਿ ਪਾਰਬ੍ਰਹਮੁ ਨਾਨਕ ਨਿਸਤਰੀਐ॥*

(ਅੰਗ ੮੬੫)

*(ਸ) ਗੁਰ ਕੀ ਕੀਰਤਿ ਜਪੀਐ ਹਰਿ ਨਾਉ॥ ਗੁਰ ਕੀ ਭਗਤਿ ਸਦਾ ਗੁਣ ਗਾਉ॥*

(ਅੰਗ ੮੬੭)

ਇਸ ਪ੍ਰਕਾਰ ਦੀਆਂ ਹੋਰ ਬੇਅੰਤ ਉਦਾਹਰਣਾਂ ਹਨ, ਜਿਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਨਾਮ ਜਪਣ ਨਾਲ ਹੀ ਇਲਾਹੀ ਕੀਰਤਨ ਦਾ ਪਤਾ ਲੱਗਦਾ ਹੈ। ਜਦ ਇਹ ਅੰਦਰਲੇ ਕੀਰਤਨ ਦੀ ਸੋਝੀ ਹੋ ਜਾਂਦੀ ਹੈ ਤਾਂ ਉਸ ਬਾਹਰਲੇ ਕੀਰਤਨ ਦਾ ਰਸ ਵੀ ਨਹੀਂ ਰਹਿੰਦਾ।

*ਇਹ ਰਸ ਛਾਡੇ ਉਹ ਰਸੁ ਆਵਾ॥*
*ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥ ੩੫॥* (ਅੰਗ ੩੪੨)

ਉਹ ਰਸ ਕਿਸੇ ਵਿਰਲੇ ਨੂੰ ਹੀ ਮਿਲਦਾ ਹੈ ਜੋ ਕਿ ਇਮਤਿਹਾਨ ਪਾਸ ਕਰਨ ਦਾ ਵਜ਼ੀਫਾ ਹੈ।

*ਅੰਮ੍ਰਿਤ ਰਸੁ ਹਰਿ ਕੀਰਤਨੋ ਕੋ ਵਿਰਲਾ ਪੀਵੈ॥*
*ਵਜਹੁ ਨਾਨਕ ਮਿਲੈ ਏਕੁ ਨਾਮੁ ਰਿਦ ਜਪਿ ਜਪਿ ਜੀਵੈ॥* (ਅੰਗ ੪੦੦)

ਬਾਹਰਲੇ ਕੀਰਤਨ ਤੋਂ ਉਪ੍ਰੰਤ ਨਿਰਬਾਣ ਕੀਰਤਨ ਆਰੰਭ ਹੁੰਦਾ ਹੈ, ਜਿਸ ਦਾ ਅਨੰਦ ਕੋਈ ਵਿਰਲਾ ਹੀ ਮਾਣਦਾ ਹੈ ਤੇ ਇਸ ਦੁਆਰਾ ਚੁਰਾਸੀ ਲੱਖ ਜੂਨ ਤੇ ਜਮਾਂ ਤੋਂ ਛੁਟਕਾਰਾ ਹੋ ਜਾਂਦਾ ਹੈ :-

*ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥*
*ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥੧॥* (ਅੰਗ ੭੪੭)

ਇਸ ਕੀਰਤਨ ਵਿਚ ਹਾਰਮੋਨੀਅਮ, ਤਬਲਾ, ਢੋਲਕੀ, ਛੈਣੇ, ਖੜਤਾਲਾਂ ਆਦਿ ਦੀ ਥਾਂ ਤੇ :-

*ਕਰ ਕਰਿ ਤਾਲ ਪਖਾਵਜੁ ਨੈਨਹੁ ਮਾਥੈ ਵਜਹਿ ਰਬਾਬਾ॥*
*ਕਰਨਹੁ ਮਧੁ ਬਾਸੁਰੀ ਬਾਜੈ ਜਿਹਵਾ ਧੁਨਿ ਆਗਾਜਾ॥*
*ਨਿਰਤਿ ਕਰੇ ਕਰਿ ਮਨੂਆ ਨਾਚੈ ਆਣੇ ਘੂਘਰ ਸਾਜਾ॥੧॥* (ਅੰਗ ੮੮੪)

ਰਾਮਕਲੀ ਰਾਗ ਦੇ 885 ਅੰਗ 'ਤੇ ਇਕ ਹੋਰ ਸ਼ਬਦ ਵਿਚ ਇਸ ਕੀਰਤਨ ਦਾ ਵੇਰਵਾ ਦਿੱਤਾ ਹੋਇਆ ਹੈ :-

*ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ॥*
*ਏਕਾ ਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ॥*
*ਏਕਾ ਸੁਰਤਿ ਏਕਾ ਹੀ ਸੇਵਾ ਏਕੋ ਗੁਰ ਤੇ ਜਾਪੈ॥ ੧॥*
*ਭਲੋ ਭਲੋ ਰੇ ਕੀਰਤਨੀਆ॥ ਰਾਮ ਰਮਾ ਰਾਮਾ ਗੁਨ ਗਾਉ॥*
*ਛੋਡਿ ਮਾਇਆ ਕੇ ਧੰਧ ਸੁਆਉ॥ ੧॥ ਰਹਾਉ॥*
*ਪੰਚ ਬਜਿਤ੍ਰ ਕਰੇ ਸੰਤੋਖਾ ਸਾਤ ਸੁਰਾ ਲੈ ਚਾਲੈ॥*
*ਬਾਜਾ ਮਾਣੁ ਤਾਣੁ ਤਜਿ ਤਾਨਾ ਪਾਉ ਨ ਬੀਗਾ ਘਾਲੈ॥*
*ਫੇਰੀ ਫੇਰੁ ਨ ਹੋਵੈ ਕਬ ਹੀ ਏਕੁ ਸਬਦੁ ਬੰਧਿ ਪਾਲੈ॥ ੨॥*
*ਨਾਰਦੀ ਨਰਹਰ ਜਾਣਿ ਹਦੂਰੇ॥ ਘੂੰਘਰ ਖੜਕੁ ਤਿਆਗਿ ਵਿਸੂਰੇ॥*
*ਸਹਜ ਅਨੰਦ ਦਿਖਾਵੈ ਭਾਵੈ॥ ਏਹੁ ਨਿਰਤਿਕਾਰੀ ਜਨਮਿ ਨ ਆਵੈ॥ ੩॥*

ਉਪ੍ਰੋਕਤ ਸ਼ਬਦ ਦਾ ਅੱਖਰੀ ਅਰਥ ਇਹ ਹੈ ਕਿ ਨਿਰੰਕਾਰ ਜੋ ਇਕ ਹੈ ਉਸ ਏਕੇ ਦੀ ਧੁਨੀ ਲਾਵਣੀ ਹੈ, ਤੇ ਇਹ ਇਕ ਹੀ ਰਾਗ ਦਾ ਆਲਾਪ ਕਰਨਾ ਹੈ। ਐਸੇ ਗੁਰਮੁਖ ਜੋ ਇਕੋ ਦੇਸ਼ ਦੇ ਰਹਿਣ ਵਾਲੇ ਹਨ, ਉਹ ਜਗਿਆਸੂਆਂ ਨੂੰ ਇਕ ਹੀ ਦਿਖਾਂਵਦੇ ਹਨ ਜੋ ਇਕ ਸਰਬ ਵਿਆਪਕ ਹੈ। ਇਸ ਏਕੇ ਦੀ ਸੁਰਤੀ ਤੇ ਸੇਵਾ ਇਕੋ ਗੁਰੂ ਤੋਂ ਹੀ ਜਾਣੀ ਜਾਂਦੀ ਹੈ। ਐਸਾ ਕੀਰਤਨ ਕਰਨ ਵਾਲੇ ਭਲਿਆਂ ਤੋਂ ਵੀ ਭਲੇ ਹਨ ਤੇ ਰਾਮ ਵਿਚ ਰਮੇ ਹੋਏ, ਰਾਮ ਦੇ ਹੀ ਗੁਣ ਗਾਉਂਦੇ ਹਨ ਤੇ ਮਾਇਆ ਦੇ ਧੰਧਿਆਂ ਤੇ ਸੁਆਰਥਾਂ ਨੂੰ ਛੱਡ ਦੇਂਦੇ ਹਨ॥ ੧॥ ਰਹਾਉ॥

ਪੰਜ ਪ੍ਰਕਾਰ ਦੇ ਵਾਜਿਆਂ ਦੀ ਥਾਂ 'ਤੇ ਸੱਤ-ਸੰਤੋਖ, ਦਇਆ, ਧਰਮ ਤੇ ਧੀਰਜ ਤੋਂ ਕੰਮ ਲੈਂਦੇ ਹਨ, ਤੇ ਸਾ ਰੇ ਗਾ, ਮਾ, ਪਾ, ਧਾ, ਨੀ, ਸਤੇ ਸੁਰਾਂ ਦੀ ਥਾਂ ਸੱਤ ਗੁਣ ਧਾਰਨ ਕਰਦੇ ਹਨ। ਸੱਤ ਗੁਣ

ਇਹ ਹਨ-(1) ਦਯਾ ਕਰਨੀ, (2) ਮਿੱਤ੍ਰਤਾ ਰੱਖਣੀ, (3) ਕਿਸੇ ਦਾ ਦੋਸ਼ ਨਾ ਦੇਖਣਾ, (4) ਸ਼ਾਂਤ ਰਹਿਣਾ, (5) ਸ਼ਰਧਾ ਰੱਖਣੀ, (6) ਸਭ ਨੂੰ ਖਿਮਾਂ ਕਰਨਾ ਤੇ (7) ਨਿਰਵੈਰਤਾ ਰੱਖਣੀ। ਮਾਣ ਤੇ ਤਾਣ ਦੇ ਤਿਆਗ ਨੂੰ ਵਾਜਾ ਬਣਾਉਣਾ ਹੈ, ਤੇ ਗਲਤ ਪਾਸੇ ਨਾ ਜਾਣਾ ਇਹ ਹੀ ਪੈਰ ਮਾਰਨੇ ਹਨ, ਚੁਰਾਸੀ ਲੱਖ ਜੂਨਾਂ ਵਿਚ ਨਾ ਫਿਰਨਾ ਇਹ ਫੇਰੀ ਲੈਣੀ ਹੈ ਤੇ ਨਾਮ ਰੂਪੀ ਸ਼ਬਦ ਨੂੰ ਪੱਲੇ ਬੰਨ੍ਹਣਾ ਹੈ, ਨਾਰਦ ਵਾਲੀ ਨਿਰਤਕਾਰੀ ਇਹ ਹੈ ਕਿ ਪ੍ਰਭੂ ਨੂੰ ਹਾਜ਼ਰ ਨਾਜ਼ਰ ਸਮਝਣਾ ਹੈ, ਝੋਰਿਆਂ ਦਾ ਤਿਆਗ ਇਹ ਘੁੰਘਰੂਆਂ ਦਾ ਖੜਾਕ ਕਰਨਾ ਹੈ। ਹਾਵ ਭਾਵ ਜੋ ਦਿਖਾਉਣੇ ਹਨ ਉਹ ਸਹਿਜ ਅਨੰਦ ਵਿਚ ਰਹਿਣਾ ਹੈ ਤੇ ਇਸ ਪ੍ਰਕਾਰ ਦੀ ਨਿਰਤਕਾਰੀ ਨਾਲ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ॥ 3॥ ਹੈੜਾਂ ਚੋਂ ਜੋ ਆਪਣੇ ਪ੍ਰਭੂ ਨੂੰ ਪਿਆਰਾ ਲੱਗੇ, ਉਹ ਹੀ ਇਹ ਕੀਰਤਨ ਨੂੰ ਗਾਉਂਦਾ ਹੈ। ਹਜ਼ੂਰ ਫੁਰਮਾਉਂਦੇ ਹਨ ਕਿ ਜੋ ਸਾਧ ਸੰਗਤ ਦਾ ਆਸਰਾ ਲੈਂਦਾ ਹੈ, ਉਸ ਨੂੰ ਇਹ ਕੀਰਤਨ ਪ੍ਰਾਪਤ ਹੁੰਦਾ ਹੈ।

ਸਿਮਰਨ ਨਾਮ ਹੀ ਜੁੜਨ ਦਾ ਹੈ, ਹੱਥਾਂ, ਪੈਰਾਂ, ਅੱਖਾਂ ਅਥਵਾ ਹੋਰ ਸਰੀਰ ਦੇ ਅੰਗਾਂ ਨੂੰ ਵਾਜੇ ਬਣਾ ਕੇ ਕੀਰਤਨ ਕਰਨ ਨਾਲ ਮਨ ਵਧੇਰੇ ਜੁੜਦਾ ਹੈ ਤੇ ਕਾਬੂ ਰਹਿੰਦਾ ਹੈ। ਕੁਝ ਕੁ ਸ਼ਬਦ ਅੱਗੇ ਦਿੱਤੇ ਹਨ ਜੋ ਸਿਮਰਨ ਵਿਚ ਸਹਾਇਤਾ ਕਰਦੇ ਹਨ ਤੇ ਲੋੜ ਅਨੁਸਾਰ ਬਦਲੇ ਜਾ ਸਕਦੇ ਹਨ, ਸ਼ਰਤ ਸੁਰ ਤਾਲ Rhythm ਦੀ ਹੈ।

(1) ਵਾਹਿਗੁਰੂ ਮੇਰਾ ਮਾਤਾ ਹੈ :

*ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ॥*
*ਹਰਿ ਜੀ ਮੇਰੀ ਸਾਰ ਕਰੇ ਹਮ ਹਰਿ ਕੇ ਬਾਲਕ॥ (ਅੰਗ ੧੧੦੧)*

(2) ਮੈਂ ਭਾਗਹੀਨ ਪੁੱਤ੍ਰ ਹਾਂ :



*ਭਾਗਹੀਣ ਮਨਮੁਖਿ ਨਹੀ ਲੀਆ ਤ੍ਰਿਣ ਓਲੈ ਲਾਖੁ ਛਪਾਇਆ॥੩॥ (ਅੰਗ ੮੮੦)*
*ਵਡਭਾਗੀ ਹਰਿ ਸੰਗਤਿ ਪਾਵਹਿ॥ (ਅੰਗ ੯੫)*

(3) ਮਾਤਾ ਜੀ ਮੈਂ ਭਾਗਹੀਨ ਹਾਂ ਜਾਂ ਔਗੁਣਹਾਰਾ ਹਾਂ :

*ਭਾਗਹੀਨ ਭ੍ਰਮਿ ਚੋਟਾ ਖਾਵਹਿ॥*
*ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ॥ (ਅੰਗ ੯੫)*

(4) ਭਾਗਵਾਨ ਪੁਤ ਬਣਾਓ : ਮਾਂ ਜੀ ਔਗੁਣ ਨਾ ਚਿਤਾਰੋ :

*ਵਡਭਾਗੀਆ ਸੋਹਾਗਣੀ ਹਰਿ ਮਸਤਕਿ ਮਾਣਾ ਰਾਮ॥ (ਅੰਗ ੮੪੪)*
*ਵਡਭਾਗੀਆ ਸੋਹਾਗਣੀ ਜਿਨ੍ਹਾ ਗੁਰਮੁਖਿ ਮਿਲਿਆ ਹਰਿ ਰਾਇ॥*
*ਅੰਤਰਿ ਜੋਤਿ ਪਰਗਾਸੀਆ ਨਾਨਕ ਨਾਮਿ ਸਮਾਇ॥ (ਅੰਗ ੧੪੨੧)*

(5) ਮਾਤਾ ਜੀ ਦੁੱਧ ਚੁੰਘਾਓ :

*ਖੀਰ ਅਧਾਰਿ ਬਾਰਿਕੁ ਜਬ ਹੋਤਾ ਬਿਨੁ ਖੀਰੈ ਰਹਨੁ ਨ ਜਾਈ॥*
*ਸਾਰਿ ਸਮ੍ਹਾਲਿ ਮਾਤਾ ਮੁਖਿ ਨੀਰੈ ਤਬ ਓਹੁ ਤ੍ਰਿਪਤਿ ਅਘਾਈ॥੧॥ (ਅੰਗ ੧੨੬੬)*

(6) ਮਾਤਾ ਜੀ ਕੰਠ ਲਗਾਓ। ਮਾਤਾ ਜੀ ਦਰਸ ਦਿਖਾਓ :

*ਚੰਚਲ ਮਤਿ ਬਾਰਿਕ ਬਪੁਰੇ ਕੀ ਸਰਪ ਅਗਨਿ ਕਰ ਮੇਲੈ॥*
*ਮਾਤਾ ਪਿਤਾ ਕੰਠਿ ਲਾਇ ਰਾਖੈ ਅਨਦ ਸਹਜਿ ਤਬ ਖੇਲੈ॥੨॥ (ਅੰਗ ੧੨੬੬)*

(7) ਵਾਹਿਗੁਰੂ ਦਾ ਮੈਂ ਬਾਰਿਕ ਹਾਂ :

ਹਮ ਬਾਰਿਕ ਪਿਤਾ ਪ੍ਰਭੁ ਦਾਤਾ॥

ਭੂਲਹਿ ਬਾਰਿਕ ਅਨਿਕ ਲਖ ਬਰੀਆ ਅਨ ਠਉਰ ਨਾਹੀ ਜਤ ਜਾਤਾ॥ ੧ ॥ਰਹਾਉ॥

(ਅੰਗ ੧੨੬੬)

(8) ਵਾਹਿਗੁਰੂ ਮੇਰਾ ਪਿਤਾ ਹੈ :

ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥

ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ॥੧॥ (ਅੰਗ ੧੦੩)

(9) ਪਿਤਾ ਜੀ ਮੈਨੂੰ ਆਪਣਾ ਪੁਤ੍ਰ ਬਣਾ ਲਉ, ਬਾਰਿਕ ਬਣਾ ਲਓ :

ਜਿਸ ਕਾ ਪਿਤਾ ਤੂ ਹੈ ਮੇਰੇ ਸੁਆਮੀ ਤਿਸੁ ਬਾਰਿਕ ਭੂਖ ਕੈਸੀ॥

ਨਵ ਨਿਧਿ ਨਾਮੁ ਨਿਧਾਨੁ ਗ੍ਰਿਹਿ ਤੇਰੈ ਮਨਿ ਬਾਂਛੈ ਸੋ ਲੈਸੀ॥ ੩ ॥ (ਅੰਗ ੧੨੬੬)

(10) ਪਿਤਾ ਜੀ ਦਰਸ ਦਿਖਾਉ :

ਪਿਤਾ ਕ੍ਰਿਪਾਲ ਆਗਿਆ ਇਹ ਦੀਨੀ ਬਾਰਿਕੁ ਮੁਖਿ ਮਾਂਗੈ ਸੋ ਦੇਨਾ॥

ਨਾਨਕ ਬਾਰਿਕੁ ਦਰਸੁ ਪ੍ਰਭ ਚਾਹੈ ਮੋਹਿ ਹ੍ਰਿਦੈ ਬਸਹਿ ਨਿਤ ਚਰਨਾ॥ (ਅੰਗ ੧੨੬੬)

(11) ਵਾਹਿਗੁਰੂ ਮੇਰੇ ਨਾਲ ਹੈ :

ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥ ਸਿਮਰਿ ਸਿਮਰਿ ਤਿਸੁ ਸਦਾ ਸਮ੍ਹਾਲੇ॥ (ਅੰਗ ੩੯੪)

ਮੇਰੇ ਮਨ ਹਰਿ ਊਪਰਿ ਕੀਜੈ ਭਰਵਾਸਾ॥



ਜਹ ਜਾਈਐ ਤਹ ਨਾਲਿ ਮੇਰਾ ਸੁਆਮੀ ਹਰਿ ਅਪਨੀ ਪੈਜ ਰਖੈ ਜਨ ਦਾਸਾ॥(ਅੰਗ ੮੬੦)

(12) ਵਾਹਿਗੁਰੂ ਜੀ ਦਿੱਸਦੇ ਨਹੀਂ :

ਮੈ ਕੀ ਨਦਰਿ ਨ ਆਵਹੀ ਵਸਹਿ ਹਭੀਆਂ ਨਾਲਿ॥

ਤਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ ਪਾਲਿ॥ ੩ ॥ (ਅੰਗ ੫੫੭)

(13) ਵਾਹਿਗੁਰੂ ਜੀ ਦਿੱਸ ਪਵੋ। ਵਾਹਿਗੁਰੂ ਜੀ ਮੈਨੂੰ ਅੱਖਾਂ ਬਖ਼ਸ਼ੋ :

ਨਿਕਟਿ ਸੁਨਉ ਅਰੁ ਪੇਖਉ ਨਾਹੀ ਭਰਮਿ ਭਰਮਿ ਦੁਖ ਭਰੀਆ॥

ਹੋਇ ਕ੍ਰਿਪਾਲ ਗੁਰ ਲਾਹਿ ਪਾਰਦੋ ਮਿਲਉ ਲਾਲ ਮਨੁ ਹਰੀਆ॥੧॥(ਅੰਗ ੧੨੦੯)

(14) ਵਾਹਿਗੁਰੂ ਜੀ ਮੈਂ ਡੋਲਾਂ ਨਾ :

ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥

ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥ (ਅੰਗ ੨੫੬)

(15) ਵਾਹਿਗੁਰੂ ਜੀ ਮੈਂ ਸ਼ਰਣੀ ਹਾਂ :

ਦੀਨ ਦਰਦ ਦੁਖ ਭੰਜਨਾ ਘਟਿ ਘਟਿ ਨਾਥ ਸਨਾਥ॥

ਸਰਣਿ ਤੁਮ੍ਹਾਰੀ ਆਇਓ ਨਾਨਕ ਕੇ ਪ੍ਰਭ ਸਾਥ॥ (ਅੰਗ ੨੬੩)

ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥

ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥ (ਅੰਗ ੨੮੯)

(16) ਵਾਹਿਗੁਰੂ ਸ਼ਰਣੀਯੋਗ ਹੈ :

ਤੂੰ ਸਮਰਥੁ ਸਰਨਿ ਕੋ ਦਾਤਾ ਦੁਖ ਭੰਜਨੁ ਸੁਖ ਰਾਇ॥
ਜਾਹਿ ਕਲੇਸ ਮਿਟੇ ਭੈ ਭਰਮਾ ਨਿਰਮਲ ਗੁਣ ਪ੍ਰਭ ਗਾਇ॥ ੧॥ (ਅੰਗ ੫੦੨)
ਪ੍ਰਭ ਜੀ ਤੇਰੀ ਓਟ ਗੁਸਾਈ॥
ਤੂ ਸਮਰਥੁ ਸਰਨਿ ਕਾ ਦਾਤਾ ਆਠ ਪਹਰ ਤੁਮ੍ ਧਿਆਈ॥ (ਅੰਗ ੬੩੦)

(17) ਵਾਹਿਗੁਰੂ ਜੀ ਮੇਰੀ ਪੈਜ ਰੱਖੋ। ਵਾਹਿਗੁਰੂ ਜੀ ਬਿਰਦ ਪਛਾਣੋ :

ਪੈਜ ਰਾਖਹੁ ਹਰਿ ਜਨਹ ਕੇਰੀ ਹਰਿ ਦੇਹੁ ਨਾਮੁ ਨਿਰੰਜਨੋ॥
ਅੰਤਿ ਚਲਦਿਆ ਹੋਇ ਬੇਲੀ ਜਮਦੂਤ ਕਾਲੁ ਨਿਖੰਜਨੋ॥ (ਅੰਗ ੯੨੩)

(18) ਵਾਹਿਗੁਰੂ ਜੀ ਵਿਛੁੜਿਆਂ ਮੇਲੋ। ਵਾਹਿਗੁਰੂ ਜੀ ਕੰਠਿ ਲਗਾਓ :

ਬਾਹ ਪਕਰਿ ਕਢਿ ਲੀਨੇ ਅਪੁਨੇ ਗ੍ਰਿਹ ਅੰਧ ਕੂਪ ਤੇ ਮਾਇਆ॥
ਕਹੁ ਨਾਨਕ ਗੁਰਿ ਬੰਧਨ ਕਾਟੇ ਬਿਛੁਰਤ ਆਨਿ ਮਿਲਾਇਆ॥ (ਅੰਗ ੧੨੧੮)

(19) ਵਾਹਿਗੁਰੂ ਨਾਮੁ ਅੰਮ੍ਰਿਤ ਹੈ :

ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ॥
ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ॥ (ਅੰਗ ੬੫੯)
ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ॥
ਜਿਸੁ ਸਿਮਰਤ ਸੁਖੁ ਪਾਈਐ ਸਭ ਤਿਖਾ ਬੁਝਾਈ॥ (ਅੰਗ ੩੧੮)

(20) ਵਾਹਿਗੁਰੂ ਜੀ ਮੈਂ ਚਾਤ੍ਰਿਕ ਹਾਂ :



ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ॥
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ॥ ੧॥ (ਅੰਗ ੯੬)
ਚਾਤ੍ਰਿਕ ਚਿਤਵਤ ਬਰਸਤ ਮੇਂਹ॥
ਕ੍ਰਿਪਾ ਸਿੰਧੁ ਕਰੁਣਾ ਪ੍ਰਭ ਧਾਰਹੁ ਹਰਿ ਪ੍ਰੇਮ ਭਗਤਿ ਕੋ ਨੇਂਹ॥ (ਅੰਗ ੭੦੨)

(21) ਚਾਤ੍ਰਿਕ ਦੀ ਪੁਕਾਰ ਸੁਣੋ :

ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ॥
ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ॥ (ਅੰਗ ੧੨੮੫)

(22) ਚਾਤ੍ਰਿਕ ਨੂੰ ਅੰਮ੍ਰਿਤ ਪਿਲਾਓ :

ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ॥
ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ॥ ੩॥
(ਅੰਗ ੪੯੬)

(23) ਗੁਰੂ ਨਾਨਕ ਮੇਰਾ ਗੁਰੂ ਹੈ :

ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ॥
ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥ (ਅੰਗ ੭੫੦)

(24) ਸਤਿਗੁਰ ਜੀ ਮੈਂ ਬਗਲਾ ਹਾਂ :

*ਹੰਸਾ ਵੇਖਿ ਤਰੰਦਿਆ ਬਗਾਂ ਭਿ ਆਯਾ ਚਾਉ॥*
*ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ॥੩॥* (ਅੰਗ ੫੮੫)

(25) ਸਤਿਗੁਰੂ ਜੀ ਨਦਰਿ ਕਰੋ :

*ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਧਰੇ॥*
*ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇ॥* (ਅੰਗ ੧੩੮੪)

(26) ਸਤਿਗੁਰੂ ਜੀ ਹੰਸ ਬਣਾਉ :

*ਬਗੁਲਾ ਕਾਗ ਨੀਚ ਕੀ ਸੰਗਤਿ ਜਾਇ ਕਰੰਗ ਬਿਖੁ ਮੁਖਿ ਲਾਈਐ॥*
*ਨਾਨਕ ਮੇਲਿ ਮੇਲਿ ਪ੍ਰਭ ਸੰਗਤਿ ਮਿਲਿ ਸੰਗਤਿ ਹੰਸੁ ਕਰਾਈਐ॥* (ਅੰਗ ੮੯੧)

(27) ਵਾਹਿਗੁਰੂ ਪਤਿਤ ਪਾਵਨ ਹੈ :

*ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ॥*
*ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ॥*
*ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ ਅਉਗਣੁ ਕੋ ਨ ਚਿਤਾਰੇ॥*
*ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੇ॥* (ਅੰਗ ੭੮੪)

(28) ਵਾਹਿਗੁਰੂ ਜੀ ਮੈਂ ਪਤਿਤ ਹਾਂ :

*ਹਉ ਪਾਪੀ ਪਤਿਤੁ ਪਰਮ ਪਾਖੰਡੀ ਤੂ ਨਿਰਮਲੁ ਨਿਰੰਕਾਰੀ॥*
*ਅੰਮ੍ਰਿਤੁ ਚਾਖਿ ਪਰਮ ਰਸਿ ਰਾਤੇ ਠਾਕੁਰ ਸਰਣਿ ਤੁਮਾਰੀ॥੧॥* (ਅੰਗ ੫੯੬)



(29) ਵਾਹਿਗੁਰੂ ਜੀ ਪਾਵਨ ਕਰੋ :

*ਪਤਿਤ ਪਵਿਤ੍ਰ ਲੀਏ ਕਰਿ ਅਪੁਨੇ ਸਗਲ ਕਰਤ ਨਮਸਕਾਰੋ॥*
*ਬਰਨੁ ਜਾਤਿ ਕੋਊ ਪੂਛੈ ਨਾਹੀ ਬਾਛਹਿ ਚਰਨ ਰਵਾਰੋ॥੧॥* (ਅੰਗ ੪੯੮)

(30) ਵਾਹਿਗੁਰੂ ਜੀ ਭਗਤੁ ਬਣਾਓ :

*ਭਗਤੁ ਭਗਤੁ ਸੁਨੀਐ ਤਿਹੁ ਲੋਇ॥ ਜਾ ਕੈ ਹਿਰਦੈ ਏਕੋ ਹੋਇ॥* (ਅੰਗ ੨੮੩)

(31) ਵਾਹਿਗੁਰੂ ਜੀ ਮੈਂ ਦੁਸ਼ਟ ਹਾਂ :

*ਮੈ ਕੀਤਾ ਨ ਜਾਤਾ ਹਰਾਮਖੋਰੁ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ॥* (ਅੰਗ ੨੪)

(32) ਵਾਹਿਗੁਰੂ ਬਖਸ਼ਨਹਾਰ ਹੈ :

*ਤੁਧੁ ਭਾਵੈ ਤਾ ਬਖਸਿ ਲੈਹਿ ਖੋਟੇ ਸੰਗਿ ਖਰੇ॥*
*ਨਾਨਕ ਭਾਵੈ ਪਾਰਬ੍ਰਹਮ ਪਾਹਨ ਨੀਰਿ ਤਰੇ॥* (ਅੰਗ ੨੬੧)

(33) ਵਾਹਿਗੁਰੂ ਜੀ ਬਖਸ਼ ਲਓ :

*ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ॥*
*ਹਰਿ ਕਿਰਪਾ ਕਰਿ ਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰੁ॥* (ਅੰਗ ੧੪੧੬)

(34) ਵਾਹਿਗੁਰੂ ਜੀ ਮਾਰਗ ਪਾਓ :

ਚਰਨ ਭਏ ਸੰਤ ਬੋਹਿਥਾ ਤਰੇ ਸਾਗਰੁ ਜੇਤ॥
ਮਾਰਗ ਪਾਏ ਉਦਿਆਨ ਮਹਿ ਗੁਰਿ ਦਸੇ ਭੇਤ॥ (ਅੰਗ ੮੧੦)

(35) ਵਾਹਿਗੁਰੂ ਚਤੁਰ ਸਿਆਣਾ ਹੈ :

ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ॥
ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ॥ (ਅੰਗ ੬੧੩)

(36) ਵਾਹਿਗੁਰੂ ਜੀ ਮੈਂ ਮੂਰਖ ਹਾਂ :

ਹਰਿ ਬਿਅੰਤੁ ਹਉ ਮਿਤਿ ਕਰਿ ਵਰਨਉ ਕਿਆ ਜਾਨਾ ਹੋਇ ਕੈਸੋ ਰੇ॥
ਕਰਉ ਬੇਨਤੀ ਸਤਿਗੁਰ ਅਪੁਨੇ ਮੈ ਮੂਰਖ ਦੇਹੁ ਉਪਦੇਸੋ ਰੇ॥ ੩ ॥ (ਅੰਗ ੬੧੨)

(37) ਮੈਂ ਮੂਰਖ ਨੂੰ ਕਾਰੇ ਲਾਉ :

ਗੁਰਮੁਖਿ ਪਿਆਰੇ ਆਇ ਮਿਲੁ ਮੈ ਚਿਰੀ ਵਿਛੁੰਨੇ ਰਾਮ ਰਾਜੇ॥
ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਹਰਿ ਨੈਣ ਰਸਿ ਭਿੰਨੇ॥
ਮੈ ਹਰਿ ਪ੍ਰਭੁ ਪਿਆਰਾ ਦਸਿ ਗੁਰੁ ਮਿਲਿ ਹਰਿ ਮਨੁ ਮੰਨੇ॥
ਹਉ ਮੂਰਖੁ ਕਾਰੈ ਲਾਈਆ ਨਾਨਕ ਹਰਿ ਕੰਮੇ॥ ੩ ॥ (ਅੰਗ ੪੪੯)

(38) ਮੂਰਖ ਨੂੰ ਤਾਰ ਲਵੋ :

ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ॥
ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ॥ ੩ ॥ (ਅੰਗ ੬੧੨)



(39) ਵਾਹਿਗੁਰੂ ਦਾ ਮੈਂ ਢਾਡੀ ਹਾਂ :

ਹਉ ਢਾਢੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ॥ (ਅੰਗ ੪੬੮)

(40) ਵਾਹਿਗੁਰੂ ਮੇਰਾ ਖਸਮ ਹੈ :

ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ॥
ਹਰਿ ਅੰਦਰਿ ਸੁਣੀ ਪੂਕਾਰ ਢਾਢੀ ਮੁਖਿ ਲਾਇਆ॥ (ਅੰਗ ੯੧)

(41) ਢਾਡੀ ਨੂੰ ਮਹਿਲ ਬੁਲਾਉ :

ਹਉ ਢਾਢੀ ਵੇਕਾਰੁ ਕਾਰੈ ਲਾਇਆ॥
ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥
ਢਾਢੀ ਸਚੈ ਮਹਲਿ ਖਸਮਿ ਬੁਲਾਇਆ॥ (ਅੰਗ ੧੫੦)

(42) ਸਿਫਤੀ ਸਾਲਾਹ ਦਾ ਕਪੜਾ ਪਾਉ :

ਸਚੀ ਸਿਫਤਿ ਸਾਲਾਹ ਕਪੜਾ ਪਾਇਆ॥
ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ॥ (ਅੰਗ ੧੫੦)

(43) ਵਾਹਿਗੁਰੂ ਦੀਨ ਦਿਆਲ ਹੈ :

ਦੀਨ ਦਇਆਲ ਭਰੋਸੇ ਤੇਰੇ॥ ਸਭੁ ਪਰਵਾਰੁ ਚੜਾਇਆ ਬੇੜੇ॥ (ਅੰਗ ੩੩੭)

(44) ਵਾਹਿਗੁਰੂ ਜੀ ਮੈਂ ਦੀਨ ਹਾਂ :

ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ ॥
ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ ॥ (ਅੰਗ ੬੯੪)

(45) ਵਾਹਿਗੁਰੂ ਜੀ ਦਇਆਲ ਹੋਵੋ :

ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾ ਨਿਧਿ ਮਨਸਾ ਪੂਰਣਹਾਰਾ ॥
ਭਗਤ ਤੇਰੇ ਸਭਿ ਪ੍ਰਾਣਪਤਿ ਪ੍ਰੀਤਮ ਤੂੰ ਭਗਤਨ ਕਾ ਪਿਆਰਾ ॥ ੨ ॥ (ਅੰਗ ੭੪੭)

(46) ਵਾਹਿਗੁਰੂ ਜੀ ਦਰਸ਼ਨ ਦਿਓ :

ਬਹੁਤੇ ਫੇਰ ਪਏ ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ ॥
ਹੋਹੁ ਦਇਆਲ ਦਰਸਨੁ ਦੇਹੁ ਅਪੁਨਾ ਐਸੀ ਬਖਸ ਕਰੀਜੈ ॥ ੨ ॥ (ਅੰਗ ੬੬੬)

(47) ਵਾਹਿਗੁਰੂ ਜੀ ਮੈਂ ਜਾਚਿਕ ਹਾਂ :

ਜਾਚਕੁ ਮੰਗੈ ਦਾਨੁ ਦੇਹਿ ਪਿਆਰਿਆ ॥
ਦੇਵਣਹਾਰੁ ਦਾਤਾਰੁ ਮੈ ਨਿਤ ਚਿਤਾਰਿਆ ॥
ਨਿਖੁਟਿ ਨ ਜਾਈ ਮੂਲਿ ਅਤੁਲ ਭੰਡਾਰਿਆ ॥
ਨਾਨਕ ਸਬਦੁ ਅਪਾਰੁ ਤਿਨਿ ਸਭੁ ਕਿਛੁ ਸਾਰਿਆ ॥ ੧ ॥ (ਅੰਗ ੩੨੦)

(48) ਵਾਹਿਗੁਰੂ ਮੇਰਾ ਦਾਤਾ ਹੈ :

ਪ੍ਰਭ ਦਾਤਉ ਦਾਤਾਰ ਪਰ੍ਹਿਉ ਜਾਚਕੁ ਇਕੁ ਸਰਨਾ ॥
ਮਿਲੈ ਦਾਨੁ ਸੰਤ ਰੇਨ ਜੇਹ ਲਗਿ ਭਉਜਲੁ ਤਰਨਾ ॥
ਬਿਨਤਿ ਕਰਉ ਅਰਦਾਸਿ ਸੁਨਹੁ ਜੇ ਠਾਕੁਰ ਭਾਵੈ ॥
ਦੇਹੁ ਦਰਸੁ ਮਨਿ ਚਾਉ ਭਗਤਿ ਇਹੁ ਮਨੁ ਠਹਰਾਵੈ ॥
ਬਲਿਓ ਚਰਾਗੁ ਅੰਧ੍ਯ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ ॥
ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮੁ ॥ (ਅੰਗ ੧੩੮੬)

(49) ਵਾਹਿਗੁਰੂ ਜੀ ਖੈਰ ਪਾਓ :

ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥ ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥ (ਅੰਗ ੪੮੮)

(50) ਵਾਹਿਗੁਰੂ ਜੀ ਨਾਮ ਜਪਾਓ :

ਹਮ ਭੀਖਕ ਭੇਖਾਰੀ ਤੇਰੇ ਤੂ ਨਿਜ ਪਤਿ ਹੈ ਦਾਤਾ ॥
ਹੋਹੁ ਦੈਆਲ ਨਾਮੁ ਦੇਹੁ ਮੰਗਤ ਜਨ ਕੰਉ ਸਦਾ ਰਹਉ ਰੰਗਿ ਰਾਤਾ ॥ (ਅੰਗ ੬੬੬)

(51) ਵਾਹਿਗੁਰੂ ਮੇਰਾ ਠਾਕੁਰ ਹੈ :

ਤੂ ਠਾਕੁਰੁ ਤੁਮ ਪਹਿ ਅਰਦਾਸਿ ॥ ਜੀਉ ਪਿੰਡੁ ਸਭੁ ਤੇਰੀ ਰਾਸਿ ॥ (ਅੰਗ ੨੬੮)

(52) ਠਾਕੁਰ ਦਾ ਮੈਂ ਸੇਵਕ ਹਾਂ :

ਸੋ ਸੇਵਕੁ ਜਿਸੁ ਦਇਆ ਪ੍ਰਭੁ ਧਾਰੈ ॥
ਨਾਨਕ ਸੋ ਸੇਵਕੁ ਸਾਸਿ ਸਾਸਿ ਸਮਾਰੈ ॥ ੩ ॥ (ਅੰਗ ੨੮੫)

(53) ਸੇਵਕ ਨੂੰ ਸੇਵਾ ਲਾਓ

*ਸੇਵਕ ਕਉ ਸੇਵਾ ਬਨਿ ਆਈ॥ ਹੁਕਮੁ ਬੂਝਿ ਪਰਮ ਪਦੁ ਪਾਈ॥ (ਅੰਗ ੨੯੨)*

(54) ਸੇਵਕ ਦੇ ਕਪਾਟ ਖੋਲ੍ਹੋ :

*ਸੋ ਸੇਵਕੁ ਜੋ ਲਾਇਆ ਸੇਵ॥ ਤਿਨ ਹੀ ਪਾਏ ਨਿਰੰਜਨ ਦੇਵ॥*

*ਗੁਰ ਮਿਲਿ ਤਾ ਕੇ ਖੁਲ੍ਹੇ ਕਪਾਟ॥ ਬਹੁਰਿ ਨ ਆਵੈ ਜੋਨੀ ਬਾਟ॥੪॥ (ਅੰਗ ੧੧੫੯)*

(55) ਵਾਹਿਗੁਰੂ ਜੀ ਮੈਂ ਕਪਟੀ ਹਾਂ :

*ਕੁਚਿਲ ਕਠੋਰ ਕਪਟ ਕਾਮੀ॥*

*ਜਿਉ ਜਾਨਹਿ ਤਿਉ ਤਾਰਿ ਸੁਆਮੀ॥੧॥ ਰਹਾਉ॥*

*ਤੂ ਸਮਰਥੁ ਸਰਨਿ ਜੋਗੁ ਤੂ ਰਾਖਹਿ ਅਪਨੀ ਕਲ ਧਾਰਿ॥੧॥*

*ਜਾਪ ਤਾਪ ਨੇਮ ਸੁਚਿ ਸੰਜਮ ਨਾਹੀ ਇਨ ਬਿਧੇ ਛੁਟਕਾਰ॥*

*ਗਰਤ ਘੋਰ ਅੰਧ ਤੇ ਕਾਢਹੁ ਪ੍ਰਭ ਨਾਨਕ ਨਦਰਿ ਨਿਹਾਰਿ॥ (ਅੰਗ ੧੩੦੧)*

(56) ਸਤਿਗੁਰ ਮੇਰਾ ਪੂਰਾ ਹੈ :

*ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ॥*

*ਨਾਨਕ ਗੁਰਮੁਖਿ ਐਸਾ ਜਾਣੈ ਪੂਰੇ ਮਾਂਹਿ ਸਮਾਂਹੀ॥ (ਅੰਗ ੧੪੧੨)*

(57) ਜੁਗਤਿ ਵੀ ਉਸ ਦੀ ਪੂਰੀ ਹੈ :

*ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥*

*ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥ (ਅੰਗ ੫੨੨)*



(58) ਵਾਹਿਗੁਰੂ ਜੀ ਸੰਤ ਬਣਾਓ :

*ਪੂਰਾ ਗੁਰੁ ਅਖੵਓ ਜਾ ਕਾ ਮੰਤ੍ਰੁ॥ ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ॥ (ਅੰਗ ੨੮੭)*

(59) ਵਾਹਿਗੁਰੂ ਜੀ ਮੈਂ ਨਿਰਗੁਣ ਹਾਂ :

*ਹਮ ਨਿਰਗੁਨੀਆਰ ਨੀਚ ਅਜਾਨ॥ ਨਾਨਕ ਤੁਮਰੀ ਸਰਨਿ ਪੁਰਖ ਭਗਵਾਨ॥*

(ਅੰਗ ੨੯੦)

(60) ਵਾਹਿਗੁਰੂ ਗੁਣੀ ਨਿਧਾਨ ਹੈ :

*ਗੁਣ ਨਿਧਾਨ ਮੇਰਾ ਪ੍ਰਭੁ ਕਰਤਾ ਉਸਤਤਿ ਕਉਨੁ ਕਰੀਜੈ ਰਾਮ॥*

*ਸੰਤਾ ਕੀ ਬੇਨੰਤੀ ਸੁਆਮੀ ਨਾਮੁ ਮਹਾ ਰਸੁ ਦੀਜੈ ਰਾਮ॥ (ਅੰਗ ੭੮੪)*

(61) ਨਿਰਗੁਣ ਤੇ ਦਇਆ ਕਰੋ :

*ਦਇਆ ਮਇਆ ਕਰਿ ਪ੍ਰਾਨਪਤਿ ਮੋਰੇ ਮੋਹਿ ਅਨਾਥ ਸਰਣਿ ਪ੍ਰਭ ਤੋਰੀ॥*

*ਅੰਧ ਕੂਪ ਮਹਿ ਹਾਥ ਦੇ ਰਾਖਹੁ ਕਛੂ ਸਿਆਨਪ ਉਕਤਿ ਨ ਮੋਰੀ॥ (ਅੰਗ ੨੦੮)*

(62) ਨਿਰਗੁਣ ਨੂੰ ਗੁਣੀ ਬਣਾਓ :

*ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥ (ਅੰਗ ੨)*

ਉਪਰ ਦਿੱਤੀਆਂ ਉਦਾਹਰਣਾਂ ਟੂਕ ਮਾਤ੍ਰ ਹੀ ਦਿੱਤੀਆਂ ਗਈਆਂ ਹਨ, ਪਾਠਕ ਆਪਣੀਆਂ

ਲੋੜਾਂ ਅਨੁਸਾਰ ਇਨ੍ਹਾਂ ਦੇ ਆਧਾਰ 'ਤੇ ਆਪਣੇ ਦੁੱਖ, ਊਣਤਾਈਆਂ ਤੇ ਘਾਟਿਆਂ ਨੂੰ ਸਰਬ ਸ਼ਕਤੀਮਾਨ ਪ੍ਰਭੂ ਅੱਗੇ ਪ੍ਰਗਟ ਕਰ ਸਕਦੇ ਹਨ, ਤੇ ਉਨ੍ਹਾਂ ਦੇ ਦੂਰ ਕਰਨ ਜਾਂ ਪ੍ਰਾਪਤੀ ਲਈ ਉਸ ਅੱਗੇ ਲਿਲੜ੍ਹੀ ਲੈ ਸਕਦੇ ਹਨ, ਯਾਦ ਰੱਖੋ ਕਿ ਲੋੜਵੰਦ ਤੇ ਦੁੱਖੀ ਹਿਰਦੇ ਦੀ ਪੁਕਾਰ ਵਾਹਿਗੁਰੂ ਦੇ ਦਰਬਾਰ ਵਿਚ ਪਹਿਲਾਂ ਪਹੁੰਚ ਜਾਂਦੀ ਹੈ ਤੇ ਮਜ਼ੈਂਦਾਰ ਬਨਾਵਟੀ ਕੂਕ ਉਸ ਨੂੰ ਘੱਟ ਸੁਣਾਈ ਦੇਂਦੀ ਹੈ। ਵੱਡੀ ਗੱਲ ਨੋਟ ਕਰਨ ਵਾਲੀ ਇਹ ਹੈ ਕਿ ਮੰਗ ਵਿਚ ਅੱਖਰ ਚਾਰ ਹੀ ਹੋਣ, ਤਾਂਕਿ ਲੈਅ Rhythm ਨਾ ਟੁੱਟ ਜਾਏ, ਭਾਵੇਂ ਸਾਜ਼ ਉਸ ਲਈ ਯੋਗ ਗੁਰਬਾਣੀ ਦੀਆਂ ਤੁੱਕਾਂ ਨਾ ਵੀ ਆਂਵਦੀਆਂ ਹੋਣ। ਖਾਸ ਕਰਕੇ ਅਨਪੜ੍ਹ ਬੰਦਿਆਂ ਨੂੰ ਇਸ ਤੋਂ ਲਾਭ ਲੈਣਾ ਚਾਹੀਦਾ ਹੈ, ਜਿਹੜੇ ਵੀਰ ਜਾਂ ਭੈਣਾਂ ਆਪੂੰ ਉਹ ਅੱਖਰ ਨਾ ਘੜ ਸਕਦੇ ਹੋਣ ਉਹ ਆਪਣੀ ਮੰਗ ਦੱਸ ਕੇ ਚਿੱਠੀ ਰਾਹੀਂ ਵਧੇਰੇ ਜਾਣਕਾਰੀ ਪ੍ਰਾਪਤ ਕਰ ਸਕਦੇ ਹਨ।



ੴ ਸਤਿਗੁਰ ਪ੍ਰਸਾਦਿ॥

# (13) ਨਾਮ ਦੇ ਸਾਧਨ ਅਤੇ ਸਟੇਜਾਂ

*ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ॥*
*ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ॥੧॥* (ਅੰਗ ੩੪੬)
*ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥ ਅਨ ਰੂਤਿ ਨਾਹੀ ਨਾਹੀ॥*
(ਅੰਗ ੧੧੮੫)

ਆਖਦੇ ਹਨ ਕਿ ਸਤਿਜੁਗ ਵਿਚ ਜੇਕਰ ਕੋਈ ਦਸ ਹਜ਼ਾਰ ਸਾਲ ਤੱਪ ਕਰਦਾ ਸੀ ਤਾਂ ਉਸ ਨੂੰ ਵਾਹਿਗੁਰੂ ਦੇ ਦਰਸ਼ਨ ਹੁੰਦੇ ਸਨ, ਤ੍ਰੇਤਾ ਜੁੱਗ ਵਿਚ ਇਕ ਹਜ਼ਾਰ ਵਰਸ਼ ਤੱਪ ਕਰਨ ਨਾਲ ਉਸ ਦੀ ਪ੍ਰਾਪਤੀ ਹੁੰਦੀ ਸੀ, ਤੇ ਦੁਆਪਰ ਵਿਚ ਸੌ ਸਾਲ ਤੱਪ ਕਰਨ/ਨਾਮ ਜਪਣ ਪਿਛੋਂ ਦਰਸ਼ਨ ਹੁੰਦੇ ਸਨ, ਪਰ ਕਲਜੁਗ ਵਿਚ ਇਹ ਛੋਟ ਐਸੀ ਹੋ ਗਈ ਹੈ ਕਿ ਕੇਵਲ ਇਕ ਦਿਨ (24 ਘੰਟੇ) ਦੀ ਭਗਤੀ ਨਾਲ ਹੀ ਵਾਹਿਗੁਰੂ ਦੇ ਦਰਸ਼ਨ ਹੋ ਜਾਂਦੇ ਹਨ। ਪਰ ਕਲਜੁਗ ਦਾ ਸਮਾਂ ਐਸਾ ਹੈ ਕਿ ਚਵੀ ਘੰਟੇ ਤਾਂ ਇਕ ਪਾਸੇ ਰਹੇ, ਇਕ ਮਿੰਟ ਵੀ ਇਕਾਗਰ ਚਿੱਤ ਹੋ ਕੇ ਭਗਤੀ ਨਹੀਂ ਹੁੰਦੀ। ਕਲਗੀਧਰ ਜੀ ਦਾ ਫੁਰਮਾਨ ਹੈ :-

*"ਏਕ ਚਿੱਤ ਜਿਹ ਇਕ ਛਿਨ ਧਿਆਇਓ॥*
*ਕਾਲ ਫਾਸ ਕੇ ਬੀਚ ਨ ਮਹਰਾਇਓ॥"*



ਹਾਂ, ਇਹ ਬੜਾ ਕਠਨ ਮਾਰਗ ਹੈ। ਵੱਡੇ ਵੱਡੇ ਭਗਤਾਂ ਨੇ ਵੀ ਪੁਕਾਰ ਕੇ ਆਖਿਆ ਹੈ :-

*ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ॥*
*ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ॥* (ਅੰਗ ੧੩੮੧)

ਕਬੀਰ ਸਾਹਿਬ ਫੁਰਮਾਉਂਦੇ ਹਨ :-

*ਕਬੀਰ ਜਿਨਹੁ ਕਿਛੂ ਜਾਨਿਆ ਨਹੀ ਤਿਨ ਸੁਖ ਨੀਦ ਬਿਹਾਇ॥*
*ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ॥* (ਅੰਗ ੧੩੭੪)

ਹੋਰ ਤਾਂ ਹੋਰ, ਸਤਿਗੁਰ ਨਾਨਕ ਦੇਵ ਜੀ ਆਖਦੇ ਹਨ :-

*ਆਖਾ ਜੀਵਾ ਵਿਸਰੈ ਮਰਿ ਜਾਉ॥ ਆਖਣਿ ਅਉਖਾ ਸਾਚਾ ਨਾਉ॥* (ਅੰਗ ੩੪੯)

ਇਸ ਦਾ ਮਤਲਬ ਇਹ ਨਹੀਂ ਕਿ ਔਖਾ ਕੰਮ ਕਰਨਾ ਹੀ ਨਹੀਂ ਚਾਹੀਦਾ, ਸਗੋਂ ਔਖਾ ਕੰਮ ਕਰਨ ਵਾਲੇ ਹੀ ਸੰਸਾਰ ਵਿਚ ਸਭ ਤੋਂ ਉਤਮ ਗਿਣੇ ਜਾਂਦੇ ਹਨ। ਹਿਮਾਲਿਆ ਪਰਬਤ ਦੀ ਦੁਨੀਆਂ ਵਿਚ ਸਭ ਤੋਂ ਉੱਚੀ ਚੋਟੀ 'ਐਵਰੇਸਟ' 'ਤੇ ਚੜ੍ਹਨ ਵਾਲੇ ਤੈਨ ਜਿੰਗ ਨੂੰ ਅਮਰੀਕਾ ਦਾ ਪ੍ਰਧਾਨ ਆਪਣਾ ਨਿੱਜੀ ਹਵਾਈ ਜਹਾਜ਼, ਇਸੇ ਉੱਚ-ਕੋਟੀ ਦੇ ਕੰਮ ਕਰ ਸਕਣ ਕਾਰਨ ਘੱਲਦਾ ਹੈ ਕਿ ਉਹ ਅਤੇ ਉਸ ਦਾ ਸਾਰਾ ਪਰਿਵਾਰ ਉਸ ਵਿਚ ਬੈਠ ਕੇ ਅਮਰੀਕਾ ਜਿਹੇ ਮੁਲਕ ਦੀ ਸੈਰ ਕਰ ਜਾਵੇ।

ਦੂਸਰਾ ਨਾਮ ਜਪਣਾ ਔਖਾ ਇਸ ਲਈ ਵੀ ਹੈ ਕਿ ਇਹ ਅਲੂਣੀ ਸਿਲ ਹੈ ਅਤੇ ਅਲੂਣੀ ਸਿਲ ਨੂੰ ਕੋਈ ਵਿਰਲਾ ਹੀ ਚੱਟਦਾ ਹੈ। ਹਾਂ, ਸ਼ੁਰੂ-ਸ਼ੁਰੂ ਵਿਚ ਇਹ ਅਲੂਣੀ ਸਿਲ ਜ਼ਰੂਰ ਹੈ ਪਰ ਹੌਲੀ-ਹੌਲੀ ਇਹ ਸਲੂਣੀ ਬਣਨ ਲੱਗ ਜਾਂਦੀ ਹੈ ਅਤੇ ਫਿਰ ਐਨੀ ਸੁਆਦਲੀ ਹੋ ਜਾਂਦੀ ਹੈ ਕਿ :-

*"ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ॥੧॥* (ਅੰਗ ੮੨੭)

ਵਾਲੀ ਅਵਸਥਾ ਬਣ ਜਾਂਦੀ ਹੈ।

ਇਹ ਪੜ੍ਹਾਈ ਸੰਸਾਰਿਕ ਪੜ੍ਹਾਈ ਦੇ ਬਿਲਕੁਲ ਉਲਟ ਹੈ। ਬੱਚੇ ਦੇ ਮਨ ਵਿਚ ਪੜ੍ਹਾਈ ਵਾਸਤੇ ਉਤਸ਼ਾਹ ਪੈਦਾ ਕਰਨ ਲਈ ਜਦ ਊੜਾ ਐੜਾ ਆਦਿ ਸਿਖਲਾਉਣਾ ਹੁੰਦਾ ਹੈ ਤਾਂ ਉਸ ਨੂੰ ਊੜੇ ਦੇ ਨਾਲ ਊਠ 'ਤੇ ਸਵਾਰ ਦੀ ਇਕ ਰੰਗ-ਬਰੰਗੀ ਤਸਵੀਰ ਦਿਖਾਂਦੇ ਹਨ, ਇਸ ਤਰ੍ਹਾਂ ਐੜੇ ਨਾਲ ਇਕ ਕੰਧਾਰੀ ਅਨਾਰ ਦੀ ਤਸਵੀਰ ਬਣਾ ਦੇਂਦੇ ਹਨ। ਇਹ ਇਸ ਲਈ ਕਿ ਬੱਚੇ ਦਾ ਮਨ ਮੋਹਿਆ ਜਾਵੇ। ਦੂਜੀ ਜਮਾਤ ਵਿਚ ਇਹ ਤਸਵੀਰਾਂ ਘਟਣ ਲੱਗ ਜਾਂਦੀਆਂ ਹਨ। ਫਿਰ ਤੀਜੀ ਵਿਚ ਤਸਵੀਰਾਂ ਵੀ ਘੱਟ ਜਾਂਦੀਆਂ ਹਨ ਤੇ ਰੰਗ ਵੀ ਨਹੀਂ ਰਹਿੰਦੇ ਅਤੇ ਫਿਰ ਅੱਗੋਂ ਧੀਰੇ-ਧੀਰੇ ਤਸਵੀਰਾਂ ਉਕਾ ਹੀ ਖਤਮ ਹੋ ਜਾਂਦੀਆਂ ਹਨ, ਕਿਉਂਕਿ ਫਿਰ ਬੱਚੇ ਦੇ ਮਨ ਵਿਚ ਇਕੋ ਹੀ ਸ਼ੌਂਕ, ਉਤਸ਼ਾਹ ਪੈਦਾ ਹੋ ਜਾਂਦਾ ਹੈ ਕਿ ਮੈਂ ਪੜ੍ਹਾਈ ਕਰਕੇ ਡਿਗਰੀ ਲੈਣੀ ਹੈ। ਉਹ ਡਿਗਰੀ ਕੀ ਹੁੰਦੀ ਹੈ ਕੇਵਲ ਇਕ ਕਾਗ਼ਜ਼ ਦਾ ਟੁੱਕੜਾ ਜਿਸ ਉਤੇ ਕਿਸੇ ਅਧਿਕਾਰੀ ਨੇ ਸਹੀ ਕੀਤੀ ਹੁੰਦੀ ਹੈ ਕਿ ਅਮਕੇ ਬੰਦੇ ਨੇ ਅਮਕੀ ਜਮਾਤ ਪਾਸ ਕਰ ਲਈ ਹੈ। ਉਹ ਡਿਗਰੀ ਹਾਸਲ ਕਰ ਲੈਣ ਦਾ ਕਦਾਚਿਤ ਇਹ ਮਤਲਬ ਨਹੀਂ ਕਿ ਉਸ ਨੂੰ ਕੋਈ ਅੱਛਾ ਰੋਜ਼ਗਾਰ ਮਿਲ ਗਿਆ ਹੈ। ਉਸ ਨੂੰ ਕੇਵਲ ਐਨਾ ਕੁ ਅਧਿਕਾਰ ਹੀ ਮਿਲਦਾ ਹੈ ਕਿ ਉਹ ਕਿਸੇ ਯੋਗ ਨੌਕਰੀ ਲਈ ਅਰਜ਼ੀ ਭੇਜ ਸਕਦਾ ਹੈ, ਪਰ ਨੌਕਰੀ ਦੇ ਦੇਣੀ ਅਗਲੇ ਅਫ਼ਸਰ ਦੀ ਮਿਹਰ ਜਾਂ ਖ਼ੁਸ਼ੀ ਹੈ। ਇਹ ਦੁਨਿਆਵੀ ਪੜ੍ਹਾਈ ਵਿਚ ਇਕ ਹੋਰ ਗੱਲ ਵੀ ਹੈ, ਉਹ ਇਹ ਕਿ ਦੂਜੀ ਜਮਾਤ ਪਹਿਲੀ ਨਾਲੋਂ ਕਠਿਨ ਹੈ ਤੇ ਤੀਜੀ ਜਮਾਤ ਦੂਜੀ ਨਾਲੋਂ ਮੁਸ਼ਕਿਲ ਹੁੰਦੀ ਹੈ, ਅਤੇ ਜਿਉਂ-ਜਿਉਂ ਉਪਰਲੀਆਂ-ਜਮਾਤਾਂ ਵਿਚ ਜਾਓ ਔਖੀ ਤੋਂ ਔਖੀਆਂ ਹੁੰਦੀਆਂ ਜਾਂਦੀਆਂ ਹਨ।



ਪਰ ਭਗਤੀ ਮਾਰਗ ਵਿਚ ਪਹਿਲੀ ਜਮਾਤ ਸਭ ਤੋਂ ਮੁਸ਼ਕਿਲ ਹੈ, ਦੂਜੀ ਪਹਿਲੀ ਨਾਲੋਂ ਸੌਖੀ ਅਤੇ ਜਿਵੇਂ ਜਿਵੇਂ ਉੱਚੀਆਂ ਹੁੰਦੀਆਂ ਜਾਂਦੀਆਂ ਹਨ ਉਹ ਹੋਰ ਵੀ ਸੌਖੀਆਂ ਹੁੰਦੀਆਂ ਹਨ ਅਤੇ ਅੰਤ ਵਿਚ ਇਹ ਐਨੀ ਸੌਖੀ ਹੋ ਜਾਂਦੀ ਹੈ ਕਿ ਸਹਿਜ ਅਵਸਥਾ (effortless effort) ਆ ਜਾਂਦੀ ਹੈ। ਉਧਰ ਸੰਸਾਰੀ ਪੜ੍ਹਾਈ ਪੁਗਣ ਤੇ ਜਿਹੜੀ ਡਿਗਰੀ ਮਿਲਦੀ ਹੈ ਉਹ ਕੇਵਲ ਉਸੇ ਦੇਸ਼ ਵਿਚ ਹੀ ਮੰਨੀ ਜਾਂਦੀ ਹੈ, ਪਰ ਪਰਮੇਸ਼ਰ ਦੀ ਭਗਤੀ ਕਰਨ ਵਾਲੇ ਨੂੰ ਉਹ ਡਿਗਰੀ ਮਿਲਦੀ ਹੈ ਜਿਹੜੀ ਕਿ ਸੰਸਾਰ ਭਰ ਵਿਚ ਮੰਨੀ ਜਾਂਦੀ ਹੈ। ਸਾਰੇ ਸੰਸਾਰ ਵਿਚ ਉਸ ਦੀ ਜੈ ਜੈਕਾਰ ਹੋਣ ਲੱਗ ਜਾਂਦੀ ਹੈ। ਇਸ ਸੰਸਾਰ ਵਿਚ ਹੀ ਨਹੀਂ ਸਗੋਂ :-

*ਰੇ ਰੇ ਦਰਗਹ ਕਹੈ ਨ ਕੋਊ॥* (ਅੰਗ ੨੫੨)

ਧਰਮਰਾਜਾ ਵੀ ਉਨ੍ਹਾਂ ਨੂੰ ਉਥੇ ਪਹੁੰਚਣ ਤੇ ਨਮਸ਼ਕਾਰ ਕਰਦਾ ਹੈ ਅਤੇ ਆਦਰ ਨਾਲ ਆਖਦਾ ਹੈ ਕਿ ਗੁਰਮੁਖਾ ਤੂੰ ਧਰਤੀ ਤਾਂ ਪਵਿੱਤ੍ਰ ਕਰ ਆਇਆ ਹੈਂ, ਹੁਣ ਮੇਰੀ ਕਚਹਿਰੀ ਵੀ ਪਵਿੱਤ੍ਰ ਕਰ ਦਿੱਤੀ ਹੈ।

*ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ॥* (ਅੰਗ੧੪੨੫)

ਸਾਰੇ ਸੰਸਾਰ ਵਿਚ ਉਨ੍ਹਾਂ ਦੀ ਜੈ ਜੈਕਾਰ ਹੋਣ ਲੱਗ ਜਾਂਦੀ ਹੈ,

*ਜੋ ਹਰਿ ਦਾਸਨ ਕੀ ਉਸਤਤਿ ਹੈ ਸਾ ਹਰਿ ਕੀ ਵਡਿਆਈ॥*

*ਹਰਿ ਆਪਨੀ ਵਡਿਆਈ ਭਾਵਦੀ ਜਨ ਕਾ ਜੈਕਾਰੁ ਕਰਾਈ॥ (ਅੰਗ ੬੫੨)*

**ਭਗਤੀ ਦੀਆਂ ਸਟੇਜਾਂ :-** ਭਗਤੀ ਦੋ ਪ੍ਰਕਾਰ ਦੀ ਹੁੰਦੀ ਹੈ-ਇਕ ਮਰਕਟਾ ਕਿਸ਼ੋਰ ਭਗਤੀ ਅਤੇ ਦੂਜੀ ਮਾਜ਼ਾਰ ਕਿਸ਼ੋਰ ਭਗਤੀ।

**1. ਮਰਕਟਾ ਕਿਸ਼ੋਰ ਭਗਤੀ :-** (ਬਾਂਦਰ ਦੇ ਬੱਚੇ ਵਾਲੀ ਭਗਤੀ) :- ਇਹ ਭਗਤੀ ਦੀ ਪਹਿਲੀ ਸਟੇਜ ਹੈ। ਇਸ ਵਿਚ ਜਿਵੇਂ ਬਾਂਦਰ ਦਾ ਬੱਚਾ ਹਰ ਵਕਤ ਆਪਣੀ ਮਾਂ ਨੂੰ ਚੰਬੜਿਆ ਰਹਿੰਦਾ ਹੈ, ਕਦੇ ਜੱਫੀ ਛੱਡੇ ਵੀ ਤਾਂ ਵੀ ਉਸ ਦੇ ਨੇੜੇ-ਨੇੜੇ ਹੀ ਰਹਿੰਦਾ ਹੈ, ਜਦੋਂ ਵੀ ਕੋਈ ਉਸ ਨੂੰ ਡਰਾਵੇ ਜਾਂ ਫੜਨ ਦਾ ਯਤਨ ਕਰੇ ਜਾਂ ਇੱਟ-ਵੱਟਾ ਮਾਰੇ ਤਾਂ ਉਸ ਨੂੰ ਇਕੋ ਗੱਲ ਆਉਂਦੀ ਹੈ ਕਿ ਉਹ ਆਪਣੀ ਮਾਂ ਨੂੰ ਫੌਰਨ ਜਾ ਚੰਬੜਦਾ ਹੈ, ਹੋਰ ਕਿਸੇ ਦੀ ਓਟ ਨਹੀਂ ਲੈਂਦਾ, ਮਾਂ ਆਪ ਹੀ ਉਸ ਨੂੰ ਦੂਰ ਨੇੜੇ ਲੈ ਜਾਂਦੀ ਹੈ, ਲੰਬੀਆਂ-ਲੰਬੀਆਂ ਛਾਲਾਂ ਮਾਰਦੀ ਹੈ ਅਤੇ ਛਾਲ ਮਾਰਨ ਸਮੇਂ ਜੇਕਰ ਬੱਚਾ ਜੱਫੀ ਛੱਡ ਦੇਵੇ ਤਾਂ ਉਹ ਧੜੰਮ ਕਰਕੇ ਹੇਠਾਂ ਡਿੱਗ ਕੇ ਮਰ ਜਾਵੇਗਾ, ਪਰ ਉਹ ਛੱਡਦਾ ਨਹੀਂ, ਕਿਉਂਕਿ ਜ਼ਿੰਮੇਵਾਰੀ ਬੱਚੇ ਦੀ ਹੀ ਹੈ ਕਿ ਜੱਫੀ ਨਾ ਛੱਡੇ। ਇਸ ਪਰਥਾਇ ਗੁਰੂ ਵਾਕ ਹੈ :-

*ਨ ਜਾਣਾ ਮੇਉ ਨ ਜਾਣਾ ਜਾਲੀ॥*
*ਜਾ ਦੁਖੁ ਲਾਗੈ ਤਾ ਤੁਝੈ ਸਮਾਲੀ॥ ੧॥ (ਅੰਗ ੨੫)*

ਇਸ ਪ੍ਰਕਾਰ ਸ਼ੁਰੂ ਵਿਚ ਭਗਤੀ ਮਾਰਗ ਵਿਚ ਹਰ ਵੇਲੇ ਉੱਦਮ ਕਰਨਾ ਹੈ ਅਤੇ ਜੁਗਤੀ ਵਰਤਣੀ ਹੈ। ਜਗਤ ਗੁਰੂ ਨਾਨਕ ਦੇਵ ਜੀ ਨੇ ਜਪੁਜੀ ਸਾਹਿਬ ਵਿਚ ਇਸ ਦੀਆਂ ਪੰਜ ਸਟੇਜਾਂ (ਜਮਾਤਾਂ) ਲਿਖੀਆਂ ਹਨ ਜਿਨ੍ਹਾਂ ਨੂੰ ਪੰਜ ਖੰਡ ਆਖਿਆ ਜਾਂਦਾ ਹੈ। ਅਸੀਂ ਬੇ-ਧਿਆਨੇ ਹੋ ਕੇ ਪੜ੍ਹ ਜਾਂਦੇ ਹਾਂ ਅਤੇ ਸਮਝਣ ਦਾ ਯਤਨ ਨਹੀਂ ਕਰਦੇ। ਹੋਰ ਤਾਂ ਹੋਰ ਕਈ ਵੀਰਾਂ ਨੂੰ ਤਾਂ ਇਨ੍ਹਾਂ ਖੰਡਾਂ ਦੇ ਸਿਲਸਲੇਵਾਰ ਨਾਉਂ ਵੀ ਚੇਤੇ ਨਹੀਂ ਹੁੰਦੇ। ਫਿਰ ਇਕ ਜਮਾਤ ਵਿਚੋਂ ਦੂਜੀ ਜਮਾਤ ਵਿਚ ਜਾਣ ਦਾ ਕਿਵੇਂ ਪਤਾ ਲੱਗੂ ? ਦੁੱਖ ਤਾਂ ਇਸ ਗੱਲ ਦਾ ਹੈ ਕਿ ਪਹਿਲੀ ਜਮਾਤ ਵਿਚ ਪੜ੍ਹ ਰਿਹਾ ਵਿਅਕਤੀ ਆਪਣੇ ਆਪ ਨੂੰ ਐਮ.ਏ. ਵਿਚ ਸਮਝਣ ਲੱਗ ਜਾਂਦਾ ਹੈ ਅਤੇ ਇਹ ਭੁੱਲ ਤਦ ਹੀ ਨਿਕਲਦੀ ਹੈ ਜਦ ਕੋਈ ਅਭਿਲਾਸ਼ੀ ਮਿਲ ਪਵੇ ਜੋ ਇਨ੍ਹਾਂ ਪੰਜਾਂ ਜਮਾਤਾਂ ਤੋਂ ਜਾਣੂ ਹੋਵੇ।



ਪਹਿਲੀ ਜਮਾਤ ਨੂੰ 'ਧਰਮ ਖੰਡ' ਲਿਖਿਆ ਹੈ, ਦੂਜੀ ਨੂੰ 'ਗਿਆਨ ਖੰਡ', ਤੀਸਰੀ ਨੂੰ 'ਸਰਮ ਖੰਡ', ਚੌਥੀ ਨੂੰ 'ਕਰਮ ਖੰਡ' ਅਤੇ ਪੰਜਵੀਂ ਨੂੰ 'ਸਚ ਖੰਡ'। ਕੁਰਾਨ ਸ਼ਰੀਫ਼ ਵਿਚ ਇਹ ਜਮਾਤਾਂ ਚਾਰ ਦਿੱਤੀਆਂ ਹਨ-(1) ਸ਼ਰੀਅਤ, (2) ਤਰੀਕਤ, (3) ਮਾਰਫਤ, (4) ਹਕੀਕਤ। ਸਾਡੀਆਂ ਲਾਵਾਂ ਵੀ ਚਾਰ ਹਨ।

(i) **ਧਰਮ ਖੰਡ (Sphere of Religion)** :- ਇਸ ਜਮਾਤ ਵਿਚ ਗੁਰਦੁਆਰੇ ਜਾਣਾ, ਗੁਰਬਾਣੀ ਪੜ੍ਹਨੀ, ਸੁਣਨੀ, ਕੀਰਤਨ ਸੁਣਨਾ, ਦਾਨ ਦੇਣਾ, ਕੜਾਹ ਪ੍ਰਸ਼ਾਦਿ ਕਰਨਾ ਕਰਾਉਣਾ, ਤੀਰਥ ਯਾਤਰਾ ਕਰਨੀ, ਅੰਮ੍ਰਿਤ ਛਕਣਾ, ਰਹਿਤਾਂ ਧਾਰਨ ਕਰਨੀਆਂ, ਆਪਣੇ ਧਰਮ ਨਾਲ ਪਿਆਰ ਆਦਿ ਸਭ ਰਸਮੀ ਚੀਜ਼ਾਂ ਆ ਜਾਂਦੀਆਂ ਹਨ ਅਤੇ ਇਨ੍ਹਾਂ ਦੇ ਕਰਨ ਵਾਲਾ ਕਈ ਵਾਰ ਆਪਣੇ ਆਪ ਨੂੰ ਸਮਰਥ ਸਮਝਣ ਲੱਗ ਜਾਂਦਾ ਹੈ ਅਤੇ ਨਿਸ਼ਚਾ ਰੱਖਦਾ ਹੈ ਕਿ ਇਸ ਤੋਂ ਅੱਗੇ ਹੋਰ ਕੀ ਹੋ ਸਕਦਾ ਹੈ ? ਪਰ ਇਹ ਤਾਂ ਪਹਿਲੀ ਜਮਾਤ ਹੈ। ਮੁਸਲਮਾਨ ਵੀਰ ਇਸ ਨੂੰ 'ਸ਼ਰੀਅਤ' ਆਖਦੇ ਹਨ।

(ii) **ਗਿਆਨ ਖੰਡ (Sphere of Knowledge)** :- ਇਸ ਵਿਚ ਉਹ ਹੀ ਚੜ੍ਹਾਇਆ

ਜਾਂਦਾ ਹੈ ਜਿਸ ਨੂੰ ਇਹ ਸੋਝੀ ਆ ਜਾਵੇ ਕਿ ਉਪਰੋਕਤ ਗੱਲਾਂ ਜਾਂ ਕਰਮ ਮੈਂ ਕਿਸ ਕਰਕੇ ਕਰਦਾ ਹਾਂ ਤੇ ਹੁਣ ਉੱਪਰ ਦਿੱਤੇ ਕਰਮਾਂ ਦੀ ਤੈਹਿ ਵਿਚ ਜਾਣਾ ਚਾਹੁੰਦਾ ਹੈ, ਤੇ ਜਿਵੇਂ-ਜਿਵੇਂ ਉਹ ਡੂੰਘਿਆਈ ਵਿਚ ਜਾਂਦਾ ਹੈ, ਉਸ ਨੂੰ ਇਹ ਗਿਆਨ ਹੋਣ ਲੱਗ ਪੈਂਦਾ ਕਿ ਮੈਂ ਆਪਣੇ ਪ੍ਰਭੂ ਤੋਂ ਵਿਛੜਿਆ ਹੋਇਆ ਹਾਂ, ਮੇਰੀ ਭਟਕਣਾ ਤਦ ਹੀ ਦੂਰ ਹੋ ਸਕਦੀ ਹੈ ਜੇਕਰ ਮੈਂ ਉਸ ਨੂੰ ਪ੍ਰਾਪਤ ਕਰ ਲਵਾਂ। ਕਬੀਰ ਜੀ ਵੀ ਫੁਰਮਾਉਂਦੇ ਹਨ:-

***ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ॥***

***ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ॥*** ***(ਅੰਗ ੧੩੬੮)***

ਮੁਸਲਮਾਨ ਵੀਰ ਇਸ ਨੂੰ ਤਰੀਕਤ ਕਹਿੰਦੇ ਹਨ। ਹੁਣ ਉਸ ਦੇ ਅੰਦਰ ਬਿਰਹੁ ਪ੍ਰਚੰਡ ਹੁੰਦੀ ਹੈ।

(iii) **ਸਰਮ ਖੰਡ (Sphere of Actions)** :- 'ਸਰਮ' ਦਾ ਅਰਥ 'ਸ਼ਰਮ' ਨਹੀਂ, ਸਗੋਂ ਮਿਹਨਤ ਹੈ। ਜਦ ਸੀਨੇ ਵਿਚ ਮਿਲਣ ਦੀ ਤਾਂਘ ਅਥਵਾ ਖਿੱਚ ਪੈਦਾ ਹੁੰਦੀ ਹੈ ਤਾਂ ਯਤਨ ਆਰੰਭ ਹੁੰਦੇ ਹਨ, ਜਿਵੇਂ ਜਿਸ ਬੱਚੇ ਦੇ ਮਨ ਅੰਦਰ ਇਮਤਿਹਾਨ ਪਾਸ ਕਰਨ ਦੀ ਰੁਚੀ ਪੈਦਾ ਹੋ ਜਾਂਦੀ ਹੈ ਉਹ ਘੱਟ ਖਾਂਦਾ, ਘੱਟ ਸੌਂਦਾ, ਘੱਟ ਬੋਲਦਾ, ਨਵੇਕਲੀ ਥਾਂ ਬੈਠ ਕੇ ਪੜ੍ਹਾਈ ਕਰਦਾ ਅਤੇ ਰੌਲੇ-ਰੱਪੇ ਤੋਂ ਭੱਜਦਾ ਹੈ, ਤਾਂ ਜੋ ਉਸ ਦਾ ਮਨ ਟਿਕ ਕੇ ਅਧਿਐਨ ਕਰ ਸਕੇ। ਉਹ ਜ਼ਮੀਨ 'ਤੇ ਬਿਸਤਰਾ ਕਰ ਲੈਂਦਾ ਹੈ, ਤਾਂ ਜੋ ਗੂੜ੍ਹੀ ਨੀਂਦ ਵਿਚ ਕਿਧਰੇ ਸਵੇਰ ਵੇਲੇ, ਜਦੋਂ ਕਿ ਮਨ ਟਿਕਾਉ ਹੁੰਦਾ ਹੈ, ਉਹ ਸੁੱਤਾ ਹੀ ਨਾ ਰਹੇ। ਫਿਰ ਪੜ੍ਹਾਈ ਕਰਦਿਆਂ ਜਿਹੜੀ ਗੱਲ ਨਾ ਸਮਝ ਆਵੇ, ਜਿਹੜਾ ਸਵਾਲ ਆਪ ਨਾ ਕੱਢ ਸਕੇ, ਉਹ ਆਪਣੇ ਨਾਲੋਂ ਸਿਆਣਿਆਂ ਕੋਲ ਜਾ ਕੇ ਸਮਝਣ ਦਾ ਯਤਨ ਕਰਦਾ ਹੈ। ਹਿਸਾਬ ਪੜ੍ਹਦਾ ਥੱਕ ਜਾਵੇ ਤਾਂ ਅੰਗਰੇਜ਼ੀ ਸ਼ੁਰੂ ਕਰ ਦੇਂਦਾ ਹੈ ਅਤੇ ਇਸ ਪ੍ਰਕਾਰ ਵੱਖ-ਵੱਖ ਕਿਤਾਬਾਂ ਬਦਲਦਾ ਰਹਿੰਦਾ ਹੈ। ਠੀਕ ਇਸੇ ਤਰ੍ਹਾਂ ਹੀ 'ਨਾਮ' ਵੀ ਕਦੇ ਰਸਨਾ ਨਾਲ ਜਪਣਾ ਚਾਹੀਦਾ ਹੈ, ਕਦੀ ਮੂੰਹ ਵਿਚ, ਕਦੀ ਸਵਾਸਾਂ ਨਾਲ ਤੇ ਕਦੇ ਗੁਰਬਾਣੀ ਦਾ ਪਾਠ ਕਰਨਾ ਚਾਹੀਦਾ ਹੈ, ਜਿਸ ਨਾਲ ਕਿ ਥਕਾਵਟ ਨਹੀਂ ਆਉਂਦੀ ਅਤੇ ਮਨ ਅੱਕਦਾ ਨਹੀਂ, ਸਗੋਂ ਟਿਕਿਆ ਰਹਿੰਦਾ ਹੈ।

(iv) **ਕਰਮ ਖੰਡ (Sphere of Mercy)** :- ਤੀਜੀ ਜਮਾਤ ਵਾਲਾ ਜਗਿਆਸੂ ਜਦ ਮਿਹਨਤ ਕਰਦਾ ਹੈ ਤਾਂ ਉਸ 'ਤੇ ਹੀ ਬਖ਼ਸ਼ਿਸ਼ ਅਥਵਾ ਰਹਿਮਤ ਹੁੰਦੀ ਹੈ, ਨਾਮ ਵੀ ਉਸ ਦੇ ਮਨ ਵਿਚ ਵੱਸ ਜਾਂਦਾ ਹੈ ਅਤੇ ਉਹ ਸਿਫਤ-ਸਾਲਾਹ ਵਿਚ ਸੀਤਾ ਜਾਂਦਾ ਹੈ। ਉਸ ਨੂੰ ਸਦੀਵੀ ਖੇੜਾ ਪ੍ਰਾਪਤ ਹੋ ਜਾਂਦਾ ਹੈ। ਸਤ-ਚਿਤ ਅਨੰਦ ਉਸ ਨੂੰ ਮਿਲਦਾ ਹੈ ਅਤੇ ਦਰਸ਼ਨ ਦਾ ਅਧਿਕਾਰੀ ਬਣ ਜਾਂਦਾ ਹੈ।

(v) **ਸੱਚ ਖੰਡ (Sphere of GOD)** :- ਹੁਣ ਉਹ ਜਗਿਆਸੂ ਸਦਾ ਹੀ ਗੁਰੂ ਅਥਵਾ ਪਰਮੇਸ਼ਰ ਦੀ ਹਜ਼ੂਰੀ ਵਿਚ ਵੱਸਦਾ ਹੈ, ਖੁੱਲ੍ਹੇ ਦੀਦਾਰੇ ਹੁੰਦੇ ਹਨ ਪ੍ਰੀਤਮ ਦੇ ਅਤੇ ਨਦਰੀ ਨਦਰਿ ਨਿਹਾਲ ਹੋ ਜਾਂਦਾ ਹੈ : ਪਰਵਾਨ ਹੋ ਜਾਂਦਾ ਹੈ :-

*"ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ॥'* (ਅੰਗ ੪੭੪)

2. **ਮਾਝਾਰ ਕਿਸ਼ੋਰ ਭਗਤੀ :-** ਇਹ ਦੂਜੀ ਭਗਤੀ ਹੈ 'ਮਾਝਾਰ' ਨਾਉਂ ਬਿੱਲੀ ਦਾ ਹੈ। ਬਿੱਲੀ ਦਾ ਬੱਚਾ ਕਦੀ ਆਪਣੀ ਮਾਂ ਨੂੰ ਜੱਫੀ ਨਹੀਂ ਮਾਰਦਾ, ਸਗੋਂ ਉਸ ਦੇ ਪਰਾਇਣ ਰਹਿੰਦਾ ਹੈ। ਉਹ ਯਕੀਨਨ ਸਮਝਦਾ ਹੈ ਕਿ ਇਹ ਮੇਰੀ ਪਿਆਰੀ ਮਾਂ ਹੈ ਜਿਸ ਨੇ ਆਪਣੇ ਪੇਟ ਵਿਚ ਮੇਰੀ ਪਾਲਣਾ ਕੀਤੀ, ਮੇਰੀ ਖਾਤਰ ਖਾਣ-ਪੀਣ ਵਿਚ ਪ੍ਰਹੇਜ਼ ਅਤੇ ਤੁਰਨ-ਫਿਰਨ ਵਿਚ ਸੰਜਮ ਰੱਖਦੀ ਸੀ। ਫਿਰ ਭੁੱਖ ਲੱਗਣ ਤੇ ਦੁੱਧ ਪਿਲਾਂਦੀ ਸੀ, ਮੇਰਾ ਰਤਾ ਜਿੰਨਾ ਦੁੱਖ ਵੀ ਸਹਾਰ ਨਹੀਂ ਸਕਦੀ। ਇਹ ਮੇਰੀ ਸ਼ੁਭਚਿੰਤਕ ਹੈ। ਮੈਨੂੰ ਇਸ ਉਤੇ ਪੂਰਨ ਵਿਸ਼ਵਾਸ ਰੱਖਣਾ ਚਾਹੀਦਾ ਹੈ, ਕਿਉਂਕਿ ਇਹ ਜੋ ਕੁਝ ਵੀ ਕਰੇਗੀ ਮੇਰੇ ਭਲੇ ਲਈ ਹੀ ਹੋਵੇਗਾ ਅਤੇ ਮੈਂ ਆਪਣੀ ਦਖਲ-ਅੰਦਾਜ਼ੀ ਕਰਕੇ ਉਸ ਦੇ ਵਿਚਾਰਾਂ ਵਿਚ ਕਿਉਂ ਰੁਕਾਵਟ ਪਾਵਾਂ ? ਇਸ ਦੂਜੀ ਸਟੇਜ ਦੀ ਭਗਤੀ ਵਾਲਾ ਜਗਿਆਸੂ ਮਾਂ-ਪ੍ਰਭੂ ਅੱਗੇ ਚੁਫਾਲ ਪਿਆ ਰਹਿੰਦਾ ਹੈ ਤੇ ਆਖਦਾ ਹੈ :-

*ਜਿਉ ਜਿਉ ਤੇਰਾ ਹੁਕਮੁ ਤਿਵੈ ਤਿਉ ਹੋਵਣਾ॥*
*ਜਹ ਜਹ ਰਖਹਿ ਆਪਿ ਤਹ ਜਾਇ ਖੜੋਵਣਾ॥* (ਅੰਗ ੫੨੩)

ਸੋ ਸਿੱਟਾ ਇਹ ਨਿਕਲਿਆ ਕਿ ਪਹਿਲਾਂ ਮਰਕਟਾ ਕਿਸ਼ੋਰ ਭਗਤੀ ਲਈ ਯਤਨ ਕਰਨਾ ਲੋੜੀਂਦਾ ਹੈ, ਇਹ ਭਗਤੀ ਕਰਨੀ ਲਾਜ਼ਮੀ ਹੈ। ਉਹ ਕਿਵੇਂ ? ਇਵੇਂ ਹੀ ਜਿਵੇਂ ਇਕ ਸਾਈਕਲ ਦੇ ਸਿਖਿਆਰਥੀ ਵਾਸਤੇ ਇਹ ਜ਼ਰੂਰੀ ਹੁੰਦਾ ਹੈ ਕਿ ਉਹ ਸਾਈਕਲ ਉਤੇ ਚੜ੍ਹ ਕੇ ਉਸ ਦਾ ਹੈਂਡਲ ਸਿੱਧਾ ਰੱਖੇ, ਆਪਣਾ ਭਾਰ ਦੋਨਾਂ ਪਾਸਿਆਂ ਤੇ ਬਰਾਬਰ ਰੱਖੇ ਅਤੇ ਹੇਠਾਂ ਪੈਰਾਂ ਨਾਲ ਪੈਡਲ ਮਾਰਦਾ ਜਾਵੇ, ਤਦ ਹੀ ਸਾਈਕਲ ਚੱਲ ਸਕੇਗਾ। ਠੀਕ ਇਸੇ ਤਰ੍ਹਾਂ ਹੀ ਨਾਮ ਜਪਣ ਵਾਲੇ ਵਿਅਕਤੀ ਲਈ ਜ਼ਰੂਰੀ ਹੁੰਦਾ ਹੈ ਕਿ ਉਹ ਪਹਿਲਾਂ ਸ਼ਰਤਾਂ ਪੂਰੀਆਂ ਕਰੇ, ਤਾਂਕਿ ਉਹ ਅਭਿਆਸ ਕਰ ਸਕੇ। ਫੇਰ ਜਿਵੇਂ ਸਾਈਕਲ ਸਿਖਿਆਰਥੀ ਸਾਈਕਲ ਚਲਾਉਣ ਵਿਚ ਮਾਹਰ ਹੋ ਜਾਣ ਉਪਰੰਤ ਸਾਈਕਲ ਦਾ ਹੈਂਡਲ ਛੱਡ ਕੇ ਵੀ ਅਤੇ ਆਸੇ-ਪਾਸੇ ਦੇਖਦਾ ਹੋਇਆ ਵੀ ਸਾਈਕਲ ਭਲੀ-ਭਾਂਤ ਚਲਾ ਸਕਦਾ ਹੈ, ਇਸੇ ਤਰ੍ਹਾਂ ਸ਼ੁਰੂ ਵਿਚ ਨਵੇਂ ਨਾਮ-ਅਭਿਆਸੀ ਲਈ ਕੁਝ ਗੱਲਾਂ ਜ਼ਰੂਰੀ ਹਨ ਅਤੇ ਅਭਿਆਸ ਪਰਪੱਕ ਹੋ ਜਾਣ ਤੇ ਠੀਕ ਰਾਹ 'ਤੇ ਚੱਲਣ ਉਪਰੰਤ, ਉਨ੍ਹਾਂ ਤੋਂ ਬਗੈਰ ਵੀ ਕਰ ਸਕਦਾ ਹੈ। ਅਰੰਭਕ ਲਈ ਸਭ ਤੋਂ ਜ਼ਰੂਰੀ ਗੱਲ ਸਮਾਂ ਹੈ।

*ਹਰਿ ਸਿਮਰਨ ਕੀ ਸਗਲੀ ਬੇਲਾ॥*
*ਹਰਿ ਸਿਮਰਨੁ ਬਹੁ ਮਾਹਿ ਇਕੇਲਾ॥* (ਅੰਗ ੧੧੫੦)

ਦੇ ਮਹਾਂਵਾਕ ਅਨੁਸਾਰ ਭਾਵੇਂ ਹਰ ਵੇਲੇ ਹੀ ਪਰਮੇਸ਼ਵਰ ਦਾ ਸਿਮਰਨ (ਯਾਦ) ਕੀਤਾ ਜਾ ਸਕਦਾ ਹੈ, ਪਰ ਸ਼ੁਰੂ ਵਿਚ ਅਭਿਆਸੀ ਲਈ ਅੰਮ੍ਰਿਤ ਵੇਲਾ ਬਹੁਤ ਹੀ ਜ਼ਰੂਰੀ ਅਤੇ ਲਾਭਦਾਇਕ ਹੈ। ਅੰਮ੍ਰਿਤ ਵੇਲੇ ਨੂੰ ਚੌਥਾ ਪਹਿਰ ਵੀ ਕਿਹਾ ਜਾਂਦਾ ਹੈ। ਸਾਡਾ ਦਿਨ ਸੂਰਜ ਦੇ ਚੜ੍ਹਾਅ ਨਾਲ ਸ਼ੁਰੂ ਹੁੰਦਾ ਹੈ ਤੇ ਦੂਜੇ ਦਿਨ ਸੂਰਜ ਦੇ ਚੜ੍ਹਾਅ ਤੱਕ ਅੱਠ ਪਹਿਰ ਦਾ ਦਿਨ ਰਾਤ ਮਿਥਿਆ ਗਿਆ ਹੈ। ਮੁਸਲਮਾਨਾਂ ਦਾ ਦਿਨ ਸੂਰਜ ਛਿਪੇ ਤੋਂ ਦੂਜੇ ਦਿਨ ਸੂਰਜ ਛਿਪਣ ਤੱਕ ਹੁੰਦਾ ਹੈ। ਅਤੇ ਬਾਕੀ ਸੰਸਾਰ ਵਿਚ ਰਾਤ ਦੇ ਬਾਰ੍ਹਾਂ ਵਜੇ ਪਿਛੋਂ ਦੂਜਾ ਦਿਨ ਆਰੰਭ ਹੋਇਆ ਸਮਝਿਆ ਜਾਂਦਾ ਹੈ। ਚਾਰ ਪਹਿਰ ਦਿਨ ਅਤੇ ਚਾਰ ਪਹਿਰ ਰਾਤ ਇਉਂ ਅੱਠ ਪਹਿਰ ਬਣਦੇ ਹਨ। ਸਾਡਾ ਚੌਥਾ ਪਹਿਰ ਯਾਨੀ ਅੰਮ੍ਰਿਤ ਵੇਲਾ ਸੂਰਜ

ਦੇ ਚੜ੍ਹਨ ਤੋਂ ਤਿੰਨ ਘੰਟੇ ਪਹਿਲਾਂ ਸ਼ੁਰੂ ਹੋ ਜਾਂਦਾ ਹੈ। ਸੋ, ਜਗਿਆਸੂ ਵਾਸਤੇ ਅੰਮ੍ਰਿਤ ਵੇਲੇ ਉੱਠਣਾ ਅਤੀ ਜ਼ਰੂਰੀ ਹੈ। ਇਸੇ ਪ੍ਰਥਾਇ ਗੁਰਬਾਣੀ ਰਾਹੀਂ ਕਈ ਥਾਵਾਂ 'ਤੇ ਹਦਾਇਤ ਕੀਤੀ ਗਈ ਹੈ :-

*(੧) ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥ (ਅੰਗ ੨)*

*(੨) ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ॥*
*ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥ (ਅੰਗ ੧੪੬)*

*(੩) ਪਿਛਹੁ ਰਾਤੀ ਸਦੜਾ ਨਾਮੁ ਖਸਮ ਕਾ ਲੇਹਿ॥ (ਅੰਗ ੯੮੯)*

*(੪) ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ॥ (ਅੰਗ ੧੩੮੩)*

*(੫) ਕੁਰਬਾਣੀ ਤਿਨ੍ਹਾਂ ਗੁਰਸਿਖਾਂ ਪਿਛਲ ਰਾਤੀ ਉਠਿ ਬਹੰਦੇ॥ (ਭਾ: ਗੁਰਦਾਸ ਜੀ)*

*(੬) ਗੁਰਸਿਖ ਭਲਕੇ ਉਠ ਕਰਿ ਅੰਮ੍ਰਿਤ ਵੇਲੇ ਸਰੁ ਨ੍ਹਾਵੰਦਾ॥ (ਭਾ: ਗੁਰਦਾਸ ਜੀ)*

ਪਹਿਲਾਂ ਪਹਿਲ ਨਾਮ ਮੂੰਹ ਨਾਲ ਬੋਲ ਕੇ ਉਚਾਰਨ ਕਰੀਦਾ ਹੈ ਜਿਸ ਨੂੰ 'ਜਾਪ' ਆਖਦੇ ਹਨ, ਜੋ ਗੁਰਮੰਤਰ ਦਾ ਹੁੰਦਾ ਹੈ :-

*ਸੁਤੜੇ ਅਸੰਖ ਮਾਇਆ ਝੂਠੀ ਕਾਰਣੇ॥*
*ਨਾਨਕ ਸੇ ਜਾਗੰਨਿ ਜਿ ਰਸਨਾ ਨਾਮੁ ਉਚਾਰਣੇ॥ (ਅੰਗ ੧੪੨੫)*

ਕੋਈ ਸ਼ਬਦ ਮੂੰਹ ਵਿਚ ਆਉਣ ਤੋਂ ਪਹਿਲਾਂ ਤਿੰਨ ਸਟੇਜਾਂ ਲੰਘ ਕੇ ਆਉਂਦਾ ਹੈ, ਜਿਨ੍ਹਾਂ ਨੂੰ (1) ਪਰਾ, (2) ਪਸੰਤੀ, ਅਤੇ (3) ਮਧਮਾ, ਆਖਦੇ ਹਨ। ਮੂੰਹ ਵਿਚ ਆ ਕੇ ਇਹ ਬੈਖਰੀ ਬਣਦਾ ਹੈ। ਹਰ ਸ਼ਬਦ ਧੁੰਨੀ ਤੋਂ ਸ਼ੁਰੂ ਹੁੰਦਾ ਹੈ, ਜਿਸ ਨੂੰ 'ਪਰਾ' ਆਖਦੇ ਹਨ। ਜਦ ਇਹ ਹਿਰਦੇ ਵਿਚ ਆਉਂਦਾ ਹੈ ਤਾਂ ਪਸੰਤੀ ਅਖਵਾਉਂਦਾ ਹੈ, ਜਦ ਕੰਠ ਵਿਚ ਪੁੱਜਦਾ ਹੈ ਤਾਂ ਮਧਮਾ ਹੁੰਦਾ ਹੈ ਅਤੇ ਅੰਤ ਮੂੰਹ ਵਿਚ ਆ ਕੇ ਬੈਖਰੀ ਬਣ ਜਾਂਦਾ ਹੈ। ਸੋ ਅਭਿਆਸੀ ਨੇ ਮੂੰਹ ਦੇ ਵਾਕ ਤੋਂ ਥੱਲੇ ਕੰਠ, ਕੰਠ ਤੋਂ ਹਿਰਦਾ ਅਤੇ ਹਿਰਦੇ ਤੋਂ ਧੁਨੀ ਵਿਚ ਲਿਆਉਣਾ ਹੈ। ਜਿਵੇਂ-ਜਿਵੇਂ ਸ਼ਬਦ ਹੇਠਾਂ ਜਾਵੇਗਾ ਜ਼ੋਰ ਘੱਟਦਾ ਲੱਗਦਾ ਹੈ ਅਤੇ ਰਸ ਵਧੇਰੇ ਅਤੇ ਫਲ ਵਧੇਰੇ ਹੁੰਦਾ ਚਲਿਆ ਜਾਂਦਾ ਹੈ।



*ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥ (ਅੰਗ ੯੭)*

ਸੰਸਾਰ ਦੇ ਜਿੰਨੇ ਵੀ ਮਜ਼ਹਬ ਹਨ ਉਨ੍ਹਾਂ ਦੇ ਮੰਨਣ ਵਾਲਿਆਂ ਨੇ ਆਪਣੇ ਇਸ਼ਟ ਦੇ ਬਖਸ਼ੇ ਹੋਏ ਮੰਤਰ ਦੁਆਰਾ ਆਪਣੇ ਪ੍ਰਭੂ ਦਾ ਜਾਪ ਮੁੱਖ ਅੰਗ ਜਾਣਿਆ ਹੈ ਅਤੇ ਕਮਾਲ ਦੀ ਗੱਲ ਇਹ ਹੈ ਕਿ ਇਹ ਸਾਰੇ ਮੰਤਰ ਚਾਰ-ਅੱਖਰੇ ਹਨ। ਇਸ ਦਾ ਕਾਰਨ ਇਹ ਹੈ ਕਿ ਗੁਰੂਆਂ ਦਾ ਗੁਰੂ 'ਸ਼ਬਦ' ਹੈ, ਜੋ ਕਿ ਕੁੱਲ ਸੰਸਾਰ ਦਾ ਸਾਂਝਾ ਹੈ, ਤਦੇ ਹੀ ਸਤਿਗੁਰੂ ਸਾਹਿਬਾਨ ਨੇ ਸਭ ਨੂੰ ਸਾਂਝੀਵਾਲ ਆਖਿਆ ਹੈ ਅਤੇ ਉਹ ਸ਼ਬਦ ਸੰਸਾਰ ਦੇ ਸਭ ਜੀਵਾਂ ਦੇ ਪ੍ਰਾਣਾਂ ਵਿਚ ਵਸਦਾ ਹੈ, ਭਾਵੇਂ ਉਹ ਹਿੰਦੂ ਹੋਵੇ, ਜਾਂ ਮੁਸਲਮਾਨ, ਈਸਾਈ ਜਾਂ ਸਿੱਖ ਹੋਵੇ :-

*ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥੧॥ (ਅੰਗ ੭੯੫)*

ਗੁਰਮਤਿ ਵਿਚ ਇਸੇ ਨੂੰ 'ਅਨਹਦ ਸ਼ਬਦ' ਵੀ ਆਖਿਆ ਜਾਂਦਾ ਹੈ, ਕਿਉਂ ਜੋ ਇਹ ਹਰ ਵੇਲੇ ਇਹ ਭਾਵ ਉਠਦਿਆਂ, ਬਹਿੰਦਿਆਂ, ਸੌਂਦਿਆਂ, ਖਾਂਦਿਆਂ, ਪੀਂਦਿਆਂ ਲਗਾਤਾਰ ਅੱਠੇ ਪਹਿਰ ਵੱਜਦਾ ਰਹਿੰਦਾ ਹੈ। ਪਰ ਯਾਦ ਰਹੇ ਇਹ ਸ਼ਬਦ ਕੇਵਲ ਉਸ ਅਭਿਆਸੀ ਨੂੰ ਹੀ ਸੁਣਦੇ ਹਨ ਜਿਸ ਦੇ ਅੰਤਰ 'ਨਾਮ' ਵੱਸ ਜਾਂਦਾ ਹੈ। ਫੁਰਮਾਨ ਵੀ ਹੈ :-

*ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ॥ (ਅੰਗ ੯੧੭)*

ਇਹ ਚੌਅੱਖਰਾ ਸ਼ਬਦ ਸਾਫ, ਨਾਮ ਦੇ ਮਨ ਅੰਦਰ ਵੱਸ ਜਾਣ ਨਾਲ ਸੁਣਦਾ ਹੈ ਅਤੇ ਜਿਵੇਂ-ਜਿਵੇਂ ਅਭਿਆਸ ਪੱਕਦਾ ਜਾਵੇ ਇਹ ਸ਼ਬਦ ਸਥਿਰ ਰੂਪ ਧਾਰ ਲੈਂਦਾ ਹੈ। ਜਦੋਂ ਇਹ ਧੁਨੀ ਲਗਾਤਾਰ 24 ਘੰਟੇ ਸੁਣਨ ਲੱਗ ਜਾਵੇ ਤਾਂ ਅਭਿਆਸੀ ਇਸੇ ਨੂੰ ਹੀ 'ਅਨਹਦ ਸ਼ਬਦ' ਦਾ ਨਾਮ ਦੇਂਦੇ ਹਨ, ਕਿਉਂਕਿ ਇਹ ਬਿਨਾਂ ਕਿਸੇ ਹੱਦ ਬੰਨੇ ਤੋਂ ਸੁਣਦਾ ਰਹਿੰਦਾ ਹੈ। ਜਦੋਂ ਇਹ ਅਭਿਆਸ ਵਧੇਰੇ ਪੱਕ ਜਾਵੇ ਤਾਂ ਸਪੱਸ਼ਟ ਤੌਰ 'ਤੇ ਇਉਂ ਮਾਲੂਮ ਹੋਣ ਲੱਗ ਪੈਂਦਾ ਹੈ ਕਿ ਇਸ ਸ਼ਬਦ ਵਿਚ ਪੰਜ ਪ੍ਰਕਾਰ ਦੀਆਂ ਧੁਨੀਆਂ ਹਨ ਜੋ ਇਕੱਠੀਆਂ ਮਿਲ ਕੇ ਵੱਜ ਰਹੀਆਂ ਹੁੰਦੀਆਂ ਹਨ। ਜਾਣਕਾਰੀ ਲਈ ਇਹ ਦੱਸਣਾ ਯੋਗ ਹੋਵੇਗਾ ਕਿ ਸ਼ਬਦ ਦੇ ਅੱਖਰ ਚਾਰ ਹੀ ਹਨ, ਪਰ ਜਦੋਂ ਪਹਿਲਾ ਅੱਖਰ ਵੱਜਦਾ ਹੈ ਤਾਂ ਪੰਜੇ ਧੁਨੀਆਂ ਇਕੱਠੀਆਂ ਨਿਕਲਦੀਆਂ ਹਨ। ਇਸੇ ਤਰ੍ਹਾਂ ਦੂਜੇ, ਤੀਜੇ ਅਤੇ ਚੌਥੇ ਅੱਖਰਾਂ ਨਾਲ ਇਨ੍ਹਾਂ ਦਾ ਮਿਲਾਪ ਬਣਿਆ ਰਹਿੰਦਾ ਹੈ। ਇਹ Rhythm (ਲੈਅ) ਐਨੀ ਮਨ-ਮੋਹਣੀ, ਸੁਰੀਲੀ ਅਤੇ ਰਹੱਸਮਈ ਹੁੰਦੀ ਹੈ ਕਿ ਇਸ ਨੂੰ ਕੇਵਲ ਅਤੇ ਕੇਵਲ ਸੁਣਨ ਵਾਲਾ ਹੀ ਜਾਣਦਾ ਹੈ, ਅੱਖਰਾਂ ਰਾਹੀਂ ਬਿਆਨ ਨਹੀਂ ਹੋ ਸਕਦੀ। ਏਥੇ ਹੀ ਰਸ ਬੱਝਦਾ ਹੈ ਜੋ ਕਿ ਝਰਨੇ ਵਾਂਗ ਲਗਾਤਾਰ ਹੁੰਦਾ ਹੈ। ਇਸ ਨੂੰ ਜੋ ਵੀ ਸੁਣ ਲੈਂਦਾ ਹੈ ਉਸ ਨੂੰ ਫਿਰ ਕੋਈ ਹੋਰ ਰਸ ਭਾਂਵਦਾ ਹੀ ਨਹੀਂ, ਸਾਰੇ ਦੁਨੀਆਂ ਦੇ ਰਸ ਫਿੱਕੇ ਪੈ ਜਾਪਦੇ ਹਨ। ਇਸ ਪਰਥਾਇ ਫੁਰਮਾਨ ਹਨ :-

*(ੳ) ਇਹ ਰਸ ਛਾਡੇ ਉਹ ਰਸੁ ਆਵਾ॥*
*ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥ (ਅੰਗ ੩੪੨)*

*(ਅ) ਕੂਜਾ ਮੇਵਾ ਮੈ ਸਭ ਕਿਛੁ ਚਾਖਿਆ ਇਕੁ ਅੰਮ੍ਰਿਤ ਨਾਮੁ ਤੁਮਾਰਾ॥ (ਅੰਗ ੧੫੫)*

*(ੲ) ਸੋ ਜਾਨੈ ਜਿਨਿ ਚਾਖਿਆ ਹਰਿ ਨਾਮੁ ਅਮੋਲਾ॥*
*ਕੀਮਤਿ ਕਹੀ ਨ ਜਾਈਐ ਕਿਆ ਕਹਿ ਮੁਖਿ ਬੋਲਾ॥ (ਅੰਗ ੮੦੮)*



*(ਸ) ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥*
*ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥ (ਅੰਗ ੧੩੭੯)*

*(ਹ) ਸਭੇ ਵਸਤੂ ਕਉੜੀਆ ਸਚੇ ਨਾਉ ਮਿਠਾ॥*
*ਸਾਦੁ ਆਇਆ ਤਿਨ ਹਰਿ ਜਨਾਂ ਚਖਿ ਸਾਧੀ ਡਿਠਾ॥ (ਅੰਗ ੩੨੧)*

*(ਕ) ਕਹੈ ਨਾਨਕੁ ਹੋਰਿ ਅਨ ਰਸ ਸਭਿ ਵੀਸਰੇ ਜਾ ਹਰਿ ਵਸੈ ਮਨਿ ਆਇ॥ (ਅੰਗ ੯੨੧)*

ਮਨ ਨੂੰ, ਜੋ ਕਿ ਅਤੀ ਚੰਚਲ ਦੱਸੀਦਾ ਹੈ, ਗੁਰਬਾਣੀ ਅੰਦਰ ਖੋਤਾ, ਊਠ, ਹਾਥੀ, ਕੁੱਤਾ ਆਦਿ ਨਾਵਾਂ ਨਾਲ ਬਿਆਨਿਆ ਗਿਆ ਹੈ। ਪਰ ਜਦੋਂ ਇਹ ਮਨ ਇਸ ਰਸੀਲੇ ਸ਼ਬਦ ਨੂੰ ਸੁਣਨ ਲੱਗ ਪੈਂਦਾ ਹੈ ਤਾਂ ਆਪਣਾ ਆਪ ਤਿਆਗ ਕੇ ਇਉਂ ਕੀਲਿਆ ਜਾਂਦਾ ਹੈ ਜਿਵੇਂ ਸੱਪ ਬੀਨ ਦੀ ਆਵਾਜ਼ 'ਤੇ ਮਸਤ ਹੋ ਕੇ ਸਭ ਕੁਝ ਭੁਲਾ ਬੈਠਦਾ ਹੈ, ਏਥੇ ਹੀ ਫਿਰ ਮਸਤੀ, ਖੇੜਾ, ਬਿਗਾਸ ਉਪਜਦਾ ਹੈ ਅਤੇ ਅਭਿਆਸੀ ਵਿਸਮਾਦ ਦਸ਼ਾ ਪ੍ਰਾਪਤ ਕਰਦਾ ਹੈ। ਸ਼ਬਦ ਦਾ ਵਰਨਣ ਕੁਝ ਕਹਿਣ ਸੁਣਨ ਦਾ ਨਹੀਂ, ਇਹ ਇਕ ਅਲੌਕਿਕ ਜਿਹੀ ਦਸ਼ਾ ਪ੍ਰਾਪਤ ਹੁੰਦੀ ਹੈ, ਬੱਸ ! ਇਸੇ ਸ਼ਬਦ ਨੂੰ ਗੁਰਬਾਣੀ ਅੰਦਰ 'ਪੰਜ ਸ਼ਬਦ' ਆਖਿਆ ਹੈ, ਉਹ ਕਿਵੇਂ ? ਆਉ ਇਸ 'ਤੇ ਵੀ ਕੁਝ ਵੀਚਾਰ ਕਰੀਏ।

ਸਾਰੇ ਪੜ੍ਹੇ ਲਿਖੇ ਵੀਰ/ਭੈਣਾਂ ਜਿਨ੍ਹਾਂ ਨੇ ਸਾਇੰਸ ਦਾ ਵਿਸ਼ਾ ਪੜ੍ਹਿਆ ਹੋਵੇ, ਭਲੀ ਪ੍ਰਕਾਰ ਜਾਣਦੇ ਹਨ ਕਿ ਰੋਸ਼ਨੀ (Light) ਸੱਤ ਰੰਗਾਂ ਦੀ ਬਣੀ ਹੋਈ ਹੈ, ਪਰ ਸਾਨੂੰ ਉਸ ਦਾ ਰੰਗ ਕੇਵਲ ਇਕ ਹੀ ਨਜ਼ਰ ਆਉਂਦਾ ਹੈ, ਜਦ ਤਕ ਕਿ ਉਸ ਰੋਸ਼ਨੀ ਨੂੰ ਪ੍ਰਿਜ਼ਮ (Prism) ਵਿਚੋਂ ਦੀ ਨਾ ਲੰਘਾਈਏ ਜਾਂ ਇਉਂ ਆਖੋ ਕਿ ਜਦ ਤਕ ਉਸ ਨੂੰ ਨਿਖਾਰੀਏ ਨਾ। ਉਦਾਹਰਣ ਲਈ ਸਮਝੋ ਕਿ ਮੀਂਹ

ਪੈਣ ਪਿਛੋਂ ਜਦੋਂ ਧਰਤੀ ਦਾ ਵਾਤਾਵਰਣ ਧੋਤਾ ਜਾਂਦਾ ਹੈ ਅਤੇ ਸੂਰਜ ਦੀਆਂ ਕਿਰਨਾਂ ਉਸ ਧੋਤੇ ਹੋਏ ਵਾਤਾਵਰਨ ਵਿਚੋਂ ਲੰਘਦੀਆਂ ਹਨ ਤਾਂ ਅਸਮਾਨ ਉਤੇ ਸਾਨੂੰ ਇਕ ਪੀਂਘ ਜਿਹੀ ਪਈ ਦਿੱਸਦੀ ਹੈ, ਜਿਸ ਦੇ ਸੱਤ ਰੰਗ ਹੁੰਦੇ ਹਨ, ਜਿਨ੍ਹਾਂ ਦੀ ਤਰਤੀਬ ਇਸ ਪ੍ਰਕਾਰ ਹੁੰਦੀ ਹੈ :-

(1) ਜਾਮਨੀ (Violet), (2) ਗੂੜ੍ਹਾ ਨੀਲਾ (Indigo), (3) ਨੀਲਾ (Blue), (4) ਹਰਾ (Green), (5) ਪੀਲਾ (Yellow), (6) ਸੰਗਤਰੀ (Orange), ਅਤੇ (7) ਲਾਲ (Red)।

ਇਨ੍ਹਾਂ ਸੱਤਾਂ ਰੰਗਾਂ ਦੇ ਨਾਉਂ ਅੰਗਰੇਜ਼ੀ ਵਿਚ ਲਿਖਦਿਆਂ ਜੋ ਪਹਿਲੇ ਅੱਖਰ ਹਨ ਉਨ੍ਹਾਂ ਨੂੰ ਜੋੜਿਆ ਜਾਵੇ ਤਾਂ ਵਿਬਗਿਓਰ (Vibgyor) ਸ਼ਬਦ ਬਣ ਜਾਂਦਾ ਹੈ।

ਸ਼ਬਦ ਦਾ ਅਸਲ ਅਰਥ ਹੈ 'ਆਵਾਜ਼' ਜਿਸ ਨੂੰ ਅੰਗਰੇਜ਼ੀ ਵਿਚ ਸਾਊਂਡ (Sound) ਆਖਦੇ ਹਨ। ਇਸ ਸ਼ਬਦ ਦੀਆਂ ਵੀ ਪੰਜ ਪ੍ਰਕਾਰ ਦੀਆਂ ਧੁਨੀਆਂ ਹੁੰਦੀਆਂ ਹਨ, ਜੋ ਵੱਖ-ਵੱਖ ਸਾਜ਼ਾਂ ਨਾਲ ਬਣਦੀਆਂ ਹਨ। ਉਹ ਇਸ ਪ੍ਰਕਾਰ ਹਨ :-

(i) ਤੰਤੀ ਸਾਜ਼ (Stringed Insturments) :- ਇਸ ਵਿਚ ਰਬਾਬ, ਵਾਇਲਨ, ਤਾਨਪੂਰਾ, ਬੈਂਜੋ, ਤੂੰਬਾ, ਸਿਤਾਰ ਆਦਿ ਤਾਰ ਵਾਲੇ ਸਾਜ਼ ਹਨ, ਜੋ ਤਾਰਾਂ ਨੂੰ ਛੇੜਨ ਨਾਲ ਅਵਾਜ਼ਾਂ ਨਿਕਲਦੀਆਂ ਹਨ, ਆ ਜਾਂਦੀਆਂ ਹਨ।

(ii) ਮੂੰਹ ਨਾਲ ਵਜਾਉਣ ਵਾਲੇ ਸਾਜ਼ ਸਥਿਰ (Mouth Organs) :- ਇਸ ਵਿਚ ਬੰਸਰੀ, ਬੀਨ, ਬੀਨਾ, ਬਿਗਲ ਤੁਰੀ, ਸ਼ਹਿਨਾਈ ਆਦਿ ਸਾਜ਼ ਆ ਜਾਂਦੇ ਹਨ।

(iii) ਚਮੜੇ ਨਾਲ ਮੜ੍ਹੇ ਹੋਏ ਸਾਜ਼ (ਵਿਹੱਤ) :- ਜਿਵੇਂ ਕਿ ਤਬਲਾ, ਢੋਲਕ, ਨਗਾਰਾ, ਢੋਲ, ਢਮਕੀਰੀ ਆਦਿ।



(iv) ਧਾਤਾਂ ਤੇ ਮਿਲਾਪ ਨਾਲ ਧੁਨੀ ਪੈਦਾ ਕਰਨ ਵਾਲੇ ਸਾਜ਼ (ਘਨ) :- ਜਿਵੇਂ ਕਿ ਛੈਣੇ, ਘੜਿਆਲ, ਚਿਮਟਾ, ਕੈਸੀਆਂ, ਖੜਤਾਲਾਂ ਆਦਿ।

(v) ਹਵਾ ਦੁਆਰਾ ਆਵਾਜ਼ ਪੈਦਾ ਕਰਨ ਵਾਲੇ ਸਾਜ਼ (ਨਾਦ) :- ਜਿਵੇਂ ਕਿ ਹਾਰਮੋਨੀਅਮ, ਘੰਡਾ ਹੇੜਾ, ਜਲ ਤਰੰਗ ਆਦਿ।

ਸੰਸਾਰ ਅੰਦਰ ਇਹ ਪੰਜ ਪ੍ਰਕਾਰ ਦੀਆਂ ਧੁਨੀਆਂ ਹਨ ਜੋ ਸ਼ਬਦ ਪੈਦਾ ਕਰ ਸਕਦੀਆਂ ਹਨ।

ਹੁਣ ਸੋਚਣ ਵਾਲੀ ਗੱਲ ਇਹ ਹੈ ਕਿ ਇਸ 'ਸ਼ਬਦ' ਨੂੰ ਸੁਣਿਆ ਕਿਵੇਂ ਜਾਵੇ। ਵੱਸਦਾ ਇਹ ਸਭਨਾਂ ਜੀਵਾਂ ਦੇ ਪ੍ਰਾਣਾਂ ਵਿਚ ਹੈ, ਪਰ ਸੁਣਦਾ ਕੇਵਲ ਉਸ ਵਡਭਾਗੇ ਨੂੰ ਹੈ ਜੋ ਇਸ ਨੂੰ ਸੁਣਨ ਦਾ ਚਾਹਵਾਨ ਹੋਵੇ। ਇਹ ਚਾਹ ਅਥਵਾ ਲਗਨ ਉਸੇ ਦੀ ਬਣਦੀ ਹੈ ਜਿਸ ਦੇ ਪੂਰਬਲੇ ਭਾਗ ਹੋਣ। ਜਿਸ ਉਤੇ ਪ੍ਰਮੇਸ਼ਰ ਦਇਆ ਕਰੇ, ਉਸ ਨੂੰ ਸਤਿਸੰਗਤ ਮਿਲ ਜਾਂਦੀ ਹੈ। ਫੁਰਮਾਨ ਹੈ :-

*(੧) ਬਿਨੁ ਭਾਗਾ ਸਤਸੰਗੁ ਨ ਪਾਈਐ ਕਰਮਿ ਮਿਲੈ ਹਰਿ ਨਾਮੁ ਹਰੀ॥ (ਅੰਗ ੧੧੭੧)*

*(੨) ਵਡਭਾਗੀ ਹਰਿ ਸੰਗਤਿ ਪਾਵਹਿ॥ ਭਾਗਹੀਨ ਭ੍ਰਮਿ ਚੋਟਾ ਖਾਵਹਿ॥*

*ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ॥ (ਅੰਗ ੯੫)*

ਸਤਿਸੰਗ ਵਿਚੋਂ ਪ੍ਰਾਪਤ ਹੁੰਦੀ ਹੈ ਜੁਗਤੀ :-

*ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥ (ਅੰਗ ੬੩੩)*

ਕਿਉਂਕਿ :-

*'ਜੁਗਤਿ ਵਿਹੂਣਾ ਵਿਕਉ ਜਾਇ॥*

ਇਸ ਬਾਰੇ ਦੱਸਣਾ ਜ਼ਰੂਰੀ ਹੈ ਕਿ :-

*ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥* (ਅੰਗ ੬੩੫)

'ਜਾਪ' ਦਾ ਅਗਲਾ ਪੜਾਅ ਅਜਪਾ ਜਾਪ ਹੈ। ਜਦ ਅਸੀਂ ਬਾਰ-ਬਾਰ ਸ਼ਬਦ ਬੋਲਦੇ ਹਾਂ ਤਾਂ ਕੁਦਰਤੀ, ਉਹ ਸਾਡੇ ਤਲਹੀਅਲ (ਹਿਰਦੇ) ਅੰਦਰ ਵੱਸ ਜਾਂਦਾ ਹੈ। ਸੋ, ਜਦੋਂ ਅਭਿਆਸੀ ਏਥੇ ਪੁੱਜ ਜਾਵੇ ਤਦ ਹੀ ਸਿਮਰਨ ਦੀ ਸਟੇਜ ਆਉਂਦੀ ਹੈ। ਇਸ ਲਈ ਜਿਹੜੇ ਵੀਰ ਜਾਪ ਨਹੀਂ ਕਰਦੇ ਤੇ ਸਿਮਰਨ ਵਿਚ ਪੁੱਜਣਾ ਚਾਹੁੰਦੇ ਹਨ, ਉਹ ਗਲਤ ਹਨ। ਪਹਿਲੀ ਪਉੜੀ ਜਾਪ ਹੈ ਜੋ ਕਿ ਅਤੀ ਜ਼ਰੂਰੀ ਹੈ। ਜਿਵੇਂ ਪਹਾੜੇ ਯਾਦ ਕਰਨ ਤੋਂ ਬਿਨਾਂ ਸਵਾਲ ਨਹੀਂ ਕੱਢੇ ਜਾ ਸਕਦੇ, ਤਿਵੇਂ ਹੀ ਜਾਪ ਤੋਂ ਪਿਛੋਂ ਸਿਮਰਨ ਹੈ, ਪਰ ਜਿਹੜੇ ਵੀਰ ਸਾਰੀ ਉਮਰ ਪਹਾੜੇ ਹੀ ਪੜ੍ਹੀ ਜਾਣ, ਤੇ ਸਵਾਲ ਕੱਢਣ ਵੱਲ ਧਿਆਨ ਹੀ ਨਾ ਦੇਣ ਉਹ ਵੀ ਭੁੱਲੜ ਹਨ।

**ਧਿਆਉਣਾ :-** ਗੁਰਬਾਣੀ ਅੰਦਰ ਗੁਰਸਿੱਖ ਲਈ ਧਿਆਉਣ ਤੇ ਸਭ ਤੋਂ ਜ਼ਿਆਦਾ ਜ਼ੋਰ ਦਿੱਤਾ ਗਿਆ ਹੈ, ਜਿਵੇਂ :-

*ਹਰਿ ਕਾ ਨਾਮੁ ਧਿਆਇ ਕੈ ਹੋਹੁ ਹਰਿਆ ਭਾਈ॥* (ਅੰਗ ੧੧੯੩)

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ*
*ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥* (ਅੰਗ ੩੦੫)

*ਤੇ ਮੁਕਤ ਭਏ ਜਿਨ ਹਰਿ ਹਰਿ ਨਾਮੁ ਧਿਆਇਆ*
*ਤਿਨ ਪਵਿਤੁ ਪਰਮ ਪਦੁ ਪਾਏ॥* (ਅੰਗ ੭੩੫)

*ਜੋ ਹਰਿ ਨਾਮੁ ਧਿਆਵਹਿ ਤਿਨ ਡਰੁ ਸਟਿ ਘਤਿਆ॥* (ਅੰਗ ੬੪੬)

*ਜੋ ਹਰਿ ਨਾਮੁ ਧਿਆਇਦੇ ਤਿਨ ਦਰਸਨੁ ਪਿਖਾ॥* (ਪੰਨਾ ੬੫੦)



ਇਸ ਦੇ ਲਈ ਤਿੰਨ ਚੀਜ਼ਾਂ ਲੋੜੀਂਦੀਆਂ ਹਨ :- (1) ਧਿਆਤਾ, (2) ਧਿਆਨ, (3) ਧੇਅ ਜਿਵੇਂ ਫ਼ੌਜ ਵਿਚ ਰਾਇਫਲ ਦਾ ਕੋਰਸ ਕਰਵਾਉਣ ਵਾਲਾ ਦੱਸਦਾ ਹੈ ਕਿ ਇਕ ਬੰਦੂਕ ਚਲਾਉਣ ਵਾਲਾ ਹੈ, ਦੂਜੀ ਬੰਦੂਕ ਹੈ ਜੋ ਚਲਾਉਣੀ ਹੈ ਅਤੇ ਤੀਜਾ ਨਿਸ਼ਾਨਾ ਹੈ ਜਿਸ ਵਿਚ ਗੋਲੀ ਮਾਰਨੀ ਹੈ। ਪਰ ਐਨਾ ਕੁ ਦੱਸਣ ਨਾਲ ਕੰਮ ਨਹੀਂ ਚਲਦਾ। ਇਸ ਕਰਕੇ ਅੱਗੇ ਦੱਸਿਆ ਜਾਂਦਾ ਹੈ ਕਿ ਬੰਦੂਕ ਚਲਾਉਣ ਵਾਲੇ ਦੀ ਅੱਖ ਬੰਦੂਕ ਦੀ ਮੱਖੀ ਅਤੇ target (ਨਿਸ਼ਾਨਾ) ਗੁਲਜਾਰੀ ਦਾ ਸੈਂਟਰ, ਇਨ੍ਹਾਂ ਨੂੰ ਇਕ ਸੇਧ ਵਿਚ ਲਿਆ ਕੇ ਜਿਹੜਾ ਸਿਖਿਆਰਥੀ ਜੁਆਨ ਬੰਦੂਕ ਦਾ ਘੋੜਾ ਦਬਾਉਂਦਾ ਹੈ ਉਸ ਦੀ ਗੋਲੀ ਗੁਲਜ਼ਾਰੀ ਦੇ ਐਨ ਵਿਚ ਜਾ ਕੇ ਲੱਗਦੀ ਹੈ ਤੇ ਉਸ ਨੂੰ 25 ਨੰਬਰ ਮਿਲਦੇ ਹਨ। ਪਰ ਜੇਕਰ ਗੋਲੀ ਚੱਲੇ, ਆਵਾਜ਼ ਵੀ ਆਵੇ, ਪਰ ਗੋਲੀ ਨਿਸ਼ਾਨੇ ਦੇ ਸੱਜੇ ਖੱਬੇ ਲੱਗੇ ਤਾਂ ਨੰਬਰ ਕੋਈ ਨਹੀਂ ਮਿਲਦਾ, ਭਾਵੇਂ ਬੰਦੂਕ ਦੀ ਆਵਾਜ਼ ਸੁਣਨ ਵਾਲੇ ਦੂਰੋਂ ਕਹਿਣਗੇ ਕਿ ਬੜੀਆਂ ਗੋਲੀਆਂ ਚੱਲੀਆਂ ਹਨ, ਪਰ ਕੋਲ ਬੈਠੇ ਅਫ਼ਸਰ ਨੇ ਤਾਂ ਨੰਬਰ ਉਸੇ ਫ਼ੌਜੀ ਨੂੰ ਦੇਣੇ ਹਨ ਜਿਸ ਦੀ ਗੋਲੀ ਨਿਸ਼ਾਨ 'ਤੇ ਲੱਗੀ।

ਬਿਲਕੁਲ ਇਸੇ ਤਰ੍ਹਾਂ ਧਿਆਤਾ ਜੋ ਅਭਿਆਸੀ ਹੈ ਉਸ ਨੇ ਆਪਣਾ ਧਿਆਨ ਅਭਿਆਸ ਜਾਂ ਸੁਰਤਿ ਨੂੰ ਕਿਸੇ ਪ੍ਰਤਿਬਿੰਬ ਵਿਚ ਜੋੜਨਾ ਹੈ। ਜਦ ਇਹ ਤਿੰਨੇ ਇਕ ਲਾਈਨ (ਸੇਧ) ਵਿਚ ਹੋ ਜਾਣਗੇ ਤਦ ਹੀ ਧਿਆਨ ਸਫ਼ਲ ਹੋਵੇਗਾ। ਇਸ ਲਈ ਸ਼ੁਰੂ ਵਿਚ ਗੁਰ ਪਰਮੇਸ਼ਰ ਸ੍ਰੀ ਗੁਰੂ ਨਾਨਕ ਦੇਵ ਜੀ

ਦੀ ਕੋਈ ਤਸਵੀਰ ਅਸੀਂ ਪ੍ਰਤਿਬਿੰਬ ਵਜੋਂ ਰੱਖ ਸਕਦੇ ਹਾਂ :-

*"ਗੁਰੂ ਕੀ ਮੂਰਤਿ ਮਨ ਮਹਿ ਧਿਆਨੁ ॥"* (ਅੰਗ ੮੬੪)

ਪਰ ਮੂਰਤੀ ਦੇ ਹੋਰ ਕਿਸੇ ਥਾਂ ਧੇਅ ਨਹੀਂ ਰੱਖਣਾ, ਸਗੋਂ ਚਰਨਾਂ ਵੱਲ ਧਿਆਨ ਜੋੜਨਾ ਹੈ ਤੇ ਚਰਨਾਂ 'ਤੇ ਵੀ ਉਸ ਅਸਥਾਨ ਜਿਸ ਨੂੰ ਪਦਮ ਕਹਿੰਦੇ ਤੇ ਨਿਗਾਹ ਰੱਖਣੀ ਹੈ। ਕਈ ਵੀਰ ਇਸ ਪ੍ਰਚਾਰ ਨੂੰ ਮੂਰਤੀ ਪੂਜਾ ਦਾ ਫਤਵਾ ਦੇਣਗੇ ਅਤੇ ਕਹਿਣਗੇ ਕਿ "ਗੁਰ ਮੂਰਤਿ ਗੁਰ ਸ਼ਬਦ ਹੈ।" ਪਰ ਉਹ ਵੀਰ ਇਹ ਨਹੀਂ ਸਮਝਦੇ ਕਿ ਨਵੇਂ ਅਭਿਆਸੀ ਨੂੰ ਕਿਸੇ ਨਾ ਕਿਸੇ ਪ੍ਰਤਿਬਿੰਬ ਦੀ ਲੋੜ ਜ਼ਰੂਰ ਹੁੰਦੀ ਹੈ। ਵੱਡੇ-ਵੱਡੇ ਭਗਤ ਜਨ ਪਹਿਲਾਂ ਪਹਿਲ ਬੁੱਤ ਹੀ ਪੂਜਦੇ ਸਨ। ਉਦਾਹਰਣ ਵਜੋਂ ਭਗਤ ਨਾਮਦੇਵ ਜੀ ਨੇ ਪਹਿਲਾਂ ਪੱਥਰ ਦੇ ਠਾਕੁਰ ਨੂੰ ਹੀ ਦੁੱਧ ਪਿਆਇਆ ਸੀ। ਭਾਈ ਸਾਹਿਬ ਭਾਈ ਗੁਰਦਾਸ ਜੀ, ਜਿਨ੍ਹਾਂ ਨੂੰ ਗੁਰੂ ਘਰ ਵਿਚ ਵੇਦ ਵਿਆਸ ਜੀ ਦਾ ਰੁਤਬਾ ਪ੍ਰਾਪਤ ਹੈ, ਆਪਣੀ ਵਾਰ ਵਿਚ ਇਸ ਸੰਬੰਧ ਵਿਚ ਲਿਖਦੇ ਹਨ :-

*ਕੰਮ ਕਿਤੈ ਪਿਉ ਚਲਿਆ ਨਾਮਦੇਉ ਨੋ ਆਖਿ ਸਿਧਾਇਆ।*
*ਠਾਕੁਰ ਦੀ ਸੇਵਾ ਕਰੀ ਦੁਧੁ ਪੀਆਵਣੁ ਕਹਿ ਸਮਝਾਇਆ।*
*ਨਾਮਦੇਉ ਇਸਨਾਨ ਕਰਿ ਕਪਲ ਗਾਇ ਦੁਹਿ ਕੈ ਲੈ ਆਇਆ।*
*ਠਾਕੁਰ ਨੋ ਨ੍ਹਾਵਾਲਿ ਕੈ ਚਰਣੋਦਕੁ ਲੈ ਤਿਲਕੁ ਚੜ੍ਹਾਇਆ।*
*ਹਥਿ ਜੋੜਿ ਬਿਨਤੀ ਕਰੈ ਦੁਧੁ ਪੀਅਹੁ ਜੀ ਗੋਬਿੰਦ ਰਾਇਆ।*
*ਨਿਹਚਉ ਕਰਿ ਆਰਾਧਿਆ ਹੋਇ ਦਇਆਲੁ ਦਰਸੁ ਦਿਖਲਾਇਆ।*
*ਭਰੀ ਕਟੋਰੀ ਨਾਮਦੇਵਿ ਲੈ ਠਾਕੁਰ ਨੋ ਦੁਧੁ ਪੀਆਇਆ।*
*ਗਾਇ ਮੁਈ ਜੀਵਾਲਿਓਨੁ ਨਾਮਦੇਵ ਦਾ ਛਪਰੁ ਛਾਇਆ।*
*ਫੇਰਿ ਦੇਹੁਰਾ ਰਖਿਓਨੁ ਚਾਰਿ ਵਰਨ ਲੈ ਪੈਰੀ ਪਾਇਆ।*
*ਭਗਤ ਜਨਾ ਦਾ ਕਰੇ ਕਰਾਇਆ॥ ੧੧॥*



ਭਗਤ ਜੀ ਗੁਰਬਾਣੀ ਅੰਦਰ ਆਪ ਹੀ ਫੁਰਮਾਉਂਦੇ ਹਨ :-

*ਦੂਧੁ ਕਟੋਰੈ ਗਡਵੈ ਪਾਨੀ॥ ਕਪਲ ਗਾਇ ਨਾਮੈ ਦੁਹਿ ਆਨੀ॥ ੧ ॥*
*ਦੂਧੁ ਪੀਉ ਗੋਬਿੰਦੇ ਰਾਇ॥ ਦੂਧੁ ਪੀਉ ਮੇਰੋ ਮਨੁ ਪਤੀਆਇ॥*
*ਨਾਹੀ ਤ ਘਰ ਕੋ ਬਾਪੁ ਰਿਸਾਇ॥ ੧॥ ਰਹਾਉ॥*
*ਸੋੁਇਨ ਕਟੋਰੀ ਅੰਮ੍ਰਿਤ ਭਰੀ॥ ਲੈ ਨਾਮੈ ਹਰਿ ਆਗੈ ਧਰੀ॥ ੨ ॥*
*ਏਕੁ ਭਗਤੁ ਮੇਰੇ ਹਿਰਦੇ ਬਸੈ॥ ਨਾਮੇ ਦੇਖਿ ਨਰਾਇਨੁ ਹਸੈ॥ ੩ ॥*
*ਦੂਧੁ ਪੀਆਇ ਭਗਤੁ ਘਰਿ ਗਇਆ॥*
*ਨਾਮੇ ਹਰਿ ਕਾ ਦਰਸਨੁ ਭਇਆ॥ ੪॥ ੩॥* (ਅੰਗ ੧੧੬੩)

ਪਰ ਉਹ ਹੀ ਨਾਮਦੇਵ ਜੀ ਜਦੋਂ ਚੌਥੇ ਪਦ ਵਿਚ ਜਾਂਦੇ ਹਨ ਤਾਂ ਆਪ ਹੀ ਇਸ ਪੂਜਾ ਨੂੰ ਖੰਡਨ ਕਰਦੇ ਹਨ। ਗੋਂਡ ਰਾਗ ਵਿਚ 874 ਪੰਨੇ 'ਤੇ ਉਨ੍ਹਾਂ ਦਾ ਸ਼ਬਦ ਹੈ :-

*ਭੈਰਉ ਭੂਤ ਸੀਤਲਾ ਧਾਵੈ॥ ਖਰ ਬਾਹਨੁ ਉਹੁ ਛਾਰੁ ਉਡਾਵੈ॥*
*ਹਉ ਤਉ ਏਕੁ ਰਮਈਆ ਲੈਹਉ॥ ਆਨ ਦੇਵ ਬਦਲਾਵਨਿ ਦੈਹਉ॥੧ ॥ਰਹਾਉ॥*

*ਸਿਵ ਸਿਵ ਕਰਤੇ ਜੋ ਨਰੁ ਧਿਆਵੈ॥ ਬਰਦ ਚਢੇ ਡਉਰੂ ਢਮਕਾਵੈ॥ ੨॥*
*ਮਹਾ ਮਾਈ ਕੀ ਪੂਜਾ ਕਰੈ॥ ਨਰ ਸੈ ਨਾਰਿ ਹੋਇ ਅਉਤਰੈ॥ ੩॥*
*ਤੂ ਕਹੀਅਤ ਹੀ ਆਦਿ ਭਵਾਨੀ॥ ਮੁਕਤਿ ਕੀ ਬਰੀਆ ਕਹਾ ਛਪਾਨੀ॥ ੪॥*
*ਗੁਰਮਤਿ ਰਾਮ ਨਾਮ ਗਹੁ ਮੀਤਾ॥ ਪ੍ਰਣਵੈ ਨਾਮਾ ਇਉ ਕਹੈ ਗੀਤਾ॥ (ਅੰਗ ੮੭੪)*

ਜਿਸ ਅਭਿਲਾਸੀ ਨੂੰ ਕੋਈ ਮੂਰਤਿ (ਤਸਵੀਰ) ਆਦਿ ਰੱਖਣ ਵਿਚ ਮਨ ਨਾ ਮੰਨੇ ਉਹ ਕੇਵਲ '੧ਓ' ਜਾਂ 'ਵਾਹਿਗੁਰੂ' ਅੱਖਰ ਵੱਡੇ ਆਕਾਰ ਦਾ ਲਿਖ ਕੇ, ਉਸ ਵੱਲ ਹੀ ਧਿਆਨ ਜੋੜ ਸਕਦਾ ਹੈ। ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਮਸਤੂਆਣੇ ਵਾਲੇ ਜਿਸ ਪਿਆਰੇ ਤੇ ਰੀਝਦੇ ਸਨ ਉਸ ਨੂੰ ਲਾਲ ਅਤੇ ਨੀਲੇ ਰੰਗ ਦੀ ਪੈਨਸਿਲ ਨਾਲ foolscap ਯਾਨੀ ਪੂਰੇ ਵੱਡੇ ਕਾਗ਼ਜ਼ ਉਤੇ ਦੋ ਲਾਈਨਾਂ ਵਾਲਾ 'ਵਾਹਿਗੁਰੂ' ਅੱਖਰ ਲਿਖ ਕੇ ਉਸ 'ਤੇ ਧਿਆਨ ਜਮਾਣਾ ਦੱਸਦੇ ਹੁੰਦੇ ਸਨ। ਇਸ ਦਾ ਵਿਸਥਾਰ ਸਹਿਤ ਪ੍ਰਕਰਣ ਅੱਗੇ ਆਵੇਗਾ, ਇਥੇ ਕੇਵਲ ਐਨਾ ਹੀ ਲਿਖਣਾ ਠੀਕ ਹੋਵੇਗਾ ਕਿ 'ਵਾਹਿਗੁਰੂ' ਸ਼ਬਦ ਵੱਲ ਨਿਗਾਹ ਕਰਕੇ ਮੂੰਹ ਨਾਲ ਇਸ ਤਰ੍ਹਾਂ ਉਚਾਰਣ ਕਰਨਾ ਹੈ ਜਿਵੇਂ ਕਿ ਤੁਸੀਂ ਉਸ ਨੂੰ ਸੱਚ-ਮੁੱਚ ਲਿਖ ਰਹੇ ਹੋਵੋ ਅਰਥਾਤ ਮੂੰਹ ਨਾਲ ਇਹ ਸ਼ਬਦ ਉਚਾਰਨ ਕਰਨਾ ਹੈ ਅਤੇ ਸੁਰਤੀ ਨੂੰ ਭੱਜਣ ਤੋਂ ਰੋਕਣ ਲਈ ਇਨ੍ਹਾਂ ਚਾਰੇ ਅੱਖਰਾਂ ਨੂੰ ਲਿਖਣ ਤੇ ਲਾ ਦੇਣਾ ਹੈ। ਥੋੜੇ ਚਿਰ ਪਿਛੋਂ ਅੱਖਾਂ ਮੀਟ ਕੇ ਆਪਣੇ ਦੋਨਾਂ ਭਰਵੱਟਿਆਂ ਦੇ ਵਿਚਾਲੇ ਨੱਕ ਦੀ ਜੜ੍ਹ ਵਿਖੇ ਉਸੇ ਤਰ੍ਹਾਂ ਦਾ ਵਾਹਿਗੁਰੂ ਖੋਲ੍ਹ ਕੇ ਆਪਣੇ ਲਿਖੇ ਹੋਏ ਸਾਹਮਣੇ ਰੱਖੇ ਸ਼ਬਦ ਨਾਲ ਧਿਆਨ ਜੋੜ ਕੇ ਵਾਹਿਗੁਰੂ ਉਚਾਰਨ ਕਰੋ ਜਿਵੇਂ ਉਸ ਨੂੰ ਹੱਥਾਂ ਨਾਲ ਲਿਖ ਰਹੇ ਹੋਵੋ ਤੇ ਫਿਰ ਅੱਖਾਂ ਬੰਦ ਕਰਕੇ ਉੱਥੇ ਹੀ ਲਿਖਣ ਦਾ ਯਤਨ ਕਰੋ। ਇਉਂ ਤੁਸੀਂ ਸ਼ਬਦ ਅਤੇ ਸੁਰਤਿ ਦਾ ਮੇਲ ਕਰ ਲਿਆ। ਜਿਵੇਂ ਹੀ ਮਨ ਭੱਜੇਗਾ ਤਾਂ ਦੋਨਾਂ ਵਿਚੋਂ ਇਕ ਕੰਮ ਬੰਦ ਹੋ ਜਾਵੇਗਾ, ਮੂੰਹ ਨਾਲ ਉਚਾਰਣ ਦਾ, ਜਾਂ ਸੁਰਤਿ ਨਾਲ ਲਿਖਣ ਦਾ, ਅਤੇ ਤੁਸੀਂ ਚੋਰ ਨੂੰ ਫੜ ਲਵੋਗੇ। ਕਿਉਂਕਿ ਮਨ ਦੋ ਹਨ-ਇਕ ਤਾਂ 'ਵਾਹਿਗੁਰੂ ਵਾਹਿਗੁਰੂ' ਆਖ ਰਿਹਾ ਹੁੰਦਾ ਹੈ, ਪਰ ਦੂਜਾ ਕੋਈ ਹੋਰ ਕੰਮ ਜਾਂ ਉਗ ਪਤਾਲ ਦੀਆਂ ਫਜ਼ੂਲ ਸੋਚਾਂ ਸੋਚ ਰਿਹਾ ਹੁੰਦਾ ਹੈ। ਸੋ ਇਨ੍ਹਾਂ ਦੋਨਾਂ ਵਿਚੋਂ ਇਕ ਨੂੰ ਬੋਲਣ ਤੇ, ਦੂਜੇ ਨੂੰ ਲਿਖਣ ਤੇ, ਲਾ ਦਿਓ ਸੌ ਫੀਸਦੀ ਇਕਾਗਰਤਾ ਆ ਜਾਵੇਗੀ।

ਕੁਝ ਸਮੇਂ ਪਿਛੋਂ 'ਵਾਹਿਗੁਰੂ' ਅੱਖਰ ਭਰਵੱਟਿਆਂ ਦੇ ਵਿਚਾਲੇ ਪੂਰਾ ਨਜ਼ਰ ਆਉਣ ਲੱਗ ਪਵੇਗਾ, ਫੇਰ ਬਾਹਰ ਦੇ ਲਿਖੇ ਹੋਏ ਦੀ ਲੋੜ ਨਹੀਂ, ਅੱਖਾਂ ਮੀਟ ਕੇ ਉੱਪਰ ਦੱਸਿਆ ਅਭਿਆਸ ਪਕਾਈ ਜਾਣਾ ਹੈ। ਜਿਵੇਂ ਜਿਵੇਂ ਅਭਿਆਸ ਪੱਕਦਾ ਜਾਵੇਗਾ ਤਿਵੇਂ-ਤਿਵੇਂ ਉਨ੍ਹਾਂ ਚੌਹਾਂ ਅੱਖਰਾਂ ਵਿਚ ਰੋਸ਼ਨੀ ਆਉਣ ਲੱਗ ਪਵੇਗੀ। ਪਹਿਲਾਂ ਇਹ ਅਸਮਾਨੀ ਪੀਂਘ ਦੇ ਸੱਤਾਂ ਰੰਗਾਂ 'ਚੋਂ ਉਸ ਰੰਗ ਨਾਲ ਸ਼ੁਰੂ ਹੋਵੇਗੀ ਜੋ ਤੁਹਾਡਾ ਆਪਣਾ ਰੰਗ ਹੈ ਤੇ ਹੌਲੀ-ਹੌਲੀ ਬਦਲ ਕੇ ਦੂਜਾ ਫੇਰ, ਤੀਜਾ, ਚੌਥਾ, ਪੰਜਵਾਂ, ਛੇਵਾਂ ਅਤੇ ਸੱਤਵਾਂ ਬਦਲਦੇ ਜਾਣਗੇ ਅਤੇ ਅੰਤ ਨੂੰ ਦੂਧੀਆ ਰੰਗ ਅਸਥਿਰ ਹੋ ਜਾਵੇਗਾ। ਉਸ ਤੋਂ ਅੱਗੇ ਕੁਝ ਦੱਸਣ ਵਾਲੀ ਗੱਲ ਨਹੀਂ, ਅਭਿਆਸੀ ਆਪ ਹੀ ਜਾਣ ਸਕਦਾ ਹੈ। ਜਿਵੇਂ ਕਿਸੇ ਦੇ ਪਾਸ ਟਾਰਚ ਹੋਵੇ ਉਹ ਹਨੇਰੇ ਵਿਚ ਸਭ ਕੁਝ ਲੱਭ ਸਕਦਾ ਹੈ, ਤਿਵੇਂ ਹੀ ਅਭਿਆਸੀ ਨੂੰ ਭਵਿਖਤ ਦੀਆਂ ਗੱਲਾਂ ਦਾ ਗਿਆਨ ਹੋਣ ਲੱਗ ਪੈਂਦਾ ਹੈ, ਜਿਵੇਂ-ਜਿਵੇਂ ਅਭਿਆਸੀ ਪੱਕਦਾ ਜਾਵੇ, ਟਾਰਚ ਦੀ ਰੋਸ਼ਨੀ ਵਧੇਰੇ ਚਮਕੀਲੀ ਹੁੰਦੀ ਜਾਂਦੀ ਹੈ ਤੇ ਉਹ ਵਧੇਰੇ ਦੂਰ ਦੀਆਂ ਆਵਣ ਵਾਲੀਆਂ ਗੱਲਾਂ ਨੂੰ ਦੇਖ ਸਕਦਾ ਹੈ।

ਸਾਇੰਸ ਨੇ ਹੁਣ ਵਧੇਰੇ ਜਾਣਕਾਰੀ ਪ੍ਰਾਪਤ ਕਰ ਲਈ ਹੈ, ਜਿਸ ਅਨੁਸਾਰ ਹਫਤੇ ਦੇ ਸੱਤਾਂ ਦਿਨਾਂ ਦਾ ਰੰਗ ਵੱਖੋ-ਵੱਖਰਾ ਲੱਭ ਲਿਆ ਹੈ। ਜਿਸ ਸਮੇਂ, ਜਿਸ ਦਿਨ ਜੀਵ ਇਸ ਸੰਸਾਰ ਵਿਚ ਪੈਦਾ

ਹੁੰਦਾ ਹੈ, ਉਸ ਦਾ ਰੰਗ ਵੀ ਉਸੇ ਦਿਨ ਅਨੁਸਾਰ ਪਤਾ ਕਰ ਲਿਆ ਹੈ, ਇਸੇ ਤਰ੍ਹਾਂ ਵੱਖੋ ਵੱਖਰੇ ਨਾਵਾਂ ਦੇ ਰੰਗ ਵੀ ਵੱਖੋ-ਵੱਖਰੇ ਹਨ। ਸੋ ਜੇਕਰ ਆਪਣੇ ਰੰਗ ਦਾ ੧ੴ ਜਾਂ ਵਾਹਿਗੁਰੂ ਸ਼ਬਦ ਲਿਖ ਕੇ ਉਸ 'ਤੇ ਧਿਆਨ ਜੋੜਿਆ ਜਾਵੇ ਤਾਂ ਸੁਖੈਣ ਹੀ ਧਿਆਨ ਜੁੜ ਜਾਂਦਾ ਹੈ, ਪਰ ਇਹ ਤਦ ਹੀ ਹੋ ਸਕਦਾ ਹੈ ਜੇਕਰ ਕਿਸੇ ਨੂੰ ਆਪਣੇ ਜਨਮ ਦੀ ਤਰੀਕ ਦਾ ਪੂਰਾ ਪਤਾ ਹੋਵੇ, ਜੇਕਰ ਸਮਾਂ ਵੀ ਪਤਾ ਹੋਵੇ ਤਾਂ ਵਧੇਰੇ ਸੁਖਾਲ ਹੋ ਸਕਦੀ ਹੈ। ਇਸ ਦੀ ਵਧੇਰੇ ਜਾਣਕਾਰੀ ਲਈ ਚਿੱਠੀ-ਪੱਤਰ ਰਾਹੀਂ ਪਤਾ ਕਰੋ।

ਪਿਛਲੇ ਐਡੀਸ਼ਨ 'ਚ ਹਰ ਪ੍ਰਾਣੀ ਦਾ ਰੰਗ ਉਨ੍ਹਾਂ ਦੀ ਜਨਮ ਤਰੀਕ ਦੇ ਅਨੁਸਾਰ ਦਿੱਤਾ ਗਿਆ ਸੀ, ਪਰ ਦੀਰਘ ਵਿਚਾਰ ਪਿਛੋਂ ਹੇਠ ਲਿਖਿਆ ਚਾਰਟ ਤਿਆਰ ਕੀਤਾ ਗਿਆ ਹੈ, ਜਿਸ 'ਚ ਜਨਮ ਤਰੀਕ ਨਾਲੋਂ ਜਨਮ ਦਿਨ ਨੂੰ ਵਧੇਰੇ ਮਹੱਤਤਾ ਦਿੱਤੀ ਗਈ ਹੈ ਤੇ ਉਸ ਤੋਂ ਅੱਗੇ ਉਸ ਨੂੰ 12 ਰਾਸ਼ੀਆਂ 'ਚ ਵੰਡ ਕੇ ਹਰ ਰਾਸ਼ੀ ਦਾ ਵੱਖਰਾ ਵੱਖਰਾ ਰੰਗ ਦਿੱਤਾ ਗਿਆ ਹੈ, ਪੱਛਮੀ ਜੋਤਿਸ਼ ਅਨੁਸਾਰ, ਵਾਰ ਨੂੰ ਰਾਤ ਦੇ 12 ਵਜੇ ਪਿਛੋਂ ਮੰਨ ਕੇ ਅੱਗੇ ਰਾਸ਼ੀਆਂ ਦੀ ਵੰਡ ਕੀਤੀ ਗਈ ਹੈ। ਮੁਸਲਮਾਨੀ ਨਜੂਮ ਅਨੁਸਾਰ ਵਾਰ ਰਾਤ ਪੈਣ ਤੋਂ ਲੈ ਕੇ ਦੂਜੀ ਰਾਤ ਤੱਕ ਲਿਆ ਜਾਂਦਾ ਹੈ ਤੇ ਹਿੰਦੂ ਜੋਤਿਸ਼ ਅਨੁਸਾਰ ਦਿਨ ਦੇ ਚੜ੍ਹਾਅ ਤੋਂ ਦੂਜੇ ਦਿਨ ਦੇ ਚੜ੍ਹਾਅ ਤਕ ਦਿਨ ਮਿਥਿਆ ਜਾਂਦਾ ਹੈ, ਉਹ ਅਸਾਂ ਦੋਵੇਂ ਹੀ ਛੱਡ ਦਿੱਤੇ ਹਨ।

| ਸਮਾਂ | ਐਤਵਾਰ | ਸੋਮਵਾਰ | ਮੰਗਲਵਾਰ | ਬੁੱਧਵਾਰ | ਵੀਰਵਾਰ | ਸ਼ੁਕਰਵਾਰ | ਸ਼ਨੀਵਾਰ |
|---|---|---|---|---|---|---|---|
| 0148 | ਸੰਤਰਾ | ਹਰਾ | ਲਾਲ | ਪੀਲਾ | ਜਾਮਨੂੰ | ਹਲਕਾ ਨੀਲਾ | ਗੂੜ੍ਹਾ ਨੀਲਾ |
| 0348 | ਪੀਲਾ | ਜਾਮਨੂੰ | ਹਲਕਾ ਨੀਲਾ | ਗੂੜ੍ਹਾ ਨੀਲਾ | ਸੰਤਰਾ | ਹਰਾ | ਲਾਲ |
| 0548 | ਗੂੜ੍ਹਾ | ਸੰਤਰਾ ਨੀਲਾ | ਹਰਾ | ਲਾਲ | ਪੀਲਾ | ਜਾਮਨੂੰ | ਹਲਕਾ ਨੀਲਾ |
| 0748 | ਲਾਲ | ਪੀਲਾ | ਜਾਮਨੂੰ | ਹਲਕਾ ਨੀਲਾ | ਗੂੜ੍ਹਾ ਨੀਲਾ | ਸੰਤਰਾ | ਹਰਾ |
| 0948 | ਹਲਕਾ ਨੀਲਾ | ਗੂੜ੍ਹਾ ਨੀਲਾ | ਸੰਤਰਾ | ਹਰਾ | ਲਾਲ | ਪੀਲਾ | ਜਾਮਨੂੰ |
| 1148 | ਹਰਾ | ਲਾਲ | ਪੀਲਾ | ਜਾਮਨੂੰ | ਹਲਕਾ ਨੀਲਾ | ਗੂੜ੍ਹਾ ਨੀਲਾ | ਸੰਤਰਾ |
| 1348 | ਜਾਮਨੂੰ | ਹਲਕਾ ਨੀਲਾ | ਗੂੜ੍ਹਾ ਨੀਲਾ | ਸੰਤਰਾ | ਹਰਾ | ਲਾਲ | ਪੀਲਾ |
| 1548 | ਸੰਤਰਾ | ਹਰਾ | ਲਾਲ | ਪੀਲਾ | ਜਾਮਨੂੰ | ਹਲਕਾ ਨੀਲਾ | ਗੂੜ੍ਹਾ ਨੀਲਾ |
| 1748 | ਪੀਲਾ | ਜਾਮਨੂੰ | ਹਲਕਾ ਨੀਲਾ | ਗੂੜ੍ਹਾ ਨੀਲਾ | ਸੰਤਰਾ | ਹਰਾ | ਲਾਲ |

| ਸਮਾਂ | ਐਤਵਾਰ | ਸੋਮਵਾਰ | ਮੰਗਲਵਾਰ | ਬੁੱਧਵਾਰ | ਵੀਰਵਾਰ | ਸ਼ੁਕਰਵਾਰ | ਸ਼ਨੀਵਾਰ |
|---|---|---|---|---|---|---|---|
| 1948 | ਗੂੜ੍ਹਾ ਨੀਲਾ | ਸੰਤਰਾ | ਹਰਾ | ਲਾਲ | ਪੀਲਾ | ਜਾਮਨੂੰ | ਹਲਕਾ ਨੀਲਾ |
| 2148 | ਲਾਲ | ਪੀਲਾ | ਜਾਮਨੂੰ | ਹਲਕਾ ਨੀਲਾ | ਗੂੜ੍ਹਾ ਨੀਲਾ | ਸੰਤਰਾ | ਹਰਾ |
| 2400 | ਹਲਕਾ ਨੀਲਾ | ਗੂੜ੍ਹਾ ਨੀਲਾ | ਸੰਤਰਾ | ਹਰਾ | ਲਾਲ | ਪੀਲਾ | ਜਾਮਨੂੰ |



ੴ ਸਤਿਗੁਰ ਪ੍ਰਸਾਦਿ॥

# (14) ਭਗਤੀ ਕਰਨੀ ਕਿਵੇਂ ਹੈ ?

**ਇਕਾਗਰਤਾ ਦੇ ਕੁਝ ਸਾਧਨ :**

ਜਾਪ ਅਥਵਾ ਅਭਿਆਸ ਕਰਨ ਲਈ ਮਾਹੌਲ ਅਨੁਕੂਲ ਹੋਣਾ ਚਾਹੀਦਾ ਹੈ।

ਕੋਈ ਸੁਗੰਧਤ ਅਗਰਬੱਤੀ, ਪੁਸ਼ਪ ਜਾਂ ਖੁਸ਼ਬੂਦਾਰ ਅਤਰ, ਫੁਲੇਲ ਆਦਿ ਮਕਾਨ ਦੇ ਵਾਤਾਵਰਨ ਨੂੰ ਬਹੁਤ ਸੁਹਾਵਣਾ ਬਣਾ ਦੇਂਦਾ ਹੈ, ਇਸ ਲਈ ਐਸੀ ਕੋਈ ਵਸਤੂ ਖਾਸ ਕਰਕੇ ਭਜਨ ਪਾਠ ਕਰਨ ਵਾਲੇ ਕਮਰੇ ਵਿਚ ਜ਼ਰੂਰ ਰੱਖਣੀ ਚਾਹੀਦੀ ਹੈ।

ਅਭਿਆਸੀ ਨੂੰ ਅੰਮ੍ਰਿਤ ਵੇਲੇ-(ਇਸ ਬਾਰੇ ਪਹਿਲਾਂ ਖੋਲ੍ਹ ਕੇ ਦੱਸਿਆ ਜਾ ਚੁੱਕਿਆ ਹੈ) ਉੱਠ ਕੇ ਸ਼ੌਚ ਇਸ਼ਨਾਨ ਰਾਹੀਂ ਪੇਟ ਅਤੇ ਸਰੀਰ ਸਾਫ ਕਰਨਾ ਚਾਹੀਦਾ ਹੈ, ਇਸ਼ਨਾਨ ਠੰਢੇ ਜਲ ਨਾਲ ਕਰਨਾ ਚਾਹੀਦਾ ਹੈ। ਪਰ ਜੇਕਰ ਕਿਸੇ ਸਮੇਂ ਜਾਂ ਮੌਸਮ ਅਨੁਸਾਰ ਸਰੀਰ ਠੰਢਾ ਪਾਣੀ ਸਹਿ ਸਕਣ ਦੇ ਯੋਗ ਨਹੀਂ, ਲੋੜ ਅਨੁਸਾਰ ਗਰਮ ਪਾਣੀ ਨਾਲ ਇਸ਼ਨਾਨ ਕੀਤਾ ਜਾ ਸਕਦਾ ਹੈ : ਸਰੀਰ ਨਾਲ ਬਹੁਤ ਜ਼ਿਆਦਤੀ ਵੀ ਕਰਨੀ ਯੋਗ ਨਹੀਂ, ਸਗੋਂ ਭਗਤੀ ਕਰਨ ਲਈ ਸਰੀਰ ਨੂੰ ਤੰਦਰੁਸਤ ਹੀ ਰੱਖਣਾ ਚਾਹੀਦਾ ਹੈ। ਜੇ ਭਲਾ ਕਿਸੇ ਸਮੇਂ ਇਸ਼ਨਾਨ ਨਾ ਕੀਤਾ ਜਾ ਸਕੇ ਤਾਂ ਪੰਜ ਇਸ਼ਨਾਨਾਂ (ਮੂੰਹ, ਦੋਨੋ ਬਾਹਾਂ ਅਤੇ ਦੋਵੇਂ ਲੱਤਾਂ ਧੋ ਲੈਣੀਆਂ) ਕਰਕੇ ਹੀ ਆਸਣ ਵਿਛਾ ਕੇ ਬੈਠ ਜਾਣਾ ਚਾਹੀਦਾ ਹੈ, ਭਰਮ ਨਹੀਂ ਕਰਨਾ।



ਆਸਣ ਵਾਸਤੇ ਕੰਬਲ ਨੂੰ ਦੂਹਰਾ ਚਹੁਰਾ ਕਰ ਲਓ ਚਾਹੇ ਮ੍ਰਿਗਸ਼ਾਲਾ ਦਾ ਕੋਈ ਆਸਣ ਹੋਵੇ। ਜੇ ਇਨ੍ਹਾਂ ਵਿਚੋਂ ਕੋਈ ਵੀ ਨਾ ਹੋਵੇ ਤਾਂ ਖਜੂਰ ਦੇ ਬਣੇ ਹੋਏ ਮੂਹੜੇ ਜਾਂ ਚਿਟਾਈ, ਜੋ ਕਿ ਆਮ ਘਰਾਂ ਵਿਚ ਹੁੰਦੀ ਹੈ, ਉਹ ਵੀ ਵਰਤੀ ਜਾ ਸਕਦੀ ਹੈ। ਜਿਹੜੇ ਜਗਿਆਸੂ ਪਦਮ ਆਸਣ ਲਾ ਕੇ ਬੈਠ ਸਕਦੇ ਹਨ, ਬਹੁਤ ਅੱਛਾ ਹੈ, ਇਹ ਆਸਣ ਬਹੁਤ ਲਾਭਦਾਇਕ ਹੈ। ਮੁਖ ਭਾਵ ਇਹ ਹੁੰਦਾ ਹੈ ਕਿ ਸਰੀਰ ਦਾ ਭਾਰ ਵੰਡਿਆ ਜਾਵੇ, ਤਾਂ ਜੋ ਥਕਾਵਟ ਨਾ ਹੋਵੇ। ਜਿਹੜੇ ਵੀਰ ਚੌਕੜਾ ਮਾਰ ਕੇ ਬਹੁਤਾ ਸਮਾਂ ਨਹੀਂ ਬੈਠ ਸਕਦੇ ਉਹ ਕਿਸੇ ਤਖਤਪੋਸ਼ ਜਾਂ ਕੁਰਸੀ ਆਦਿ ਤੇ ਲੱਤਾਂ ਲਮਕਾ ਕੇ ਵੀ ਬੈਠ ਸਕਦੇ ਹਨ, ਪਰ ਲੱਤਾਂ ਦੇ ਥੱਲੇ ਕੋਈ ਲੱਕੜੀ ਜਾਂ ਰਬੜ ਆਦਿ ਦੀ ਚੀਜ਼ ਹੋਣੀ ਚਾਹੀਦੀ ਹੈ। ਬੈਠ ਕੇ ਆਰਾਮ ਨਾਲ ਭਜਨ ਕਰ ਸਕਦੇ ਹਨ, ਪਰ ਸ਼ਰਤ ਕੇਵਲ ਇਕੋ ਹੈ ਕਿ ਸਾਵਧਾਨ (attentive) ਹੋ ਕੇ ਬੈਠਣਾ ਹੈ, ਜਿਵੇਂ ਕਿ ਹਦਾਇਤ ਹੈ :-

***ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥ ਸਾਵਧਾਨ ਏਕਾਗਰ ਚੀਤ॥*** ***(ਅੰਗ ੨੯੫)***

ਇਸ ਵਾਸਤੇ ਰੀੜ੍ਹ ਦੀ ਹੱਡੀ ਅਤੇ ਗਰਦਨ ਇਕ ਲਾਈਨ ਵਿਚ ਯਾਨੀ ਸਿੱਧੇ ਹੋਣੇ ਚਾਹੀਦੇ ਹਨ : ਬਾਹਾਂ ਗੋਡਿਆਂ ਉੱਤੇ ਹੋਣ ਅਤੇ ਧਿਆਨ ਦੋਹਾਂ ਭਰਵੱਟਿਆਂ ਵਿਚਕਾਰ ਨੱਕ ਦੀ ਉਪਰਲੀ ਥਾਂ 'ਤੇ ਟਿਕਾਓ। ਇਸੇ ਥਾਂ ਨੂੰ ਤ੍ਰਿਕੁਟੀ ਜਾਂ ਤ੍ਰਿਬੇਣੀ ਆਖਦੇ ਹਨ। ਇਉਂ ਬੈਠ ਕੇ ਆਪਣੇ ਗੁਰ ਪਰਮੇਸ਼ਰ ਨੂੰ ਅੰਗ ਸੰਗ ਸਮਝਦੇ ਹੋਏ ਕੁਝ ਚਿਰ ਲਈ 'ਧੰਨ ਗੁਰੂ ਨਾਨਕ ਦੇਵ' ਦਾ ਅਤੀ ਪਿਆਰ

ਨਾਲ ਜਾਪ ਕਰੋ। ਇਹ ਜਾਪ ਐਨਾ ਕੁ ਉੱਚੀ ਆਵਾਜ਼ ਵਿਚ ਹੋਣਾ ਚਾਹੀਦਾ ਹੈ ਜਿਸ ਨੂੰ ਕਿ ਆਪਣੇ ਕੰਨ ਸੁਣ ਸਕਣ। ਹੋ ਸਕਦਾ ਹੈ ਕਿ ਪਹਿਲਾਂ ਪਹਿਲ ਇਹ ਜਾਪ ਉੱਚੀ ਸੁਰ ਵਿਚ ਕਰਨਾ ਪਵੇ। ਕਿਉਂਕਿ :-

*"ਮਾਇਆਧਾਰੀ ਅਤਿ ਅੰਨਾ ਬੋਲਾ॥ ਸਬਦੁ ਨ ਸੁਣਈ ਬਹੁ ਰੋਲ ਘਚੋਲਾ॥"*

**(ਅੰਗ ੩੧੩)**

ਦੇ ਮਹਾਂਵਾਕ ਅਨੁਸਾਰ ਆਰੰਭਕ ਸਟੇਜ ਵਾਲੇ ਵੀਰਾਂ ਦੇ ਮਨਾਂ ਉਤੇ ਮਾਇਆ ਦਾ ਅਸਰ ਜ਼ਿਆਦਾ ਹੋਣ ਕਾਰਨ ਉਨ੍ਹਾਂ ਦੇ ਕੰਨ ਅਧਿਆਤਮਕ ਸਾਗਰ ਦੀ ਧੀਮੀ ਸੁਰ ਵਿਚ ਕਹੀ ਹੋਈ ਗੱਲ ਸੁਣਦੇ ਨਹੀਂ, ਇਸ ਪਾਸਿਓਂ ਡੋਰੇ ਹੁੰਦੇ ਹਨ। ਫਿਰ ਜਿਉਂ-ਜਿਉਂ ਸ਼ੌਕ ਵਧਦਾ ਹੈ' ਇਹ ਆਵਾਜ਼ ਮੱਧਮ ਸੁਰ ਵਿਚ ਹੋ ਜਾਂਦੀ ਹੈ। 'ਧੰਨ ਗੁਰੂ ਨਾਨਕ' ਦਾ ਉਚਾਰਨ ਕਰਦਿਆਂ ਵਿਚ-ਵਿਚਾਲੇ ਇਉਂ ਪੜ੍ਹਨਾ ਚਾਹੀਦਾ ਹੈ, *'ਗੁਰੂ ਮੇਰੇ ਸੰਗਿ ਸਦਾ ਹੈ ਨਾਲੇ......... ॥'* ਪਹਿਲਾਂ ਪਹਿਲ ਇਕ ਖਿਆਲੀ ਗੁਰੂ ਆਪਣੇ ਅੰਗ-ਸੰਗ ਬੈਠਾ ਸਮਝਣ ਵਿਚ ਨਿਸਚਾ ਲਿਆਓ। ਗੁਰੂ ਤਾਂ ਸਦਾ ਅੰਗ-ਸੰਗ ਹੈ ਹੀ, ਪਰ ਅਸੀਂ ਨਿਸਚਾ ਪਕਾਉਣਾ ਹੈ ਅਤੇ ਨਿਸਚਾ ਬੱਝ ਜਾਣ ਤੇ ਬੜੀ ਅਧੀਨਗੀ ਸਹਿਤ ਬੋਲ ਕੇ ਜਾਂ ਮਨ ਅੰਦਰ ਹੀ ਇਉਂ ਬੇਨਤੀ ਕਰੋ, 'ਮਹਾਰਾਜ ! ਆਪ ਜੀ ਦਾ ਕੋਟਾਨ ਕੋਟਿ ਸ਼ੁਕਰ ਹੈ ਜੋ ਮੈਨੂੰ ਅਮੋਲਕ ਮਨੁੱਖਾ ਜਨਮ ਬਖਸ਼ਿਆ ਹੈ, ਫਿਰ ਗੁਰਸਿੱਖਾਂ ਦੇ ਘਰ ਜਨਮ ਦਿੱਤਾ ਹੈ। ਹੁਣ ਨੀਂਦ ਤੋਂ ਜਗਾ ਕੇ ਸਾਵਧਾਨਤਾ ਨਾਲ ਜਾਪ/ਸਿਮਰਨ ਲਈ ਪ੍ਰੇਰਨਾ ਦਿੱਤੀ ਹੈ, ਤੁਸੀਂ ਮੇਰੇ ਗੁਰੂ ਹੋ, ਮੈਂ ਆਪ ਜੀ ਦਾ ਸਿੱਖ ਹਾਂ, ਭਾਵੇਂ ਨਾਮਧਰੀਕ ਹਾਂ ਪਰ ਹਾਂ ਤਾਂ ਤੁਹਾਡਾ ਹੀ। ਕਿਰਪਾ ਕਰਕੇ ਆਪਣੇ ਬਿਰਦ ਦੀ ਲਾਜ ਰੱਖੋ ਅਤੇ ਮਿਹਰ-ਭਰਿਆ ਹੱਥ ਮੇਰੇ ਸਿਰ 'ਤੇ ਰੱਖ ਕੇ ਮੈਥੋਂ ਜਾਪ ਕਰਵਾਓ, ਮੈਨੂੰ ਜਾਪ ਕਰਨ ਦੀ ਕੋਈ ਜਾਚ ਨਹੀਂ ਹੈ। ਇਉਂ ਅਨੁਭਵ ਕਰੋ ਕਿ- "ਆਸਣ ਛੋਡਿ ਸਿੰਘਾਸਣ ਬੈਠੇ, ਬੈਠੇ ਗੁਰ ਕੀ ਛਾਇਆ। ਤਨ ਮਨ ਕਾ ਅੰਧੇਰਾ ਚੂਕਾ ਤਾਂ ਗੁਰ ਕਾ ਸਬਦੁ ਸੁਣਾਇਆ।'



ਇਉਂ ਬੇਨਤੀਆਂ ਕਰਦੇ-ਕਰਦੇ ਫਿਰ 'ਵਾਹਿਗੁਰੂ' ਸ਼ਬਦ ਦਾ ਜਾਪ ਚਾਰ ਹਿੱਸਿਆਂ- ਵਾ ਹਿ ਗੁ ਰੂ-ਵੱਖ-ਵੱਖ ਵੰਡ ਕੇ ਕਰੋ, ਅਖੀਰਲੇ ਅੱਖਰ 'ਰੂ' ਨੂੰ ਕੁਝ ਲਮਕਾ ਕੇ ਉਚਾਰੋ। ਮਨ ਨੂੰ ਕਾਬੂ ਹੇਠ ਰੱਖਣ ਲਈ ਇਹ ਜੁਗਤਿ ਵਰਤਣੀ ਹੈ ਕਿ ਇਕ ਵਾਰ ਇਹ ਚਾਰੇ ਅੱਖਰ ਮੂੰਹ ਨਾਲ ਆਖੋ ਤੇ ਕੰਨਾਂ ਨਾਲ ਸੁਣੋ ਅਤੇ ਦੂਜੀ ਵਾਰ ਜ਼ਬਾਨ ਨੂੰ ਰੋਕ ਕੇ ਸੁਰਤੀ ਨਾਲ ਇਹ ਸ਼ਬਦ ਦੁਹਰਾਉ ਅਤੇ ਕੰਨਾਂ ਨਾਲ ਸੁਣਨ ਦਾ ਯਤਨ ਕਰੋ। ਜੇਕਰ ਪਹਿਲਾਂ-ਪਹਿਲਾਂ ਨਾ ਸੁਣ ਸਕੋ, ਕੋਈ ਗੱਲ ਨਹੀਂ, ਘਬਰਾਓ ਨਹੀਂ ਸਗੋਂ ਫੇਰ ਪਹਿਲਾਂ ਵਾਂਗ ਉੱਚੀ ਸੁਰ ਨਾਲ ਅਤੇ ਫਿਰ ਸੁਰਤੀ ਨਾਲ ਉਸੇ ਤਰ੍ਹਾਂ ਕਰਦੇ ਜਾਓ ਅਤੇ ਪੈਂਤੜਾ ਬਦਲਣ ਲਈ ਵਿਚ-ਵਿਚਾਲੇ 'ਗੁਰ ਮੇਰੇ ਸੰਗਿ ਸਦਾ ਸਦਾ ਹੈ ਨਾਲੇ' ਆਦਿ ਤੁੱਕਾਂ ਬੋਲਦੇ ਜਾਉ। ਸ਼ਬਦਾਂ ਦੀ ਚੋਣ ਪਹਿਲਾਂ ਹੀ ਕੀਰਤਨ ਦੇ ਪ੍ਰਕਰਣ ਵਿਚ ਦਿੱਤੀ ਗਈ ਹੈ ਜੋ ਲੋੜ ਅਨੁਸਾਰ ਬਦਲੀ ਜਾ ਸਕਦੀ ਹੈ। ਸਿਰਫ ਖਿਆਲ ਰੱਖਣ ਵਾਲੀ ਗੱਲ ਇਹ ਹੈ ਕਿ ਸ਼ਬਦ ਚਾਰ ਅੱਖਰੇ ਹੋਣ। ਪਹਿਲਾਂ ਪਹਿਲ ਇਕ ਵਾਰ 'ਵਾਹਿਗੁਰੂ' ਦੀ ਧੁਨੀ ਅਤੇ ਦੂਜੀ ਵਾਰ ਇਹ ਸ਼ਬਦ ਦੁਹਰਾਈ ਜਾਣਾ ਹੈ। ਜਿਵੇਂ-ਜਿਵੇਂ ਅਭਿਆਸ ਪੱਕਦਾ ਜਾਵੇ, ਵਾਹਿਗੁਰੂ ਸ਼ਬਦ ਦਾ ਉਚਾਰਣ ਵਧਾਉਂਦੇ ਜਾਓ ਅਤੇ ਵਿਚ-ਵਿਚਾਲੇ ਸ਼ਬਦ ਆਖਦੇ ਜਾਓ। ਇਉਂ ਕਰਨ ਨਾਲ ਮਨ ਬਿਲਕੁਲ ਨਹੀਂ ਭੱਜੇਗਾ, ਕਿਉਂਕਿ ਬਾਰ-ਬਾਰ ਚੇਤੇ ਰੱਖਣਾ ਪਵੇਗਾ ਕਿ ਹੁਣ ਮੈਂ ਅਮਕਾ ਅੱਖਰ/ਸ਼ਬਦ ਆਖਣਾ ਹੈ ਅਤੇ ਫੇਰ ਉਹ ਆਖਣਾ ਹੈ।

ਆਰੰਭਕ ਅਭਿਆਸੀ ਲਈ ਸਾਵਧਾਨਤਾ ਰੱਖਣ ਵਾਸਤੇ ਲਾਭਦਾਇਕ ਹੋਵੇਗਾ ਕਿ ਮੂੰਹ ਨਾਲ ਜਾਪ ਕਰਦਿਆਂ ਨਾਲ ਨਾਲ ਸਰੀਰ ਦੇ ਕਿਸੇ-ਕਿਸੇ ਅੰਗ ਨੂੰ ਉਸੇ ਲੈਅ ਵਿਚ ਹਿਲਾਈ ਜਾਵੇ, ਕੁਝ

ਚਿਰ ਲਈ 'ਵਾਹਿਗੁਰੂ' ਸ਼ਬਦ ਦਾ ਉਚਾਰਨ ਕਰਨ ਹਿਤ ਪੇਟ ਨੂੰ ਅੱਗੇ-ਪਿੱਛੇ ਕਰਦਿਆਂ ਆਵਾਜ਼ ਧੁਨੀ ਤੋਂ ਕੱਢੋ, ਕਦੇ ਪੇਟ ਨੂੰ ਸੱਜੇ ਖੱਬੇ ਹਿਲਾਵੋ ਤੇ ਕਦੇ ਕਦੇ ਮੋਢਿਆਂ ਨੂੰ ਘੁਮਾਵੋ। ਇਉਂ ਕਰਨ ਨਾਲ ਅਭਿਆਸੀ ਨੂੰ ਉਂਘ ਨਹੀਂ ਆਵੇਗੀ ਅਤੇ ਜਾਪ ਦੇ ਤਾਲ ਵਿਚ ਮਦਦ ਮਿਲੇਗੀ। ਚੌਅੱਖਰੇ ਦਾ ਜਾਪ ਪੇਟ ਨੂੰ ਅੰਦਰ ਨੂੰ ਲੈ ਜਾ ਕੇ ਕਰਨ ਦਾ ਯਤਨ ਕਰੋ। ਜਾਪ ਕਰਦਿਆਂ ਸਭ ਤੋਂ ਜ਼ਰੂਰੀ ਗੱਲ ਮਨ ਦੀ ਹਾਜ਼ਰੀ ਹੈ, ਕਿਉਂਕਿ ਪ੍ਰਾਪਤੀ ਤਾਂ ਹੀ ਹੋਵੇਗੀ। ਗੁਰਵਾਕ ਹੈ :-

*ਗੁਰ ਸਭਾ ਏਵ ਨ ਪਾਈਐ ਨਾ ਨੇੜੈ ਨਾ ਦੂਰਿ॥*
*ਨਾਨਕ ਸਤਿਗੁਰੁ ਤਾਂ ਮਿਲੈ ਜਾ ਮਨੁ ਰਹੈ ਹਦੂਰਿ॥* (ਅੰਗ ੮੪)

ਹੇਠ ਲਿਖੇ ਅਨੁਸਾਰ ਜੇ ਧਿਆਨ ਨਹੀਂ ਰਹੇਗਾ, ਮਨ ਦੀ ਹਾਜ਼ਰੀ ਨਹੀਂ ਹੋਵੇਗੀ।

*ਅਪਣਾ ਆਪੁ ਨ ਪਛਾਣਈ ਹਰਿ ਪ੍ਰਭੁ ਜਾਤਾ ਦੂਰਿ॥*
*ਗੁਰ ਕੀ ਸੇਵਾ ਵਿਸਰੀ ਕਿਉ ਮਨੁ ਰਹੈ ਹਜੂਰਿ॥* (ਅੰਗ ੮੫੪)

ਕੁਦਰਤਿ ਨੇਮ ਅਨੁਸਾਰ ਜਿਸ ਸ਼ਬਦ ਦਾ ਬਾਰ-ਬਾਰ ਉਚਾਰਨ ਕੀਤਾ ਜਾਵੇ ਉਹ ਹੌਲੀ-ਹੌਲੀ ਧੁਰ ਹਿਰਦੇ ਅੰਦਰ ਵੱਸਣਾ ਸ਼ੁਰੂ ਹੋ ਜਾਂਦਾ ਹੈ ਅਤੇ ਫੇਰ ਆਪ-ਮੁਹਾਰੇ ਹੀ ਅੰਦਰੋਂ ਜਾਪ ਦਾ ਰੂਪ ਧਾਰ ਲੈਂਦਾ ਹੈ, ਜਿਸ ਨੂੰ 'ਅਜਪਾ ਜਾਪ' ਆਖਿਆ ਜਾਂਦਾ ਹੈ। ਇਉਂ ਮੂੰਹ ਦਾ ਜਾਪ ਬੰਦ ਹੋ ਕੇ ਹਿਰਦੇ ਦਾ ਜਾਪ ਹਰ ਵਕਤ, ਸਵੇਰੇ ਸ਼ਾਮ, ਸੁੱਤਿਆਂ ਜਾਗਦਿਆਂ, ਤੁਰਦਿਆਂ-ਫਿਰਦਿਆਂ, ਉਠਦਿਆਂ ਬੈਠਦਿਆਂ ਚਲਦਾ ਰਹਿੰਦਾ ਹੈ।

*ਊਠਤ ਬੈਠਤ ਸੋਵਤ ਨਾਮ॥ ਕਹੁ ਨਾਨਕ ਜਨ ਕੈ ਸਦ ਕਾਮ॥* (ਅੰਗ ੨੮੬)

ਆਦਿ ਅਨੇਕਾਂ ਗੁਰਵਾਕ ਇਸ ਅਵਸਥਾ ਨੂੰ ਪ੍ਰਗਟ ਕਰਦੇ ਹਨ।



ਮਨ ਬੜਾ ਹੀ ਚੰਚਲ ਹੈ, ਇਸ ਨੂੰ ਗੁਰਬਾਣੀ ਅੰਦਰ ਕਈ ਪ੍ਰਕਾਰ ਦੇ ਹੀਣੇ-ਬਦਾਂ ਨਾਲ ਸੰਬੋਧਨ ਕੀਤਾ ਗਿਆ ਹੈ : ਉਦਾਹਰਣ ਵਜੋਂ ਦੇਖੋ :-

*(੧) ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ॥* (ਅੰਗ ੮੧੫)
*(੨) ਮਨੁ ਤਉ ਮੈਗਲੁ ਹੋਇ ਰਹਾ ਨਿਕਸਿਆ ਕਿਉ ਕਰਿ ਜਾਇ॥* (ਅੰਗ ੫੦੯)
*(੩) ਮਨ ਕਰਹਲਾ ਤੂੰ ਚੰਚਲਾ ਚਤੁਰਾਈ ਛਡਿ ਵਿਕਰਾਲਿ॥* (ਅੰਗ ੨੩੫)
*(੪) ਸੁਣਿ ਮਨ ਅੰਧੇ ਕੁਤੇ ਕੂੜਿਆਰ॥* (ਅੰਗ ੬੬੨)

ਪਰ ਲਗਾਤਾਰੀ ਅਭਿਆਸ ਉਪਰੰਤ ਜਦੋਂ ਹਿਰਦੇ ਅੰਦਰ ਨਾਮ ਦੀ ਰੌ ਚੱਲਣ ਲੱਗ ਜਾਂਦੀ ਹੈ ਤਾਂ ਉਸ ਵਚਿੱਤਰ ਧੁਨੀ ਨੂੰ ਸੁਣ ਕੇ ਇਹ ਅਵੈੜਾ ਮਨ ਇਉਂ ਮਸਤ ਅਤੇ ਮੁਗਧ ਹੋ ਜਾਂਦਾ ਹੈ, ਜਿਵੇਂ ਬੀਨ ਨੂੰ ਸੁਣ ਕੇ ਸੱਪ ਮਤਵਾਲਾ ਹੋ ਕੇ ਆਪਣਾ ਸੁਭਾਉ ਭੁਲਾ ਦਿੰਦਾ ਹੈ। ਫਿਰ ਸ੍ਰੀ ਕਬੀਰ ਭਗਤ ਜੀ ਦੇ ਮਹਾਂਵਾਕ ਅਨੁਸਾਰ ਇਹ ਮਨ ਤ੍ਰੈਕਾਲ-ਦਰਸੀ ਹੋ ਨਿਬੜਦਾ ਹੈ :-

*ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥*
*ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ॥ ੩੨॥*
*ਇਹੁ ਮਨੁ ਸਕਤੀ ਇਹੁ ਮਨੁ ਸੀਉ॥ ਇਹੁ ਮਨੁ ਪੰਚ ਤਤ ਕੋ ਜੀਉ॥*
*ਇਹੁ ਮਨੁ ਲੇ ਜਉ ਉਨਮਨਿ ਰਹੈ॥ ਤਉ ਤੀਨਿ ਲੋਕ ਕੀ ਬਾਤੈ ਕਹੈ॥ ੩੩॥*

(ਅੰਗ ੩੪੨)

## ਸੁਆਸਾ ਦੁਆਰਾ ਸਿਮਰਨ :

ਅਭਿਆਸੀ ਲਈ, ਜਿਵੇਂ ਕਿ ਉਪਰ ਦੱਸਿਆ ਗਿਆ ਹੈ, ਪਹਿਲਾਂ ਰਸਨਾ ਦੁਆਰਾ ਨਾਮ ਜਪਣਾ ਜ਼ਰੂਰੀ ਹੈ ਅਤੇ ਇਹ ਅਭਿਆਸ ਪੱਕ ਜਾਣ ਤੇ (ਅਭਿਆਸ ਪੱਕਣ ਵਿਚ ਹਰੇਕ ਦੀ ਆਪਣੀ ਸੁਰਤੀ ਬਿਰਤੀ ਅਨੁਸਾਰ ਸਮਾਂ ਘੱਟ ਵੱਧ ਲੱਗ ਸਕਦਾ ਹੈ) ਸੁਆਸਾਂ ਦੁਆਰਾ ਸਿਮਰਨ ਕਰਨਾ ਲਾਜ਼ਮੀ ਹੈ। ਜਿਹੜੇ ਸ਼ੁਰੂ ਤੋਂ ਹੀ ਸੁਆਸਾਂ ਦੇ ਸਿਮਰਨ ਨਾਲ ਜੁੜਨਾ ਚਾਹੁੰਦੇ ਹਨ ਉਨ੍ਹਾਂ ਨੂੰ ਸਫਲਤਾ ਘੱਟ ਹੀ ਪ੍ਰਾਪਤ ਹੁੰਦੀ ਹੈ। ਇਸ ਸਿਮਰਨ ਤੋਂ ਹੀ ਅੱਗੇ ਅਜਪਾ ਜਾਪ ਦੀ ਅਵਸਥਾ ਵਿੱਚ ਪਹੁੰਚਿਆ ਜਾ ਸਕੇਗਾ, ਦੂਜੇ ਇਸ ਸਿਮਰਨ ਨਾਲ ਸਰੀਰਕ ਜ਼ੋਰ ਘੱਟ ਲੱਗਣ ਕਰਕੇ ਥਕਾਵਟ ਨਹੀਂ ਹੁੰਦੀ ਅਤੇ ਬਿਰਤੀ ਜ਼ਿਆਦਾ ਅਰੂੜ੍ਹ ਹੁੰਦੀ ਹੈ।

ਸਵਾਸਾਂ ਦੇ ਸਿਮਰਨ ਵਿਚ ਤਿੰਨ ਕਿਰਿਆਵਾਂ ਕਰਨੀਆਂ ਹੁੰਦੀਆਂ ਹਨ : ਪਹਿਲਾਂ ਸੁਆਸ ਨੂੰ ਅੰਦਰ ਖਿੱਚਣਾ, ਫੇਰ ਅੰਦਰ ਰੋਕਣਾ ਅਤੇ ਤੀਜਾ ਉਸ ਨੂੰ ਬਾਹਰ ਕੱਢਣਾ। ਗੁਰਬਾਣੀ ਅੰਦਰ ਇਨ੍ਹਾਂ ਕਿਰਿਆਵਾਂ ਨੂੰ ਪੂਰਕ ਕੁੰਭਕ ਤੇ ਰੇਚਕ ਲਿਖਿਆ ਹੈ, ਸੁਆਸ ਤਾਂ ਪਹਿਲਾਂ ਹੀ ਸਭ ਦੇ ਅੰਦਰ ਚੱਲ ਰਹੇ ਹੁੰਦੇ ਹਨ, ਪਰ ਅਭਿਆਸੀ ਨੇ ਇਨ੍ਹਾਂ ਸੁਆਸਾਂ ਦੁਆਰਾ ਹੀ ਗੁਰ ਸ਼ਬਦ ਦਾ ਅਭਿਆਸ ਖਾਸ ਢੰਗ ਨਾਲ ਪਕਾਉਣਾ ਹੁੰਦਾ ਹੈ, ਉਹ ਇਉਂ ਹੈ ਕਿ ਸੁਆਸ ਨੂੰ ਅੰਦਰ ਖਿੱਚਣ ਵਿਚ ਤਿੰਨ ਸੈਕਿੰਡ, ਚਾਰ ਸੈਕਿੰਡ ਅੰਦਰ ਰੋਕਣ ਵਿਚ ਅਤੇ ਪੰਜ ਸੈਕਿੰਡ ਦਾ ਸਮਾਂ ਸੁਆਸ ਨੂੰ ਬਾਹਰ ਕੱਢਣ ਵਿਚ ਲਾਉਣਾ ਹੁੰਦਾ ਹੈ। ਫਿਰ ਸਾਹ ਅੰਦਰ ਜਾਣ ਸਮੇਂ, ਸੁਰਤਿ ਨਾਲ ਹੀ 'ਵਾਹਿ' ਦਾ ਉਚਾਰਨ ਕਰਨਾ ਹੈ : ਫਿਰ ਚਾਰ ਸੈਕਿੰਡ ਤੱਕ ਟਿਕਾਉ ਰੱਖਣਾ ਹੈ ਅਤੇ ਫੇਰ ਪੰਜ ਸੈਕਿੰਡ ਵਿਚ ਸੁਆਸ ਬਾਹਰ ਆਉਣ ਸਮੇਂ ਸੁਰਤਿ ਨਾਲ ਹੀ 'ਗੁਰੂ' ਉਚਾਰਣ ਕਰਦੇ ਜਾਣਾ ਹੈ। ਇਸ ਤਰ੍ਹਾਂ ਬਾਰਾਂ ਸੈਕਿੰਡਾਂ ਵਿਚ ਇਕ ਵਾਰੀ 'ਵਾਹਿਗੁਰੂ' ਗੁਰਮੰਤ੍ਰ ਦਾ ਅਭਿਆਸ ਹੋਵੇਗਾ। ਇਸੇ ਢੰਗ ਨਾਲ ਬਾਰ੍ਹਾਂ ਵਾਰ ਵਾਹਿਗੁਰੂ ਦਾ ਇਕਾਗਰ-ਚਿੱਤ ਹੋ ਕੇ ਸਿਮਰਨ ਕੀਤਾ ਜਾਵੇ ਤਾਂ ਇਸ ਨੂੰ 'ਲਿਵ' ਲੱਗਣਾ ਆਖਿਆ ਜਾਂਦਾ ਹੈ, ਇਸੇ ਤਰ੍ਹਾਂ ਅੱਧੇ ਘੰਟੇ ਤਕ ਇਕਾਗਰ ਚਿੱਤ ਸਿਮਰਨ ਹੋਵੇ ਤਾਂ ਸਮਾਧੀ ਅਖਵਾਉਂਦਾ ਹੈ।



ਜਿਵੇਂ-ਜਿਵੇਂ ਸੁਆਸਾਂ ਦਾ ਸਿਮਰਨ ਵਧਦਾ ਜਾਂਦਾ ਹੈ ਅਤੇ ਅਭਿਆਸ ਪਕਦਾ ਜਾਵੇ, ਤਿਵੇਂ-ਤਿਵੇਂ ਫਿਰ ਇਹ ਸੁਭਾਅ ਹੀ ਬਣ ਜਾਂਦਾ ਹੈ ਫਿਰ ਕੋਈ ਵਿਸ਼ੇਸ਼ ਤਰੱਦਦ ਜਾਂ ਉਪਰਾਲਾ ਨਹੀਂ ਕਰਨਾ ਪੈਂਦਾ, ਸਗੋਂ ਇਹ ਸਿਮਰਨ ਬੈਠਦਿਆਂ ਉਠਦਿਆਂ, ਤੁਰਦਿਆਂ ਫਿਰਦਿਆਂ, ਜਾਗਦਿਆਂ, ਸੁੱਤਿਆਂ ਹਰ ਸਮੇਂ ਚਲਦੇ ਸੁਆਸਾਂ ਦੇ ਨਾਲ ਹੀ ਆਪਣੇ ਆਪ ਹੁੰਦਾ ਰਹਿੰਦਾ ਹੈ। ਇਸੇ ਅਵਸਥਾ ਵਾਲੇ ਵਿਅਕਤੀ ਨੂੰ ਹੀ ਗੁਰਬਾਣੀ ਅੰਦਰ ਪੂਰਨ ਸੰਤ ਦੀ ਪਦਵੀ ਦਿੱਤੀ ਹੈ :-

*ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥*

*ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥੧॥* *(ਅੰਗ ੩੧੯)*

ਇਸੇ ਨੂੰ ਹੀ 'ਸਹਿਜ' ਅਵਸਥਾ ਜਾਂ ਤੁਰੀਆ ਪਦ ਜਾਂ ਉਨਮਨ ਸਥਿਤੀ ਕਿਹਾ ਗਿਆ ਹੈ। ਗ੍ਰਹਿਸਤੀ ਨੂੰ ਸਵਾਸਾਂ ਸਿਮਰਨ ਨਹੀਂ ਕਰਨਾ ਚਾਹੀਦਾ, ਕਿਉਂਕਿ ਕਾਮ ਭੋਗਣ ਨਾਲ ਸ਼ਕਤੀ ਘਟਦੀ ਹੈ, ਤੇ ਪਾਗਲਪਣ ਦੀ ਅਵਸਥਾ ਬਣ ਸਕਦੀ ਹੈ।



ੴ ਸਤਿਗੁਰ ਪ੍ਰਸਾਦਿ ॥

# (15) ਨਾਮ ਦੀ ਸ਼ਕਤੀ

ਬਚਪਨ ਤੋਂ ਹੀ ਮੈਨੂੰ ਸ਼ੌਂਕ ਸੀ ਕਿ ਮੈਂ ਵੀ ਮਜ਼ਮਾ ਲਾਉਣ ਵਾਲਿਆਂ ਵਾਂਗ ਕਿਸੇ ਬੱਚੇ ਨੂੰ ਲਿਟਾ ਕੇ ਉਸ ਪਾਸੋਂ ਲੋਕਾਂ ਦੀਆਂ ਪੁੱਛਾਂ ਦੇਵਾਂ। ਕੋਈ ਐਸਾ ਸੱਜਣ ਨਹੀਂ ਸੀ ਮਿਲਿਆ ਜੋ ਮੈਨੂੰ ਇਸ ਬਾਰੇ ਗਿਆਨ ਦੇ ਸਕੇ ਤੇ ਨਾ ਹੀ ਮੈਨੂੰ ਇਹ ਸਮਝ ਹੀ ਸੀ ਕਿ ਬਿਨਾਂ ਮੁਰਸ਼ਦਾਂ ਰਾਹ ਨਹੀਂ ਹੱਥ ਆਉਂਦੇ। ਸੋਚ-ਸੋਚ ਕੇ ਮੇਰੇ ਚਲਾਕ ਮਨ ਨੇ ਇਕ ਤਰਕੀਬ ਲੱਭੀ ਜਿਸ ਨਾਲ ਮਨ ਭੂਏ ਹੋ ਗਿਆ। ਮੈਂ ਉਸ ਸਮੇਂ ਚੌਥੀ ਜਮਾਤ ਵਿਚ ਆਪਣੇ ਪਿੰਡ ਦੇ ਸਕੂਲ ਵਿਚ ਪੜ੍ਹਦਾ ਸਾਂ। ਮੇਰਾ ਜਮਾਤੀ ਮੁੰਡਾ ਭਾਨ ਸਿੰਘ ਮੇਰਾ ਪੱਕਾ ਦੋਸਤ ਸੀ। ਮੈਂ ਉਸ ਨੂੰ ਭੇਦ ਵਾਲੀ ਗੱਲ ਦੱਸ ਕੇ ਆਪਣੇ ਨਾਲ ਰਲਾ ਲਿਆ ਅਤੇ ਸਮਝਾਇਆ ਕਿ ਮੈਂ ਤੇਰੀਆਂ ਅੱਖਾਂ 'ਤੇ ਪੱਟੀ ਬੰਨ੍ਹ ਕੇ ਲੰਮਾ ਪਾ ਦਿਆ ਕਰਾਂਗਾ ਅਤੇ ਸਕੂਲ ਦੇ ਦੂਜੇ ਮੁੰਡਿਆਂ ਦੇ ਸਵਾਲਾਂ ਦੇ ਜਵਾਬ ਪੁੱਛਿਆ ਕਰਾਂਗਾ। ਆਮ ਸਵਾਲ ਜੋ ਸਕੂਲ ਦੇ ਬੱਚੇ ਪੁੱਛਦੇ ਸਨ ਉਹ ਇਹ ਸਨ ਕਿ ਮੇਰੇ ਹੱਥ ਵਿਚ ਕੀ ਹੈ, ਇਹ ਕੌਣ ਹੈ ਆਦਿ। ਮੈਂ ਸਾਥੀ ਭਾਨ ਸਿੰਘ ਨੂੰ ਸਮਝਾ ਦਿੱਤਾ ਕਿ ਫਰਜ਼ ਕਰੋ ਪੁੱਛਣ ਵਾਲੇ ਬੱਚੇ ਦੇ ਹੱਥ ਵਿਚ ਕਿਤਾਬ ਹੈ ਤਾਂ ਤੈਨੂੰ ਕਹਾਂਗਾ, ਕਹੋ ਬਾਬੂ ਯੇਹ ਕਿਆ ਚੀਜ਼ ਹੈ, ਤੁਮ ਬੋਲਤੇ ਕਿਉਂ ਨਹੀਂ, ਅਤੇ ਜਲਦੀ ਕਰੋ, ਬਤਾ ਦੋ"। ਇਨ੍ਹਾਂ ਚਾਰ ਵਾਕਾਂ ਦੇ ਕਈ ਸਵਾਲ/ਜਵਾਬ ਉਰਦੂ ਦੀ ਪੈਂਤੀ ਅਲਫ ਤੋਂ ਯੇ ਤਕ ਦੇ ਸਾਰੇ ਅੱਖਰਾਂ ਦੇ ਬਣਾ ਲਏ ਅਤੇ ਭਾਨ ਸਿੰਘ ਨੂੰ ਚੰਗੀ ਤਰ੍ਹਾਂ ਸਮਝਾ ਦਿੱਤੇ, ਇਹ ਕੋਡਵਰਡ (Code Words) ਜਿਹੜੇ ਕਿ ਹੋਰ ਬੱਚੇ ਨਹੀਂ ਸਮਝ ਸਕਦੇ ਸਨ।

ਇਕ ਦਿਨ ਸੱਚਮੁੱਚ ਹੀ ਸਕੂਲ ਵਿਚ ਇਕ ਮਜ਼ਮਾ ਲਾਇਆ ਗਿਆ ਅਤੇ ਬੱਚਿਆਂ ਦੀਆਂ ਸਾਰੀਆਂ ਪੁੱਛਾਂ ਬਣਾਈ ਹੋਈ ਸਕੀਮ ਅਨੁਸਾਰ ਭਾਨ ਸਿੰਘ ਨੇ ਦੱਸ ਦਿੱਤੀਆਂ। ਸਾਡਾ ਝਾਕਾ ਖੁੱਲ੍ਹ ਗਿਆ ਤੇ ਹੌਲੀ-ਹੌਲੀ ਬੜੇ ਚਲਾਕ ਬਣ ਗਏ। ਸਾਰੇ ਸਕੂਲ ਵਿਚ ਧੁੰਮ ਪੈ ਗਈ ਕਿ ਅਸੀਂ ਆਉਲੀਆ ਹੋ ਗਏ, ਤਾਂ ਸਾਡੇ ਹੌਂਸਲੇ ਹੋਰ ਵੱਧ ਗਏ ਅਤੇ ਸਕੂਲੋਂ ਬਾਹਰ ਵੀ ਅਜਿਹੇ ਮਜ਼ਮੇ ਲਾਉਣੇ ਸ਼ੁਰੂ ਕਰ ਦਿੱਤੇ, ਸਾਰੇ ਪਾਸੇ ਬੱਲੇ-ਬੱਲੇ ਹੋਣ ਲੱਗ ਪਈ। ਪਰ ਇਕ ਵਾਰ "ਸੌ ਦਿਨ ਚੋਰ ਦਾ, ਤੇ ਇਕ ਦਿਨ ਸਾਧ ਦਾ" ਵਾਲੀ ਗੱਲ ਵਾਪਰ ਗਈ। ਅਸੀਂ ਬਜ਼ਾਰ ਵਿਚ ਮਜ਼ਮਾ ਲਾਇਆ ਹੋਇਆ ਸੀ, ਲੋਕਾਂ ਦੇ ਸਵਾਲਾਂ ਦੇ ਜਵਾਬ ਤਸੱਲੀਬਖਸ਼ ਦਿੱਤੇ ਜਾ ਰਹੇ ਸਨ। ਉਦੋਂ ਇਕ ਪੰਸਾਰੀ ਆਪਣੀ ਦੁਕਾਨ ਤੋਂ ਇਕ ਚੀਜ਼, ਜਿਸ ਬਾਰੇ ਮੈਨੂੰ ਵੀ ਨਹੀਂ ਸੀ ਪਤਾ, ਲਿਆ ਕੇ ਕਹਿਣ ਲੱਗਿਆ, ਇਸ ਤੋਂ ਪੁੱਛੋ ਕਿ ਮੇਰੇ ਹੱਥ ਵਿਚ ਕੀ ਚੀਜ਼ ਹੈ। ਪਰ ਜਦ ਤੱਕ ਮੈਨੂੰ ਹੀ ਉਸ ਚੀਜ਼ ਦੇ ਨਾਮ ਦਾ ਪਤਾ ਨਾ ਹੋਵੇ ਮੈਂ ਕਿਹੜੇ ਅੱਖਰਾਂ ਰਾਹੀਂ ਭਾਨ ਸਿੰਘ ਨੂੰ ਸਮਝਾਵਾਂ। ਮੈਂ ਪੰਸਾਰੀ ਨੂੰ ਉਸ ਚੀਜ਼ ਦਾ ਨਾਂਅ ਪੁੱਛਿਆ ਤੇ ਉਸ ਦੱਸਿਆ ਕਿ ਇਸ ਦਾ ਨਾਉਂ 'ਕੁਲੰਜਨ' ਹੈ, ਜੋ ਕਿ ਪਾਨ ਦੀ ਜੜ੍ਹ ਹੁੰਦੀ ਹੈ। ਫਿਰ ਮੈਂ ਲੱਗਿਆ ਭਾਨ ਸਿੰਘ ਨੂੰ ਆਪਣੇ ਕੋਡਾਂ ਰਾਹੀਂ ਪੁੱਛਣ, ਪਰ ਉਸ ਨੂੰ ਕੁਝ ਔੜੇ ਹੀ ਨਾ, ਕਿਉਂਕਿ ਉਸ ਨੇ ਵੀ ਪਹਿਲਾਂ ਕਦੇ ਇਸ ਦਾ ਨਾਉਂ ਨਹੀਂ ਸੀ ਸੁਣਿਆ। ਉਹ ਕਦੇ ਕੁਝ ਤੇ ਕਦੇ ਕੁਝ ਬੋਲ ਦੇਵੇ। ਬਸ,

ਫੇਰ ਕੀ ਸੀ ਸਾਡੀ ਪੀਪਨੀ ਵੱਜ ਗਈ ਤੇ ਸ਼ਰਮ ਦੇ ਮਾਰੇ ਮੈਂ ਰੋਣ ਲੱਗ ਪਿਆ।

ਮੈਨੂੰ ਉਚਿਆਂ-ਉਚਿਆਂ ਰੋਂਦਿਆਂ ਦੇਖ ਕੇ ਮਜ੍ਹਮੇ 'ਚੋਂ ਇਕ ਬੰਦਾ ਅੱਗੇ ਵਧਿਆ ਅਤੇ ਪਿਆਰ ਨਾਲ ਮੇਰੇ ਅੱਥਰੂ ਪੂੰਝ ਕੇ, ਹੌਂਸਲਾ ਦੇਂਦਾ ਹੋਇਆ ਕਹਿਣ ਲੱਗਾ, "ਕਾਕਾ, ਜੇ ਸੱਚਮੁੱਚ ਇਹ ਕੰਮ ਸਿੱਖਣਾ ਚਾਹੁੰਦਾ ਹੈਂ ਤਾਂ ਘਰੋਂ ਇਕ ਰੁਪਿਆ, ਇਕ ਗੁੜ ਦੀ ਰੋੜੀ, ਇਕ ਕਾਗਜ਼ ਅਤੇ ਕਾਲੀ ਸਿਆਹੀ ਦੀ ਦਵਾਤ ਲਿਆ, ਮੈਂ ਤੈਨੂੰ ਅਸਲੀ ਤਰੀਕਾ ਦੱਸ ਦਿਆਂਗਾ, ਫਿਰ ਕਦੀ ਧੋਖਾ ਨਹੀਂ ਖਾਵੇਂਗਾ।" ਮੈਂ ਦੌੜ ਕੇ ਘਰ ਜਾ ਕੇ ਮਾਂ ਪਾਸੋਂ ਮਿੰਨਤਾਂ ਕਰਕੇ ਇਕ ਰੁਪਿਆ, ਗੁੜ ਅਤੇ ਨਾਲ ਹੀ ਕਾਗਜ਼ ਅਤੇ ਸਿਆਹੀ ਲੈ ਕੇ ਉਸ ਬੰਦੇ ਦੇ ਚਰਨਾਂ 'ਤੇ ਰੱਖ ਦਿੱਤੀਆਂ, ਉਹ ਮੈਨੂੰ ਚੁਬਾਰੇ 'ਚ ਲੈ ਗਿਆ ਅਤੇ ਮੇਰੇ ਕਾਗਜ਼ ਉੱਤੇ ਇਕ ਰੁਪਿਆ ਰੱਖ ਕੇ ਕਲਮ ਨਾਲ ਗੋਲਧਾਰਾ ਬਣਾ ਕੇ ਉਸ ਵਿਚ ਕਾਲੀ ਸਿਆਹੀ ਭਰ ਦਿੱਤੀ ਅਤੇ ਕਹਿਣ ਲੱਗਾ, "ਇਸ ਕਾਗਜ਼ ਨੂੰ ਕੰਧ ਨਾਲ ਲਟਕਾ ਕੇ ਇਸ ਦੇ ਸਾਹਮਣੇ ਬੈਠ ਕੇ ਇਸ ਕਾਲੇ ਗੋਲ ਚੱਕਰ ਵੱਲ ਵੇਖੀਂ ਜਾਇਆ ਕਰੀਂ, ਅੱਖਾਂ ਨਹੀਂ ਫਰਕਨੀਆਂ ਇਕ ਟੱਕ ਦੇਖੀ ਜਾਈਂ ਫੇਰ ਕੁਝ ਦਿਨਾਂ ਵਿਚ ਇਸ ਕਾਲੇ ਅੱਖਰ 'ਚੋਂ ਤੈਨੂੰ ਰੋਸ਼ਨੀ ਦਿੱਸਣ ਲੱਗ ਪਵੇਗੀ, ਜਦ ਏਥੇ ਪਹੁੰਚ ਜਾਵੇਂ ਫਿਰ ਕੋਲ ਆਵੀਂ ਅਗਲੀ ਗੱਲ ਦੱਸਾਂਗਾ।" ਇਹ ਸਮਝ ਕੇ ਮੈਂ ਘਰ ਆ ਕੇ ਚੁਪ-ਚਾਪ ਇਕ ਕਮਰੇ ਵਿਚ ਬੈਠ ਗਿਆ ਤੇ ਦੱਸੇ ਮੁਤਾਬਿਕ ਲੱਗ ਗਿਆ ਅਭਿਆਸ ਕਰਨ, ਸਵੇਰੇ ਸ਼ਾਮ ਜਦੋਂ ਵੀ ਵੇਹਲ ਮਿਲੇ ਮੈਂ ਏਧਰ ਲੱਗਿਆਂ ਰਹਾਂ ਅਤੇ ਡੱਟ ਕੇ ਬੈਠਿਆ ਕਰਾਂ।

ਇੰਝ ਕਰਦਿਆਂ ਕੋਈ ਚਾਰ-ਪੰਜ ਦਿਨਾਂ ਵਿਚ ਹੀ ਕਾਮਯਾਬੀ ਹੋ ਗਈ ਅਤੇ ਮੈਂ ਭੱਜਿਆ ਭੱਜਿਆ ਆਪਣੇ ਉਸਤਾਦ ਕੋਲ ਗਿਆ ਤੇ ਸਾਰੀ ਗੱਲ ਕਹਿ ਸੁਣਾਈ। ਉਹ ਮੈਨੂੰ ਕਹਿਣ ਲੱਗਿਆ ਕਿ ਹੁਣ ਆਪਣੇ ਦੋਸਤ ਭਾਨ ਨੂੰ ਬੁਲਾ ਲਿਆ। ਮੈਂ ਬੁਲਾ ਲਿਆਇਆ। ਦੋ ਮੰਜੇ ਆਮੋ-ਸਾਹਮਣੇ ਰੱਖ ਦਿੱਤੇ ਇਕ ਉਤੇ ਮੈਂ ਅਤੇ ਦੂਜੇ ਉਤੇ ਭਾਨ ਸਿੰਘ ਨੂੰ ਬਿਠਾ ਦਿੱਤਾ। ਉਸਤਾਦ ਨੂੰ ਮੇਰੇ ਦੋਵਾਂ ਹੱਥਾਂ ਉਤੇ ਭਾਨ ਸਿੰਘ ਨੂੰ ਹੱਥ ਰੱਖਣ ਲਈ ਕਿਹਾ ਤੇ ਮੈਨੂੰ ਸਮਝਾਇਆ ਕਿ ਤੂੰ ਭਾਨ ਸਿੰਘ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਆਖ 'ਇਹ ਸੌਂ ਜਾਵੇ' ਅਤੇ ਭਾਨ ਸਿੰਘ ਨੂੰ ਕਿਹਾ ਕਿ ਤੂੰ ਅੱਖਾਂ ਮਿਲਾ ਕੇ ਆਖ 'ਮੈਂ ਸੌਂ ਜਾਵਾਂ' ਅਸਾਂ ਦੋਹਾਂ ਨੇ ਉਸੇ ਤਰ੍ਹਾਂ ਕੀਤਾ ਤਾਂ ਕੀ ਹੋਇਆ ਕਿ ਭਾਨ ਸਿੰਘ ਹੌਲੀ-ਹੌਲੀ ਅੱਖਾਂ ਮੀਟਣ ਲੱਗ ਪਿਆ ਤੇ ਉਸ ਨੂੰ ਬੇਹੋਸ਼ੀ ਜਿਹੀ ਹੋਣ ਲੱਗ ਪਈ, ਫਿਰ ਉਸ ਨੂੰ ਮੰਜੇ 'ਤੇ ਲਿਆ ਦਿੱਤਾ। ਉਸਤਾਦ ਨੇ ਮੈਨੂੰ ਕਿਹਾ ਕਿ ਹੁਣ ਜੋ ਮਰਜ਼ੀ ਹੈ ਸਵਾਲ ਇਸ ਤੋਂ ਪੁੱਛ, ਇਹ ਦੱਸੇਗਾ, ਕੋਈ ਕੋਡ ਵਰਤਣ ਦੀ ਲੋੜ ਨਹੀਂ। ਮੈਂ ਉਵੇਂ ਹੀ ਕੀਤਾ ਤੇ ਮੇਰੀ ਹੈਰਾਨੀ ਦੀ ਹੱਦ ਨਾ ਰਹੀ ਕਿ ਉਹ ਝੱਟ ਪੱਟ ਮੇਰੀਆਂ ਗੱਲਾਂ ਦਾ ਜਵਾਬ ਦੇਣ ਲੱਗ ਪਿਆ।

ਉਪਰੋਕਤ ਹੱਡ-ਬੀਤੀ ਦੱਸ ਕੇ, ਮੈਂ ਕੋਈ ਮੈਸਮਰੇਜ਼ਮ ਜਾਂ ਹਿਪਨੋਟਿਜ਼ਮ ਨਹੀਂ ਸਿਖਾ ਰਿਹਾ, ਸਗੋਂ ਇਸ ਨੂੰ ਨਾਮ ਜਪਣ ਦੀ ਵਿਧੀ ਲਈ ਇਕ ਮਿਸਾਲ ਵਜੋਂ ਵਰਤਣਾ ਚਾਹੁੰਦਾ ਹਾਂ।

ਨਹਿਰ ਅਪਰ-ਬਾਰੀ-ਦੁਆਬ ਦੀ ਇਕ ਸ਼ਾਖਾ ਸਭਰਾਉਂ ਬ੍ਰਾਂਚ ਤਿੰਨ ਭਾਗਾਂ ਵਿਚ ਵੰਡੀ ਹੋਈ ਸਾਡੇ ਪਿੰਡ ਤੋਂ ਲਗਭਗ ਇਕ ਕਿਲੋਮੀਟਰ ਦੂਰੋਂ ਲੰਘਦੀ ਹੈ। ਪਰਮ ਸਤਿਕਾਰਯੋਗ ਸੰਤ ਅਤਰ ਸਿੰਘ ਜੀ ਮਹਾਰਾਜ ਮਸਤੂਆਣੇ ਵਾਲਿਆਂ ਦੇ ਪਰਮ-ਸੇਵਕ ਸੰਤ ਮਨਸਾ ਸਿੰਘ ਜੀ ਆਪਣੇ ਇਕ ਸੇਵਕ ਭਾ. ਹਜ਼ਾਰਾ ਸਿੰਘ ਜੀ ਨਾਲ ਉਸ ਨਹਿਰ ਦੀ ਪਟੜੀ ਦੇ ਵਿਚਰਦੇ-ਵਿਚਰਦੇ ਲੰਘ ਰਹੇ ਸਨ। ਸਾਡੇ ਪਿੰਡ ਦੇ ਉੱਚੇ-ਉੱਚੇ ਚੁਬਾਰੇ ਦੇਖ ਕੇ ਭਾ. ਹਜ਼ਾਰਾ ਸਿੰਘ ਜੀ ਆਖਣ ਲੱਗੇ, ਜਾਪਦਾ ਹੈ ਕਿ ਇਹ ਕੋਈ ਘੁਗ ਵੱਸਦਾ ਨਗਰ ਹੈ। ਸੰਤ ਆਖਣ ਲੱਗੇ, "ਨਾਮ ਤੋਂ ਸੱਖਣੇ ਹਨ....."

*ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥ ਸੇ ਅਸਥਲ ਸੋਇਨ ਚਉਬਾਰੇ ॥*

*ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ ॥੧॥* (ਅੰਗ ੧੦੫)

ਭਾਈ ਹਜ਼ਾਰਾ ਸਿੰਘ ਆਖਣ ਲੱਗੇ, ਮਹਾਰਾਜ, ਵੈਦ ਦਾ ਕੰਮ ਹੁੰਦਾ ਹੈ ਬੀਮਾਰਾਂ ਨੂੰ ਠੀਕ ਕਰਨਾ : ਇਸ ਲਈ ਇਨ੍ਹਾਂ ਲੋਕਾਂ ਨੂੰ ਨਾਮ-ਬਾਣੀ ਨਾਲ ਜੋੜੇ ਅੱਗੇ ਕਿਥੇ ਜਾਣਾ ਹੈ।'' ਸੋ, ਦੋਵੇਂ ਗੁਰਮੁਖ ਰੂਹਾਂ ਉਥੇ ਹੀ ਡਟ ਗਈਆਂ ਤੇ ਬੰਦਗੀ ਕਰਨ ਲੱਗ ਪਏ। ਲੋੜ ਪੈਣ ਤੇ ਟਾਹਲੀਆਂ ਦੇ ਪੱਤੇ ਛੱਕ ਕੇ ਨਹਿਰ ਦਾ ਪਾਣੀ ਵਰਤ ਲੈਣ। ਦੋ ਦਿਨ ਇਉਂ ਹੀ ਕੜਾਕੇ 'ਚ ਲੰਘ ਗਏ। ਤੀਜੇ ਦਿਨ ਨਹਿਰ ਦੇ ਦੂਜੇ ਪਾਸੇ ਇਕ ਮਾਈ ਆਪਣੇ ਪਤੀ ਵਾਸਤੇ ਹਰ ਰੋਜ਼ ਵਾਂਗ ਰੋਟੀ ਲਈ ਕੰਢੇ-ਕੰਢੇ ਜਾ ਰਹੀ ਸੀ। ਉਸ ਨੇ ਦੇਖ ਕੇ ਸੋਚਿਆ ਕਿ ਇਹ ਦੋ ਸੰਤ ਲੋਕ, ਪਰਸੋਂ ਦੇ ਏਥੇ ਬੈਠੇ ਹਨ, ਇਨ੍ਹਾਂ ਕੁਝ ਛਕਿਆ ਹੈ ਕਿ ਨਹੀਂ। ਇਹ ਵਿਚਾਰਦੀ ਹੋਈ ਉਹ ਛੋਟੀ ਨਹਿਰ ਲੰਘ ਕੇ ਸੰਤਾਂ ਪਾਸ ਆਈ ਤੇ ਬੇਨਤੀ ਕੀਤੀ, ਮਹਾਰਾਜ ਭੋਜਨ ਛਕਿਆ ਹੈ ਕਿ ਨਹੀਂ ? ਉਨ੍ਹਾਂ ਆਖਿਆ, ਜਦ ਪਾਤਸ਼ਾਹ ਘੱਲੇਗਾ, ਤਾਂ ਛਕ ਲਵਾਂਗੇ। ਇਹ ਸੁਣ ਕੇ ਉਸ (ਭਾਈ ਗੁਰਦਿੱਤ ਸਿੰਘ ਦੀ ਮਾਤਾ, ਜੋ ਕਿ ਆਪਣੇ ਪਤੀ ਲਈ ਛਾਹ ਵੇਲੇ ਦਾ ਭੋਜਨ ਲਈ ਜਾਂਦੀ ਸੀ) ਨੇ ਉਹ ਭੋਜਨ ਸੰਤਾਂ ਅੱਗੇ ਛਕਣ ਲਈ ਭੇਟਾ ਕੀਤਾ। ਸੰਤ ਕਹਿਣ ਲੱਗੇ ਕਿ ਇਹ ਭੋਜਨ ਤੇਰੇ ਪਤੀ ਵਾਸਤੇ ਹੈ, ਉਨ੍ਹਾਂ ਨੂੰ ਛਕਾਓ, ਉਡੀਕ ਕਰਦੇ ਹੋਣਗੇ। ਬੀਬੀ ਤੁਰੰਤ ਹੀ ਆਪਣੇ ਪਤੀ ਨੂੰ ਪ੍ਰਸ਼ਾਦਾ ਛਕਾ ਕੇ ਪਿੰਡ ਗਈ, ਅਤੇ ਸੰਤਾਂ ਵਾਸਤੇ ਭੋਜਨ ਤਿਆਰ ਕਰ ਲਿਆਈ। ਸੰਤਾਂ ਨੇ ਪ੍ਰਸੰਨਤਾ ਨਾਲ ਛਕਿਆ ਅਤੇ ਉਸ ਉਪ੍ਰੰਤ ਦੋਵੇਂ ਵੇਲੇ ਬੀਬੀ ਜੀ ਦੇ ਘਰੋਂ ਪ੍ਰਸ਼ਾਦਾ ਸੰਤਾਂ ਵਾਸਤੇ ਆਉਂਦਾ ਰਿਹਾ ਅਤੇ ਸਤਿਸੰਗ ਨਹਿਰ ਉੱਤੇ ਹੀ ਹੋਣ ਲੱਗਿਆ।

ਇਕ ਦਿਨ ਸ਼ਾਮ ਵੇਲੇ ਕੁਝ ਮੇਰੇ ਵੀਰ ਨਹਿਰ 'ਤੇ ਨ੍ਹਾਵਣ ਲਈ ਗਏ। ਅੱਗੇ ਸੰਤ ਭੋਜਨ ਛਕ ਰਹੇ ਸਨ। ਉਨ੍ਹਾਂ ਸੱਜਣਾਂ 'ਚੋਂ ਇਕ ਨੇ ਟਿਚਕਰ ਕੀਤੀ ਕਿ ''ਉਨ੍ਹਾਂ ਕਰਨੀਆਂ ਕੀ ਫ਼ਕੀਰੀਆਂ ਨੇ, ਜਿਨ੍ਹਾਂ ਖਾਵਣੀ ਅੰਨ ਦੀ ਧੜੀ ਹੈ ਓਏ'' ਸੰਤਾਂ ਇਹ ਸੁਣ ਕੇ ਸੁਭਾਵਿਕ ਹੀ ਬਚਨ ਕੀਤਾ :-

*ਘਟਿ ਵਸਹਿ ਚਰਣਾਰਬਿੰਦ ਰਸਨਾ ਜਪੈ ਗੁਪਾਲ ॥*
*ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ ॥੨॥* *(ਅੰਗ ੫੫੪)*



ਇਸ ਗੁਰਵਾਕ ਬਾਰੇ ਵੀਚਾਰ ਕਰਦੇ ਹੋਏ ਚਰਨਾਰਬਿੰਦ ਤੋਂ ਭਾਵ ਉਨ੍ਹਾਂ ਦੱਸਿਆ 'ਨਾਭ ਕੰਵਲ' ਜੋ ਕਿ ਧੁਨਿ ਦੇ ਪਿੱਛੇ ਹੁੰਦਾ ਹੈ ਤੇ ਉਲਟਾ ਹੁੰਦਾ ਹੈ, ਨਾਮ ਜਪਣ ਨਾਲ ਇਸ ਉਤੇ ਠੋਕਰਾਂ ਵੱਜਦੀਆਂ ਨੇ ਤੇ ਇਹ ਹੌਲੀ-ਹੌਲੀ ਸਿੱਧਾ ਹੋ ਜਾਂਦਾ ਹੈ ਤੇ ਫਿਰ ਇਸੇ ਵਿਚੋਂ ਹੀ ਚਰਨ, ਜੋ ਅਤੀ ਸੂਖਮ ਹਨ, ਦਿੱਸਣ ਲੱਗ ਪੈਂਦੇ ਹਨ। ਇਸੇ ਬਾਰੇ ਹੀ ਭਗਤ ਕਬੀਰ ਜੀ ਨੇ ਫੁਰਮਾਇਆ ਹੈ :-

*ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ ॥*
*ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ ॥੧੨੦॥*
*ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ ॥*
*ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥ ੧੨੧॥ (ਅੰਗ ੧੩੭੦)*

ਗੁਰੂ ਸਾਹਿਬ ਫੁਰਮਾਉਂਦੇ ਹਨ :-

*'ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥'* *(ਅੰਗ ੫੩੪)*

ਮੇਰੇ ਵੱਡੇ ਭਰਾ ਜੀ ਸੋਢੀ ਗੁਰਬਚਨ ਸਿੰਘ ਜੋ ਕਿ ਡਾਕਟਰ ਸਨ, ਕਹਿਣ ਲੱਗੇ, ਸਾਧਾ ਕਿਉਂ ਐਵੇਂ ਜੱਕੜ ਛੱਡਦਾ ਹੈ, ਡਾਕਟਰਾਂ ਨੇ ਅਨੇਕਾਂ ਬੰਦਿਆਂ ਦੇ ਅਪ੍ਰੇਸ਼ਨ ਕੀਤੇ ਹਨ ਉਨ੍ਹਾਂ ਨੂੰ ਅੰਦਰ ਦੀ ਇਕ-ਇਕ ਨਾੜੀ ਦਾ ਪਤਾ ਹੁੰਦਾ ਹੈ, ਉਨ੍ਹਾਂ ਨੇ ਤਾਂ ਕਦੀ ਕੋਈ ਚਰਨ ਕਮਲ, ਦਸਮ ਦਵਾਰ ਜਾਂ ਜੋਤ ਜਗਦੀ ਨਹੀਂ ਦੇਖੀ, ਇਹ ਫਾਲਤੂ ਗੱਲਾਂ ਦਾ ਕੀ ਲਾਭ ਹੈ ? ਸੰਤਾਂ ਨੇ ਫੁਰਮਾਇਆ :-

*ਸੰਤਨ ਕੀ ਸੁਣਿ ਸਾਚੀ ਸਾਖੀ॥ ਸੋ ਬੋਲਹਿ ਜੋ ਪੇਖਹਿ ਆਖੀ॥* (ਅੰਗ ੮੯੪)

ਮੇਰੇ ਵੀਰ ਜੀ ਬੋਲੇ, ਹਵਾਲੇ ਤਾਂ ਮੈਨੂੰ ਵੀ ਬਥੇਰੇ ਆਉਂਦੇ ਨੇ। ਮੈਂ ਆਖਦਾ ਹਾਂ :-

*'ਜਬ ਲਗ ਨ ਦੇਖਉ ਆਪਨੀ ਨੈਣੀ॥ ਤਬ ਲਗ ਨਾ ਮਾਨਉ ਗੁਰ ਕੀ ਬੈਣੀ''*

ਸੰਤ ਜੀ-ਅੱਛਾ, ਇਹ ਗੱਲ ਹੈ, ਜੇ ਤੂੰ ਦਸਮ ਦੁਆਰ ਦੇ, ਜੋਤਿ ਦੇ, ਚਰਨ ਕਮਲ ਦੇ ਦਰਸ਼ਨ ਕਰਨਾ ਚਾਹੁੰਦਾ ਹੈਂ ਤਾਂ ਦੋ ਵਜੇ ਅੰਮ੍ਰਿਤ ਵੇਲੇ ਸਨਕੇਸ਼ੀ ਇਸ਼ਨਾਨ ਕਰਕੇ ਸਾਡੇ ਪਾਸ ਆ ਜਾਵੀਂ, ਫਿਰ ਜੋ ਕੁਝ ਦੇਖਣਾ ਚਾਹੇਂ ਦਿਖਾ ਦੇਵਾਂਗੇ।

ਗਰਮੀਆਂ ਦੇ ਦਿਨ ਸਨ ਤੇ ਸੰਤਾਂ ਨੂੰ ਮਿਲਣ ਵਾਸਤੇ ਇਕ ਛੋਟੀ ਨਹਿਰ ਤੇ ਦੂਜੀ ਵੱਡੀ ਨਹਿਰ ਲੰਘਣੀ ਪੈਂਦੀ ਸੀ, ਪਰ ਵੀਰ ਜੀ ਹਿੰਮਤ ਕਰਦੇ ਸੰਤਾਂ ਪਾਸ ਅੰਮ੍ਰਿਤ ਵੇਲੇ ਜਾ ਹਾਜ਼ਰ ਹੋਏ। ਸੰਤਾਂ ਆਖਿਆ, 'ਡਾਕਟਰਾ, ਆ ਗਿਆ ਹੈਂ ?' ''ਹਾਂ ਜੀ'' ਆਖ ਕੇ ਕੋਲ ਬੈਠ ਗਏ। ਸੰਤਾਂ ਉਨ੍ਹਾਂ ਦੇ ਸਿਰ 'ਤੇ ਹੱਥ ਰੱਖ ਕੇ ਆਖਿਆ, ਕਹੋ ਵਾਹਿਗੁਰੂ', ਇਉਂ ਪੰਜ ਵਾਰ ਵਾਹਿਗੁਰੂ ਅਖਵਾਇਆ ਤੇ ਕਪਾਟ ਖੋਲ੍ਹ ਦਿੱਤੇ। ਪਹਿਲਾਂ ਦਸਵਾਂ ਦੁਆਰ, ਫੇਰ ਜੋਤਿ ਦੇ, ਤੇ ਅੰਤ ਵਿਚ ਚਰਨ ਕਮਲ ਵੀਰ ਜੀ ਨੂੰ ਦਿਖਾ ਦਿੱਤੇ ਅਤੇ ਕਿਹਾ, 'ਸੁਣਾ ਬਈ ਡਾਕਟਰਾ, ਦੱਸ, ਦਸਵਾਂ ਦੁਆਰ ਹੈ ਕਿ ਨਹੀਂ, ਚਰਨ ਕਮਲ ਹਨ ਕਿ ਨਹੀਂ ?'' ''ਬਿਲਕੁਲ ਠੀਕ'' ਆਖ ਕੇ ਉਨ੍ਹਾਂ ਨੇ ਸੰਤਾਂ ਦੇ ਚਰਨਾਂ 'ਤੇ ਸੀਸ ਰੱਖ ਦਿੱਤਾ। ਸੰਤਾਂ ਆਖਿਆ, ਜਾ ਹੁਣ ਉਸ ਟਾਹਲੀ ਹੇਠ ਬੈਠ ਕੇ 'ਵਾਹਿਗੁਰੂ' ਦਾ ਜਾਪ ਕਰੋ ਤੇ ਇਨ੍ਹਾਂ ਦੀ ਪ੍ਰਾਪਤੀ ਆਪ ਹੀ ਹੋਵੇਗੀ।

ਵੀਰ ਜੀ ਨੇ ਸੰਤਾਂ ਨੂੰ ਬੇਨਤੀ ਕੀਤੀ ਕਿ ਸਾਡੇ ਪਿੰਡ ਚੱਲੋ ਅਤੇ ਸੰਗਤ ਨੂੰ ਰਾਹੇ ਪਾਓ। ਬੇਨਤੀ ਮੰਨ ਕੇ ਕੁਝ ਦਿਨਾਂ ਬਾਅਦ ਸੰਤ ਜੀ ਪਿੰਡ ਆਏ ਤੇ ਇਕ ਬਗੀਚੀ ਵਿਚ ਡੇਰਾ ਲਾ ਦਿੱਤਾ। ਸੰਗਤ ਆਉਣ ਲੱਗੀ। ਉਨ੍ਹਾਂ ਉਪਦੇਸ਼ ਦਿੱਤਾ ਤੇ ਪ੍ਰੇਰਨਾ ਕੀਤੀ ਕਿ ਭਾਈ ਦਸਮੇਸ਼ ਪਿਤਾ ਜੀ ਦਾ ਬਖ਼ਸ਼ਿਆ ਅੰਮ੍ਰਿਤ ਪਾਨ ਕਰੋ, ਇਸ ਬਿਨਾਂ ਛੁਟਕਾਰਾ ਨਹੀਂ। ਸੋ ਅਜਿਹੇ ਕਮਾਈ ਵਾਲੇ ਮਹਾਨ ਵਿਅਕਤੀਆਂ ਪਾਸੋਂ ਉਪਦੇਸ਼ ਸੁਣ ਕੇ ਪੰਜਾਹ-ਪੰਜਾਹ, ਸੱਠ-ਸੱਠ ਸਾਲਾਂ ਦੇ ਬਜ਼ੁਰਗ ਵੀ ਅੰਮ੍ਰਿਤ ਛਕਣ ਲਈ ਤਿਆਰ ਹੋ ਬੈਠੇ। ਅੰਮ੍ਰਿਤ ਤਿਆਰ ਕਰਨ ਲਈ ਉਨ੍ਹਾਂ ਨੇ ਦਾਸ ਨੂੰ ਵੀ ਪੰਜ ਪਿਆਰਿਆਂ 'ਚ ਸ਼ਾਮਲ ਹੋਣ ਲਈ ਕਿਹਾ, ਕਿਉਂਕਿ ਦਾਸ ਨੇ ਪੰਜ ਕੁ ਸਾਲ ਹੋਏ ਅੰਮ੍ਰਿਤ ਛੱਕ ਲਿਆ ਹੋਇਆ ਸੀ। ਫਿਰ ਨਾਲ ਦੇ ਪਿੰਡ ਵਿਚੋਂ ਵੀਰ ਹਰਨਾਮ ਸਿੰਘ ਅਤੇ ਇਕ ਹੋਰ ਸਿੰਘ ਬਲਵੰਤ ਸਿੰਘ ਨੂੰ ਬੁਲਾਇਆ। ਅੰਮ੍ਰਿਤ-ਬਾਟਾ ਤਿਆਰ ਹੋਇਆ ਅਤੇ ਛਕਣ ਉਪਰੰਤ ਕਈਆਂ ਦੀ ਕਾਇਆ ਪਲਟ ਗਈ। ਜਿਨ੍ਹਾਂ ਦੇ ਵਿਆਹ ਵੇਦੀ ਦੁਆਰਾ ਹੋਏ ਸਨ ਉਨ੍ਹਾਂ ਦੇ ਅਨੰਦ ਕਾਰਜ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਲਾਵਾਂ ਦੇ ਪਾਠ ਕਰਕੇ ਕਰਾਏ। ਪਿੰਡ ਵਿਚ ਨਾਮ ਦੀ ਧੁਨੀ ਗੂੰਜਣ ਲੱਗੀ ਅਤੇ ਦੀਵਾਨ ਲੱਗਣ ਲੱਗੇ।

ਉਨ੍ਹਾਂ ਦਿਨਾਂ ਵਿਚ ਮੇਰੇ ਇਕ ਚਾਚਾ ਜੀ ਸੋਢੀ ਮਨਸਾ ਸਿੰਘ ਮਦਰਾਸ ਵਿਖੇ ਰੇਲਵੇ ਵਿਭਾਗ ਵਿਚ ਨੌਕਰੀ 'ਤੇ ਸਨ। ਉਹ ਛੁੱਟੀ ਆਏ ਤੇ ਮੈਂ ਉਨ੍ਹਾਂ ਨੂੰ ਵੀ ਅੰਮ੍ਰਿਤ ਛੱਕਣ ਲਈ ਬੇਨਤੀ ਕੀਤੀ ਤੇ ਉਨ੍ਹਾਂ ਕਈ ਕੁਝ ਆਖ ਕੇ ਟਾਲ ਦਿੱਤਾ, ਪਰ ਮੈਂ ਉਨ੍ਹਾਂ ਨੂੰ ਅੰਮ੍ਰਿਤ ਜ਼ਰੂਰ ਛਕਣ ਲਈ ਬਾਰ-ਬਾਰ ਕਹਿੰਦਾ ਹੀ ਰਿਹਾ ਤੇ ਅੰਤ ਉਹ ਮੰਨ ਗਏ ਤੇ ਕਹਿਣ ਲੱਗੇ, ਚੱਲ ਤੇਰੇ ਆਖੇ ਲੱਗ ਜਾਂਦੇ ਹਾਂ, ਤੇ ਅੰਮ੍ਰਿਤ ਛੱਕ ਲੈਂਦੇ ਹਾਂ।

ਦਸਾਂ ਰੁਪਹਿਆਂ ਦੀ ਹੀ ਗੱਲ ਹੈ ਨਾ (ਕਿਉਂਕਿ ਸੰਤ ਜੀ ਹਰੇਕ ਅੰਮ੍ਰਿਤ ਅਭਿਲਾਖੀ ਪਾਸੋਂ ਢਾਈ ਰੁਪਏ ਲਿਆ ਕਰਦੇ ਸਨ, ਸਵਾ ਰੁਪਿਆ ਕੜਾਹ ਪ੍ਰਸ਼ਾਦ ਵਾਸਤੇ ਅਤੇ ਸਵਾ ਦਮੜਾ ਸ੍ਰੀ ਅਕਾਲ ਤਖ਼ਤ ਦੀ ਭੇਟਾ ਹਿਤ) ਮੇਰੇ ਚਾਚਾ ਜੀ ਦੇ ਦੋ ਬੱਚੇ ਤੇ ਧਰਮ ਪਤਨੀ ਵੀ ਨਾਲ ਸਨ। ਅੰਮ੍ਰਿਤ

ਛਕ ਲੈਣ ਉਪਰੰਤ ਸੰਤਾਂ ਨੇ ਚਾਚਾ ਜੀ ਨੂੰ ਇਕ ਕਾਗਜ਼ ਅਤੇ ਇਕ ਨੀਲੀ ਅਤੇ ਲਾਲ ਪੈਨਸਿਲ ਲਿਆਉਣ ਵਾਸਤੇ ਕਿਹਾ। ਉਨ੍ਹਾਂ ਹਾਜ਼ਰ ਕਰ ਦਿੱਤੀਆਂ ਤੇ ਸੰਤਾਂ ਨੇ ਆਪਣੇ ਕਰ-ਕਮਲਾਂ ਨਾਲ ਸਫੈਦ ਕਾਗਜ਼ ਉੱਤੇ 3''X8'' ਸਾਇਜ਼ ਵਿਚ ਵਾਹਿਗੁਰੂ ਸ਼ਬਦ ਲਿਖ ਕੇ ਦੇ ਦਿੱਤਾ ਦੋ ਲਾਈਨਾਂ ਵਿਚ। ਉਪਰ ਨੀਲੀ ਲਾਈਨ ਤੇ ਹੇਠਾਂ ਲਾਲ ਵਾਹੀ, ਤੇ ਬਚਨ ਕੀਤਾ ਕਿ ਇਸ ਸ਼ਬਦ ਵਿਚ ਟਿਕਾਅ ਅਤੇ ਮੂੰਹ ਨਾਲ 'ਵਾ, ਹਿ, ਗੁ, ਰੂ' ਦੇ ਚਾਰ ਅੱਖਰ ਵੱਖ-ਵੱਖ ਕਰਕੇ ਆਖੋ ਅਤੇ ਉਚਾਰਨ ਕਰਦੇ ਸਮੇਂ ਧਿਆਨ ਹਰ ਅੱਖਰ ਦੀ ਬਨਾਵਟ ਵੱਲ ਰਹੇ। ਫੇਰ ਅੱਖਾਂ ਮੀਟ ਕੇ ਉਹੋ ਚਾਰੇ ਅੱਖਰ ਆਪਣੇ ਭਰਵੱਟਿਆਂ ਦੇ ਵਿਚਕਾਰ ਵਾਲੀ ਥਾਂ 'ਤੇ ਆਪਣੇ ਧਿਆਨ ਰਾਹੀਂ ਲਿਖਣ ਦਾ ਯਤਨ ਕਰੋ। ਉਨ੍ਹਾਂ ਇਹ ਵੀ ਦੱਸਿਆ ਕਿ ਸਾਡੇ ਮਨ ਦੋ ਹੁੰਦੇ ਹਨ : ਇਕ ਪਾਠ ਕਰ ਰਿਹਾ ਹੁੰਦਾ ਜਾਂ ਜਾਪ ਕਰ ਰਿਹਾ ਹੁੰਦਾ ਹੈ ਤੇ ਦੂਜਾ ਗੰਦਗੀ ਵਿਚ ਗੋਤੇ ਖਾ ਰਿਹਾ ਹੁੰਦਾ ਹੈ। ਸੋ, ਇਨ੍ਹਾਂ ਦੋਨਾਂ 'ਤੇ ਕਾਬੂ ਪਾਉਣ ਲਈ ਇਕ ਮਨ ਸ਼ਬਦ ਦੇ ਉਚਾਰਨ ਵਿਚ ਤੇ ਦੂਜੇ ਨੂੰ ਲਿਖਣ ਉਤੇ ਲਾ ਦਿਓ। ਇਉਂ ਕਰਦਿਆਂ ਜਿਹੜਾ ਮਨ ਭੱਜੇਗਾ ਉਹ ਕੰਮ ਬੋਲਣਾ ਜਾਂ ਲਿਖਣਾ ਬੰਦ ਹੋ ਜਾਵੇਗਾ ਤੇ ਪਤਾ ਲੱਗ ਜਾਵੇਗਾ, ਫਿਰ ਉਸ ਭੱਜੇ ਹੋਏ ਮਨ ਨੂੰ ਮੁੜ ਉਸ ਧੰਧੇ ਲਾ ਦਿਓ। ਇਉਂ ਸਾਧਨ ਕਰਨ ਨਾਲ, ਮਨ ਦੀ ਇਕਾਗਰਤਾ ਬਣੀ ਰਹੇਗੀ।

ਮੇਰੇ ਚਾਚਾ ਜੀ ਨੇ ਉਸ ਦਿਨ ਤੋਂ ਅਭਿਆਸ ਆਰੰਭ ਕੀਤਾ, ਸੱਤ ਅੱਠ ਦਿਨਾਂ ਪਿਛੋਂ ਮੈਂ ਉਨ੍ਹਾਂ ਦੇ ਲੜਕੇ ਪਾਸੋਂ ਪੁੱਛਿਆ ਕਿ ਚਾਚਾ ਜੀ ਕਿਧਰੇ ਗਏ ਹੋਏ ਨੇ, ਉਨ੍ਹਾਂ ਦੇ ਦਰਸ਼ਨ ਨਹੀਂ ਹੋਏ ? ਉਸ ਨੇ ਦੱਸਿਆ ਕਿ ਉਨ੍ਹਾਂ ਦੀ ਪਿੱਠ ਤੇ ਇਕ ਫੋੜਾ ਹੋ ਗਿਆ ਹੈ ਤੇ ਨਾਲ ਹੀ ਬੁਖਾਰ ਹੈ। ਮੈਂ ਉਸ ਵੇਲੇ ਉਨ੍ਹਾਂ ਨੂੰ ਮਿਲਣ ਗਿਆ, ਉਹ ਲੇਟੇ ਹੋਏ ਸਨ ਤੇ ਕਈ ਹੋਰ ਮੇਲੀ ਪਾਸ ਬੈਠੇ ਹੋਏ ਸਨ। ਮੈਨੂੰ ਵੇਖ ਕੇ ਉਹ ਉਠ ਬੈਠੇ। ਜਦੋਂ ਮੈਂ ਮੱਥਾ ਟੇਕਣ ਲਈ ਅੱਗੇ ਵਧਿਆ ਤਾਂ ਉਨ੍ਹਾਂ ਨੇ ਨਿਵ ਕੇ ਮੇਰੇ ਪੈਰਾਂ ਨੂੰ ਛੂਹਣ ਦਾ ਯਤਨ ਕੀਤਾ। ਮੈਂ ਕਿਹਾ, ਚਾਚਾ ਜੀ, ਇਹ ਕੀ ਉਲਟੀ ਗੰਗਾ ਵਹਾਉਣ ਲੱਗੇ ਹੋ ? ਉਹ ਕਹਿਣ ਲੱਗੇ, ਤੇਰੇ ਨਾਲ ਇਕ ਗੱਲ ਕਰਨੀ ਹੈ, ਸੁਣ ਕੇ ਜਾਵੀਂ। ਜਦੋਂ ਹੋਰ ਸਾਰੇ ਮੇਲੀ-ਗੇਲੀ ਮਿਲ ਕੇ ਚਲੇ ਗਏ ਤਾਂ ਮੈਨੂੰ ਆਖਣ ਲੱਗੇ, 'ਜਗਤ ਗੁਰੂ ਨਾਨਕ ਦੇਵ ਜੀ ਮੈਨੂੰ ਬੜਾ ਪਿਆਰ ਕਰਦੇ ਹਨ, ਜਦ ਮੈਂ ਫੋੜੇ ਦੀ ਪੀੜ ਨਾਲ ਬਿਹਬਲ ਹੋ ਜਾਂਦਾ ਹਾਂ ਤਾਂ ਉਹ ਆ ਕੇ ਮੇਰੇ ਸਿਰ 'ਤੇ ਹੱਥ ਰੱਖਦੇ ਹਨ ਤੇ ਮੈਨੂੰ ਸਭ ਕੁਝ ਭੁੱਲ ਜਾਂਦਾ ਹੈ, ਠੰਢ ਪੈ ਜਾਂਦੀ ਹੈ। ਇਹ ਸਭ ਤੇਰਾ ਪ੍ਰਤਾਪ ਹੈ, ਕਿਉਂਕਿ ਮੈਂ ਤੇਰੀ ਪ੍ਰੇਰਨਾ ਨਾਲ ਹੀ ਅੰਮ੍ਰਿਤ ਪਾਨ ਕੀਤਾ ਸੀ ਅਤੇ ਇਹ ਸਮਝ ਕੇ ਕਿ ਦਸਾਂ ਰੁਪਿਆਂ ਦੀ ਹੀ ਗੱਲ ਹੈ, ਕਾਕਾ ਖ਼ੁਸ਼ ਹੋ ਜਾਵੇਗਾ, ਪਰ ਮੈਨੂੰ ਕੀ ਪਤਾ ਸੀ ਕਿ ਅਜਿਹੀ ਖੇਡ ਵਰਤ ਜਾਣੀ ਹੈ।'' ਮੈਂ ਸਮਝਿਆ ਕਿ ਇਹ ਬੁਖਾਰ ਦੀ ਘੂਕੀ ਵਿਚ ਅਜਿਹੀਆਂ ਗੱਲਾਂ ਕਰ ਰਹੇ ਨੇ, ਕੇਵਲ ਹਫਤਾ ਤਾਂ ਹੋਇਆ ਇਨ੍ਹਾਂ ਨੂੰ ਅਭਿਆਸ ਕਰਦਿਆਂ, ਇਹ ਕਿਵੇਂ ਹੋ ਸਕਦਾ ਹੈ ? ਮੈਂ ਘਰ ਚਲਿਆ ਗਿਆ। ਦੂਜੇ ਦਿਨ ਜਦ ਫੇਰ ਮੈਂ ਮਿਲਣ ਵਾਸਤੇ ਆਇਆ ਤਾਂ ਮੇਰੇ ਪੈਰਾਂ ਨੂੰ ਛੂਹਣ ਦਾ ਯਤਨ ਕਰਦੇ ਹੋਏ ਓਹੀ ਬਚਨ ਕਹੇ। ਅੱਜ ਕਹਿਣ ਲੱਗੇ ਕਿ ਸ੍ਰੀ ਕਲਗੀਧਰ ਪਾਤਸ਼ਾਹ ਜੀ ਆਏ ਸਨ ਤੇ ਬੁਰਕੀਆਂ ਤੋੜ-ਤੋੜ ਮੇਰੇ ਮੂੰਹ ਵਿਚ ਪਾਉਂਦੇ ਤੇ ਬੜਾ ਪਿਆਰ ਕਰਦੇ ਸਨ, ਆਦਿ ਆਦਿ ਮੈਂ ਹੈਰਾਨ ਹੋ ਕੇ ਪੁੱਛਿਆ ਕਿ ਐਨੀ ਛੇਤੀ ਤੁਹਾਡੀ ਅਵਸਥਾ ਬਦਲ ਗਈ, ਤਾਂ ਉਨ੍ਹਾਂ ਦੱਸਿਆ ਕਿ ਮੈਂ ਸੰਤ ਜੀ ਮਹਾਰਾਜ ਵਲੋਂ ਦੱਸੀ ਵਿਧੀ ਅਨੁਸਾਰ ਅਮਲ ਕੀਤਾ ਤੇ ਇਹ ਸਿੱਟਾ ਨਿਕਲਿਆ ਹੈ।

ਸੰਤ ਮਨਸਾ ਸਿੰਘ ਜੀ ਮਹਾਰਾਜ ਸਦਾ ਹੀ ਨੀਲੀ ਤੇ ਲਾਲ ਪੈਨਸਿਲ 'ਵਾਹਿਗੁਰੂ' ਸ਼ਬਦ ਲਿਖਣ ਵਾਸਤੇ ਵਰਤਦੇ ਹੁੰਦੇ ਸਨ, ਕਿਉਂਕਿ ਸੱਤਾਂ ਰੰਗਾਂ 'ਚੋਂ (ਜੋ ਕਿ ਪਹਿਲਾਂ ਦੱਸੇ ਗਏ ਹਨ) ਨੀਲਾ ਪਹਿਲਾ ਤੇ ਲਾਲ ਅਖੀਰਲਾ ਰੰਗ ਹੈ ਤੇ ਇਨ੍ਹਾਂ ਦੋਹਾਂ ਵਿਚਾਲੇ ਸਾਰੇ ਰੰਗ ਆ ਜਾਂਦੇ ਹਨ।

ਦਰਅਸਲ ਉਹਨਾਂ ਦਾ ਇਹ ਨਾਮ ਜਪਾਉਣ ਦਾ ਢੰਗ ਸਾਈਂਟੀਫਿਕ ਸੀ, ਜੋ ਕਿ ਉਨ੍ਹਾਂ ਨੇ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਤੋਂ ਸਿੱਖਿਆ ਸੀ। ਭਾਵੇਂ ਉਹ ਸੰਸਾਰਿਕ ਤੌਰ 'ਤੇ ਸਾਇੰਸ ਨਹੀਂ ਸਨ ਪੜ੍ਹੇ ਹੋਏ, ਪਰ ਕਾਦਰ ਦੇ ਭੇਤ ਨੂੰ ਜ਼ਰੂਰ ਜਾਣਦੇ ਸਨ। ਹੁਣ ਜਦੋਂ ਕਿ ਸਾਇੰਸ ਨੇ ਹੋਰ ਵਧੇਰੇ ਖੋਜ ਕਰ ਲਈ ਤਾਂ ਇਸ ਸਿੱਟੇ 'ਤੇ ਪੁੱਜੀ ਹੈ ਕਿ ਹਰ ਪ੍ਰਾਣੀਮਾਤ੍ਰ ਦਾ ਆਪਣਾ ਰੰਗ ਵੱਖਰਾ ਹੈ, ਜੋ ਕਿ ਉਸ ਦੇ ਜਨਮ ਤਰੀਕ ਤੋਂ ਲੱਭਿਆ ਜਾ ਸਕਦਾ ਹੈ। ਸੋ, ਜੇਕਰ ਆਪਣੇ ਨਾਉਂ ਦੇ ਰੰਗ ਨਾਲ "ਵਾਹਿਗੁਰੂ" ਲਿਖ ਕੇ ਅਭਿਆਸ ਕੀਤਾ ਜਾਵੇ ਤਾਂ ਹੋਰ ਵੀ ਸਹਾਇਤਾ ਅਭਿਆਸ ਵਿਚ ਮਿਲ ਸਕਦੀ ਹੈ। ਇਸ ਤਰ੍ਹਾਂ ਦੇ ਅਭਿਆਸ ਵਿਚ Numerology, hypnotism & mesmerism ਸਾਰੇ ਹੀ ਆ ਜਾਂਦੇ ਹਨ।



ੴ ਸਤਿਗੁਰ ਪ੍ਰਸਾਦਿ॥

# (16) ਅਭਿਆਸੀ ਲਈ ਕੁਝ ਕੁ ਜ਼ਰੂਰੀ ਗੱਲਾਂ

(1) ਕੋਈ ਵੀ ਮਾਂ ਜਦ ਬੱਚੇ ਨੂੰ ਜਨਮ ਦੇਂਦੀ ਹੈ ਤਾਂ ਉਸ ਦੇ ਮਨ ਦੇ ਅੰਦਰ ਇਹ ਤੀਬਰ ਇੱਛਾ ਹੁੰਦੀ ਹੈ ਕਿ ਉਸ ਦਾ ਬੱਚਾ ਗੱਲਾਂ ਕਰੇ, ਉਹ ਜਦ ਹੁੰਗਾਰਾ ਭਰਨ ਲੱਗ ਜਾਵੇ ਤਾਂ ਉਸ ਦੀ ਕੁਝ ਆਸ ਬੱਝ ਜਾਂਦੀ ਹੈ, ਜਦ ਮਾਂ ਉਸ ਦਾ ਨਾਮ ਲੈ ਕੇ ਆਵਾਜ਼ ਮਾਰਦੀ ਹੈ ਤਾਂ ਬੱਚਾ ਉਸ ਵੱਲ ਨਜ਼ਰ ਫੇਰ ਕੇ ਵੇਖਦਾ ਹੈ ਤਾਂ ਵਧੇਰੇ ਚਾਅ ਚੜ੍ਹ ਜਾਂਦਾ ਹੈ, ਹੁਣ ਉਹ ਚਾਹੁੰਦੀ ਹੈ ਕਿ ਬੱਚਾ ਉਸ ਦਾ ਨਾਮ ਲੈ ਕੇ ਮੂੰਹ ਨਾਲ ਬੋਲੇ, ਉਹ ਕਈ ਤਰੀਕੇ ਵਰਤਦੀ ਹੈ ਕਿ ਜਿਸ ਨਾਲ ਉਸ ਨੂੰ ਬੋਲਣਾ ਆ ਜਾਵੇ, ਪਰ ਫੇਰ ਵੀ ਜੇ ਬੱਚਾ ਨਾ ਬੋਲੇ, ਤਾਂ ਉਸ ਨੂੰ ਚਿੰਤਾ ਲੱਗ ਜਾਂਦੀ ਹੈ ਕਿ ਕਿਧਰੇ ਉਸ ਦੀ ਜ਼ੁਬਾਨ ਨੂੰ ਤੰਦੂਆ ਤਾਂ ਨਹੀਂ ਪਿਆ ਹੋਇਆ। ਪਹਿਲਾਂ ਉਹ ਗਵਾਂਢਣਾਂ ਨਾਲ ਸਲਾਹ ਕਰਦੀ ਹੈ, ਆਪਣੀ ਮਾਂ ਨੂੰ, ਸੱਸ ਨੂੰ, ਸਿਆਣੀਆਂ ਦਾਈਆਂ ਦੀ ਸਲਾਹ ਲੈਂਦੀ ਹੈ ਕਿ ਦੇਖੋ ਕਿਧਰੇ ਇਸ ਦੀ ਜ਼ੁਬਾਨ ਤੇ ਨਹੀਂ ਜੁੜੀ ਹੋਈ, ਕਈ ਵਾਰੀ ਉਸ ਦੀ ਜ਼ੁਬਾਨ ਉਲਟਾ ਕੇ ਇਸ ਭਰਮ ਨੂੰ ਦੂਰ ਕਰਦੀ ਹੈ, ਤੇ ਜਿਸ ਦਿਨ ਉਹ ਪਹਿਲੀ ਵਾਰੀ ਮਾਂ ਕਹਿ ਕੇ ਪੁਕਾਰਦਾ ਹੈ ਤਾਂ ਮਾਂ ਹੀ ਜਾਣਦੀ ਹੈ ਕਿ ਉਸ ਦਾ ਮਨ ਕਿੰਨਾ ਕੁ ਖ਼ੁਸ਼ ਹੁੰਦਾ ਹੈ, ਉਸ ਨੇ ਜੋ ਸੁਖਨਾਂ ਸੁਖੀਆਂ ਹੁੰਦੀਆਂ ਹਨ ਚੜ੍ਹਾਉਂਦੀ ਹੈ, ਤੇ ਫੁੱਲੀ ਨਹੀਂ ਸਮਾਉਂਦੀ।



ਲਾਹੌਰ ਸਾਡੇ ਘਰ ਦੇ ਸਾਹਮਣੇ ਇਕ ਹਿੰਦੂਆਂ ਦਾ ਘਰ ਸੀ, ਉਥੇ ਇਕ ਬੀਬੀ ਰਹਿੰਦੀ ਸੀ, ਜਿਸ ਦੇ ਘਰ ਬੱਚਾ ਜੰਮਿਆ ਤਾਂ ਉਹ ਇਨ-ਬਿਨ ਉਪਰ ਦਿੱਤੀਆਂ ਗੱਲਾਂ ਕਰਿਆ ਕਰਦੀ ਸੀ। ਅੰਤ ਜਦ ਉਸ ਦਾ ਬੱਚਾ ਉਸ ਨੂੰ ਭਾਬੀ ਕਹਿ ਕੇ ਬੁਲਾਉਣ ਲੱਗ ਪਿਆ ਤਾਂ ਉਸ ਦਾ ਦਿਲ ਭਾਬੀ ਕੁਹਾ ਕੇ ਰੱਜਦਾ ਹੀ ਨਹੀਂ ਸੀ। ਮਾਂ ਨੇ ਕਹਿਣਾ "ਬਾਬੂ ਮਦਨ ਲਾਲ" ਬੱਚੇ ਨੇ ਉੱਤਰ ਵਿਚ "ਹਾਂ ਭਾਬੀ" ਕਹਿਣਾ। ਘੰਟਿਆਂ ਬੱਧੀ ਇਹ ਗਰਦਾਨ ਚਲਦੀ ਰਹਿੰਦੀ ਸੀ, ਤੇ ਮਾਂ ਕਦੀ ਰੱਜਦੀ ਹੀ ਨਹੀਂ ਸੀ। ਮੁੜ ਮੁੜ ਉਸ ਦਾ ਮੂੰਹ ਚੁੰਮਦੀ ਸੀ, ਜੱਫੀਆਂ ਪਾਉਂਦੀ ਸੀ। ਇਸ ਤਰ੍ਹਾਂ ਵਾਹਿਗੁਰੂ ਜੋ ਸਾਡਾ ਮਾਤਾ ਹੈ, ਚਾਹੁੰਦਾ ਹੈ ਕਿ ਉਸ ਦਾ ਬੱਚਾ ਉਸ ਦਾ ਨਾਮ ਲੈ ਕੇ ਉਸ ਨੂੰ ਬੁਲਾਏ, ਜਦ ਬੱਚਾ ਗੁਰਦਵਾਰੇ ਜਾਣ ਲੱਗ ਪਏ, ਬਾਣੀ ਪੜ੍ਹਨ ਲੱਗ ਜਾਵੇ, ਤੇ ਇਸ ਪ੍ਰਕਾਰ ਦੇ ਹੋਰ ਧਰਮ ਦੇ ਕੰਮ ਕਰਨ ਲੱਗ ਜਾਵੇ ਤਾਂ ਉਸ ਨੂੰ ਵਧੇਰੇ ਚਾਅ ਚੜ੍ਹ ਜਾਂਦਾ ਹੈ, ਹੁਣ ਉਹ ਚਾਹੁੰਦੀ ਹੈ ਕਿ ਬੱਚਾ ਅੰਮ੍ਰਿਤ ਪਾਨ ਕਰਕੇ ਉਸ ਦਾ ਨਾਮ ਜਪੇ, ਤੇ ਜਦ ਉਹ ਸਤਿਨਾਮ ਵਾਹਿਗੁਰੂ ਦਾ ਜਾਪ ਕਰਨ ਲੱਗ ਜਾਵੇ, ਤਾਂ ਖਿੜੀ ਜਾਂਦੀ ਹੈ, ਤੇ ਇਸ ਮੁਹਾਰਨੀ ਨੂੰ ਸੁਣ ਕੇ ਬੱਚੇ ਨੂੰ ਗਲ ਨਾਲ ਲਾਂਵਦੀ ਹੈ, ਚੁੰਮਦੀ ਹੈ ਚੱਟਦੀ ਹੈ ਤੇ ਵਾਰੇ ਘੋਲਨੇ ਜਾਂਦੀ ਹੈ। ਸਾਨੂੰ ਇਸ ਤੋਂ ਸਿੱਖਿਆ ਲੈਣੀ ਚਾਹੀਦੀ ਹੈ ਕਿ ਮੈਂ ਜਦ ਵਾਹਿਗੁਰੂ ਦਾ ਜਾਪ (ਜਾਪ ਮੂੰਹ ਨਾਲ ਕਰੀਦਾ ਹੈ) ਕਰਦਾ ਹਾਂ ਤਾਂ ਮੈਨੂੰ ਨਿਸਚਾ ਹੋਣਾ ਚਾਹੀਦਾ ਹੈ ਕਿ ਮੇਰਾ ਪ੍ਰਭੂ ਮੇਰੇ ਨਾਲ ਹੈ, ਜੋ ਮੇਰੇ ਜਾਪ ਨੂੰ ਸੁਣ ਕੇ ਪ੍ਰਸੰਨ ਹੁੰਦਾ ਹੈ ਤੇ ਮੇਰੇ ਨਾਲ ਜੱਫੀਆਂ ਪਾਉਂਦਾ ਤੇ ਪਿਆਰ ਕਰਦਾ ਹੈ। ਇਕ ਵਾਰ ਵਾਹਿਗੁਰੂ ਕਹਿ ਕੇ ਦੂਜੀ ਵਾਰ ਉਚਾਰਨ ਕਰਨ ਨੂੰ ਚਿਤ ਕਰੇ ਤਾਂ ਸਮਝੋ ਮਾਂ ਘੋਲ ਘੁਮਾਂਦੀ ਹੈ।

(2) ਭਜਨ ਬੰਦਗੀ ਦੀ ਪਹਿਲੀ ਸ਼ਰਤ ਇਹ ਹੈ ਕਿ ਮਾਂ ਸਾਡੀ ਹਾਜ਼ਰ ਹਜ਼ੂਰ ਹੈ ਤੇ ਅਸਾਂ ਉਸ ਨੂੰ ਰੀਝਾਉਣਾ ਹੈ :-

*ਗੁਰ ਸਭਾ ਏਵ ਨ ਪਾਈਐ ਨਾ ਨੇੜੈ ਨਾ ਦੂਰਿ॥*
*ਨਾਨਕ ਸਤਿਗੁਰੁ ਤਾਂ ਮਿਲੈ ਜਾ ਮਨੁ ਰਹੈ ਹਦੂਰਿ॥* (ਅੰਗ ੮੪)

ਮਨ ਨੂੰ ਹਜ਼ੂਰੀ ਵਿਚ ਰੱਖਣ ਲਈ ਇਹ ਜ਼ਰੂਰੀ ਹੈ ਕਿ ਸਾਨੂੰ ਇਸ ਦਾ ਗਿਆਨ ਹੋਵੇ ਕਿ ਮੈਂ ਇਕ ਨੰਨ੍ਹਾ ਜਿਹਾ ਬੱਚਾ ਹਾਂ, ਤੇ ਮੇਰੀ ਮਾਂ ਮੇਰੇ ਨੇੜੇ ਤੋਂ ਵੀ ਨੇੜੇ ਹੈ, ਤੇ ਮੇਰਾ ਕਰਤਬ ਕੇਵਲ ਉਸ ਨੂੰ ਖ਼ੁਸ਼ ਕਰਨ ਦਾ ਹੀ ਹੈ, ਇਸ ਤੋਂ ਉਲਟ ਕੀਤਾ ਹੋਇਆ ਜਾਪ ਕਿਸੇ ਵੀ ਅਰਥ ਨਹੀਂ :-

*ਅਪਣਾ ਆਪੁ ਨ ਪਛਾਣਈ ਹਰਿ ਪ੍ਰਭੁ ਜਾਤਾ ਦੂਰਿ॥*
*ਗੁਰ ਕੀ ਸੇਵਾ ਵਿਸਰੀ ਕਿਉ ਮਨੁ ਰਹੈ ਹਜੂਰਿ॥* (ਅੰਗ ੮੫੪)

(3) ਤੁਰਦਿਆਂ, ਫਿਰਦਿਆਂ, ਬੈਠਦਿਆਂ, ਉਠਦਿਆਂ ਤੇ ਖਾਸ ਕਰਕੇ ਅਭਿਆਸ ਵਿਚ ਬੈਠਿਆਂ ਮੁੜ ਮੁੜ ਇਹ ਪੜ੍ਹਨਾ ਹੈ :-

*ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥ ਸਿਮਰਿ ਸਿਮਰਿ ਤਿਸੁ ਸਦਾ ਸਮਾਲੇ॥* (ਅੰਗ ੩੯੪)

ਇਸ ਦੇ ਉਚਾਰਨ ਵਿਚ ਦੋ ਗੱਲਾਂ ਹਨ, ਪਹਿਲੀ ਇਹ ਹੈ ਕਿ ਪ੍ਰਭੂ ਮੇਰੇ ਨਾਲ ਹੈ, ਦੂਜੀ ਇਹ ਕਿ ਉਸ ਨੂੰ ਸਦਾ ਯਾਦ ਰੱਖਣਾ ਹੈ। ਇਹ ਨਹੀਂ ਸਮਝਣਾ ਕਿ ਪੜ੍ਹਨ ਵਾਲੇ ਦੇ ਤਾਂ ਪ੍ਰਭੂ ਨਾਲ ਆ ਜਾਂਦਾ ਹੈ ਦੂਜੇ ਦੇ ਨਹੀਂ, ਸਗੋਂ ਉਹ ਤਾਂ ਨੀਚ-ਉਚ ਸਭ ਦੇ ਨਾਲ ਹੈ, ਪਰ ਨਾਲ ਸਮਝਣ ਵਾਲਾ, ਖੇੜੇ ਵਿਚ ਰਹਿੰਦਾ ਹੈ ਕਿ ਮੇਰੀ ਜੇਬ ਵਿਚ ਲੱਖ ਰੁਪਿਆ ਹੈ ਤੇ ਮੈਂ ਜਿਸ ਵੇਲੇ ਚਾਹਾਂ ਜੋ ਦਿਲ ਕਰੇ, ਚੀਜ਼ ਖਰੀਦ ਸਕਦਾ ਹਾਂ, ਇਸ ਦੇ ਉਲਟ ਜੋ ਬੰਦਾ ਸਭ ਕੁਝ ਪਾਸ ਹੁੰਦਿਆਂ ਸੁੰਦਿਆਂ ਭੁੱਲ ਜਾਵੇ ਕਿ ਮੈਂ ਰਾਜਾ ਹਾਂ, ਉਹ ਭਿਖਾਰੀ ਬਣ ਕੇ ਪ੍ਰੇਸ਼ਾਨ ਰਹਿੰਦਾ ਹੈ, ਜੇ ਕੋਈ ਲੈਹਿਣੇਦਾਰ ਆ ਜਾਵੇ ਤਾਂ, ਉਸ ਦੀਆਂ ਵੱਧ ਘੱਟ ਗੱਲਾਂ ਸੁਣ ਕੇ ਸ਼ਰਮਿੰਦਾ ਹੋਣਾ ਪੈਂਦਾ ਹੈ।

*ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ॥*
*ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ॥* (ਅੰਗ ੬੫੭)

ਦਾਸ ਨੇ ਇਕ ਦਿਨ 2200 ਰੁਪਿਆ ਕਿਸੇ ਨਿੱਜੀ ਕੰਮ ਲਈ ਬੈਂਕ 'ਚੋਂ ਕਢਵਾਇਆ ਤੇ ਉਹ ਆਪਣੇ ਬਰੀਫ ਕੇਸ ਵਿਚ ਪਾ ਕੇ ਘੁੰਮਦਾ ਫਿਰਦਾ ਰਿਹਾ, ਘਰ ਮੁੜਨ ਲੱਗਿਆਂ, ਪੈਟਰੋਲ ਰਿਜ਼ਰਵ ਤੇ ਲੱਗ ਗਿਆ, ਮੈਂ ਪੈਟਰੋਲ ਪੰਪ 'ਤੇ ਪੁੱਜ ਕੇ ਤਿੰਨ ਲਿਟਰ ਪੈਟਰੋਲ ਪਵਾ ਲਿਆ, ਜਦ ਉਸ ਨੇ ਪੈਸੇ ਮੰਗੇ ਤਾਂ ਮੈਂ ਆਪਣੀਆਂ ਸਾਰੀਆਂ ਜੇਬਾਂ ਫੋਲੀਆਂ, ਤੇ ਪਤਾ ਲੱਗਾ ਕਿ ਸਵੇਰੇ ਕਪੜੇ ਬਦਲਣ ਲੱਗਿਆਂ ਬਟੂਆ ਤਾਂ ਦੂਜੇ ਕੋਟ ਵਿਚ ਰਹਿ ਗਿਆ ਹੈ, ਬਰੀਫ ਕੇਸ ਵਿਚ ਪਈ ਮਾਇਆ ਮੈਨੂੰ ਭੁੱਲ ਗਈ ਸੀ, ਜਦ ਦੁਬਾਰਾ ਪੰਪ ਵਾਲੇ ਨੇ ਪੈਸੇ ਮੰਗੇ ਤਾਂ ਮੈਂ ਕੁਝ ਸ਼ਰਮਿੰਦਾ ਜਿਹਾ ਹੋ ਕੇ ਉਸ ਨੂੰ ਕਿਹਾ ਕਿ ਮੇਰਾ ਬਟੂਆ ਘਰ ਰਹਿ ਗਿਆ ਹੈ, ਹੁਣ ਜੇ ਕੋਈ ਹੋਰ ਸਬਜ਼ੀ ਭਾਜੀ ਲਈ ਹੁੰਦੀ ਤਾਂ ਉਸ ਨੂੰ ਵਾਪਸ ਕਰ ਦਿੰਦਾ, ਪੈਟਰੋਲ ਸਕੂਟਰ 'ਚੋਂ ਨਿਕਲ ਨਹੀਂ ਸੀ ਸਕਦਾ, ਉਹ ਵੱਧ ਘੱਟ ਗੱਲਾਂ ਕਰਕੇ ਆਪਣੇ ਮਾਲਕ ਦੇ ਪਾਸ ਲੈ ਗਿਆ, ਉਸ ਨੇ ਵੀ ਕਾਫੀ ਬੇਇੱਜ਼ਤੀ ਕੀਤੀ, ਅਖੀਰ ਮੇਰਾ ਨਾਮ, ਮਕਾਨ ਨੰਬਰ ਤੇ ਸੈਕਟਰ ਪੁੱਛਿਆ ਤੇ ਮੇਰੇ ਪਾਸੋਂ ਇਕ ਕਾਗਜ਼ 'ਤੇ ਸਹੀ ਵੀ ਕਰਵਾਏ, ਕਹਿਣ ਲੱਗਾ ਕਦੋਂ ਪੈਸੇ ਦਿਉਗੇ, ਮੈਂ ਕਿਹਾ ਰੋਟੀ ਤਦ ਹੀ ਖਾਵਾਂਗਾ, ਜਦ ਤੁਸਾਂ ਦੇ ਪੈਸੇ ਦੇ ਜਾਵਾਂਗਾ। ਖੈਰ ਸਕੂਟਰ ਸਟਾਰਟ ਕਰਕੇ ਹਾਲੀ ਮੇਨ ਸੜਕ 'ਤੇ ਹੀ ਪੁੱਜਾ ਹੋਵਾਂਗਾ ਮੈਨੂੰ ਚੇਤਾ ਆ ਗਿਆ ਕਿ ਤੇਰੇ

ਪਾਸ ਤਾਂ ਬਾਈ ਸੌ ਰੁਪਿਆ ਪਿਆ ਹੈ, ਤੂੰ 11 ਰੁਪਿਆ ਪਿੱਛੋਂ ਐਨੀ ਬੇਇੱਜ਼ਤੀ ਕਰਾਈ, ਝੱਟ ਮੁੜਿਆ ਤੇ ਮਾਲਿਕ ਦੇ ਪਾਸ ਗਿਆ ਤੇ ਬਰੀਫ ਕੇਸ 'ਚੋਂ ਨੋਟ ਕੱਢੇ, ਇਕ ਨੋਟ ਉਸ ਵੱਲ ਕੀਤਾ, ਉਹ ਖ਼ੁਦ ਹੈਰਾਨ ਹੋਇਆ ਕਿ ਇਹ ਕੀ ਗੱਲ ਹੋਈ, ਅੰਦਰੋਂ ਆਵਾਜ਼ ਆਈ, ਮੈਂ ਤੇਰੇ ਨਾਲ ਸਾਂ, ਪਰ ਤੂੰ ਮੈਨੂੰ ਭੁੱਲ ਗਿਆ ਸੈਂ। ਜਿਹੜੇ ਭੁੱਲ ਜਾਂਦੇ ਹਨ ਤੇ ਮੈਨੂੰ ਨਾਲ ਨਹੀਂ ਸਮਝਦੇ, ਉਨ੍ਹਾਂ ਦਾ ਹਾਲ ਤੇਰੇ ਵਰਗਾ ਹੀ ਹੁੰਦਾ ਹੈ।

(4) ਬੰਦਗੀ ਜੇਕਰ ਦਰਿਆ ਜਾਂ ਨਦੀ ਦੇ ਕੰਢੇ 'ਤੇ ਕੀਤੀ ਜਾਵੇ ਤਾਂ ਬੜੀ ਹੀ ਲਾਭਦਾਇਕ ਹੁੰਦੀ ਹੈ। ਜਦ ਬੰਦਾ ਮਾਂ ਦੇ ਪੇਟ ਵਿਚ ਪੁੱਠਾ ਲਟਕ ਰਿਹਾ ਸੀ, ਤੇ ਦੁੱਖੀ ਹੋ ਕੇ ਪੁਕਾਰ ਕਰਦਾ ਸੀ ਕਿ ਹੇ ਪ੍ਰਭੂ ! ਮੈਨੂੰ ਇਸ ਘੋਰ ਨਰਕ 'ਚੋਂ ਬਾਹਰ ਕੱਢ, ਮੈਂ ਬਾਹਰ ਨਿਕਲ ਕੇ ਵੀ ਤੁਸਾਂ ਦਾ ਨਾਮ ਜਪਾਂਗਾ, ਪ੍ਰਮਾਤਮਾ ਕਹਿੰਦਾ ਸੀ ਕਿ ਤੇਰੇ ਭਰਾ ਭੈਣਾਂ ਜਿੰਨੇ ਵੀ ਬਾਹਰ ਗਏ ਹਨ, ਉਨ੍ਹਾਂ ਬਾਹਰ ਨਿਕਲਦਿਆਂ ਹੀ ਮੈਨੂੰ ਭੁਲਾ ਦਿੱਤਾ ਹੈ, ਤੂੰ ਕੋਈ ਆਪਣਾ ਸ਼ਾਹਦੀ ਲਿਆ ਜੋ ਗਵਾਹੀ ਦੇਵੇ ਕਿ ਤੂੰ ਸੱਚਮੁੱਚ ਹੀ ਇਸ ਇਕਰਾਰ ਨੂੰ ਪੂਰਾ ਕਰੇਂਗਾ, ਜੀਵ ਸਭ ਦੇਵਤਿਆਂ ਪਾਸ ਜਾ ਕੇ ਹੱਥ ਜੋੜਦਾ ਹੈ, ਪਰ ਕੋਈ ਵੀ ਉਸ 'ਤੇ ਭਰੋਸਾ ਨਹੀਂ ਕਰਦਾ, ਅੰਤ ਜਲ ਦੇਵਤਾ ਇਸ ਗੱਲ ਦੀ ਹਾਮੀ ਭਰਦਾ ਹੈ, ਕਿ ਜਦ ਇਹ ਮੈਨੂੰ ਸਪਰਸ਼ ਕਰੇਗਾ, ਉਸ ਵੇਲੇ ਤਾਂ ਜ਼ਰੂਰ ਭਗਵਾਨ ਨੂੰ ਯਾਦ ਕਰੇਗਾ। ਇਸੇ ਲਈ ਸਾਡੇ ਗੁਰੂ ਸਾਹਿਬਾਨ ਨੇ ਜਿੰਨੇ ਵੀ ਅਸਥਾਨ ਬਣਾਏ ਸਨ, ਉਹ ਜਾਂ ਤਾਂ ਦਰਿਆਵਾਂ ਦੇ ਕੰਢਿਆਂ 'ਤੇ ਹਨ ਜਾਂ ਫਿਰ ਸਰੋਵਰ ਤੇ ਬਉਲੀਆਂ ਉਚੇਚੇ ਤੌਰ 'ਤੇ ਉਥੇ ਬਣਵਾਈਆਂ ਹਨ, ਕਿਉਂਕਿ ਵਰਨ ਦੇਵਤਾ ਅਭਿਆਸ ਵਿਚ ਸਹਾਇਤਾ ਕਰਦਾ ਹੈ। ਇਸ ਲਈ ਬੰਦਗੀ ਕਰਨ ਲੱਗਿਆਂ ਜਲ ਦਾ ਗੜਵਾ ਜਾਂ ਗਿਲਾਸ ਆਪਣੇ ਪਾਸ ਜ਼ਰੂਰ ਰੱਖ ਲਵੋ।



(5) ਸਿਮਰਨ ਅਭਿਆਸ ਲਈ ਕੋਈ ਖਾਸ ਕਮਰਾ ਜਾਂ ਥਾਂ ਮਿੱਥ ਲੈਣੀ ਚਾਹੀਦੀ ਹੈ, ਤੇ ਉਸ ਅਸਥਾਨ ਨੂੰ ਕਿਸੇ ਅਤਰ ਫੁਲੇਲ ਜਾਂ ਅਗਰਬੱਤੀ ਅਥਵਾ ਧੂਪ ਨਾਲ ਸੁਗੰਧਤ ਕਰ ਲੈਣਾ ਚਾਹੀਦਾ ਹੈ, ਇਸ ਨਾਲ ਇਕਾਗਰਤਾ ਵਿਚ ਸਹਾਇਤਾ ਮਿਲਦੀ ਹੈ, ਤੇ ਹਰ ਰੋਜ਼ ਉਸੇ ਅਸਥਾਨ 'ਤੇ ਜੇਕਰ ਬੈਠਿਆ ਜਾਵੇ ਤਾਂ ਉਹ ਸਰਚਾਰਜ ਹੋ ਜਾਂਦਾ ਹੈ, ਅੰਦਰ ਵੜਦਿਆਂ ਸਾਰ ਹੀ ਪ੍ਰਭੂ ਦੀ ਯਾਦ ਵਿਚ ਜੁੜ ਜਾਈਦਾ ਹੈ।

(6) ਅਭਿਆਸ ਕਿਸੇ ਆਸਣ 'ਤੇ ਬੈਠ ਕੇ ਹੀ ਕਰਨਾ ਚਾਹੀਦਾ ਹੈ, ਆਸਣ ਉਨ ਦਾ ਹੋਣਾ ਚਾਹੀਦਾ ਹੈ, ਹਿਰਨ, ਸ਼ੇਰ ਜਾਂ ਰਿਛ ਆਦਿ ਦੀ ਖੱਲ ਦਾ ਵੀ ਹੋ ਸਕਦਾ ਹੈ, ਹੋਰ ਕੁਝ ਨਾ ਹੋਵੇ ਤਾਂ ਲੱਕੜ ਦੇ ਫੱਟੇ, ਖਜੂਰ ਦੀ ਚਿਟਾਈ, ਘਾਹ ਦੇ ਮੂਹੜੇ ਆਦਿ ਤੇ ਵੀ ਬੈਠ ਕੇ ਭਗਤੀ ਕੀਤੀ ਜਾ ਸਕਦੀ ਹੈ, ਜਿਹੜੇ ਅਭਿਆਸੀ ਪਦਮ ਆਸਣ ਜਾਂ ਚੌਂਕੜੀ ਮਾਰ ਕੇ ਨਾਲ ਬੈਠ ਸਕਦੇ ਹੋਣ, ਉਹ ਕਿਸੇ ਲੱਕੜ ਦੀ ਕੁਰਸੀ 'ਤੇ ਵੀ ਬੈਠ ਸਕਦੇ ਹਨ, ਪਰ ਉਸ ਦੀ ਪਿੱਠ ਜਾਂ ਢੋਹ ਬਿਲਕੁਲ ਸਿੱਧੀ ਹੋਣੀ ਚਾਹੀਦੀ ਹੈ, ਮੁਖ ਗੱਲ ਇਹ ਹੈ ਕਿ ਅਭਿਆਸ ਸਮੇਂ ਸਾਡੀ ਰੀੜ੍ਹ ਦੀ ਹੱਡੀ ਅਤੇ ਗਰਦਨ ਇਕ ਲਾਈਨ ਵਿਚ ਹੀ ਹੋਣੀਆਂ ਚਾਹੀਦੀਆਂ ਹਨ, ਤਾਂਕਿ ਸਾਵਧਾਨਤਾ ਰਹੇ, ਹੁਕਮ ਹੈ :-

***ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥ ਸਾਵਧਾਨ ਏਕਾਗਰ ਚੀਤ॥ (ਅੰਗ ੨੯੫)***

(7) ਆਸਣ 'ਤੇ ਬੈਠਣ ਲੱਗਿਆਂ ਕੁਝ ਸਮੇਂ ਲਈ ਧੰਨ ਗੁਰੂ ਨਾਨਕ ਦੇਵ ਜੀ ਦਾ ਜਾਪ ਕਰਨਾ

ਚਾਹੀਦਾ ਹੈ, ਤੇ ਨਾਲ ਇਹ ਨਿਸਚਾ ਲਿਆਵਣਾ ਚਾਹੀਦਾ ਹੈ ਕਿ ਉਹ ਮੇਰੇ ਆਲੇ-ਦੁਆਲੇ ਆ ਗਏ ਹਨ, ਤਾਂ ਉਨ੍ਹਾਂ ਅੱਗੇ ਨਿਮ੍ਰਤਾ ਨਾਲ ਜੋਦੜੀ ਕਰੋ ਕਿ ਜਗਤ ਗੁਰੂ, ਗੁਰੂ ਨਾਨਕ ਦੇਵ ਜੀ ਤੁਸੀਂ ਮੇਰੇ ਗੁਰੂ ਹੋ, ਤੇ ਮੈਂ ਤੁਹਾਡਾ ਸਿੱਖ ਹਾਂ, ਭਾਵੇਂ ਨਾਮਧਰੀਕ ਹਾਂ, ਪਰ ਹਾਂ ਤੁਹਾਡਾ ਹੀ।

*ਕਿਸੇ ਵੀ ਗੈਰ ਦਾ ਕੋਈ ਨਾ ਦਿਲ ਮੇਰੇ ਵਿਚ ਹੈ ਤਕੀਆ॥*
*ਤੇਰੇ ਹਾਂ ਪ੍ਰੇਮ ਦਾ ਮੁਠਾ ਤੇਰੇ ਅਹਿਸਾਨ ਦਾ ਕਰਜ਼ੀ॥*

ਹੇ ਸੱਚੇ ਪਾਤਸ਼ਾਹ ! ਤੁਸਾਂ ਮੈਨੂੰ ਮਨੁੱਖਾ ਜਨਮ ਬਖ਼ਸ਼ਿਆ, ਤੇ ਗੁਰਸਿੱਖਾਂ ਦੇ ਘਰ ਪੈਦਾ ਕੀਤਾ ਹੈ, ਗੁਰੂਮੰਤ੍ਰ ਦੀ ਦਾਤ ਦਿੱਤੀ ਹੈ ਤੇ ਹੁਣ ਨੀਂਦ 'ਚੋਂ ਉਠਾ ਕੇ ਨਾਮ ਜਪਣ ਦਾ ਸ਼ੁਭ ਅਵਸਰ ਬਖ਼ਸ਼ਿਆ ਹੈ। ਮਹਾਰਾਜ, ਜਿਥੇ ਮੇਰੇ 'ਤੇ ਐਨੇ ਉਪਕਾਰ ਕੀਤੇ ਹਨ ਥੋੜੀ ਰਹਿਮਤ ਹੋਰ ਕਰੋ, ਤੇ ਮੇਰੇ ਪਾਸੋਂ ਉਹ ਸਿਮਰਨ ਕਰਵਾਉ ਜੋ ਤੁਸੀਂ ਆਪਣੇ ਸਿੱਖਾਂ ਪਾਸੋਂ ਕਰਵਾਉਣਾ ਲੋੜਦੇ ਹੋ। ਮੈਨੂੰ ਤਾਂ ਕੁਝ ਵੀ ਗਿਆਨ ਨਹੀਂ :

*ਆਸਣ ਛੋਡ ਸਿੰਘਾਸਨ ਬੈਠੇ, ਬੈਠੇ ਗੁਰ ਕੀ ਛਾਇਆ॥*
*ਤਨ ਮਨ ਦਾ ਅੰਧੇਰਾ ਚੂਕਾ ਤਾਂ ਗੁਰ ਕਾ ਸਬਦ ਸੁਣਾਇਆ॥*

ਐਨੀ ਕੁਝ ਬੇਨਤੀ ਕਰਕੇ ਫੇਰ ਵਾਹਿਗੁਰੂ ਦਾ ਜਾਪ ਅਰੰਭੋ।

(8) ਅਭਿਆਸੀ ਨੂੰ ਕਿਸੇ ਗੁਰਮੁਖ ਦੀ ਸਹਾਇਤਾ ਬਹੁਤ ਹੀ ਲੋੜੀਂਦੀ ਹੈ, ਪਰ ਇਹ ਪ੍ਰਾਪਤ ਉਸ ਨੂੰ ਹੁੰਦੀ ਹੈ ਜੋ ਆਪਣੇ ਆਪ 'ਤੇ ਤਰਸ ਕਰੇ, ਕਿ ਮੈਂ ਆਪਣੇ ਪ੍ਰਭੂ ਤੋਂ ਵਿਛੜਿਆ ਹੋਇਆ ਹਾਂ, ਤੇ ਉਸ ਨੂੰ ਜ਼ਰੂਰ ਹੀ ਮਿਲਣਾ ਹੈ, ਆਪਣੇ 'ਤੇ ਮਿਹਰ ਕਰੇ ਤਾਂ ਗੁਰਮੁਖ ਦਾ ਮਿਲਾਪ ਹੁੰਦਾ ਹੈ, ਗੁਰਮੁਖ ਮਿਹਰ ਕਰੇ ਤਾਂ ਸਤਿਗੁਰੂ ਦੀ ਪ੍ਰਾਪਤੀ ਹੁੰਦੀ ਹੈ ਤੇ ਸਤਿਗੁਰੂ ਦੀ ਮਿਹਰ ਨਾਲ ਪ੍ਰਭੂ ਮਿਲਦਾ ਹੈ।

(9) ਜਦੋਂ ਅਸੀਂ ਨਾਮ ਜਪਦੇ ਹਾਂ ਤਾਂ ਸਾਡੇ ਨਿੱਕੇ-ਨਿੱਕੇ ਪਾਪ ਸੜ ਜਾਂਦੇ ਹਨ, ਜਦ ਵੱਡਿਆਂ ਪਾਪਾਂ ਦੀ ਵਾਰੀ ਆਉਂਦੀ ਹੈ ਤਾਂ ਉਹ ਵਿਘਨ ਪਾਉਂਦੇ ਹਨ, ਤੇ ਉਨ੍ਹਾਂ ਨੂੰ ਗੁਰੂ ਹੀ ਮਿਟਾ ਸਕਦਾ ਹੈ। ਇਸ ਲਈ ਗੁਰੂ ਤੋਂ ਬਗੈਰ ਭਗਤੀ ਹੋ ਹੀ ਨਹੀਂ ਸਕਦੀ।

(10) ਅਭਿਆਸੀ ਨੂੰ ਸਬਰ ਤੇ ਸੰਤੋਖ ਰੱਖਣਾ ਚਾਹੀਦਾ ਹੈ, ਤੇ ਕਾਹਲ ਨਹੀਂ ਕਰਨੀ ਚਾਹੀਦੀ :-

*ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥*
*ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥ (ਅੰਗ ੧੦੯੬)*

ਸਦਾ ਹੀ ਚੜ੍ਹਦੀਆਂ ਕਲਾਂ ਵਿਚ ਰਹਿਣਾ ਚਾਹੀਦਾ ਹੈ, ਦਿਲ ਕਦੀ ਨਹੀਂ ਹਾਰਨਾ, ਤੇ ਸਦਾ ਹੀ ਉਸ ਅਕਾਲ ਪੁਰਖ ਦੇ ਸ਼ੁਕਰਾਨੇ ਵਿਚ ਰਹਿਣਾ ਚਾਹੀਦਾ ਹੈ ਕਿ ਉਸ ਨੇ ਮੇਰੇ 'ਤੇ ਰਹਿਮਤ ਕੀਤੀ ਹੈ, ਤੇ ਉਸ ਦਾ ਸਦਕਾ ਮੈਨੂੰ ਮਿਲਾਪ ਜ਼ਰੂਰ ਹੋਵੇਗਾ, ਹੌਸਲਾ ਨਹੀਂ ਹਾਰਨਾ ਚਾਹੀਦਾ :-

*ਡਗਮਗ ਛਾਡਿ ਰੇ ਮਨ ਬਉਰਾ॥*
*ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ॥ (ਅੰਗ ੩੩੮)*

ਪਿਛਲੇ ਜ਼ਮਾਨੇ ਵਿਚ ਰਿਵਾਜ਼ ਸੀ ਕਿ ਜਦ ਕਿਸੇ ਬੀਬੀ ਦਾ ਪਤੀ ਗੁਜ਼ਰ ਜਾਂਦਾ ਸੀ ਤਾਂ ਇਕ ਥਾਲ ਵਿਚ ਇਕ ਨਾਰੀਅਲ ਨੂੰ ਸੰਧੂਰ ਲਾ ਕੇ ਉਸ ਪਾਸੇ ਲੈ ਜਾਂਦੇ ਸਨ, ਜੇਕਰ ਬੀਬੀ ਉਸ ਨੂੰ ਹੱਥ

ਵਿਚ ਫੜ ਲਵੇ ਤਾਂ ਉਸ ਦਾ ਮਤਲਬ ਇਹ ਸਮਝਿਆ ਜਾਂਦਾ ਸੀ ਉਹ ਆਪਣੇ ਪਤੀ ਨਾਲ ਸਤੀ ਹੋਵੇਗੀ, ਪਰ ਜੇਕਰ ਨਾ ਫੜੇ ਤਾਂ ਪਰਿਵਾਰ ਨੂੰ ਦੱਸਿਆ ਜਾਂਦਾ ਸੀ ਕਿ ਲੱਕੜਾਂ ਇਕ ਬੰਦੇ ਦੇ ਸੜਨ ਲਈ ਤਿਆਰ ਕਰਨ, ਤੇ ਜੇਕਰ ਬੀਬੀ ਸੰਧੂਰ ਵਾਲਾ ਨਾਰੀਅਲ ਹੱਥ ਵਿਚ ਲੈ ਲਵੇ, ਤੇ ਮਗਰੋਂ ਸੜਨ ਤੋਂ ਇਨਕਾਰ ਕਰ ਦੇਵੇ ਤਾਂ ਉਸ ਨੂੰ ਜ਼ਬਰਦਸਤੀ ਪਤੀ ਦੇ ਨਾਲ ਸਾੜ ਦਿੱਤਾ ਜਾਂਦਾ ਸੀ। ਕਬੀਰ ਸਾਹਿਬ ਜੀ ਫੁਰਮਾਉਂਦੇ ਹਨ ਕਿ ਹੇ ਅਭਿਆਸੀ, ਦੁਚਿੱਤਾਪਣ ਛੱਡ ਦੇਹ, ਹੁਣ ਤੂੰ ਇਸ ਰਸਤੇ ਵਿਚ ਪੈ ਗਿਆ ਹੈ, ਤਾਂ ਤਕੜਾ ਹੋ ਕੇ ਲੱਗਾ ਰਹੋ।

*ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ॥* *(ਅੰਗ ੪੭੪)*

Accomplish or never attempt ਲਾਈਏ ਤਾਂ ਤੋੜ ਨਿਭਾਈਏ ਨਹੀਂ ਤਾਂ ਨਾ ਲਾਈਏ :-

(11) ਜਿਥੇ ਚਾਹ ਉਥੇ ਰਾਹ ਜ਼ਰੂਰ ਹੈ, ਇਕ ਵਾਰੀ ਜਦ ਮਨ ਪੱਕਾ ਬਣਾ ਲਈਏ ਕਿ ਮੈਂ ਮਿਲਣਾ ਹੈ ਤਾਂ ਸਮਝੋ ਅੱਧਾ ਮਿਲਾਪ ਹੋ ਗਿਆ।

Half the battle is in thinking and you can do a thing ਲੱਕ ਬੱਧਾ ਅਰੋੜਿਆਂ ਤੇ ਮੁੰਨਾ ਕੋਹ ਲਾਹੌਰ।

ਹਿੰਮਤ ਕਰਨ ਨਾਲ ਮੋਰਚਾ ਫਤਹਿ ਹੋ ਹੀ ਜਾਂਦਾ ਹੈ।

(12) ਨਾਮ ਜਪਣ ਵਾਲੇ ਨੂੰ ਭਲੀ ਪ੍ਰਕਾਰ ਸਮਝ ਲੈਣਾ ਚਾਹੀਦਾ ਹੈ ਕਿ ਪਿਆਰ ਤੇ ਸਤਿਕਾਰ ਨਾਲ ਇਕ ਵਾਰੀ ਵਾਹਿਗੁਰੂ ਕਹਿਣ ਨਾਲ ਸਾਰੇ ਸਰੀਰ ਵਿਚ ਝਰਨਾਟਾਂ ਛਿੜ ਜਾਂਦੀਆਂ ਹਨ, ਤੇ ਰੋਮ-ਰੋਮ 'ਚੋਂ ਆਪ-ਮੁਹਾਰੇ ਵਾਹਿਗੂਰੂ ਨਿਕਲਦਾ ਹੈ। ਸਰੀਰ ਦੇ ਸੱਤ ਕਰੋੜ ਰੋਮ ਹਨ, ਉਹ ਇਕ ਦਮ ਖੜੇ ਹੋ ਜਾਂਦੇ ਹਨ ਤੇ ਪੈਰ ਦੇ ਅੰਗੂਠੇ ਤੋਂ ਲੈ ਕੇ ਸਿਰ ਦੀ ਚੋਟੀ ਤਕ ਸੁਆਦ ਹੀ ਸੁਆਦ, ਰੱਸ ਹੀ ਰੱਸ ਆ ਜਾਂਦਾ ਹੈ :-

*ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥* *(ਅੰਗ ੯੪੧)*

ਭਜਨ ਵਿਚ ਗਿਣਤੀ ਪ੍ਰਵਾਨ ਨਹੀਂ ਸਗੋਂ, ਪ੍ਰੇਮ ਤੇ ਸਤਿਕਾਰ ਪ੍ਰਵਾਨ ਹੈ।

(13) ਇਕ ਵਾਰੀ ਵਾਹਿਗੁਰੂ ਕਹਿ ਕੇ ਦੂਜੀ ਵਾਰੀ ਕਹਿਣ ਨੂੰ ਚਿੱਤ ਕਰੇ ਤਾਂ ਸਮਝੋ ਕਿ ਵਾਹਿਗੁਰੂ ਤੁਸਾਂ ਨੂੰ ਪਿਆਰ ਕਰਨ ਲੱਗ ਪਿਆ ਹੈ, ਤੇ ਸ਼ੁਕਰਾਨੇ ਵਿਚ ਆਉ ਕਿ ਤੁਹਾਡੇ ਧੰਨ ਭਾਗ ਹਨ।

(14) ਅਭਿਆਸੀ ਦਾ ਭੋਜਨ ਸਾਦਾ, ਹਲਕਾ ਤੇ ਸਾਤਵਿਕ ਹੋਣਾ ਚਾਹੀਦਾ ਹੈ, ਮਾਸ, ਮੱਛੀ, ਆਂਡਾ, ਸ਼ਰਾਬ ਆਦਿ ਤਮੋਗੁਨੀ ਖੁਰਾਕ ਤੋਂ ਹਮੇਸ਼ਾ ਬਚਣਾ ਚਾਹੀਦਾ ਹੈ, ਕਬਜ਼ ਨਹੀਂ ਹੋਣ ਦੇਣੀ ਚਾਹੀਦੀ ਤੇ ਨੀਂਦ ਪੂਰੀ ਕਰਨੀ ਚਾਹੀਦੀ ਹੈ। ਇਸ ਲਈ ਰਾਤ ਨੂੰ ਭੋਜਨ ਜਲਦੀ ਛੱਕ ਲੈਣਾ ਚਾਹੀਦਾ ਹੈ ਤੇ ਸਮੇਂ ਸਿਰ ਆਰਾਮ ਹਿਤ ਬਿਸਤਰੇ 'ਤੇ ਪੈ ਜਾਣਾ ਚਾਹੀਦਾ ਹੈ।

(15) ਪਹਿਲਾਂ ਪਹਿਲ ਜਦ ਅਭਿਆਸ ਸ਼ੁਰੂ ਕੀਤਾ ਜਾਵੇ ਤਾਂ ਇਸ ਨੂੰ ਪ੍ਰਗਟ ਨਹੀਂ ਹੋਣ ਦੇਣਾ ਚਾਹੀਦਾ। ਕਿਉਂਕਿ ਲੋਕਾਂ ਦੀ ਵਾਹ-ਵਾਹ ਅੱਗੇ ਨਹੀਂ ਵਧਣ ਦੇਂਦੀ, ਆਪਣਾ ਭੇਦ ਕਿਸੇ ਨੂੰ ਵੀ ਨਾ ਦੱਸੋ, ਮੇਰੇ ਖਿਆਲ ਵਿਚ ਤਾਂ ਜਿੰਨਾ ਵੀ ਲੁਕਾ ਸਕੋ ਚੰਗਾ ਹੈ, ਅੰਮ੍ਰਿਤ ਵੇਲੇ ਦੋ ਵਜੇ ਦੇ ਕਰੀਬਨ ਉਠ ਬੈਠੋ, ਸਣਕੇਸੀ ਇਸ਼ਨਾਨ ਕਰਕੇ ਜਾਂ ਫਿਰ ਘਟੋ-ਘਟ ਪੰਜ ਇਸ਼ਨਾਨ ਕਰਕ ਡੱਟ ਕੇ ਖੰਡਾ ਖੜਕਾਓ। ਜਿੰਨਾ ਚਿਰ ਮਨ ਟਿਕੇ, ਲੱਗੇ ਰਹੋ, ਮਗਰੋਂ ਬੇਸ਼ੱਕ ਸੌਂ ਜਾਓ।

ਇਸ ਨਾਲ ਇਕ ਤਾਂ ਗੂਹੜੀ ਨੀਂਦ ਆਵੇਗੀ, ਦੂਜਾ ਕਿਸੇ ਨੂੰ ਪਤਾ ਵੀ ਨਹੀਂ ਲੱਗੇਗਾ ਕਿ ਤੁਸਾਂ ਕੋਈ ਭਜਨ ਕੀਤਾ ਹੈ, ਹੌਲੀ-ਹੌਲੀ ਮਨ ਵਧੇਰੇ-ਵਧੇਰੇ ਟਿਕਣ ਲੱਗ ਜਾਵੇਗਾ, ਤੇ ਨਾਲ ਹੀ ਸਮਾਂ ਵੀ ਵਧਦਾ ਜਾਵੇਗਾ। ਫੇਰ ਤਾਂ 'ਅੱਲਾਹ ਦਿੱਤੀਆਂ ਗਾਜਰਾਂ, ਵਿਚੇ ਹੀ ਰੰਬਾ ਰੱਖ' ਵਾਲੀ ਹਾਲਤ ਹੋ ਜਾਵੇਗੀ। ਕਬੀਰ ਜੀ ਦੇ ਦੋ ਸਲੋਕ ਨਾਲੋ-ਨਾਲ ਹਨ, ਪਹਿਲਾਂ ਨਵੇਂ ਅਭਿਆਸੀ ਲਈ ਹੈ ਤੇ ਦੂਜਾ ਉਸ ਲਈ ਜਿਸ ਨੂੰ ਰੰਗ ਲੱਗ ਜਾਵੇ :-

*ਪਹਿਲਾ : ਨੀਚੇ ਲੋਇਨ ਕਰਿ ਰਹਉ ਲੇ ਸਾਜਨ ਘਟ ਮਾਹਿ॥*
*ਸਭ ਰਸ ਖੇਲਉ ਪੀਅ ਸਉ ਕਿਸੀ ਲਖਾਵਉ ਨਾਹਿ॥*
*ਦੂਜਾ : ਆਠ ਜਾਮ ਚਉਸਠਿ ਘਰਿ ਤੁਅ ਨਿਰਖਤ ਰਹੈ ਜੀਉ॥*
*ਨੀਚੇ ਲੋਇਨ ਕਿਉ ਕਰਉ ਸਭ ਘਟ ਦੇਖਉ ਪੀਉ॥* *(ਅੰਗ ੧੩੭੭)*

**ਅਰਥ :** ਮੈਂ ਅੱਖੀਆਂ ਨੀਵੀਆਂ ਕਰ ਛੱਡਦਾ ਹਾਂ, ਤੇ ਆਪਣੇ ਸੱਜਣ ਨੂੰ ਹਿਰਦੇ ਦੇ ਅੰਦਰ ਪਿਆਰ ਕਰਦਾ ਰਹਿੰਦਾ ਹਾਂ, ਪਰ ਕਿਸੇ ਨੂੰ ਆਪਣਾ ਭੇਦ ਨਹੀਂ ਦੇਂਦਾ, ਦੂਸਰੇ ਵਿਚ ਇਸ ਦੇ ਉਲਟ ਆਖਦੇ ਹਨ, ਕਿਉਂਕਿ ਅਭਿਆਸ ਪੱਕ ਗਿਆ ਹੈ।

ਅੱਠੇ ਪਹਿਰ ਜਿਨ੍ਹਾਂ ਦੀਆਂ 64 ਘੜੀਆਂ ਹੁੰਦੀਆਂ (ਭਾਵ ਦਿਨ ਰਾਤ 24 ਘੰਟੇ ਹੀ) ਹੇ ਪ੍ਰਭੂ ! ਮੈਂ ਤੇਰੇ ਦਰਸ਼ਨ ਕਰਦਾ ਰਹਿੰਦਾ ਹਾਂ, ਤੇ ਹੁਣ ਅੱਖਾਂ ਨੂੰ ਪਹਿਲੇ ਵਾਂਗ ਨੀਵੀਆਂ ਨਹੀਂ ਕਰਦਾ, ਸਗੋਂ ਜਿਧਰ ਵੀ ਵੇਖਦਾ ਹਾਂ, ਤੇਰੇ ਹੀ ਦਰਸ਼ਨ ਹੁੰਦੇ ਹਨ।

(16) ਭਜਨ ਵਿਚ ਬੈਠਣ ਲੱਗਿਆਂ ਇਸ਼ਨਾਨ ਸਮੇਂ ਕੇਸਾਂ ਵਿਚ ਪਾਣੀ ਪਾ ਲੈਣਾ ਚਾਹੀਦਾ ਹੈ, ਜੇ ਨਹੀਂ ਤਾਂ ਇਕ ਦਿਨ ਛੱਡ ਕੇ ਤਾਂ ਜ਼ਰੂਰੀ ਹੈ। ਇਸ ਨਾਲ ਟਿਕਾਅ ਵਧੇਰੇ ਆਵੰਦਾ ਹੈ।

*ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ॥* *(ਅੰਗ ੧੫੦)*



(17) ਅਰੰਭ ਵਿਚ ਨਾਮ ਰਸਨਾ ਦਵਾਰਾ ਹੀ ਜਪਣਾ ਚਾਹੀਦਾ ਹੈ, ਜਦ ਤਕ ਕਿ ਨਾਮ ਤਲਹੀਅਲ ਵਿਚ ਨਾ ਵੱਸ ਜਾਵੇ, ਇਕ ਵਾਰੀ ਵਾਹਿਗੁਰੂ ਸਪੱਸ਼ਟ ਜੁੜ ਕੇ ਆਖੋ, ਤੇ ਆਪਣੇ ਕੰਨਾਂ ਨਾਲ ਸੁਣੋ, ਦੂਜੀ ਵਾਰੀ ਆਵਾਜ਼ ਨਾ ਆਵੇ, ਜ਼ਬਾਨ ਨਾ ਹਿਲੇ, ਬੁੱਲ੍ਹ ਨਾ ਫਰਕਨ ਤੇ ਸੁਰਤੀ ਨਾਲ ਹੀ ਸੁਣੋ ਕਿ ਕੋਈ ਆਵਾਜ਼ ਅੰਦਰੋਂ ਕੰਨਾਂ ਵਿਚ ਪੈ ਰਹੀ ਹੈ ਕਿ ਨਹੀਂ, ਜੇ ਨਹੀਂ ਤਾਂ ਮੁੜ ਪਹਿਲਾਂ ਵਾਂਗ ਕਰੋ, ਹੌਲੀ-ਹੌਲੀ ਇਕ ਆਵਾਜ਼ ਅੰਦਰੋਂ ਆਵਣ ਲੱਗ ਜਾਵੇਗੀ, ਜੋ ਪਹਿਲਾਂ ਪਹਿਲ ਸਪੱਸ਼ਟ ਨਹੀਂ ਹੋਵੇਗੀ ਪਰ ਮਿਹਨਤ ਕਰਨ ਨਾਲ ਸਾਫ ਹੁੰਦੀ ਜਾਵੇਗੀ ਤੇ ਹਰ ਵਕਤ ਉਠਦਿਆਂ, ਬੈਠਦਿਆਂ, ਸਉਂਦਿਆਂ, ਜਾਗਦਿਆਂ ਸੁਣਦੀ ਹੀ ਰਹੇਗੀ, ਤਾਂ ਹੀ ਤਾਂ ਇਸ ਨੂੰ ਅਨਹਦ ਸ਼ਬਦ ਕਹਿੰਦੇ ਹਨ, ਸਮਾਂ ਪਾ ਕੇ ਇਸ ਵਿਚ ਪੰਜ ਪ੍ਰਕਾਰ ਦੇ ਸਾਨੂੰ ਸੁਣਨ ਲੱਗ ਪੈਣਗੇ ਤੇ ਇਹ ਅਨਹਦ ਸ਼ਬਦ, ਪੰਚ ਸ਼ਬਦ ਵਿਚ ਬਦਲ ਜਾਵੇਗਾ।

(18) ਸਵਾਸਾਂ ਦਵਾਰਾ ਸਿਮਰਨ ਉਨਾ ਚਿਰ ਸ਼ੁਰੂ ਨਹੀਂ ਕਰਨਾ ਚਾਹੀਦਾ ਜਦ ਤਕ ਕਿ ਰਸਨਾ ਦਾ ਜਾਪ ਪੱਕ ਨਾ ਜਾਵੇ। ਮੇਰੇ ਖਿਆਲ ਵਿਚ ਤਾਂ ਇਕ ਗ੍ਰਿਹਿਸਤੀ ਨੂੰ ਜੋ ਕਾਮ ਭੋਗਦਾ ਹੈ, ਇਸ ਵੱਲ ਧਿਆਨ ਨਹੀਂ ਦੇਣਾ ਚਾਹੀਦਾ, ਨਹੀਂ ਤਾਂ ਹੋ ਸਕਦਾ ਹੈ ਕਿ ਫਾਇਦੇ ਦੀ ਥਾਂ ਨੁਕਸਾਨ ਹੋ ਜਾਵੇ।

(19) ਪ੍ਰਭੂ ਦੇ ਪਿਆਰਿਆਂ ਨੂੰ ਭੈੜੀ ਸੰਗਤ ਤੋਂ ਸਦਾ ਹੀ ਬਚਣਾ ਚਾਹੀਦਾ ਹੈ, ਗੰਦਾ ਲਿਟਰੇਚਰ

ਨਹੀਂ ਪੜ੍ਹਨਾ ਚਾਹੀਦਾ, ਨਰ ਮੰਦਰਾਂ (ਸਿਨਮਾਂ ਘਰਾਂ) ਵਿਚ ਵੀ ਜਾਣਾ ਵਿਵਰਜਤ ਹੈ,

*"ਚੰਚਲ ਚਾਏ ਨਾ ਜਾਏ ਤਮਾਸੇ॥ ਜੂਏ ਜਾਇ ਨਾ ਖੇਲੈ ਪਾਸੇ॥"*

ਗੁਰਮੁਖਾਂ ਦੀ ਸੰਗਤ ਅਤੀ ਲਾਭਦਾਇਕ ਹੁੰਦੀ ਹੈ।

(20) ਅਭਿਆਸੀ ਨੂੰ ਕਦਾਚਿਤ ਵੀ ਇਹ ਖਿਆਲ ਨਹੀਂ ਆਵਣਾ ਚਾਹੀਦਾ ਕਿ ਮੈਂ ਕੁਝ ਕਰ ਰਿਹਾ ਹਾਂ, ਸਗੋਂ ਆਪਣੇ ਉਤੇ ਮਾਲਿਕ ਦੀ ਰਹਿਮਤ ਸਮਝਣੀ ਚਾਹੀਦੀ ਹੈ ਕਿ ਉਹ ਦਿਆਲ ਹੋ ਕੇ ਮੇਰੇ ਪਾਸੋਂ ਅਭਿਆਸ ਕਰਵਾ ਰਿਹਾ ਹੈ, ਆਪਣੇ ਆਪ ਨੂੰ ਕਰਤਾ ਨਹੀਂ ਸਮਝਣਾ, ਸਗੋਂ ਕਾਰਕ ਸਮਝਣਾ ਹੈ।

(21) ਅਕਾਲ ਪੁਰਖ ਦੇ ਗੁਣ ਗਾਉਣ ਦਾ ਨਾਮ ਹੀ ਅਭਿਆਸ ਹੈ, ਕੀਰਤਨ ਹੈ, ਭਜਨ ਹੈ, ਬੰਦਗੀ ਹੈ, ਮੂਲਮੰਤਰ ਨਾਨਕ ਹੋਸੀ ਭੀ ਸਚੁ ਤਕ ਸਾਰੇ ਹੀ ਪ੍ਰਭੂ ਦੇ ਗੁਣ ਹਨ, ਜਿਸ ਦੇ ਗੁਣ ਗਾਈਏ ਕੁਦਰਤੀ ਨੇਮ ਅਨੁਸਾਰ ਉਸੇ ਦਾ ਰੂਪ ਬਣ ਜਾਈਦਾ ਹੈ, ਜਿਹੜਾ ਬੰਦਾ ਜਾਂ ਬੀਬੀ ਕਿਸੇ ਐਕਟਰ ਜਾਂ ਐਕਟਰਸ ਦੇ ਗੁਣ ਗਾਉਂਦਾ ਜਾਂ ਗਾਉਂਦੀ ਹੈ, ਅੱਖਾਂ ਮੀਟ ਕੇ ਤੁਸੀਂ ਫੈਸਲਾ ਦੇ ਸਕਦੇ ਹੋ ਕਿ ਉਹ ਉਨ੍ਹਾਂ ਵਰਗਾ ਜਾਂ ਵਰਗੀ ਬਣਨਾ ਲੋਚਦਾ ਹੈ ਜਾਂ ਲੋਚਦੀ ਹੈ, ਜਿਹੜਾ ਵਾਹਿਗੁਰੂ ਦੇ ਗੁਣ ਗਾਉਂਦਾ ਹੈ ਉਹ ਉਸੇ ਦਾ ਰੂਪ ਹੀ ਬਣ ਜਾਂਦਾ ਹੈ।

(22) ਵਾਹਿਗੁਰੂ ਸ਼ਬਦ ਦਾ ਅਰਥ ਵਾਹਿਗੁਰੂ ਹੈ, ਵਾਹ ਉਸ ਵੇਲੇ ਅੰਦਰੋਂ ਨਿਕਲਦਾ ਹੈ ਜਦ ਕੋਈ ਦ੍ਰਵ ਜਾਵੇ, ਤੇ ਦ੍ਰਵਿਆ ਮਨ ਹੀ ਵਿਸਮਾਦ ਵਿਚ ਜਾ ਸਕਦਾ ਹੈ। ਜੇਕਰ ਮੂਲਮੰਤ੍ਰ ਦੇ ਨਾਲ ਵਾਹਿਗੁਰੂ ਸ਼ਬਦ ਦਾ ਸੰਪਟ ਕੀਤਾ ਜਾਵੇ ਤਾਂ ਵਧੇਰੇ ਲਾਭਦਾਇਕ ਹੈ, ਤੇ ਮਨ ਕਾਬੂ ਹੋ ਜਾਂਦਾ ਹੈ, ਕਿਉਂਕਿ ਉਸ ਨੂੰ ਸੁਚੇਤ ਰਹਿਣਾ ਪਵੇਗਾ ਕਿ ਹੁਣ ਮੈਂ ਮੂਲਮੰਤ੍ਰ ਦਾ ਅਗਲਾ ਸ਼ਬਦ ਕਿਹੜਾ ਆਖਣਾ ਹੈ।



(23) ਭਾਵੇਂ ਮਨ 'ਤੇ ਕਾਬੂ ਪਾਉਣ ਦੇ ਕਈ ਇਕ ਸਾਧਨ ਦਿੱਤੇ ਗਏ ਹਨ, ਪਰ ਇਹ ਅਤੀ ਚੰਚਲ ਹੈ, ਜਿਵੇਂ ਮੱਛੀ ਨੂੰ ਹੱਥ ਵਿਚ ਪਕੜ ਵੀ ਲਵੋ, ਉਹ ਇਕ ਦਮ ਹੱਥ 'ਚੋਂ ਤਿਲਕ ਜਾਂਦੀ ਹੈ :

*ਇਹੁ ਮਨੁ ਖੇਲੈ ਹੁਕਮ ਕਾ ਬਾਧਾ ਇਕ ਖਿਨ ਮਹਿ ਦਹ ਦਿਸ ਫਿਰਿ ਆਵੈ॥*
*ਜਾਂ ਆਪੇ ਨਦਰਿ ਕਰੇ ਹਰਿ ਪ੍ਰਭੁ ਸਾਚਾ ਤਾਂ ਇਹੁ ਮਨੁ ਗੁਰਮੁਖਿ ਤਤਕਾਲ ਵਸਿ ਆਵੈ॥*

(ਅੰਗ ੧੨੬੦)

ਸੋ ਇਕ ਜੁਗਤੀ ਵਰਤਣੀ ਚਾਹੀਦੀ ਹੈ, ਜਿਹੜਾ ਘੋੜਾ ਅੜੀਅਲ ਹੋਵੇ, ਜਿਹੜੀ ਕਾਰ ਵਿਗੜੀ ਹੀ ਰਹਿੰਦੀ ਹੋਵੇ, ਉਸ ਦਾ ਮਾਲਕ ਆ ਕੇ ਉਨ੍ਹਾਂ ਨੂੰ ਵੇਚ ਦਿੰਦਾ ਹੈ, ਇਸੇ ਤਰ੍ਹਾਂ ਇਹ ਮਨ ਸਤਿਗੁਰੂ ਦੇ ਪਾਸ ਵੇਚ ਦੇਵੋ। ਤੇ ਉਸ ਤੋਂ ਆਪਣਾ ਅਧਿਕਾਰ ਚੁੱਕ ਲਵੋ।

*ਮਨੁ ਬੇਚੈ ਸਤਿਗੁਰ ਕੈ ਪਾਸਿ॥ ਤਿਸੁ ਸੇਵਕ ਕੇ ਕਾਰਜ ਰਾਸਿ॥* (ਅੰਗ ੨੮੬)

ਜਦੋਂ ਕੋਈ ਆਪਣੀ ਨਿਜੀ ਚੀਜ਼ ਕਿਸੇ ਪਾਸ ਵੇਚ ਦਈਏ ਤਾਂ ਲੈਣ ਵਾਲਾ ਉਸ ਦੇ ਬਦਲੇ ਦਾਮ ਦੇਂਦਾ ਹੈ, ਮਨ ਨੂੰ ਜਦ ਸਤਿਗੁਰੂ ਦੇ ਕੋਲ ਵੇਚ ਦਈਏ ਤਾਂ ਉਸ ਦੇ ਬਦਲੇ ਵਾਹਿਗੁਰੂ ਦੀ ਪ੍ਰਾਪਤੀ ਹੋ ਜਾਂਦੀ ਹੈ, ਤੇ ਮਨ ਸੁਭਾਵਿਕ ਹੀ ਟਿਕ ਜਾਂਦਾ ਹੈ।

*ਕੰਚਨ ਸਿਉ ਪਾਈਐ ਨਹੀ ਤੋਲਿ॥ ਮਨੁ ਦੇ ਰਾਮੁ ਲੀਆ ਹੈ ਮੋਲਿ॥੧॥*

***ਅਬ ਮੋਹਿ ਰਾਮੁ ਅਪੁਨਾ ਕਰਿ ਜਾਨਿਆ॥ ਸਹਜ ਸੁਭਾਇ ਮੇਰਾ ਮਨੁ ਮਾਨਿਆ॥੧॥ ਰਹਾਉ॥***

**(ਅੰਗ ੩੨੭)**

(24) ਗੁਰੂ ਨੂੰ ਤਨ, ਮਨ ਤੇ ਧਨ ਤਿੰਨੇ ਚੀਜ਼ਾਂ ਅਰਪਣੀਆਂ ਅਤੀ ਜ਼ਰੂਰੀ ਹਨ, ਇਸ ਤੋਂ ਬਗੈਰ ਗੱਡੀ ਚਲਦੀ ਹੀ ਨਹੀਂ। ਜਦ ਰਾਜੇ ਜਨਕ ਨੇ ਤੱਤ ਗਿਆਨ ਦੀ ਪ੍ਰਾਪਤੀ ਲਈ ਰਿਸ਼ੀਆਂ ਮੁਨੀਆਂ ਦਾ ਇਕੱਠ ਕੀਤਾ, ਤਦ ਰਿਸ਼ੀ ਯਗਿਆ-ਵਲਪ (ਅਸਟਾਬਕ੍ਰ) ਨੇ ਇਨ੍ਹਾਂ ਤਿੰਨਾਂ ਦੀ ਹੀ ਮੰਗ ਕੀਤੀ ਸੀ। ਹੁਕਮ ਹੈ :-

***ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥*** ***(ਅੰਗ ੯੧੮)***

ਪੱਲਿਓਂ ਕੁਝ ਦੇ ਕੇ ਹੀ ਕੁਝ ਮਿਲਦਾ ਹੈ, Give and Take ਦੀ ਪਾਲਿਸੀ ਪ੍ਰਸਿੱਧ ਹੈ।

(25) ਇਕ ਫ਼ੌਜੀ ਲਈ ਹੁਕਮ ਮੰਨਣਾ ਹੀ ਸਭ ਤੋਂ ਵੱਡਾ ਗੁਣ ਹੈ, ਉਹ ਅੱਗੋਂ ਸਵਾਲ ਜਵਾਬ ਨਹੀਂ ਕਰ ਸਕਦਾ, There is not to reason why there is but to do and die

***ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥*** ***(ਅੰਗ ੪੭੧)***

ਸਾਨੂੰ ਹੁਕਮ ਨਾਮ ਜਪਣ ਦਾ ਹੈ, ਕੋਈ ਹੁਜਤ ਪ੍ਰਵਾਨ ਨਹੀਂ ਤੇ ਕਿਸੇ ਫਲ ਦੀ ਇੱਛਾ ਨਹੀਂ ਕਰਨੀ ਚਾਹੀਦੀ।

***ਕਾਹੂ ਫਲ ਕੀ ਇਛਾ ਨਹੀ ਬਾਛੈ॥***
***ਕੇਵਲ ਭਗਤਿ ਕੀਰਤਨ ਸੰਗਿ ਰਾਚੈ॥*** ***(ਅੰਗ ੨੭੪)***

(26) ਮਾਂ ਜਦ ਬੱਚੇ ਨੂੰ ਮਾਰੇ ਤਾਂ ਬੱਚਾ ਮਾਂ ਨੂੰ ਹੀ ਚੰਬੜਦਾ ਹੈ, ਇਸੇ ਤਰ੍ਹਾਂ ਜਦ ਮਨ ਉਖੜੇ, ਏਧਰ ਉਧਰ, ਭੱਜੇ ਤਾਂ ਸਤਿਗੁਰੂ ਜੀ ਦੇ ਅੱਗੇ ਹੀ ਜੋਦੜੀ ਕਰੀਦੀ ਹੈ :-



***ਅਪਣਾ ਨਾਮ ਜਪਾ, ਭਾਣਾ ਮੰਨਣ ਸਿਖਾ॥***
***ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ॥*** ***(ਅੰਗ ੨੯੮)***

(27) ਸ਼ੁਰੂ-ਸ਼ੁਰੂ ਵਿਚ ਵਾਹਿਗੁਰੂ ਸ਼ਬਦ ਨੂੰ ਚਾਰ ਅੱਖਰਾਂ ਵਿਚ ਉਚਾਰਨ ਕਰੋ, ਰੂ ਨੂੰ ਥੋੜਾ ਲਮਕਾ ਕੇ ਆਖੋ, ਤੇ ਆਪਣੇ ਕੰਨਾਂ ਨਾਲ ਆਪਣੀ ਆਵਾਜ਼ ਨੂੰ ਸੁਣੋ, ਕਿਉਂਕਿ ਮਨ ਦੋ ਹਨ, ਇਕ ਨੂੰ ਉਚਾਰਨ ਤੇ ਲਾ ਦਿਉ ਤੇ ਦੂਜੇ ਨੂੰ ਸੁਨਣ 'ਤੇ। ਦੋਵੇਂ ਆਹਰੇ ਲੱਗ ਗਏ, ਦੋਵਾਂ 'ਚੋਂ ਜਿਹੜਾ ਭੱਜੇਗਾ, ਉਸ ਦੀ ਕਿਰਿਆ ਬੰਦ ਹੋ ਜਾਵੇਗੀ ਤੇ ਤੁਸੀਂ ਝੱਟ ਸਮਝ ਜਾਉਗੇ ਕਿ ਇਕ ਭੱਜ ਗਿਆ ਹੈ, ਮੁੜ ਉਸੇ ਧੰਧੇ ਲਾ ਦਿਓ, ਇਸ ਨੂੰ ਗੁਰਮਤਿ ਵਿਚ ਸੁਰਤ ਸ਼ਬਦ ਦਾ ਮੇਲ ਕਹਿੰਦੇ ਹਨ। ਵਧੇਰੇ ਟਿਕਾਅ ਲਿਆਵਣ ਲਈ ਜਾਪ ਕਰਦਿਆਂ ਮੂੰਹ ਨਾਲ ਵਾਹਿਗੁਰੂ ਕਰੋ ਤੇ ਸੁਰਤੀ ਨਾਲ ਉਸ ਆਵਾਜ਼ ਦੀ ਲੈਅ ਤਾਲ ਵਿਚ ਸਰੀਰ ਦੇ ਕਿਸੇ ਅੰਗ (ਹੱਥ, ਮੋਢਾ, ਪੇਟ, ਅੱਖਾਂ) ਨੂੰ ਹਿਲਾਓ, ਇਹ ਵੀ ਸੁਰਤ ਸ਼ਬਦ ਦਾ ਮੇਲ ਹੈ।

ਸ਼ਿਵਰਾਤ੍ਰੀ ਦੇ ਮੇਲੇ 'ਤੇ ਜਦ ਗੁਰੂ ਨਾਨਕ ਦੇਵ ਜੀ ਦੀ ਗੋਸ਼ਟੀ ਸਿੱਧਾਂ ਨਾਲ ਅੱਚਲ ਵਟਾਲੇ ਹੋਈ ਤਾਂ ਚਰਪਟ ਨਾਥ ਜੋਗੀ ਨੇ ਹਜ਼ੂਰ ਤੇ ਸਵਾਲ ਕੀਤਾ ਸੀ :-

***ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ॥***
***ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ॥*** ***(ਅੰਗ ੯੩੮)***

ਭਾਵ ਇਹ ਕਿ ਸੰਸਾਰ ਨਾ ਤਰਿਆ ਜਾਣ ਵਾਲਾ ਸਮੁੰਦਰ ਹੈ, ਚਰਪਟ ਨਾਥ ਕਹਿੰਦਾ ਹੈ ਕਿ ਹੇ ਅਉਧੂਤ ਨਾਨਕ ਜੀ ਇਸ ਦਾ ਜਵਾਬ ਦਿਉ।

ਹਜ਼ੂਰ ਦਾ ਉੱਤਰ ਸੀ :-

*ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥*

*ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥* *(ਅੰਗ ੯੩੮)*

ਭਾਵ ਇਹ ਕਿ ਦੁਨੀਆਂ ਵਿਚ ਇਸ ਤਰ੍ਹਾਂ ਰਹਿਣਾ ਚਾਹੀਦਾ ਹੈ ਜਿਸ ਤਰ੍ਹਾਂ ਕਮਲ ਪਾਣੀ ਦਾ ਅਸਰ ਨਹੀਂ ਕਬੂਲਦਾ, ਤੇ ਦੂਜੀ ਮਿਸਾਲ ਮੁਰਗਾਬੀ ਦੀ ਹੈ, ਉਹ ਪਾਣੀ ਵਿਚ ਤਰਦੀ ਚੁੱਭੀਆਂ ਮਾਰਦੀ ਹੋਈ ਵੀ, ਪਰਾਂ 'ਤੇ ਪਾਣੀ ਦਾ ਅਸਰ ਨਹੀਂ ਹੁੰਦਾ, ਉਹ ਜਦ ਚਾਹੇ ਅਕਾਸ਼ ਵਿਚ ਉਡਾਰੀ ਮਾਰ ਜਾਂਦੀ ਹੈ। ਇਸ ਤਰ੍ਹਾਂ ਨਾਮ ਜਪਦਿਆਂ ਸੁਰਤ ਤੇ ਸ਼ਬਦ ਦਾ ਮੇਲ (ਜੋ ਉੱਪਰ ਦੱਸਿਆ ਹੈ) ਹੋ ਜਾਵੇ, ਤਾਂ ਸਮੁੰਦਰ ਤਰ ਜਾਈਦਾ ਹੈ।

(28) ਵਾਹਿਗੁਰੂ ਸ਼ਬਦ ਉਚਾਰਨ ਕਰਦਿਆਂ ਰੂ ਦਾ ਲਮਕਾ ਕੇ ਆਖਣ ਨਾਲ ਸਿਰ ਵਿਚ ਇਕ ਪੋਲਾ ਜਿਹਾ ਪਟਾਕਾ ਪੈਂਦਾ ਹੈ, ਇਹ ਨਿਸ਼ਾਨੀ ਹੁੰਦੀ ਹੈ, ਕਿ ਤੁਹਾਡੀ ਗੋਲੀ ਠੀਕ ਹੀ ਗੁਲਜਰੀ (Target) ਵਿਚ ਵੱਜ ਰਹੀ ਹੈ, ਇਸ ਦੇ ਵੱਜਣ ਨਾਲ ਕੁਝ ਰਸ ਵੀ ਆਵੇਗਾ। ਫ਼ੌਜੀ ਜਦ ਚਾਂਦਮਰੀ ਕਰਦੇ ਹਨ ਤਾਂ ਠਾਹ-ਠਾਹ ਦੀ ਗੂੰਜ ਤਾਂ ਸਾਰੇ ਸੁਣਦੇ ਹਨ, ਪਰ ਨੰਬਰ ਕੇਵਲ ਉਸ ਫ਼ੌਜੀ ਨੂੰ ਮਿਲਦੇ ਹਨ ਜਿਸ ਦੀ ਗੋਲੀ ਗੁਲਜਰੀ ਵਿਚ ਲੱਗੇ। ਕਬੀਰ ਜੀ ਫੁਰਮਾਉਂਦੇ ਹਨ :-

*ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥*

*ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥* *(ਅੰਗ ੧੧੦੫)*



ਭਾਵ ਜਦ ਦਸਮ ਦੁਆਰ ਵਿਚ ਪਟਾਕਾ ਪਵੇ ਤਾਂ ਸਮਝੋ ਤੁਹਾਡਾ ਨਾਮ ਜਪਣਾ ਪ੍ਰਵਾਨ ਹੋ ਰਿਹਾ ਹੈ, ਤੇ ਸੂਰਮੇ ਅਭਿਆਸੀ ਨੂੰ ਹੁਣ ਇਸ ਰਣ ਤੱਤੇ ਵਿਚ ਇਹ ਗੋਲੀ ਚਲਾ ਕੇ ਲੜਨਾ ਹੈ।

(29) ਵਾਹਿਗੁਰੂ ਸ਼ਬਦ ਦਾ ਜਾਪ ਕੇਵਲ ਅੰਮ੍ਰਿਤਧਾਰੀ ਸਿੱਖ ਹੀ ਕਰ ਸਕਦਾ ਹੈ, ਜਿਨ੍ਹਾਂ ਅੰਮ੍ਰਿਤ ਪਾਨ ਨਹੀਂ ਕੀਤਾ ਉਨ੍ਹਾਂ ਲਈ ਧੰਨ ਗੁਰੂ ਨਾਨਕ ਦੇਵ। ਨਿਰੰਕਾਰ ਤੂਹੀ ਹੈਂ ਦਾ ਜਾਪ ਉਚਿਤ ਹੈ। ਜਿਸ ਸਿੱਖ ਨੇ ਗੁਰਮੰਤ੍ਰ ਨਹੀਂ ਲਿਆ, ਉਹ ਭੇਖੀ ਤੇ ਮੂਰਖ ਹੈ।

(30) ਅਭਿਆਸੀ ਜਦ ਵਾਹਿਗੁਰੂ ਸ਼ਬਦ ਦਾ ਜਾਪ ਕਰਦਾ ਹੈ ਤਾਂ ਉਸ ਨੂੰ ਭਲੀ ਪ੍ਰਕਾਰ ਇਹ ਗਿਆਨ ਹੋਣਾ ਚਾਹੀਦਾ ਹੈ ਕਿ ਮੈਂ ਸਰਬ ਸ਼ਕਤੀਮਾਨ ਪ੍ਰਭੂ ਨੂੰ ਪੁਕਾਰਿਆ ਹੈ, ਤੇ ਉਸ ਪਰੀਪੂਰਨ ਨੇ ਮੇਰੀ ਆਵਾਜ਼ ਨੂੰ ਸੁਣ ਕੇ ਮੇਰੇ ਵੱਲ ਧਿਆਨ ਦੇ ਦਿੱਤਾ ਹੈ। ਤੇ ਹੁਣ ਮੈਂ ਉਸ ਨਾਲ ਗੱਲਾਂ ਕਰ ਰਿਹਾ ਹਾਂ, ਤੇ ਉਹ ਕੰਨ ਦੇ ਕੇ ਸੁਣ ਰਿਹਾ ਹੈ।

*ਬਿਨਤਿ ਕਰਉ ਅਰਦਾਸਿ ਸੁਨਹੁ ਜੇ ਠਾਕੁਰ ਭਾਵੈ॥*

*ਦੇਹੁ ਦਰਸੁ ਮਨਿ ਚਾਉ ਭਗਤਿ ਇਹੁ ਮਨੁ ਠਹਰਾਵੈ॥* *(ਅੰਗ ੧੩੯੬)*

(31) **ਹਉਮੈ ਦਾ ਦਾਰੂ :-** ਬੰਦਗੀ ਕਰਨ ਵਾਲੇ ਨੂੰ ਕਦੀ ਵੀ ਇਹ ਫੁਰਨਾ ਨਹੀਂ ਫੁਰਨਾ ਚਾਹੀਦਾ ਕਿ ਉਹ ਕੁਝ ਬਣ ਗਿਆ ਹੈ, ਪਰ ਕਈ ਵਾਰੀ ਇਹ ਮੌਲੀ ਖੌਲੀਆ ਬੁਖਾਰ ਕਈਆਂ ਨੂੰ ਹੋ ਜਾਂਦਾ ਹੈ, ਤੇ ਉਹ ਆਪਣੇ ਆਪ ਨੂੰ ਤੀਸਮਾਰ ਖਾਂ ਸਮਝਣ ਲੱਗ ਪੈਂਦਾ ਹੈ, ਜਿਸ ਨਾਲ

ਹੰਕਾਰ ਆ ਜਾਂਦਾ ਹੈ ਤੇ ਹਰਿ ਜੀ ਨੂੰ, ਹੰਕਾਰ ਚੰਗਾ ਨਹੀਂ ਲੱਗਦਾ, ਨਤੀਜਾ ਇਹ ਹੁੰਦਾ ਹੈ ਕਿ ਬੰਦਾ ਸਭੰ ਕੁਝ ਗਵਾ ਬਹਿੰਦਾ ਹੈ, ਇਸ ਦਾ ਇਲਾਜ ਇਹ ਹੈ ਕਿ ਆਪਣਾ ਇਕ ਵੱਡਾ ਸਾਰਾ ਪਾਪ ਉਸ ਵੇਲੇ ਹੀ ਆਪਣੇ ਵੀਚਾਰ ਵਿਚ ਲੈ ਆਉ, ਤੇ ਮਨ ਨੂੰ ਕਹੋ ਕਿ ਪੁੱਤਰਾ, ਜੇ ਤੂੰ ਰੀਣ ਕੁ ਭਰ ਨਾਮ ਜਪ ਕੇ ਆਕੜਦਾ ਹੈਂ ਤਾਂ ਆਹ ਉਪੱਦਰ ਵੀ ਤਾਂ ਤੂੰ ਹੀ ਕੀਤਾ ਹੈ, ਹੁਣ ਦੱਸ, ਕੀ ਉੱਤਰ ਤੇਰੇ ਪਾਸ ਹੈ, ਉਸ ਹੰਕਾਰ ਦੀ ਮਾਂ ਇਕ ਦਮ ਮਰ ਜਾਵੇਗੀ।

ਈਰਾਨ ਦਾ ਬਾਦਸ਼ਾਹ ਦਾਰਾ ਹੋਇਆ ਹੈ ਜੋ ਪਹਿਲਾਂ ਭੇਡਾਂ ਬੱਕਰੀਆਂ ਚਾਰਦਾ ਹੁੰਦਾ ਸੀ। ਉਹ ਜਦ ਕਦੀ ਦਰਬਾਰ ਵਿਚ ਜਾਂਦਾ ਜਾਂ ਕਿਸੇ ਮੁਹਿੰਮ 'ਤੇ ਜਾਣਾ ਹੁੰਦਾ ਇਕ ਸੰਦੂਕ ਆਪਣੇ ਨਾਲ ਰਖਦਾ, ਕਈ ਵਾਰ ਦਰਬਾਰੀਆਂ ਨੇ ਪੁੱਛਿਆ ਕਿ ਇਸ ਵਿਚ ਕੀ ਕੀਮਤੀ ਚੀਜ਼ ਹੈ ਜੋ ਤੁਸੀਂ ਹਰ ਵੇਲੇ ਆਪਣੇ ਨਾਲ ਰੱਖਦੇ ਹੋ ? ਉਹ ਇਹ ਕਹਿ ਕੇ ਟਾਲ ਦਿੰਦਾ ਸੀ ਇਸ ਵਿਚ ਮੇਰੀ ਨਿਜੀ ਚੀਜ਼ ਹੈ, ਇਕ ਵਾਰੀ ਉਹ ਅੜ ਗਏ ਤੇ ਕਹਿਣ ਲੱਗੇ, ਕਿ ਬਾਦਸ਼ਾਹ ਦੀ ਕੋਈ ਨਿਜੀ ਚੀਜ਼ ਨਹੀਂ ਹੁੰਦੀ। ਬਾਦਸ਼ਾਹ ਨੇ ਜਦ ਉਸ ਨੂੰ ਖੋਲ੍ਹਿਆ ਤਾਂ ਉਸ ਦੀ ਬਦਬੂ ਸੁੰਘ ਕੇ ਸਭਨਾਂ ਨੇ ਰੁਮਾਲ ਨੱਕ 'ਤੇ ਰੱਖ ਲਏ, ਉਸ ਵਿਚ ਉਹ ਪਾਟੇ ਪੁਰਾਣੇ ਕਪੜੇ ਸਨ ਜੋ ਦਾਰਾ ਭੇਡਾਂ ਨੂੰ ਚਾਰਦਾ ਹੋਇਆ ਪਾਇਆ ਕਰਦਾ ਸੀ, ਜਦ ਕਦੀ ਭੇਡ ਦੇ ਬੱਚਾ ਹੋਣਾ ਉਸ ਨੂੰ ਚੁੱਕ ਲੈਂਦਾ ਸੀ ਤੇ ਉਹ ਉਸ ਉਤੇ ਮੇਂਗਣਾਂ ਪਿਸ਼ਾਬ ਕਰ ਦੇਂਦਾ ਸੀ। ਬਾਦਸ਼ਾਹ ਨੇ ਕਿਹਾ ਕਿ ਮੈਂ ਇਸ ਨੂੰ ਇਸ ਲਈ ਹਰ ਵਕਤ ਨਾਲ ਰੱਖਦਾ ਹਾਂ ਕਿ ਮੇਰੇ ਅੰਦਰ ਕਦੀ ਆਕੜ ਨਾ ਆ ਜਾਵੇ ਕਿ ਮੈਂ ਬਾਦਸ਼ਾਹ ਹਾਂ।

Every saint has got a past & every scoundrel has got a future. ਜਿਹੜੇ ਅੱਜ ਬਦਮਾਸ਼ ਹਨ, ਉਨ੍ਹਾਂ 'ਤੇ ਵੀ, ਜੇ ਪ੍ਰਮਾਤਮਾ ਦੀ ਰਹਿਮਤ ਹੋ ਜਾਵੇ, ਤਾਂ ਉਹ ਸੰਤ ਬਣ ਸਕਦੇ ਹਨ।



(32) **ਪਛਾਣ :-** ਅਭਿਆਸੀ ਨੂੰ ਇਹ ਅੰਦਾਜ਼ਾ ਲਾਵਣ ਲਈ ਕਿ ਮੇਰੀ ਆਤਮਕ ਤਰੱਕੀ ਕਿੰਨੀ ਕੁ ਹੈ, ਅੱਗੇ ਇਕ ਰੋਜ਼ਨਾਮਚਾ ਦਿੱਤਾ ਹੈ ਜਿਸ ਨੂੰ ਹਰ ਰੋਜ਼ ਭਰਨਾ ਹੈ, ਤੇ ਉਹ self explanatory ਹੈ ਤੇ ਆਪਣੇ ਆਪ ਹੀ ਪਤਾ ਦੇਂਦਾ ਹੈ ਕਿ ਮੈਂ ਅਗਾਂਹ ਨੂੰ ਤ੍ਰਾਂਘ ਰਿਹਾ ਹਾਂ ਜਾਂ ਕਿ ਪਿਛਾਂਹ ਪਰਤ ਰਿਹਾ ਹਾਂ। ਨਾਲ ਦੇ ਨਾਲ ਉਸ ਨੂੰ ਆਪਣੇ ਸੁਫਨਿਆਂ ਦੀ ਪੜਚੋਲ ਕਰਨੀ ਚਾਹੀਦੀ ਹੈ, ਸੁਪਨੇ ਵਿਚ ਬੰਦੇ ਦੀ ਅਲਫ ਨੰਗੀ ਤਸਵੀਰ ਉਸ ਦੇ ਸਾਹਮਣੇ ਆ ਜਾਂਦੀ ਹੈ, ਸਭ ਤੋਂ ਗੰਦੀ ਸਟੇਜ ਉਨ੍ਹਾਂ ਦੀ ਹੁੰਦੀ ਹੈ ਜਿਨ੍ਹਾਂ ਨੂੰ ਭੈੜੇ ਸੁਫਨੇ ਆਉਣ ਤੇ ਉਹ ਯਾਦ ਰਹਿਣ। ਉਨ੍ਹਾਂ ਤੋਂ ਚੰਗੇ ਉਹ ਹਨ ਜੋ ਭੁੱਲ ਜਾਣ, ਤੀਸਰੇ ਨੰਬਰ 'ਤੇ ਉਹ ਹਨ ਜਿਨ੍ਹਾਂ ਨੂੰ ਚੰਗੇ ਸੁਫਨੇ ਆਵਣ, ਸਭ ਤੋਂ ਉੱਚੀ ਸਟੇਜ ਉਸ ਦੀ ਹੈ ਜਿਸ ਨੂੰ ਸੁਫਨੇ ਆਵਣ ਹੀ ਨਾ।

ਦਿਨ ਦੇ ਸਮੇਂ ਜਦੋਂ ਕੋਈ ਬੁਰਾ ਖਿਆਲ ਮਨ ਵਿਚ ਆ ਜਾਵੇ ਤਾਂ ਅਸੀਂ ਲੋਕ ਲੱਜ ਤੋਂ ਡਰਦੇ ਹੋਏ, ਉਸ 'ਤੇ ਕਾਬੂ ਪਾਉਣ ਦਾ ਯਤਨ ਕਰਦੇ ਹਾਂ। ਸਹੀ ਗੱਲ ਤਾਂ ਇਹ ਹੈ ਕਿ ਅਸੀਂ ਪਰਮੇਸ਼ਰ ਤੋਂ ਤਾਂ ਘੱਟ ਹੀ ਡਰਦੇ ਹਾਂ, ਪਰ ਲੋਕਾਂ ਦੀ ਪ੍ਰਸੰਸਾ ਬਣਾਉਣ ਲਈ ਕਈ ਪ੍ਰਕਾਰ ਦੇ ਖੇਖਨ ਕਰਦੇ ਹਾਂ, ਕਿ ਕਿਧਰੇ ਸਾਡਾ ਪਰਦਾ ਫਾਸ਼ ਨਾ ਹੋ ਜਾਵੇ। ਇਸ ਲਈ ਦਿਨੇ ਅਸੀਂ ਮਨ ਨੂੰ ਉਸ ਪਾਸੇ ਤੋਂ ਵਰਜ ਲੈਂਦੇ ਹਾਂ, ਪਰ ਰਾਤ ਨੂੰ ਮਨ 'ਤੇ ਸਾਡਾ ਅਧਿਕਾਰ ਨਹੀਂ ਰਹਿੰਦਾ, ਤੇ ਫਿਰ ਇਹ ਨੰਗਾ ਨਾਚ ਨੱਚਦਾ ਹੈ, ਜੋ ਮੰਦੇ ਕਰਮ ਇਸ ਨੂੰ ਦਿਨੇ ਨਹੀਂ ਸੀ ਕਰਨ ਦਿੱਤੇ, ਹੁਣ ਨਿਸੰਗ ਹੋ ਕੇ ਕਰਦਾ ਹੈ, ਇਹ ਸਾਡੀ ਅਸਲੀ ਸਟੇਜ ਹੁੰਦੀ ਹੈ, ਤੇ ਉਸ ਨੂੰ ਦੇਖ ਕੇ ਸਾਡੀ ਗਲਤਫਹਿਮੀ ਦੂਰ ਹੋ ਜਾਂਦੀ ਹੈ। ਸੁਫਨੇ ਵਿਚ ਰੱਬ ਦਾ ਨਾਉਂ ਉਸੇ ਨੂੰ ਯਾਦ ਆਂਵਦਾ ਹੈ, ਜਿਸ ਨੇ ਦਿਨੇ ਬੈਠਦਿਆਂ, ਉਠਦਿਆਂ,

ਤੁਰਦਿਆਂ, ਫਿਰਦਿਆਂ ਇਹ ਅਭਿਆਸ ਪਕਾਇਆ ਹੋਵੇ। ਸੁਫਨੇ ਵਿਚ ਦਰਸ਼ਨ ਕੇਵਲ ਉਸ ਨੂੰ ਹੀ ਹੁੰਦੇ ਹਨ, ਜਿਸ ਦੇ ਚਿਤ ਵਿਚ ਨਾਮ ਵੱਸ ਗਿਆ ਹੋਵੇ।

***ਕਬੀਰ ਸੁਪਨੈ ਹੂ ਬਰੜਾਇ ਕੈ ਜਿਹ ਮੁਖਿ ਨਿਕਸੈ ਰਾਮੁ॥***

***ਤਾ ਕੇ ਪਗ ਕੀ ਪਾਨਹੀ ਮੇਰੇ ਤਨ ਕੋ ਚਾਮੁ॥*** ***(ਅੰਗ ੧੩੬੭)***

ਭਗਤ ਜੀ ਫੁਰਮਾਉਂਦੇ ਹਨ ਕਿ ਜਿਸ ਦੇ ਮੂੰਹ 'ਚੋਂ ਸੁਫਨੇ ਵਿਚ ਬਰੜਾ ਕੇ ਰਾਮ ਦਾ ਨਾਮ ਨਿਕਲੇ, ਮੇਰੇ ਚੰਮ ਦੀਆਂ ਜੁੱਤੀਆਂ ਬਣਾ ਕੇ ਉਸ ਦੇ ਪੈਰੀਂ ਪਵਾਓ।

(33) ਸੁਫਨੇ ਘੱਟ ਕਰਨ ਲਈ ਰਾਤ ਨੂੰ ਪੰਜ ਇਸ਼ਨਾਨਾ (ਦੋ ਹੱਥ, ਦੋ ਪੈਰ ਤੇ ਮੂੰਹ ਧੋਣਾ) ਕਰਕੇ ਤੇ ਕੀਰਤਨ ਸੋਹਲੇ ਦਾ ਪਾਠ ਪਿਛੋਂ ਬਿਸਤਰੇ 'ਤੇ ਲੇਟੋ, ਸਿਹਰਾਣੇ ਪਾਣੀ ਦੀ ਗੜਵੀ ਰੱਖ ਲਵੋ, ਰਾਤ ਨੂੰ ਸਿਹਰਾਣਾ ਪੱਛਮ ਜਾਂ ਉਤਰ ਵੱਲ ਕਰਕੇ ਸੌਣ ਨਾਲ ਸੁਫਨੇ ਘੱਟ ਜਾਂਦੇ ਹਨ, ਤੇ ਗੂੜ੍ਹੀ ਨੀਂਦ ਆਵੇਗੀ, ਸਿਹਰਾਣਾ ਪੂਰਬ ਜਾਂ ਉਤਰ ਵੱਲ ਵੀ ਕੀਤਾ ਜਾ ਸਕਦਾ ਹੈ, ਪਰ ਦੱਖਣ ਵੱਲ ਕਦਾਚਿਤ ਵੀ ਸਿਰਹਾਣਾ ਨਾ ਕਰੋ। ਸਾਇੰਸ ਨੇ ਸਾਬਤ ਕੀਤਾ ਹੈ ਕਿ ਧਰਤੀ ਇਕ ਮੈਗਨਿਟ (ਚੁੰਬਕ ਪੱਥਰ) ਹੈ, ਜਿਸ ਦਾ ਇਕ ਪਾਸਾ ਸਦਾ ਦੱਖਣ ਵੱਲ ਤੇ ਦੂਜਾ ਉੱਤਰ ਵੱਲ ਰਹਿੰਦਾ ਹੈ, ਤੇ ਦੂਜੀ ਗੱਲ ਇਹ ਕਿ ਵਿਰੋਧੀ ਪੋਲਾਂ ਦੀ ਆਪਸ ਵਿਚ ਮਿਲਣ ਦੀ ਸ਼ਕਤੀ ਹੈ ਤੇ ਇਕੋ ਜਿਹੇ ਪਾਸੇ, ਆਪਸ ਵਿਚ ਕਦੀ ਵੀ ਮਿਲਣ ਨੂੰ ਤਿਆਰ ਨਹੀਂ। opposite poles attract each other and same poles repel ਬੰਦੇ ਦੇ ਸਰੀਰ ਦੇ ਵੀ ਦੋ ਪੋਲ ਹਨ, ਸਿਰ ਦੱਖਣ ਤੇ ਪੈਰ ਉੱਤਰ ਪੋਲ ਹਨ ਇਸੇ ਲਈ ਪੁਰਾਣੇ ਸਮੇਂ ਵਿਚ ਜਦ ਕੋਈ ਬੰਦਾ ਆਪਣੇ ਅਖੀਰੀ ਸਵਾਸਾਂ 'ਤੇ ਆ ਜਾਂਦਾ ਸੀ ਉਸ ਨੂੰ ਭੁੰਜੇ ਲਾਹ ਦੇਂਦੇ ਸਨ ਤੇ ਉਸ ਦਾ ਸਿਰ ਉੱਤਰ ਵੱਲ ਤੇ ਪੈਰ ਦੱਖਣ ਵੱਲ ਕਰ ਦੇਂਦੇ ਸਨ, ਤਾਂਕਿ ਉਸ ਦੀ ਤੜਫਾਟ ਹੱਟ ਜਾਵੇ ਤੇ ਉਹ ਸੁਖਾਲੀ ਸਵਾਸੀਂ ਜਾਵੇ, ਅੱਜ-ਕੱਲ ਇਸ ਨੂੰ ਇਕ ਵਹਿਮ ਸਮਝ ਕੇ ਅਸਾਂ ਛੱਡ ਦਿੱਤਾ ਹੈ।

(34) ਏਥੇ ਇਕ ਹੋਰ ਗੱਲ ਚੇਤੇ ਆ ਗਈ। ਜੇ ਕਿਸੇ ਸਾਧਾਰਨ ਲੋਹੇ ਨੂੰ ਤੁਸਾਂ ਚੁੰਬਕ magnet ਬਣਾਉਣਾ ਹੋਵੇ ਤਾਂ ਉਸ ਨੂੰ ਕਿਸੇ ਪੱਕੇ ਚੁੰਬਕ permanent magnet ਨਾਲ ਕੁਝ ਦਿਨ ਲਾ ਛੱਡੋ, ਉਸ ਵਿਚ ਵੀ ਚੁੰਬਕ ਹੁੰਦਾ ਹੈ, ਉਸ ਦੀ ਸ਼ਕਤੀ ਆ ਜਾਵੇਗੀ, ਗੁਰਮੁਖ ਇਕ ਪੱਕਾ ਚੁੰਬਕ ਹੁੰਦਾ ਹੈ, ਉਸ ਦੀ ਸੰਗਤ ਕਰਨ ਨਾਲ ਅਸੀਂ ਵੀ ਗੁਰਮੁਖ ਬਣ ਸਕਦੇ ਹਾਂ।

***ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ॥***

***ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ॥*** ***(ਅੰਗ ੧੩੬੫)***

ਧਰੇਕ ਤੇ ਪਲਾਹ ਇਕ ਨਖਿਧ ਜਿਹੇ ਪੇੜ ਹੁੰਦੇ ਹਨ, ਪਰ ਜੇਕਰ ਉਹ ਚੰਦਨ ਦੇ ਪਾਸ ਰਹਿਣ ਤਾਂ ਉਹ ਵੀ ਚੰਦਨ ਬਣ ਜਾਂਦੇ ਹਨ, ਕਿਉਂਕਿ ਉਹ ਭਲਾ ਬੂਟਾ ਹੈ। ਨਾਲ ਹੀ ਕਬੀਰ ਸਾਹਿਬ ਹਦਾਇਤ ਕਰਦੇ ਹਨ, ਕਿ ਬਾਂਸ ਦੇ ਬੂਟੇ ਵਾਂਗ ਜੋ ਹੰਕਾਰੀ ਹਨ, ਉਨ੍ਹਾਂ ਵਿਚ ਚੰਦਨ ਦੀ ਖੁਸ਼ਬੋ ਨਹੀਂ ਆਉਂਦੀ।

***ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ॥***

***ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ॥*** ***(ਅੰਗ ੧੩੬੫)***

(35) ਸਿਰ ਤੇ ਪੈਰ ਜੋ ਵਿਰੋਧੀ ਪੋਲ ਹਨ, ਜਦ ਸਾਡਾ ਸਿਰ ਪੈਰਾਂ 'ਤੇ ਡਿੱਗਦਾ ਹੈ ਤਾਂ ਚੁੰਬਕ ਪੱਥਰ

ਦੇ ਅਸੂਲ ਅਨੁਸਾਰ ਉਹ ਮਿਲ ਕੇ ਖਿੜਦੇ ਹਨ, ਇਸ ਲਈ ਹੁਕਮ ਹੈ :-

*ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥ (ਅੰਗ ੭੬੩)*

(36) **ਚਰਨ ਧੂੜ :-** ਗੁਰਸਿੱਖਾਂ ਦੇ ਜੋੜੇ ਝਾੜਣੇ, ਇਸੇ ਕਰਕੇ ਉਤਮ ਸੇਵਾ ਹੈ, ਕਿਉਂਕਿ ਗੁਰਮੁਖ ਜਦੋਂ ਭਜਨ ਕਰਦਾ ਹੈ ਤਾਂ ਉਸ ਦੀ ਸਾਰੀ ਸ਼ਕਤੀ ਉਸ ਦੇ ਚਰਨਾਂ ਵਿਚ ਆ ਜਾਂਦੀ ਹੈ ਤੇ ਉਹ ਚਰਨ ਜਦ ਕਿਸੇ ਜੋੜੇ ਨੂੰ ਛੂੰਹਦੇ ਹਨ ਅਸਪਰਸ਼ ਕਰਦੇ ਹਨ, ਤਾਂ ਉਹ ਧੂੜ ਸਾਡੇ ਮੱਥੇ ਲੱਗ ਜਾਵੇ ਤਾਂ ਧੰਨ ਭਾਗ ਸਮਝੋ।

*ਨਾਨਕ ਧੂੜਿ ਪੁਨੀਤ ਸਾਧ ਲਖ ਕੋਟਿ ਪਿਰਾਗੇ॥ (ਅੰਗ ੩੨੨)*

ਹਜ਼ੂਰ ਫੁਰਮਾਉਂਦੇ ਹਨ ਕਿ ਸਾਧੂ ਦੇ ਚਰਨਾਂ ਦੀ ਧੂੜੀ ਲੱਖਾਂ ਤੇ ਕਰੋੜਾਂ ਵਾਰੀ ਪ੍ਰਾਗਰਾਜ (ਤ੍ਰਿਬੈਣੀ) ਦੇ ਇਸ਼ਨਾਨ ਤੋਂ ਵੀ ਪਵਿੱਤ੍ਰ ਹੈ, ਏਥੇ ਹੀ ਬਸ ਨਹੀਂ :-

*ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥*
*ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥*

(ਅੰਗ ੧੨੬੩)

ਭਾਵ ਗੰਗਾ, ਜਮਨਾ, ਗੋਦਾਵਰੀ ਤੇ ਸਰਸਵਤੀ ਸੰਤਾਂ ਦੇ ਚਰਨਾਂ ਦੀ ਧੂੜੀ ਲੱਭਦੀਆਂ ਫਿਰਦੀਆਂ ਹਨ, ਉਹ ਕਹਿੰਦੀਆਂ ਹਨ : ਕਿ ਪਾਪੀ ਲੋਕ ਸਾਡੇ ਵਿਚ ਇਸ਼ਨਾਨ ਕਰਕੇ ਸਾਨੂੰ ਪਾਪਣਾਂ ਤੇ ਮੈਲੀਆਂ ਬਣਾ ਦੇਂਦੇ ਹਨ, ਤੇ ਸਾਡੇ ਪਾਪ ਤਾਂ ਹੀ ਉਤਰਦੇ ਹਨ ਕਿ ਸਾਡੇ ਵਿਚ ਕੋਈ ਗੁਰਮੁਖ ਇਸ਼ਨਾਨ ਕਰੇ।

*ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ॥ (ਅੰਗ ੧੪੨੪)*



ਸ੍ਰੀ ਗੁਰੂ ਰਾਮਦਾਸ ਜੀ ਤਾਂ ਏਥੋਂ ਤੱਕ ਜਾਂਦੇ ਹਨ, ਕਿ ਹੇ ਹਰੀ ! ਸਾਨੂੰ ਗੁਰੂ ਦੇ ਸਿੱਖਾਂ ਦੀ ਧੂੜੀ ਬਖਸ਼, ਤਾਂਕਿ ਸਾਡੇ ਵਰਗੇ ਪਾਪੀਆਂ ਦੀ ਵੀ ਗਤੀ ਹੋ ਜਾਵੇ।

(37) ਇਕਾਗਰਤਾ ਜੋ ਕਿ ਭਜਨ ਬੰਦਗੀ ਦਾ ਮੁੱਖ ਅੰਗ ਹੈ, ਨੂੰ ਵਧਾਉਣ ਲਈ ਜੇਕਰ ਅਭਿਆਸ ਇਸ ਤਰ੍ਹਾਂ ਕੀਤਾ ਜਾਵੇ ਤਾਂ ਵਧੇਰੇ ਲਾਭਦਾਇਕ ਹੋਵੇਗਾ।

*ਸਤਿਨਾਮ ਵਾਹਿਗੁਰੂ ਸਤਿਨਾਮ ਵਾਹਿਗੁਰੂ*
*ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ (ਮੁੜ ਮੁੜ)*

(38) **ਕਮਿਸ਼ਨ :-** ਬੀਮਾ ਕੰਪਨੀ ਦਾ ਏਜੰਟ ਜਦ ਕਿਸੇ ਦਾ ਬੀਮਾ ਕਰ ਦੇਂਦਾ ਹੈ ਤਾਂ ਦੋਵਾਂ ਨੂੰ ਲਾਭ ਪ੍ਰਾਪਤ ਹੁੰਦਾ ਹੈ, ਕਰਾਉਣ ਵਾਲੇ ਨੂੰ ਤਾਂ ਭਵਿੱਖਤ ਲਈ ਸਹਾਰਾ ਮਿਲ ਗਿਆ ਤੇ ਏਜੰਟ ਨੂੰ ਦੂਜਿਆਂ ਦੀ ਭੇਜੀ ਹੋਈ ਮਾਇਆ 'ਚੋਂ ਕਮਿਸ਼ਨ ਮਿਲਣ ਲੱਗ ਜਾਂਦੀ ਹੈ। ਏਸੇ ਤਰ੍ਹਾਂ ਜਿਹੜਾ ਗੁਰਮੁਖ ਆਪ ਨਾਮ ਜਪਦਾ ਤੇ ਹੋਰਨਾਂ ਤੋਂ ਜਪਾਂਦਾ ਹੈ, ਉਸ ਨੂੰ ਵਧੇਰੇ ਲਾਭ ਮਿਲਦਾ ਹੈ :-

*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ*
*ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥ (ਅੰਗ ੩੦੬)*

(39) ਹੋਰਨਾਂ ਭੁੱਲੇ ਭਟਕਿਆਂ ਨੂੰ ਅਭਿਆਸ ਵਿਚ ਜੋੜਨ ਜਿਹਾ ਪੁੰਨ ਹੋਰ ਕੋਈ ਨਹੀਂ ਤੇ ਅਭਿਆਸ ਵਿਚ ਬੈਠੇ ਹੋਏ ਨੂੰ ਤੋੜਨ ਜਿਹਾ ਕੋਈ ਪਾਪ ਨਹੀਂ।

(40) ਦਾਤਾਰ ਦੀ ਮਿਹਰ ਨਾਲ ਸਮਾਂ ਪਾ ਕੇ ਅਭਿਆਸ ਪੱਕ ਜਾਂਦਾ ਹੈ, ਤੇ ਲਿਵ ਲੱਗਣ ਲੱਗ ਪੈਂਦੀ ਹੈ, ਇਹ ਲਿਵ ਜਦ ਪੱਕ ਜਾਵੇ ਤਾਂ ਸਮਾਧੀ ਦੀ ਅਵਸਥਾ ਬਣ ਜਾਂਦੀ ਹੈ, ਜਿਸ ਵਿਚ ਬੈਠਿਆਂ ਆਲਾ-ਦੁਆਲਾ ਸਭ ਭੁੱਲ ਜਾਂਦਾ ਹੈ, ਅਭਿਆਸੀ ਇਸ ਦਿੱਸਦੇ ਸੰਸਾਰ ਨਾਲੋਂ ਟੁੱਟ ਜਾਂਦਾ ਹੈ, ਤੇ ਅਨਦਿੱਸਦੇ ਜਗਤ ਨਾਲ ਜੁੜ ਜਾਂਦਾ ਹੈ, ਕੋਈ ਅਤੀ ਜ਼ਰੂਰੀ ਕੰਮ ਪੈ ਜਾਵੇ ਤਾਂ ਉਸ ਨੂੰ ਹਲੂਣਨ ਨਾਲ ਕੁਝ ਨਹੀਂ ਬਣਦਾ, ਉਸ ਦੇ ਖੱਬੇ ਪੈਰ ਦੇ ਅੰਗੂਠੇ ਨੂੰ ਹਿਲਾਉਣ ਨਾਲ, ਤੇ ਨਾਲ ਦੀ ਉਂਗਲੀ ਦੇ ਵਿਚਾਲੇ ਪੋਲਾ ਜਿਹਾ ਮਲਣ ਨਾਲ ਉਹ ਹੋਸ਼ ਵਿਚ ਆ ਜਾਵੇਗਾ।

(41) ਕਈ ਵਾਰ ਅਭਿਆਸ ਵਿਚ ਬੈਠਿਆਂ, ਲੱਤਾਂ ਤੇ ਜ਼ੋਰ ਪੈ ਜਾਵੇ, ਤਾਂ ਉਹ ਸੌਂਉਂ ਜਾਂਦੀਆਂ ਹਨ, ਜਿਹੜੀ ਲੱਤ ਸੌਂਉਂ ਜਾਵੇ, ਉਸ ਦੇ ਉਲਟੇ ਪਾਸੇ ਦੇ ਕੰਨ ਨੂੰ ਮਲਣ ਨਾਲ ਉਹ ਠੀਕ ਹੋ ਜਾਵੇਗੀ।

(42) ਗੰਗਾ ਤੇ ਜਮਨਾ ਨੱਕ ਦੀਆਂ ਦੋ ਨਾਸਾਂ ਹਨ। ਖੱਬੀ ਨਾਸਕਾ ਹੈ ਗੰਗਾ ਜਾਂ ਈੜਾ ਆਖਦੇ ਹਨ, ਤੇ ਸੱਜੀ ਨੂੰ ਪਿੰਗਲਾ ਜਾਂ ਜਮਨਾ। ਪਹਿਲੀ ਨੂੰ ਚੰਦ੍ਰਮਾਂ ਤੇ ਦੂਜੀ ਨੂੰ ਸੂਰਜ ਦੀ ਨਾਸਕਾ ਵੀ ਕਹਿੰਦੇ ਹਨ। ਜਦ ਖੱਬੀ ਨਾਸਕਾ ਚਲਦੀ ਹੋਵੇ ਤਾਂ ਸਤੋਗੁਣੀ ਸੁਭਾਅ ਬਣ ਜਾਂਦਾ ਹੈ, ਤੇ ਉਸ ਵੇਲੇ ਭਜਨ ਬੰਦਗੀ ਵਿਚ ਸਹਾਇਤਾ ਮਿਲਦੀ ਹੈ, ਕਿਉਂਕਿ ਅੰਦਰ ਚੰਦ੍ਰਮਾਂ ਦਾ ਪ੍ਰਕਾਸ਼ ਹੁੰਦਾ ਹੈ, ਜਦੋਂ ਸੱਜੀ ਨਾਸਕਾ ਚਲਦੀ ਹੋਵੇ ਤਾਂ ਤਮੋਗੁਣੀ ਦਾ ਜ਼ੋਰ ਪੈ ਜਾਂਦਾ ਹੈ, ਉਸ ਵੇਲੇ ਸੰਸਾਰਕ ਕੰਮਾਂ ਵਿਚ ਸਹਾਇਤਾ ਮਿਲਦੀ ਹੈ, ਕਿਉਂਕਿ ਅੰਦਰ ਸੂਰਜ ਦਾ ਪ੍ਰਕਾਸ਼ ਹੁੰਦਾ ਹੈ, ਕਈ ਵਾਰ ਦੋਨੋਂ ਚਲਨ ਲੱਗ ਪੈਂਦੀਆਂ ਹਨ, ਉਸ ਵੇਲੇ ਕੋਈ ਕੰਮ ਨਹੀਂ ਕਰਨਾ ਚਾਹੀਦਾ, ਜੇ ਕਰੋਗੇ ਤਾਂ ਸਫਲਤਾ ਤਾਂ ਕਿਧਰੇ ਰਹੀ, ਨੁਕਸਾਨ ਹੋ ਜਾਣ ਦਾ ਡਰ ਹੈ। ਉਸ ਵੇਲੇ ਕੇਵਲ ਬੰਦਗੀ ਹੀ ਕਰਨੀ ਚਾਹੀਦੀ ਹੈ।



(43) **ਭੁੱਲਾਂ :-** ਬੰਦਾ ਭੁੱਲਣਹਾਰ ਹੈ, ਜੇ ਕਦੀ ਕੋਈ ਭੁੱਲ ਹੋ ਜਾਵੇ ਤਾਂ ਉਸ ਲਈ ਸੱਚੇ ਦਿਲ ਨਾਲ ਪ੍ਰਭੂ ਪਾਸੋਂ ਮੁਆਫੀ ਮੰਗੋ, ਮਿਲ ਜਾਵੇਗੀ, ਜੇ ਫਿਰ ਵੀ ਹੋ ਜਾਵੇ, ਤਾਂ ਵੀ ਬਖਸ਼ੇ ਜਾਉਗੇ। ਬੰਦਾ ਖਿਨ-ਖਿਨ ਭੁੱਲਣਹਾਰ ਹੈ, ਉਹ ਖਿਨ-ਖਿਨ ਬਖਸ਼ਣਹਾਰ ਹੈ :-

***ਕੋਟਿ ਖਤੇ ਖਿਨ ਬਖਸਨਹਾਰ॥ ਭਗਤਿ ਭਾਇ ਸਦਾ ਨਿਸਤਾਰ॥*** ***(ਅੰਗ ੧੧੪੮)***

ਪਰ ਜੇਕਰ ਬੰਦਾ ਇਕ ਭੁੱਲ ਕਰਕੇ ਉਸ ਨੂੰ justify ਕਰੇ ਤੇ ਕਹੇ ਕਿ ਇਹ ਕੋਈ ਭੁੱਲ ਨਹੀਂ ਜਾਂ ਪਾਪ ਨਹੀਂ, ਤਾਂ ਉਹ ਕਦਾਚਿਤ ਵੀ ਨਹੀਂ ਬਖਸ਼ਿਆ ਜਾਵੇਗਾ।

(44) ਬੰਦਗੀ ਕਿਸੇ ਵੀ ਦਿਸ਼ਾ ਵਿਚ ਮੂੰਹ ਕਰਕੇ ਕੀਤੀ ਜਾ ਸਕਦੀ ਹੈ, ਕਿਉਂਕਿ ਪ੍ਰਮਾਤਮਾ ਸਰਬ-ਵਿਆਪਕ ਹੈ, ਪਰ ਸ਼ੁਰੂ-ਸ਼ੁਰੂ ਵਿਚ ਜੇਕਰ ਪੂਰਬ ਵੱਲ ਮੂੰਹ ਕਰਕੇ ਕੀਤੀ ਜਾਵੇ ਤਾਂ ਵਧੇਰੇ ਟਿਕਾਅ ਆਉਂਦਾ ਹੈ।

(45) **ਤ੍ਰਿਕੁਟੀ :-** ਭਜਨ ਕਰਨ ਵੇਲੇ ਧਿਆਨ ਨੱਕ ਤੋਂ ਉਪਰ ਤੇ ਦੋਵੇਂ ਭਰਵੱਟਿਆਂ ਦੇ ਵਿਚਾਲੇ ਜੋ ਅਸਥਾਨ ਹੈ, ਉਸ 'ਤੇ ਟਿਕਾਉਣਾ ਚਾਹੀਦਾ ਹੈ, ਇਸ ਅਸਥਾਨ ਨੂੰ ਤ੍ਰੈਬੈਣੀ ਆਖਦੇ ਹਨ, ਕਿਉਂਕਿ ਏਥੇ ਤਿੰਨ ਨਦੀਆਂ ਗੰਗਾ, ਜਮਨਾ, ਸਰਸਵਤੀ (ਸੁਖਮਨਾ) ਮਿਲਦੀਆਂ ਹਨ, ਅਭਿਆਸੀ ਏਥੇ ਧਿਆਨ ਜੋੜ ਕੇ ਹੀ ਅਸਲੀ ਮੱਜਨ (ਇਸ਼ਨਾਨ) ਕਰਦਾ ਹੈ, ਸ਼ੁਰੂ-ਸ਼ੁਰੂ ਵਿਚ ਜੇਕਰ ਏਥੇ ਧਿਆਨ ਟਿਕਾਉਣ ਵਿਚ ਦਿਕਤ ਆਵੇ ਤਾਂ ਕਦੀ-ਕਦੀ ਇਕ ਚੂੰਢੀ ਜਿਹੀ ਉਥੇ

ਵੱਢ ਲੈਣੀ ਚਾਹੀਦੀ ਹੈ, ਫਿਰ ਇਹ ਆਦਤ ਆਪ ਹੀ ਛੁੱਟ ਜਾਵੇਗੀ।

(46) **ਦਸਮ ਦਵਾਰ :-** ਤ੍ਰੈਬੈਣੀ ਨੂੰ ਤ੍ਰਿਕੁਟੀ ਵੀ ਆਖਦੇ ਹਨ, ਇਥੋਂ ਸਿੱਧਾ ਰਾਹ ਦਸਮ ਦਵਾਰ ਨੂੰ ਜਾਂਦਾ ਹੈ, ਤੇ ਏਥੇ ਧਿਆਨ ਜੰਮ ਜਾਣ ਨਾਲ ਸਤਿਗੁਰੂ ਨਾਨਕ ਦੇਵ ਜੀ ਆਪਣੀ ਰਹਿਮਤ ਨਾਲ ਸਹਿਜ ਸੁਭਾਅ ਹੀ ਇਹ ਦਵਾਰ ਖੋਲ੍ਹ ਦੇਂਦੇ ਹਨ ਤੇ ਅਨਹਦ ਸ਼ਬਦ ਸੁਣਨ ਲੱਗ ਜਾਂਦਾ ਹੈ। ਇਹ ਪ੍ਰਾਪਤੀ ਸਹਿਜ ਯੋਗ ਨਾਲ ਹੁੰਦੀ ਹੈ, ਜੋਗੀਆਂ ਦਾ ਮਾਰਗ ਵੱਖਰਾ ਹੈ, ਉਹ ਖੱਬੇ ਪੈਰ ਦੀ ਅੱਡੀ ਨਾਲ, ਗੁਦਾ ਸੱਜੇ ਪੈਰ ਦੀ ਅੱਡੀ ਨਾਲ, ਲਿੰਗ ਹੱਥਾਂ ਦੀਆਂ ਉਂਗਲੀਆਂ ਨਾਲ, ਦੋਵੇਂ ਨਾਸਾਂ, ਦੋਵੇਂ ਅੱਖਾਂ, ਦੋਵੇਂ ਕੰਨ ਤੇ ਮੂੰਹ, ਨੌਂ ਦਰਵਾਜ਼ੇ ਬੰਦ ਕਰ ਲੈਂਦੇ ਹਨ, ਤੇ ਗੁਦਾ ਤੋਂ ਸਵਾਸ ਰੀੜ੍ਹ ਦੀ ਹੱਡੀ ਰਾਹੀਂ ਉਪਰ ਨੂੰ ਖਿੱਚਦੇ ਹਨ, ਜੋ ਕਾਫੀ ਕਠਨ ਮਾਰਗ ਹੈ, ਇਸੇ ਲਈ ਇਸ ਨੂੰ ਹੱਠ ਜੋਗ ਕਹਿੰਦੇ ਹਨ, ਉਹ ਸੰਤਾਂ ਦਾ ਮਾਰਗ ਨਹੀਂ ਹੈ ਤੇ ਸਤਿਗੁਰਾਂ ਦੀ ਰਹਿਮਤ ਨਾਲ ਇਹ ਸੁਖੈਣ ਹੀ ਖੁਲ੍ਹ ਜਾਂਦਾ ਹੈ। ਕਈ ਵਾਰੀ ਜਦ ਇਹ ਖੁਲ੍ਹਦਾ ਹੈ ਤਾਂ ਤੋਪ ਦੀ ਆਵਾਜ਼ ਵਾਂਗ ਪਟਾਕਾ ਵੱਜਦਾ ਹੈ, ਜਿਸ ਤੋਂ ਸੁਚੇਤ ਰਹਿਣਾ ਚਾਹੀਦਾ ਹੈ, ਤੇ ਤੌਖਲਾ ਨਹੀਂ ਕਰਨਾ ਚਾਹੀਦਾ ਹੈ। ਕਈ ਅਭਿਆਸੀ ਇਸ ਦੀ ਖੜਾਕ ਸੁਣ ਕੇ ਭੈਭੀਤ ਹੋ ਜਾਂਦੇ ਹਨ ਤੇ ਭਜਨ ਛੱਡ ਬੈਠਦੇ ਹਨ।

*ਨਉ ਦਰ ਠਾਕੇ ਧਾਵਤੁ ਰਹਾਏ॥ ਦਸਵੈ ਨਿਜ ਘਰਿ ਵਾਸਾ ਪਾਏ॥*
*ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ॥ (ਅੰਗ ੧੨੪)*

**(47) ਸੰਗਤ ਦਾ ਫਲ :-** ਜੀਵ ਦੇ ਪਾਪਾਂ ਦਾ ਪੱਲੜਾ ਭਾਰਾ ਹੁੰਦਾ ਹੈ, ਤੇ ਹੇਠਾਂ ਡਿੱਗਾ ਹੁੰਦਾ ਹੈ, ਨਾਮ ਦਾ ਪੱਲੜਾ ਖ਼ਾਲੀ ਹੋਣ ਕਰਕੇ ਇਹ ਉੱਪਰ ਰਹਿੰਦਾ ਹੈ। ਜਦ ਅਸੀਂ ਨਾਮ ਜਪਦੇ ਹਾਂ ਤਾਂ ਖਾਲੀ ਪੱਲੜੇ ਵਿਚ ਭਾਰ ਪੈਣ ਲੱਗ ਪੈਂਦਾ ਹੈ ਤੇ ਇਹ ਨੀਵਾਂ ਹੋਣਾ ਸ਼ੁਰੂ ਹੋ ਜਾਂਦਾ ਹੈ, ਤੇ ਨਿਤਾਪ੍ਰਤੀ ਦੇ ਜਾਪ ਨਾਲ ਇਕ ਐਸਾ ਸਮਾਂ ਵੀ ਆ ਜਾਂਦਾ ਹੈ ਕਿ ਦੋਵੇਂ ਪੱਲੜੇ ਬਰਾਬਰ ਹੋ ਜਾਂਦੇ ਹਨ, ਏਥੇ ਪੁੱਜੇ ਹੋਏ ਅਭਿਆਸੀ ਦੀ ਦਸ਼ਾ ਬੜੀ ਤਰਸਯੋਗ ਹੁੰਦੀ ਹੈ, ਉਸ ਨੂੰ ਆਪਣੇ ਪੁਰਾਣੇ ਸੁਭਾਅ ਅਨੁਸਾਰ ਸੰਸਾਰਕ ਭੋਗ ਵੀ ਮਿੱਠੇ ਲੱਗਦੇ ਹਨ, ਉਧਰ ਨਾਮੀ ਨਾਲ ਜੁੜਨ ਕਰਕੇ ਵੀ ਅਭਿਆਸ ਵਿਚ ਸਵਾਦ ਆਂਵਦਾ ਹੈ, ਉਹ ਕਦੀ ਪਿੱਛੇ ਤੇ ਕਦੀ ਅੱਗੇ ਜਾਣ ਦੇ ਵਿਚਾਰਾਂ ਵਿਚ ਉਲਝਿਆ ਰਹਿੰਦਾ ਹੈ। ਇਸ ਸਮੇਂ ਕਿਸੇ ਮਹਾਤਮਾ ਦੀ ਸਹਾਇਤਾ ਦੀ ਬੜੀ ਲੋੜ ਹੁੰਦੀ ਹੈ, ਨਹੀਂ ਤਾਂ ਖਿੜਕ ਜਾਣ ਦੇ ਚਾਂਨਸ ਜ਼ਿਆਦਾ ਹੁੰਦੇ ਹਨ।

*ਕਰਿ ਕਿਰਪਾ ਸੰਤ ਮਿਲੇ ਮੋਹਿ ਤਿਨ ਤੇ ਧੀਰਜੁ ਪਾਇਆ॥*
*ਸੰਤੀ ਮੰਤੁ ਦੀਓ ਮੋਹਿ ਨਿਰਭਉ ਗੁਰ ਕਾ ਸਬਦੁ ਕਮਾਇਆ॥ ੩ ॥*
*ਜੀਤਿ ਲਏ ਓਇ ਮਹਾ ਬਿਖਾਦੀ ਸਹਜ ਸੁਹੇਲੀ ਬਾਣੀ॥*
*ਕਹੁ ਨਾਨਕ ਮਨਿ ਭਇਆ ਪਰਗਾਸਾ ਪਾਇਆ ਪਦੁ ਨਿਰਬਾਣੀ॥੪॥ (ਅੰਗ ੨੦੯)*

ਗੁਰਮੁਖ ਉਸ ਵੇਲੇ ਹੌਂਸਲਾ ਵਧਾਉਂਦੇ ਹਨ, ਤੇ ਧੀਰਜ ਦੇ ਕੇ ਆਖਦੇ ਹਨ :-

*ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥*
*ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥ (ਅੰਗ ੧੦੯੬)*

(48) **ਸਿਦਕ :-** ਭਗਤੀ ਕਰਨ ਵਾਲੇ ਦਾ ਜਿਗਰਾ ਪਹਾੜ ਜੇਡਾ ਹੋਣਾ ਚਾਹੀਦਾ ਹੈ ਕਿ :-

*ਪ੍ਰਭੁ ਘਾਲਿਆ ਕਿਸੇ ਕਾ ਇਕ ਤਿਲ ਨ ਗਵਾਈਂ॥*

*ਤੇ-ਜਗਤ ਮਜੂਰੀ ਦੇਤ ਹੈ ਕਿਉਂ ਰਾਖੈ ਭਗਵਾਨ॥*

ਕਈ ਵਾਰੀ ਅਭਿਆਸੀ ਦੇ ਦਿਮਾਗ ਵਿਚ ਆਉਂਦਾ ਹੈ ਕਿ ਮੈਂ ਤਾਂ ਐਵੇਂ ਟੱਕਰਾਂ ਮਾਰੀ ਜਾਂਦਾ ਹੈ, ਲੱਭਿਆ ਕੁਝ ਨਹੀਂ। ਮਿਹਨਤ ਕੀਤੀ ਹੋਈ ਕਦੀ ਵੀ ਵਿਅਰਥ ਨਹੀਂ ਜਾਂਦੀ। ਫਰਜ਼ ਕਰੋ ਕੋਈ ਖ਼ਜ਼ਾਨਾ 1 ਫੁੱਟ ਡੂੰਘਾ ਜ਼ਮੀਨ ਵਿਚ ਨੱਪਿਆ ਹੋਇਆ ਹੈ, ਤੇ ਲੱਭਣ ਵਾਲਾ ਰੋਜ਼ ਪੁੱਟੀ ਜਾਂਦਾ ਹੈ ਪਰ ਖ਼ਜ਼ਾਨਾ ਲੱਭਦਾ ਨਹੀਂ, ਪਰ ਹੁਣ ਸੋਚਣ ਵਾਲੀ ਗੱਲ ਇਹ ਹੈ ਕਿ ਜੇਕਰ ਅਭਿਆਸੀ ਨੇ ਤਿੰਨ ਇੰਚ ਪੁੱਟ ਲਿਆ ਹੈ ਤਾਂ ਮਿਹਨਤ ਵਿਅਰਥ ਤੇ ਨਹੀਂ ਗਈ, ਉਸ ਨੂੰ ਲਗਨ ਹੋਣੀ ਚਾਹੀਦੀ ਹੈ ਕਿ ਹੁਣ ਉਹ ਹੋਰ ਹੰਭਲਾ ਮਾਰੇ 6, 7, 8, 9, 10, 11 ਤੇ ਅਖੀਰ 12 ਇੰਚ ਪੂਰੇ ਹੋ ਹੀ ਜਾਣੇ ਹਨ ਤੇ ਖ਼ਜ਼ਾਨਾ ਲੱਭ ਪੈਣਾ ਹੈ।

(49) **ਛੂਤ :-** ਸਿਮਰਨ ਗੁਰੂ ਪਰਮੇਸ਼੍ਵਰ ਨਾਲ ਇਕ ਪ੍ਰਕਾਰ ਦਾ ਸਤਿਸੰਗ ਕਰਨਾ ਹੈ। ਉਹ ਉਸ ਨੂੰ ਸਦਾ ਹੀ ਨਾਲ, ਨੇੜੇ ਤੋਂ ਵੀ ਨੇੜੇ ਸਮਝਣਾ ਚਾਹੀਦਾ ਹੈ, ਜਿਸ ਦੇ ਨੇੜੇ ਬੈਠ ਕੇ ਸਿਮਰਨ ਕਰੋਗੇ, ਉਸ ਦੇ ਕੀਟਾਣੂੰ ਤੁਸਾਂ ਨੂੰ ਚੰਬੜ ਜਾਣਗੇ, ਜਿਹੋ ਜਿਹਾ ਉਹ ਆਪ ਹੈ, ਤੁਸਾਂ ਨੂੰ ਵੀ ਵੈਸਾ ਹੀ ਕਰ ਲਵੇਗਾ। ਕਿਉਂਕਿ ਜਰਮਾਂ ਦੀ ਥਿਊਰੀ ਬਿਲਕੁਲ ਸੱਚੀ ਹੈ, ਜੇਕਰ ਰੋਗੀ ਦੇ ਕੀਟਾਣੂ, ਨਾਲ ਰਹਿਣ ਵਾਲੇ ਨੂੰ ਚਿੰਬੜ, ਕੇ ਰੋਗੀ ਕਰ ਦੇਂਦੇ ਹਨ ਤਾਂ ਮਹਾਂ ਅਰੋਗੀ ਦੇ ਕੀਟਾਣੂ ਤੁਸਾਂ ਨੂੰ ਕਿਵੇਂ ਰੋਗੀ ਰਹਿਣ ਦੇਣਗੇ ?

(50) **ਟਿਕਾਅ :-** ਅਭਿਆਸੀ ਨੂੰ ਚੁਫੇਰਗੜੀਆ ਨਹੀਂ ਹੋਣਾ ਚਾਹੀਦਾ, ਕਦੀ ਕਿਸੇ ਪਾਸ ਜਾ ਕੇ ਪੁੱਛਣਾ, ਕਦੀ ਕਿਸੇ ਪਾਸ ਜਾਣਾ, ਇਸ ਨਾਲ ਪ੍ਰਾਪਤੀ ਬਿਲਕੁਲ ਨਹੀਂ ਹੁੰਦੀ, ਦਾਸ ਨੇ ਐਸੇ ਅਨੇਕਾਂ ਜੀਵ ਦੇਖੇ ਹਨ ਜੋ ਥਾਂ-ਥਾਂ ਭਟਕਦੇ ਰਹੇ ਤੇ ਜਿਵੇਂ ਕਿਸੇ ਨੇ ਦੱਸਿਆ ਉਸੇ ਤਰ੍ਹਾਂ ਹੀ ਭਜਨ ਕਰਨਾ ਸ਼ੁਰੂ ਕਰ ਦਿੱਤਾ, ਪਰ ਉਹ ਖਾਲੀ ਹੀ ਸੰਸਾਰ 'ਚੋਂ ਟੁਰ ਗਏ। ਇਕ ਵਾਰ ਸੋਚ ਸਮਝ ਕੇ ਕਿਸੇ ਮਹਾਤਮਾ, ਗੁਰਮੁਖ ਦੀ ਸ਼ਰਣ ਲੈ ਲਓ ਤੇ ਭਟਕਨਾ ਛੱਡ ਦਿਓ, ਪ੍ਰਾਪਤੀ ਅਵੱਸ਼ ਹੋਵੇਗੀ। ਭਾਈ ਵੀਰ ਸਿੰਘ ਜੀ ਨੇ ਠੀਕ ਲਿਖਿਆ ਹੈ :-

*'ਕਿਉਂ ਹੋਯਾ ?' ਤੇ 'ਕੀਕੂੰ ਹੋਯਾ ?' ਖਪ ਖਪ ਮੋਏ ਸਿਆਣ।*
*ਓਸੇ ਰਾਹ ਪਵੇਂ ਕਿਉਂ ਜਿੰਦ ! ਜਿਸ ਰਾਹ ਪੂਰ ਮੁਹਾਣੇ।*
*ਭਟਕਣ ਛੱਡ, ਲਟਕ ਲਾ ਇਕੋ, ਖੀਵੀ ਹੋ ਸੁਖ ਮਾਣੀ,*
*ਹੋਸ਼ਾਂ ਨਾਲੋਂ ਮਸਤੀ ਚੰਗੀ, ਰੱਖਦੀ ਸਦਾ ਟਿਕਾਣੇ।*

(51) **ਮਨ ਦੀ ਨਹੀਂ ਮੰਨਣੀ :-** ਮਨ ਦੀ ਕੋਈ ਵੀ ਗੱਲ ਨਹੀਂ ਮੰਨਣੀ, ਕਿਉਂਕਿ ਇਸ ਦਾ ਸੁਭਾਅ ਪਾਣੀ ਵਰਗਾ ਹੈ, ਪਾਣੀ ਹਮੇਸ਼ਾ ਨਿਵਾਣ ਨੂੰ ਜਾਂਦਾ ਹੈ, ਮਨ ਸਦਾ ਹੀ ਭੈੜੀਆਂ ਗੱਲਾਂ ਸੋਚਦਾ ਹੈ :-

*ਮਨ ਲੋਚੈ ਬੁਰਿਆਈਆਂ॥*
*ਬੁਰੇ ਕਾਮ ਕਉ ਊਠਿ ਖਲੋਇਆ॥*
*ਨਾਮ ਕੀ ਬੇਲਾ ਪੈ ਪੈ ਸੋਇਆ॥* *(ਅੰਗ ੭੩੮)*
*ਚੰਗਿਆਈਂ ਆਲਕੁ ਕਰੇ ਬੁਰਿਆਈਂ ਹੋਇ ਸੇਰੁ॥* *(ਅੰਗ ੫੧੮)*

ਇਸ ਨੂੰ ਸਦਾ ਬੁਰੇ ਪਾਸਿਆਂ ਤੋਂ ਤੋੜਨਾ ਹੈ, ਇਸ ਦਾ ਪਹਿਰਾ ਦੇਣਾ ਹੈ। –

***ਦਿਲ ਦਰਵਾਨੀ ਜੋ ਕਰੇ ਦਰਵੇਸੀ ਦਿਲੁ ਰਾਸਿ॥***

***ਇਸਕ ਮੁਹਬਤਿ ਨਾਨਕਾ ਲੇਖਾ ਕਰਤੇ ਪਾਸਿ॥*** ***(ਅੰਗ ੧੦੯੦)***

ਪਾਣੀ ਨੂੰ ਰੋਕਣਾ ਇਕ ਕਠਨ ਕੰਮ ਹੈ, ਪਰ ਜਦ ਇਸ ਨੂੰ ਰੋਕਿਆ ਜਾਵੇ ਤਾਂ ਹੀ ਡੈਮ ਬਣਦਾ ਹੈ ਤੇ ਡੈਮ ਬਣਨ ਨਾਲ ਬਿਜਲੀ ਪੈਦਾ ਹੁੰਦੀ ਹੈ, ਜਿਸ ਤੋਂ ਸੰਸਾਰ ਵਿਚ ਹਨੇਰਾ ਦੂਰ ਹੁੰਦਾ ਹੈ, ਨਹਿਰਾਂ ਨਿਕਲਦੀਆਂ ਹਨ ਜੋ ਇਲਾਕੇ ਨੂੰ ਹਰਾ-ਭਰਾ ਕਰ ਦਿੰਦੀਆਂ ਹਨ। ਮਨ 'ਤੇ ਕਾਬੂ ਪਾਉਣ ਨਾਲ ਪ੍ਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ ਤੇ ਸੰਸਾਰ ਦੇ ਭੁੱਲੇ ਭਟਕੇ ਹੋਏ ਲੋਕਾਂ ਨੂੰ ਰਾਹ ਪਾ ਸਕਦਾ ਹੈ, ਤੇ ਮਨ ਵਿਚ ਖੇੜਾ ਆਵੰਦਾ ਹੈ, ਖਿੜਿਆ ਹੋਇਆ ਹੀ ਹੋਰਨਾਂ ਨੂੰ ਖਿੜਾ ਸਕਦਾ ਹੈ।

ਅਕਬਰ ਬਾਦਸ਼ਾਹ ਦਾ ਇਕ ਅਹਿਲਕਾਰ ਵਲੈਤੀ ਰਾਮ ਨਾਮ ਦਾ ਸੀ, ਜੋ ਉਸ ਦੀ ਦਿਲੋਂ ਜਾਨ ਨਾਲ ਸੇਵਾ ਕਰਦਾ ਸੀ। ਇਕ ਦਿਨ ਸੋਚਣ ਲੱਗਾ ਕਿ ਜਿੰਨੀ ਵੀ ਸੇਵਾ ਮੈਂ ਇਸ ਝੂਠੇ ਬਾਦਸ਼ਾਹ ਦੀ ਕਰਦਾ ਹਾਂ ਜੇਕਰ ਸੱਚੇ ਪਾਤਸ਼ਾਹ ਦੀ ਕਰਨ ਲੱਗ ਪਵਾਂ ਤਾਂ ਪਤਾ ਨਹੀਂ ਕੀ ਬਣ ਜਾਵਾਂ ? ਉਹ ਇਕ ਦਿਨ ਸਭ ਕੁਝ, ਘਰ ਬਾਰ, ਛੱਡ ਕੇ ਭਗਤੀ ਕਰਨ ਤੁਰ ਪਿਆ, ਜਮਨਾ ਦੇ ਕੰਢੇ 'ਤੇ ਗਿਆ ਤਾਂ ਸੋਚਦਾ ਹੈ ਕਿ ਭਗਤੀ ਕਿਸੇ ਨੂੰ ਗੁਰੂ ਧਾਰਨ ਤੋਂ ਬਗੈਰ ਹੋ ਨਹੀਂ ਸਕਦੀ, ਚਲੋ ਪਹਿਲਾਂ ਕਿਸੇ ਨੂੰ ਗੁਰੂ ਧਾਰਨ ਕਰ ਲਈਏ। ਏਧਰ ਉਧਰ ਢੂੰਡਿਆ ਤੇ ਦੇਖਿਆ ਇਕ ਫ਼ਕੀਰ ਆਪਣੀ ਮਸਤੀ ਵਿਚ ਬੈਠਾ ਹੋਇਆ ਸੀ, ਜਾ ਉਸ ਨੂੰ ਮੱਥਾ ਟੇਕਿਆ ਤੇ ਕਹਿਣ ਲੱਗਾ ਕਿ ਮੈਨੂੰ ਦੀਖਿਆ ਦਿਓ, ਉਸ ਨੇ ਗਾਲ੍ਹਾਂ ਕੱਢੀਆਂ ਤੇ ਢੀਮਾਂ ਮਾਰ ਕੇ ਭਜਾ ਦਿੱਤਾ, ਉਹ ਮੁੜ ਹਾਜ਼ਰ ਹੋ ਜਾਵੇ, ਅਖੀਰ ਜਦ ਫ਼ਕੀਰ ਨੂੰ ਪਤਾ ਲੱਗ ਗਿਆ ਕਿ ਇਹ ਸੱਚ ਮੁੱਚ ਹੀ ਮੁਤਲਾਸੀ ਹੈ ਤਾਂ ਉਸ ਨੇ ਕਿਹਾ ਕਿ ਜਾਹ ਅੱਗੇ ਤੋਂ ਜੋ ਮਨ ਆਖੇ ਉਹ ਨਹੀਂ ਕਰਨਾ।



ਵਲੈਤੀ ਰਾਮ ਇਹ ਪੱਲੇ ਬੰਨ੍ਹ ਤੁਰ ਪਿਆ ਤੇ ਭਜਨ ਕਰਨ ਲੱਗ ਪਿਆ। ਇਕ ਦਿਨ ਬਾਦਸ਼ਾਹ ਅਕਬਰ ਕਹਿਣ ਲੱਗਾ ਕਿ ਕਈ ਚਿਰਾਂ ਤੋਂ ਵਲੈਤੀ ਰਾਮ ਨਜ਼ਰ ਨਹੀਂ ਆਇਆ ਕੀ ਗੱਲ ਹੈ ? ਦਰਬਾਰੀਆਂ ਨੇ ਦੱਸਿਆ ਕਿ ਉਹ ਫ਼ਕੀਰ ਹੋ ਗਿਆ ਹੈ ਤੇ ਜੰਗਲ ਵਿਚ ਚਲਾ ਗਿਆ ਹੈ। ਬਾਦਸ਼ਾਹ ਨੇ ਸਲਾਹ ਕੀਤੀ ਕਿ ਚਲੋ ਉਸ ਨੂੰ ਅਸੀਂ ਆਪ ਮਿਲ ਕੇ ਆਂਵਦੇ ਹਾਂ, ਨਾਲ ਹੋਰ ਵੀ ਅਹਿਲਕਾਰ ਤੁਰ ਪਏ। ਜਦ ਉਹ ਜਮਨਾ ਦਰਿਆ 'ਤੇ ਪੁੱਜੇ ਤਾਂ ਵਲੈਤੀ ਰਾਮ ਨੇ ਉਨ੍ਹਾਂ ਨੂੰ ਦੂਰੋਂ ਦੇਖ ਲਿਆ। ਮਨ ਵਿਚ ਕਹਿਣ ਲੱਗਾ ਜਹਾਂ ਪਨਾਹ ਆ ਰਹੇ ਹਨ, ਤੂੰ ਅਗੋਂ ਉਨ੍ਹਾਂ ਨੂੰ ਭੱਜ ਕੇ ਮਿਲ, ਉੱਠਣ ਲੱਗਾ ਤਾਂ ਗੁਰੂ ਦਾ ਹੁਕਮ ਚੇਤੇ ਆ ਗਿਆ, ਉਹ ਲੇਟ ਗਿਆ ਤੇ ਮਨ ਨੂੰ ਕਹਿਣ ਲੱਗਾ, ਤੂੰ ਬੇਸ਼ਕ ਜਾ ਪਰ ਮੈਂ ਨਹੀਂ ਜਾਣਾ। ਜਦ ਬਾਦਸ਼ਾਹ ਪਾਸ ਆਇਆ ਤੇ ਝੁਕ ਕੇ ਪੈਰਾਂ ਨੂੰ ਹੱਥ ਲਾਇਆ ਕਿ ਸੱਚ-ਮੁੱਚ ਹੀ ਇਹ ਸੰਤ ਬਣ ਗਿਆ ਹੈ, ਨਹੀਂ ਤਾਂ ਮੈਨੂੰ ਦੇਖ ਕੇ ਇਹ ਇੱਜ਼ਤ ਲਈ ਝੁਕ ਜਾਂਦਾ ਸੀ।

(52) **ਸਾਵਧਾਨ :-** ਫੁੱਲ ਵਿਚ ਜਦ ਖੁਸ਼ਬੂ ਆ ਜਾਂਦੀ ਹੈ ਤਾਂ ਭੰਵਰੇ ਆਪ-ਮੁਹਾਰੇ ਉਸ ਦੇ ਦੁਵਾਲੇ ਮਤਲਬ ਲਈ ਆ ਘੁੰਮਦੇ ਹਨ, ਏਸੇ ਤਰ੍ਹਾਂ ਭਜਨੀਕ ਨੂੰ ਜਦ ਰੰਗ ਚੜ੍ਹਦਾ ਹੈ ਤਾਂ ਮਤਲਬੀ ਲੋਕ ਆਲੇ-ਦੁਆਲੇ ਹੁੰਦੇ ਹਨ ਤੇ ਆਪਣੇ ਸਵਾਰਥ ਲਈ ਸੇਵਾ ਕਰਨ ਲੱਗ ਜਾਂਦੇ ਹਨ, ਤਾਰੀਫਾਂ ਹੋਣ ਲੱਗ ਜਾਂਦੀਆਂ ਹਨ। ਸਿੱਖੀ ਸੇਵਕੀ ਚਲ ਪੈਂਦੀ ਹੈ, ਤੇ ਅਭਿਆਸੀ ਉਨ੍ਹਾਂ ਖੁਸ਼ਾਮਦੀਆਂ ਦੇ ਜਾਲ ਵਿਚ ਫੱਸ ਜਾਂਦਾ ਹੈ ਤੇ ਏਥੇ ਹੀ ਅਟਕ ਕੇ ਸਭ ਕੁਝ ਗਵਾ ਲੈਂਦਾ ਹੈ। ਫ਼ਕੀਰਾ ਫ਼ਕੀਰੀ ਦੂਰ ਹੈ। ਜਿਤਨੀ ਕਿ ਲੰਬੀ ਖਜੂਰ ਹੈ। ਚੜ੍ਹ ਜਾਵੇਂ ਤਾਂ ਬੇੜਾ ਪਾਰ ਹੈ,

ਡਿੱਗ ਪਵੇ ਤਾਂ ਚਕਨਾਚੂਰ ਹੈ।

*ਕਬੀਰ ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨ ਮੀਤੁ॥*

*ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ॥ (ਅੰਗ ੧੩੬੯)*

ਸੋ ਅਭਿਆਸੀ ਨੂੰ ਕਦੀ ਵੀ ਕੁਝ ਬਣਨ ਦੀ ਇੱਛਾ ਨਹੀਂ ਰੱਖਣੀ ਚਾਹੀਦੀ। ਤੇ ਫੋਕੀ ਵਾਹ ਵਾਹ ਤੋਂ ਪਰਹੇਜ਼ ਕਰਨਾ ਚਾਹੀਦਾ ਹੈ, ਨਹੀਂ ਤਾਂ ਉਹ ਕਿਸੇ ਜੋਗਾ ਵੀ ਨਹੀਂ ਰਹੇਗਾ।

(53) **ਚਰਨ ਕੰਵਲ :-** ਜਦ ਅਸੀਂ ਮੂੰਹ ਨਾਲ ਵਾਹਿਗੁਰੂ ਆਖਦੇ ਹਾਂ, ਤਾਂ ਇਸ ਨੂੰ ਜਾਪ ਕਿਹਾ ਜਾਂਦਾ ਹੈ। ਇਸ ਵਿਚ ਬੁਲ੍ਹ ਫਰਕਦੇ ਹਨ, ਜ਼ਬਾਨ ਹਿਲਦੀ ਹੈ, ਅਵਾਜ਼ ਨਿਕਲਦੀ ਹੈ, ਜਿਸ ਨੂੰ ਬੈਖਰੀ ਬਾਣੀ ਵੀ ਆਖਦੇ ਹਨ, ਜੋ ਮੂੰਹ ਵਿਚ ਆਵਣ ਤੋਂ ਪਹਿਲਾਂ ਤਿੰਨ ਸਟੇਜਾਂ 'ਚੋਂ ਲੰਘਦੀ ਹੈ, ਇਹ ਸਾਡੀ ਧੁੰਨੀ ਤੋਂ ਆਰੰਭ ਹੁੰਦੀ ਹੈ, ਜਿਸ ਨੂੰ ਪਰਾ ਬਾਦੀ ਆਖਦੇ ਹਨ, ਜਦ ਇਹ ਹਿਰਦੇ ਵਿਚ ਆਉਂਦੀ ਹੈ ਤਾਂ ਇਸ ਨੂੰ ਪਸੰਤੀ ਬਾਣੀ ਦਾ ਦਰਜ਼ਾ ਦੇਂਦੇ ਹਨ ਜਦ ਕੰਠ ਵਿਚ ਆ ਜਾਵੇ ਤਾਂ ਸੱਧਮਾ ਬਾਣੀ ਅਖਵਾਂਦੀ ਹੈ, ਤੇ ਚੌਥੇ ਥਾਂ 'ਤੇ ਮੂੰਹ ਵਿਚ ਨਿਕਲਦੀ ਹੈ :- ਭਜਨ ਕਰਨ ਵਾਲੇ ਨੂੰ ਪਹਿਲਾਂ ਮੂੰਹ ਨਾਲ ਜਾਪ ਕਰਨਾ ਹੈ। ਇਸ ਤੋਂ ਅੱਗੇ ਕਿਰਿਆ ਉਲਟੀ ਕਰਨੀ ਹੈ, ਤੇ ਹੇਠਾਂ ਤੋਂ ਉਪਰ ਆਵਣ ਦੀ ਥਾਂ, ਉਪਰ ਤੋਂ ਹੇਠਾਂ ਜਾਣਾ ਹੈ, ਜਿਸ ਨਾਲ ਥਕਾਵਟ ਘਟਦੀ ਜਾਂਦੀ ਹੈ, ਤੇ ਅਖੀਰ ਸਹਿਜ ਅਵਸਥਾ ਆ ਜਾਂਦੀ ਹੈ, ਜਿਸ ਨੂੰ effortless ਵੀ ਕਹਿੰਦੇ ਹਨ। ਸਾਡੀ ਧੁੰਨੀ ਦੇ ਹੇਠਾਂ ਇਕ ਕੰਵਲ ਫੁੱਲ ਦਸ ਪੰਖੜੀਆਂ ਵਾਲਾ ਪੁੱਠਾ ਲਟਕ ਰਿਹਾ ਹੁੰਦਾ ਹੈ :-

*ਮਨਮੁਖੁ ਊਧਾ ਕਉਲੁ ਹੈ ਨਾ ਤਿਸੁ ਭਗਤਿ ਨ ਨਾਉ॥ (ਅੰਗ ੫੧੧)*



ਇਹ ਪੂਰਾ 90 ਡਿਗਰੀ Right Angle ਤੇ ਨਹੀਂ ਹੁੰਦਾ ਸਗੋਂ ਥੋੜਾ ਹੁੰਦਾ ਹੈ, ਜਦੋਂ ਅਸੀਂ ਮੂੰਹ ਦੇ ਜਾਪ ਤੋਂ ਹੇਠਾਂ ਕੰਠ ਵਿਚ ਜਾਪ ਕਰਦੇ ਹਾਂ ਤਾਂ ਵਾਹਿਗੁਰੂ ਦੇ ਰੂ ਸ਼ਬਦ ਦੇ ਨਾਲ ਹੀ ਇਸ 'ਤੇ ਠੋਕਰ ਵੱਜਦੀ ਹੈ, ਤੇ ਜੁੰਬ-ਹੁੰਦੀ ਹੈ, ਜਾਪ ਦੇ ਬੰਦ ਹੁੰਦਿਆਂ ਹੀ ਇਹ ਠੋਕਰਾਂ ਵੀ ਬੰਦ ਹੋ ਜਾਂਦੀਆਂ ਹਨ, ਜਦ ਹਿਰਦੇ ਦਾ ਜਾਪ ਹੋਣ ਲੱਗਦਾ ਹੈ ਹਰ ਠੋਕਰ ਦੇ ਨਾਲ ਜਿੱਥੇ ਉਹ ਕੰਵਲ ਫੁੱਲ ਹਿਲਦਾ ਹੈ ਨਾਲ ਹੀ ਉਪਰ ਨੂੰ ਵੀ ਆ ਕੇ ਖਿੜਨ ਲੱਗ ਪੈਂਦਾ ਹੈ, ਤੇ ਹੌਲੀ-ਹੌਲੀ ਪੂਰਾ ਖਿੜ ਜਾਂਦਾ ਹੈ, ਚੌਥੀ ਸਟੇਜ ਧੁੰਨੀ ਦਾ ਸਿਮਰਨ ਹੈ ਜਿਸ ਨਾਲ ਉਸ ਕੰਵਲ ਫੁੱਲ ਵਿਚ ਇਕ ਸੂਖਮ ਚਰਨ ਵੀ ਦਿੱਸਣ ਲੱਗ ਪੈਂਦੇ ਹਨ, ਇਹ ਕਿੰਨੇ ਕੁ ਸੋਹਣੇ ਹੁੰਦੇ ਹਨ, ਉਹ ਅਕਥ ਹੈ, ਅਭਿਆਸੀ ਏਥੇ ਟਿਕ ਜਾਂਦਾ ਹੈ। ਕਬੀਰ ਸਾਹਿਬ ਫੁਰਮਾਉਂਦੇ ਹਨ :-

*ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ॥*

*ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥ (ਅੰਗ ੧੩੭੦)*

ਉਹ ਮੌਜ ਕਿਹੋ ਜਿਹੀ ਹੈ :-

*ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ॥*

*ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ॥ (ਅੰਗ ੧੩੭੦)*

ਹਜ਼ੂਰ ਫੁਰਮਾਉਂਦੇ ਹਨ :-

*ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ॥*

(ਅੰਗ ੫੩੪)

ਦਸਮ ਦਵਾਰ 'ਚੋਂ ਜਦੋਂ ਅੰਮ੍ਰਿਤ ਝਿਰਦਾ ਹੈ ਤਾਂ ਚਰਨਾਂ ਕਮਲਾਂ 'ਤੇ ਪੈਂਦਾ ਹੈ ਤਾਂ ਉਸ ਦੇ, ਧੋਣ ਦਾ ਰਸ ਮਸਤੀ ਖੇੜਾ ਵਿਗਾਸ ਪੈਦਾ ਕਰਦਾ ਹੈ :-

*ਚਰਣ ਕਮਲ ਤੇਰੇ ਧੋਇ ਧੋਇ ਪੀਵਾ ਮੇਰੇ ਸਤਿਗੁਰ ਦੀਨ ਦਇਆਲਾ॥*

**(ਅੰਗ ੭੪੯)**

ਜਦ ਕੋਈ ਜ਼ਨਾਨੀ ਬੁਰਕਾ ਪਾ ਕੇ ਸਾਡੇ ਸਾਹਮਣੇ ਜਾ ਰਹੀ ਹੋਵੇ, ਉਸ ਦਾ ਸਾਰਾ ਜਿਸਮ ਢੱਕਿਆ ਹੋਇਆ ਹੋਵੇ, ਕੇਵਲ ਉਸ ਦੇ ਪੈਰ ਹੀ ਨੰਗੇ ਹੋਣ, ਤੇ ਉਹ ਬਹੁਤ ਹੀ ਦਿਲ ਨੂੰ ਖਿੱਚ ਪਾਉਣ ਵਾਲੇ ਹੋਣ, ਸਾਡੇ ਮਨ ਦੇ ਅੰਦਰ ਇਕ ਤਰੰਗ ਜ਼ਰੂਰ ਉਠੇਗੀ ਕਿ ਜਿਸ ਦੇ ਪੈਰ ਐਨੇ ਸੋਹਣੇ ਹਨ ਉਹ ਆਪ ਕਿੱਡੀ ਕੁ ਖਿੱਚ ਪਾਵਣ ਵਾਲੀ ਹੋਵੇਗੀ ? ਇਨਬਿਨ ਚਰਨ ਕਮਲਾਂ ਦੇ ਦੀਦਾਰੇ ਕਰਕੇ ਅਭਿਆਸੀ ਦੇ ਮਨ ਵਿਚ ਇਕ ਦਮ ਚਾਅ ਉਪਜਦਾ ਹੈ ਕਿ ਮੈਂ ਉਸ ਸੋਹਣਿਆਂ ਦੇ ਸੁਲਤਾਨ ਦੇ ਦਰਸ਼ਨ ਜ਼ਰੂਰ ਹੀ ਕਰਨੇ ਹਨ, ਚਾਅ ਐਨਾ ਚੜ੍ਹ ਜਾਂਦਾ ਹੈ ਕਿ ਇਕ ਖਿਨ ਰਹਿਣ ਨਾ ਜਾਈ।

*ਅਗਿਆਨੁ ਭਰਮੁ ਦੁਖੁ ਕਟਿਆ ਗੁਰ ਭਏ ਬਸੀਠਾ॥*
*ਚਰਨ ਕਮਲ ਮਨੁ ਬੇਧਿਆ ਜਿਉ ਰੰਗੁ ਮਜੀਠਾ॥* **(ਅੰਗ ੭੦੮)**

Your collins heart is tender, but a tenderer heart is there, oh who will kiss the shadow when a real face is there ਹੁਣ ਮਿਲਾਪ ਦੀ ਇਛਿਆ ਤੀਬਰ ਹੋ ਜਾਂਦੀ ਹੈ :-

**ਦਸਵੰਧ :-** ਦਿਨ ਰਾਤ ਦੇ 24 ਘੰਟੇ ਹੁੰਦੇ ਹਨ, ਚਵ੍ਹੀਆਂ ਦਾ ਦਸਵਾਂ ਹਿੱਸਾ ਕੋਈ ਢਾਈ ਘੰਟੇ ਬਣ ਜਾਂਦੇ ਹਨ, ਸੋ ਘੱਟ ਤੋਂ ਘੱਟ ਸਾਨੂੰ ਢਾਈ ਘੰਟੇ ਸਿਮਰਨ ਕਰਨਾ ਚਾਹੀਦਾ ਹੈ, ਇਹ ਸਮਾਂ ਤਾਂ ਸਾਡੇ ਲਈ ਡੰਗ-ਟਪਾਊ ਹੈ, ਜੇ ਕੁਝ ਪ੍ਰਾਪਤੀ ਕਰਨੀ ਹੋਵੇ ਤਾਂ ਇਸ ਤੋਂ ਵੱਧ ਸਮਾਂ ਲਾਉਣਾ ਪਵੇਗਾ, ਕਮਾਈ ਦਾ ਦਸਵੰਧ ਵੀ ਜ਼ਰੂਰੀ ਹੈ।



(54) **ਮਿਲਾਪ ਪ੍ਰਾਪਤੀ :-** ਇਨਸਾਨ ਕੋਈ ਵੀ ਕੰਮ ਕਰੇ ਉਸ ਦਾ ਕੋਈ ਟੀਚਾ ਜ਼ਰੂਰ ਹੁੰਦਾ ਹੈ। ਜਦ ਤਕ ਉਸ ਦਾ ਟੀਚਾ ਪੂਰਾ ਨਾ ਹੋ ਜਾਵੇ ਉਹ ਲੱਗਾ ਹੀ ਰਹਿੰਦਾ ਹੈ। ਅਭਿਆਸੀ ਦਾ ਟੀਚਾ ਆਪਣੇ ਪ੍ਰਭੂ ਦਾ ਮਿਲਾਪ ਹੁੰਦਾ ਹੈ, ਜੋ ਸੱਚਮੁੱਚ ਹੀ ਇਕ ਬਹੁਤ ਵੱਡੀ ਘਾਲਣਾ ਘਾਲ ਕੇ ਪ੍ਰਾਪਤ ਹੁੰਦਾ ਹੈ। ਜਦ ਤਕ ਬੰਦਾ ਆਪਣੇ ਵਿਚਾਰਾਂ ਤੇ, ਆਪਣੇ ਕਰਮਾਂ 'ਤੇ ਪਣੇ ਫੁਰਨਿਆਂ 'ਤੇ ਪੂਰਾ ਕਾਬੂ ਨਹੀਂ ਪਾ ਲੈਂਦਾ, ਉਦੋਂ ਤਕ ਪ੍ਰਾਪਤੀ ਨਹੀਂ ਹੋ ਸਕਦ।

*ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ॥*

**(ਅੰਗ ੪੮੮)**

ਫ਼ਰੀਦ ਜੀ ਕਹਿੰਦੇ ਨੇ, ਅੱਜ ਹੀ ਮਿਲਾਪ ਹੋ ਸਕਦਾ ਹੈ, ਅਗਰ ਤੂੰ ਆਪਣੇ ਮਨ 'ਤੇ ਕਾਬੂ ਪਾ ਲਵੇਂ।

*ਹੈ ਹਜੂਰਿ ਕਤ ਦੂਰਿ ਬਤਾਵਹੁ॥*
*ਦੁੰਦਰ ਬਾਧਹੁ ਸੁੰਦਰ ਪਾਵਹੁ॥* **(ਅੰਗ ੧੧੬੦)**

ਸੋ ਸੁੰਦਰ ਪ੍ਰਭੂ ਨੂੰ ਪਾਉਣ ਵਾਸਤੇ ਇਸ ਰੌਲਾ ਪਾਉਣ ਵਾਲੇ ਮਨ ਨੂੰ ਰੋਕਣਾ ਹੀ ਪੈਂਦਾ ਹੈ, ਫਿਰ ਇਹ ਮਨ ਆਪ ਹੀ ਰੱਬ ਬਣ ਜਾਂਦਾ ਹੈ।

*ਇਹ ਮਨੁ ਲੇ ਜਉ ਉਨਮਨਿ ਰਹੈ॥*

*ਤਉ ਤੀਨਿ ਲੋਕ ਕੀ ਬਾਤੈ ਕਹੈ॥* *(ਅੰਗ ੩੪੨)*

(55) ਜਦ ਤਕ ਮਨ ਵਿਚ ਕਿਸੇ ਪ੍ਰਕਾਰ ਦੀ ਵੀ ਤ੍ਰਿਸ਼ਨਾ ਹੈ, ਰੁਚੀ ਹੈ, ਫੁਰਨਾ ਹੈ, ਜਨਮ ਮਰਨ ਦਾ ਗੇੜ ਬਣਿਆ ਰਹੇਗਾ। ਲੇਖਾ ਕਦਾਚਿਤ ਦੇਣਾ ਹੀ ਪਵੇਗਾ। ਇਸ ਦੇ ਪਾੜਨ ਦਾ ਅਸਲ ਤਰੀਕਾ ਇਹ ਹੈ ਕਿ ਹਰ ਚੰਗੇ ਕੰਮ ਦਾ ਸਿਹਰਾ ਆਪਣੇ ਗੁਰੂ ਨੂੰ ਦਿਉ। ਹਉਂ ਨੂੰ ਮਾਰਨ ਲਈ ਇਕ ਵੱਡਾ ਸਾਰਾ ਪਾਪ ਸਦਾ ਹੀ ਯਾਦ ਰੱਖੋ, ਜਦ ਵੀ ਮਨ ਆਕੜ ਮਾਰੇ, ਉਸ ਪਾਪ ਦਾ ਚੇਤਾ ਕਰਵਾ ਦਿਉ :-

*ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ॥* *(ਅੰਗ ੬੯੮)*



ੴ ਸਤਿਗੁਰ ਪ੍ਰਸਾਦਿ ॥

# (17) ਦਰਸ਼ਨ

ਕਾਵਯ ਸੰਗੀਤ ਵਾਲਿਆਂ ਨੇ ਚਾਰ ਪ੍ਰਕਾਰ ਦੇ ਦਰਸ਼ਨ ਲਿਖੇ ਹਨ :-

(1) **ਚਿਤ੍ਰ ਦਰਸ਼ਨ** : ਜੋ ਫੋਟੋ ਆਦਿ ਦੇਖ ਕੇ ਹੋਣ।

(2) **ਸੁਪਨ ਦਰਸ਼ਨ** : ਜੋ ਸੁੱਤੇ ਪਏ ਖ਼ੁਆਬ ਵਿਚ ਹੋਣ।

*ਸੁਪਨਿਆਂ ਤੂੰ ਸੁਲਤਾਨ ਹੈਂ ਉਤਮ ਤੇਰੀ ਜਾਤ।*
*ਸੈ ਵਰਿਆ ਦੇ ਵਿਛੜੇ ਆਣ ਮਿਲਾਵੇ ਰਾਤ।*

(3) **ਪਾਤੀ ਦਰਸ਼ਨ** : ਜੋ ਚਿੱਠੀ ਮਿਲਨ ਤੇ ਹੋਵਣ।

(4) **ਪ੍ਰਤੱਖ ਦਰਸ਼ਨ** : ਜੋ ਆਹਮੋ-ਸਾਹਮਣੇ ਬੈਠ ਕੇ ਹੋਣ।

ਗੁਰਮਤਿ ਨੇ ਵੀ, ਦਰਸ਼ਨ ਚਾਰ ਪ੍ਰਕਾਰ ਦੇ ਮੰਨੇ ਹਨ :-

## ਪਹਿਲਾ ਦਰਸ਼ਨ



ਅਭਿਆਸ ਵਿਚ ਬੈਠਿਆਂ ਜਦ ਸੁਰਤੀ ਇਕਾਗਰ ਹੋ ਜਾਂਦੀ ਹੈ ਤਾਂ ਅੰਦਰੋਂ ਕੁਝ ਝਰਨਾਟਾਂ ਜਿਹੀਆਂ ਨਿਕਲਦੀਆਂ ਹਨ, ਜੋ ਸਾਰੇ ਸਰੀਰ ਵਿਚ ਸਿਰ ਤੋਂ ਲੈ ਕੇ ਪੈਰਾਂ ਦੇ ਅੰਗੂਠਿਆਂ ਤਕ ਹਰ ਥਾਂ ਲਰਜਾ ਪਾਉਂਦੀਆਂ ਹਨ। ਕੰਬਣੀਆਂ ਆਂਵਦੀਆਂ ਹਨ, ਲਹਿਰਾਂ ਉਠਦੀਆਂ ਹਨ, ਸਵਾਦ ਤੇ ਰਸ ਬੱਝਦਾ ਹੈ, ਮਸਤੀ ਜਿਹੀ ਜਾਪਦੀ ਹੈ, ਪਰ ਦਿੱਸਦਾ ਕੁਝ ਨਹੀਂ। ਇਹ ਰਹਿਮਤ ਦੀ ਨਿਸ਼ਾਨੀ, ਹੈ ਤੇ ਭਾਗਾਂ ਵਾਲੇ ਨੂੰ ਨਸੀਬ ਹੁੰਦੀ ਹੈ, ਤੇ ਇਸ ਨੂੰ ਹੀ ਪਹਿਲਾ ਦਰਸ਼ਨ ਆਖਦੇ ਹਨ।

*ਸੇਜੈ ਰਮਤੁ ਨੈਨ ਨਹੀ ਪੇਖਉ ਇਹੁ ਦੁਖੁ ਕਾ ਸਉ ਕਹਉ ਰੇ ॥* *(ਅੰਗ ੪੮੨)*

ਮੇਰੀ ਸੇਜ 'ਤੇ ਤਾਂ ਆਂਵਦਾ ਹੈ, ਪਰ ਦਿੱਸਦਾ ਕੁਝ ਨਹੀਂ, ਅੱਖਾਂ ਤਿਹਾਈਆਂ ਹੀ ਰਹਿ ਜਾਂਦੀਆਂ ਹਨ। ਭਾਈ ਵੀਰ ਸਿੰਘ ਜੀ ਨੇ ਇਸ ਤਰ੍ਹਾਂ ਲਿਖਿਆ ਹੈ :-

*ਬੁੱਲ੍ਹਾਂ ਅੱਧਖੁੱਲ੍ਹਿਆਂ ਨੂੰ, ਹਾਇ ਮੇਰੇ ਬੁੱਲ੍ਹਾਂ ਅੱਧਮੀਟਿਆਂ ਨੂੰ*
*ਛੁਹ ਗਿਆ ਨੀ, ਲਗ ਗਿਆ ਨੀ-ਕੌਣ, ਕੁਛ ਲਾ ਗਿਆ ?*
*ਸੁਾਦ ਨੀ ਅਗੰਮੀ ਆਇਆ ਰਸ ਝਰਨਾਟ ਛਿੜੀ*
*ਲੂੰ ਲੂੰ ਵਹਿਰ ਉੱਠਿਆ ਤੇ ਕਾਂਬਾ ਮਿੱਠਾ ਆ ਗਿਆ।*
*ਹੋਈ ਹਾਂ ਸੁਆਦ ਸਾਰੀ, ਆਪੇ ਤੋਂ ਮੈਂ ਆਪ ਵਾਰੀ-*
*ਐਸੀ ਰਸਭਰੀ ਹੋਈ ਸੁਾਦ ਸਾਰੇ ਧਾ ਗਿਆ।*
*ਹਾਏ, ਦਾਤਾ ਦਿੱਧਿਆ ਨਾ ਸੁਾਦ ਜਿਨ੍ਹੇ ਕਿੱਤਾ ਐਧਾ,*
*ਦੇਂਦਾ ਰਸ-ਦਾਨ ਦਾਤਾ ਆਪਾ ਦਿਉਂ ਲੁਕਾ ਗਿਆ ?*

ਏਥੇ ਆ ਕੇ ਅਕਲ ਦੇ ਖੰਭ ਝੜ ਜਾਂਦੇ ਹਨ, ਪਰ ਦਿਲ ਉਠਣ ਨੂੰ ਨਹੀਂ ਕਰਦਾ, ਜਿਵੇਂ ਸ਼ਰਾਬੀ ਨੂੰ ਜਦੋਂ ਮਸਤੀ ਚੜ੍ਹਦੀ ਹੈ ਤਾਂ ਉਹ ਮਤਵਾਲਾ ਹੋ ਕੇ ਪੀਂਦਾ ਹੀ ਜਾਂਦਾ ਹੈ ਤੇ ਪਿਆਲਾ ਛੱਡਦਾ ਨਹੀਂ, ਤਿਵੇਂ ਹੀ ਇਥੇ ਪਵਨ ਦਾ ਪਿਆਲਾ ਬਣ ਜਾਂਦਾ ਹੈ, ਤੇ ਅਭਿਆਸੀ ਅੰਮ੍ਰਿਤ ਦੇ ਘੁੱਟ ਭਰ-ਭਰ ਪੀਂਦਾ ਹੈ।

*ਏਕ ਜੁ ਬਾਤ ਅਨੂਪ ਬਨੀ ਹੈ ਪਵਨ ਪਿਆਲਾ ਸਾਜਿਆ॥*
*ਤੀਨਿ ਭਵਨ ਮਹਿ ਏਕੋ ਜੋਗੀ ਕਹਹੁ ਕਵਨੁ ਹੈ ਰਾਜਾ॥* (ਅੰਗ ੯੨)

ਭਾਈ ਵੀਰ ਸਿੰਘ ਜੀ ਇਕ ਹੋਰ ਥਾਂ ਲਿਖਦੇ ਹਨ :-

*ਜਿਨ੍ਹਾਂ ਉਚਿਆਈਆਂ ਉਤੋਂ ਬੁੱਧੀ ਖੰਭ ਸਾੜ ਢੱਠੀ,*
*ਮੱਲੋ ਮੱਲੀ ਓਥੇ ਦਿਲ ਮਾਰਦਾ ਉਡਾਰੀਆਂ।*
*ਪਿਆਲੇ ਅਣਡਿੱਠੇ ਨਾਲ ਬੁੱਲ ਲਗ ਜਾਣ ਓਥੇ*
*ਰਸ ਤੇ ਸਰੂਰ ਚੜ੍ਹੇ ਝੂੰਮਾਂ ਆਉਣ ਪਿਆਰੀਆਂ।*

ਬਹੁਤ ਸਾਰੇ ਅਭਿਆਸੀਆਂ ਨੂੰ ਇਸ ਦਾ ਗਿਆਨ ਹੀ ਨਹੀਂ ਹੈ, ਤੇ ਉਹ ਇਸ ਸਟੇਜ ਨੂੰ ਐਵੇਂ ਕੈਵੇਂ ਸਮਝਦੇ ਹਨ, ਇਹ ਤਾਂ ਅਤੀ ਹੌਂਸਲਾ-ਜਨਕ ਪ੍ਰਾਪਤੀ ਹੈ ਤੇ ਇਸ ਨੂੰ ਸਗੋਂ ਨਿਹਮਤ ਸਮਝਣਾ ਚਾਹੀਦਾ ਹੈ।

## ਦੂਜਾ ਦਰਸ਼ਨ

ਇਹ ਸੁਪਨੇ ਵਿਚ ਹੁੰਦਾ ਹੈ, ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ :-

*ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ॥*
*ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ॥*
*ਖੋਜਉ ਤਾ ਕੇ ਚਰਣ ਕਹਹੁ ਕਤ ਪਾਈਐ॥*
*ਹਰਿਹਾਂ ਸੋਈ ਜਤੰਨੁ ਬਤਾਇ ਸਖੀ ਪ੍ਰਿਉ ਪਾਈਐ॥* (ਅੰਗ ੧੩੬੨)

ਮੈਨੂੰ ਸੁਪਨੇ ਵਿਚ ਦੀਦਾਰ ਹੋ ਰਹੇ ਸਨ ਤੇ ਨੀਂਦ 'ਚੋਂ ਉਚਾਟ ਹੋ ਗਈ, ਦਰਸ਼ਨ ਮੁੱਕ ਗਿਆ, ਅਫਸੋਸ ਲੱਗਾ ਕਿ ਹਜ਼ੂਰ ਦਾ ਪੱਲਾ ਕਿਉਂ ਨਾ ਫੜ ਲਿਆ, ਉਹ ਪਿਆਰਾ ਐਨਾ ਸੁੰਦਰ ਸੀ ਕਿ ਦੇਖਦਿਆਂ ਸਾਰ ਮਨ ਬਉਰਾ ਹੋ ਗਿਆ ਤੇ ਚੇਤਾ ਹੀ ਭੁੱਲ ਗਿਆ, ਹੁਣ ਉਸ ਪਿਆਰੇ ਦੀ ਖੋਜ-ਭਾਲ ਕਰਦੀ ਹਾਂ, ਕਿਥੇ ਜਾਵਾਂ ? ਹੇ ਪਿਆਰੀ ਸਖੀ ! ਮੈਨੂੰ ਸਲਾਹ ਦੇਹ, ਮੈਂ ਉਸ ਨੂੰ ਕਿਵੇਂ ਪ੍ਰਾਪਤ ਕਰ ਸਕਦੀ ਹਾਂ ? ਇਸੇ ਪ੍ਰਕਾਰ ਸ੍ਰੀ ਗੁਰੂ ਨਾਨਕ ਦੇਵ ਜੀ ਵਡਹੰਸ ਰਾਗ ਵਿਚ ਫਰਮਾਂਦੇ ਹਨ :-

*ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ॥*
*ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ॥*
*ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ॥* (ਅੰਗ ੫੫੮)

ਬਾਵਾ ਬੁੱਧ ਸਿੰਘ ਜੀ ਨੇ ਇਸ ਦਰਸ਼ਨ ਨੂੰ ਇਸ ਤਰ੍ਹਾਂ ਵਰਨਣ ਕੀਤਾ ਹੈ :-

*ਰਾਤੀ ਸੁਫਨੇ ਅੰਦਰ ਸੋਈਓ ਮਾਹੀ ਦਰਸ਼ ਦਿਖਾਇਆ।*
*ਅੰਗ ਛੁਹਾਇਆ ਰੌ ਬਿਜਲੀ ਵੱਤ ਸਾਰੇ ਹੀ ਲਰਜਾ ਪਾਇਆ।*

*ਕਰਾਮਾਤ ਕੀ ਛੂਹ ਵਿਚ ਅੜੀਉ ਨਾ ਜਾਣਾ ਗੱਸ ਰੱਬੀ,*
*ਜ਼ਰਾ ਜ਼ਰਾ ਖਿੱਚ ਮਾਹੀ ਨੇ ਮੇਰਾ ਚਾ ਤੜਫਾਇਆ।*

ਭਾਈ ਸਾਹਿਬ ਵੀ ਲਿਖਦੇ ਹਨ :-

*ਸੁਪਨੇ ਵਿਚ ਤੁਸੀਂ ਮਿਲੇ ਅਸਾਨੂੰ ਅਸਾਂ ਧਾ ਗਲਵਕੜੀ ਪਾਈ।*
*ਨਿਰਾ ਨੂਰ ਤੁਸੀਂ ਹੱਥ ਨ ਆਏ ਸਾਡੀ ਕੰਬਦੀ ਰਹੀ ਕਲਾਈ।*
*ਧਾ ਚਰਨਾਂ ਤੇ ਸੀਸ ਨਿਵਾਇਆ ਸਾਡੇ ਮੱਥੇ ਛੋਹ ਨ ਪਾਈ।*
*ਤੁਸੀਂ ਉੱਚੇ ਅਸੀਂ ਨੀਵੇਂ ਸਾਂ ਸਾਡੀ ਪੇਸ਼ ਨ ਗਈਆ ਕਾਈ॥*
*ਫਿਰ ਲੜ ਫੜਨੇ ਨੂੰ ਉੱਠ ਦੌੜੇ ਪਰ ਲੜ ਓ 'ਬਿਜਲੀ ਲਹਿਰਾਂ*
*ਉਡਦਾ-ਜਾਂਦਾ ਪਰ ਉਹ ਛੁਹ ਸਾਨੂੰ ਹਾਯਾ ਲਾਈ-*
*ਮਿੱਟੀ ਚਮਕ ਪਈ ਇਹ ਮੋਈ ਤੇ ਤੁਸੀਂ ਲੂਆਂ ਵਿਚ ਲਿਸ਼ਕੇ-*
*ਬਿਜਲੀ ਕੂੰਦ ਗਈ ਥਰਾਂਦੀ ਹੁਣ ਚਕਾਚੂੰਧ ਹੈ ਛਾਈ।*

ਸੁਪਨੇ ਵਿਚ ਦੀਦਾਰ ਆਪਣੇ ਇਸ਼ਟ ਦੇਵ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹੁੰਦੇ ਹਨ, ਉਹ ਉਸੇ ਹੀ ਰੂਪ ਵਿਚ ਹੁੰਦੇ ਹਨ ਜਿਸ ਨੂੰ ਅਸਾਂ ਆਪਣੇ ਵਿਚਾਰਾਂ ਦਵਾਰਾ ਚਿਤ੍ਰਿਆ ਹੋਵੇ, ਕਿਉਂਕਿ ਸਭ ਰੂਪ ਉਸੇ ਦੇ ਹੀ ਹੁੰਦੇ ਹਨ।

ਹੁਣ ਪਿਆਰੇ ਦੀ ਲਗਨ ਵਧੇਰੇ ਤੀਬਰ ਹੋ ਜਾਂਦੀ ਹੈ, ਇਸ ਨੂੰ ਕਿਸੇ ਅੱਗੇ ਪ੍ਰਗਟ ਨਹੀਂ ਹੋਣ ਦੇਣਾ, ਨਹੀਂ ਤਾਂ ਮੁੜ ਵਿੱਥ ਪੈ ਜਾਵੇਗੀ ਤੇ ਧਿਆਨ ਅਸਥਿਰ ਨਹੀਂ ਰਹੇਗਾ, ਅਸਾਂ ਕਈਆਂ ਅਭਿਆਸੀਆਂ ਦੀ ਤਰੱਕੀ ਏਥੇ ਆ ਕੇ ਰੁਕ ਗਈ ਦੇਖੀ ਹੈ, ਕਿਉਂਕਿ ਉਨ੍ਹਾਂ ਨੇ ਸ਼ੇਖੀ ਮਾਰ ਦਿੱਤੀ ਹੁੰਦੀ ਹੈ।



## ਤੀਸਰਾ ਦਰਸ਼ਨ

ਜਿਵੇਂ-ਜਿਵੇਂ ਭਜਨ ਪੱਕਦਾ ਜਾਵੇ, ਪ੍ਰਭੂ ਦੀ ਵਡਿਆਈ ਤੇ ਆਪਣੀ ਨੀਚਤਾ ਦਾ ਗਿਆਨ ਵਧੇਰੇ ਭਾਸਨ ਲੱਗ ਪੈਂਦਾ ਹੈ, ਅਭਿਆਸੀ ਦਾ ਯਕੀਨ ਬੱਝਣ ਲੱਗ ਜਾਂਦਾ ਹੈ ਕਿ ਮੈਂ ਤਾਂ ਕੁਝ ਕਰ ਹੀ ਨਹੀਂ ਰਿਹਾ, ਸਭ ਉਸ ਮਾਲਿਕ ਕੀ ਰਹਿਮਤ ਹੈ ਜੋ ਮੇਰੇ ਪਾਸੋਂ ਇਹ ਭਜਨ ਕਰਵਾ ਰਿਹਾ ਹੈ, ਮੇਰੀ ਤਾਂ ਪਾਂਯਾਂ ਈ ਕੋਈ ਨਹੀਂ, ਨਿਮ੍ਰਤਾ ਦਾ ਨਿਵਾਸ ਹੋਣ ਲੱਗ ਪੈਂਦਾ, ਹਿਰਦੇ ਵਿਚ ਗਰੀਬੀ ਤੇ ਖਿਮਾਂ ਆਣ ਡੇਰੇ ਲਾਉਂਦੇ ਹਨ, ਆਪਣੀਆਂ ਕਮਜ਼ੋਰੀਆਂ ਸਾਹਮਣੇ ਆਣ ਖੜੋਂਦੀਆਂ ਹਨ, ਹਰ ਪਾਸੇ ਪ੍ਰਭੂ ਦਾ ਪਿਆਰ ਠਾਠਾਂ ਮਾਰਦਾ ਨਜ਼ਰ ਆਂਵਦਾ ਹੈ, ਹੁਣ ਕਦੀ-ਕਦੀ ਫਲੈਸ਼ ਵੀ ਪੈਂਦੀ ਹੈ, ਕਦੀ ਮਹਿਸੂਸ ਹੁੰਦਾ ਹੈ ਕਿ ਦੂਰੋਂ ਕੋਈ ਮੋਟਰਕਾਰ ਜਾਂ ਗੱਡੀ ਦੀ ਲਾਈਟ ਆ ਰਹੀ ਹੈ, ਪਰ ਫਿਰ ਅਲੋਪ ਹੋ ਜਾਂਦੀ ਹੈ, ਸਨੇ-ਸਨੇ ਅੰਦਰ ਪ੍ਰਕਾਸ਼ ਹੋਣ ਲੱਗ ਪੈਂਦਾ ਹੈ ਤੇ ਨਿਮਰਤਾ ਦਾ ਡੇਰਾ ਪੱਕਾ ਹੋ ਜਾਂਦਾ ਹੈ।

ਇਸ ਪ੍ਰਕਾਰ ਵਿਚ ਆਪਣਾ ਨਿੱਜ ਸਰੂਪ ਪ੍ਰਗਟ ਹੁੰਦਾ ਹੈ ਜੋ ਬੜਾ ਖ਼ੁਸ਼ ਤੇ ਪ੍ਰਸੰਨ ਹੁੰਦਾ ਹੈ, ਮੌਜ ਵਿਚ ਆ ਕੇ ਨੱਚਦਾ ਟੱਪਦਾ ਹੈ, ਉਸ ਨੂੰ ਅਤੀ ਖ਼ੁਸ਼ੀ ਹੁੰਦੀ ਹੈ ਕਿ ਆਖਰਕਾਰ ਤੂੰ ਮੈਨੂੰ ਪਹਿਚਾਣ ਹੀ ਲਿਆ ਹੈ, ਅਭਿਆਸੀ ਭਾਵੇਂ ਬੁੱਢਾ ਹੋਵੇ ਚਾਹੇ ਬਾਲ, ਉਹਦਾ ਨਿੱਜ ਸਰੂਪ ਨੌਜਵਾਨ ਹੀ ਹੁੰਦਾ ਹੈ, ਨਿਹਾਇਤ ਹੀ ਖੂਬਸੂਰਤ ਤੇ ਕੱਦ ਉਸ ਦਾ ਕਰੀਬਨ ਡੇਢ ਇੰਚ-ਪੌਣੇ ਦੋ ਇੰਚ ਹੁੰਦਾ ਹੈ, ਹੱਥ ਦੇ ਅੰਗੂਠੇ ਜਿੰਨਾ ਸਮਝ ਲਵੋ, ਉਹ ਭੰਗੜਾ ਪਾਉਂਦਾ ਹੋਇਆ ਗਾਉਂਦਾ ਹੈ 'ਮੈਂ ਬ੍ਰਹਮ ਹਾਂ, ਮੈਂ ਬ੍ਰਹਮ

ਹਾਂ, ਜਦ ਇਹ ਅੱਗੇ ਕਦਮ ਪੁੱਟਦਾ ਹੈ ਤਾਂ ਆਪਣੇ ਇਸ਼ਟ ਦੇਵ ਪਾਸ ਲੈ ਜਾਂਦਾ ਹੈ, ਹੁਣ ਦੋਵੇਂ ਮਿਲ ਕੇ ਅਗਾੜੀ ਕਦਮ ਪੁੱਟਦੇ ਹਨ ਤਾਂ ਜੋਤ ਪਾਸ ਪੁੱਜ ਜਾਂਦੇ ਹਨ, ਏਥੇ ਤਿੰਨੇ ਭਿੰਨ-ਭਿੰਨ ਸਰੂਪ ਦਿਖਾਈ ਦੇਂਦੇ ਹਨ, ਆਨਣ ਫਾਨਣ ਵਿਚ ਜਗਤ ਗੁਰੂ ਨਾਨਕ ਦੇਵ ਜੀ ਜੋਤਿ ਵਿਚ ਪ੍ਰਵੇਸ਼ ਕਰ ਜਾਂਦੇ ਹਨ ਤੇ ਅਲੋਪ ਹੋ ਜਾਂਦੇ ਹਨ, ਕਦੀ ਫੇਰ ਬਾਹਰ ਆ ਜਾਂਦੇ ਹਨ, ਤੇ ਮੁੜ ਅਲੋਪ ਹੋ ਕੇ ਜੋਤਿ ਦਾ ਰੂਪ ਹੋ ਜਾਂਦੇ ਹਨ। ਉਹ ਦੱਸਦੇ ਹਨ ਕਿ ਗੁਰਮੁਖਾ, ਤੂੰ ਮੈਨੂੰ ਮਾਤਾ ਤ੍ਰਿਪਤਾ ਤੇ ਮਹਿਤਾ ਕਾਲੂ ਜੀ ਦਾ ਪੁੱਤਰ ਸਮਝਦਾ ਸੈਂ, ਮੈਂ ਤਾਂ ਜੋਤਿ ਸਰੂਪ ਹਾਂ।

*ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥* (ਅੰਗ ੧੪੦੮)

ਏਥੇ ਹੀ ਬੱਸ ਨਹੀਂ, ਹਜ਼ੂਰ ਉਸ ਨਿਜ ਸਰੂਪ ਨੂੰ ਵੀ ਆਪਣੇ ਨਾਲ ਲੈ ਕੇ ਉਸੇ ਜੋਤਿ ਵਿਚ ਅਲੋਪ ਹੋ ਜਾਂਦੇ ਹਨ।

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥* (ਅੰਗ ੪੪੧)

ਇਹ ਦਰਸ਼ਨ ਪੁੱਜੇ ਹੋਏ ਅਭਿਆਸੀ ਨੂੰ ਹੀ ਪ੍ਰਾਪਤ ਹੁੰਦਾ ਹੈ ਤੇ ਉਸ ਨੂੰ ਕਿੰਨੀ ਖ਼ੁਸ਼ੀ ਤੇ ਅਨੰਦ ਪ੍ਰਾਪਤ ਹੁੰਦਾ ਹੈ, ਉਹ ਬਿਆਨ ਨਹੀਂ ਕੀਤਾ ਜਾ ਸਕਦਾ, ਗੂੰਗੇ ਦੇ ਗੁੜ ਵਾਲਾ ਮਾਮਲਾ ਆ ਬਣਦਾ ਹੈ।

*ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ॥* (ਅੰਗ ੩੩੪)
*ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ॥* (ਅੰਗ ੧੩੭੦)

ਏਥੇ ਮੈਂ ਖਤਮ ਹੋ ਜਾਂਦੀ ਹੈ, ਤੇ ਤੂੰ ਹੀ ਰਹਿ ਜਾਂਦੀ ਹੈ, ਮਨ ਤੂੰ ਸ਼ੁਦਮ, ਤੂੰ ਮਨ ਸ਼ੁਦੀ ਵਾਲੀ ਗੱਲ ਬਣ ਜਾਂਦੀ ਹੈ।

*ਰਾਂਝਾ-ਰਾਂਝਾ ਕਰਦੀ ਨੀ ਮੈਂ, ਆਪੇ ਰਾਂਝਾ ਹੋਈ।*
*ਆਖੋ ਨੀ ਮੈਨੂੰ ਧੀਦੋ ਰਾਂਝਾ ਹੀਰ ਨਾ ਆਖੋ ਕੋਈ।*



ਭਾਈ ਵੀਰ ਸਿੰਘ ਲਿਖਦੇ ਹਨ :-

*ਸਿਕ ਸਿਕ, ਰੋ ਰੋ, ਢੂੰਡ ਢੂੰਡ ਕੇ ਮਜਨੂੰ ਉਮਰ ਗੁਆਈ।*
*ਪਰ ਪੰਘਰ ਨਾ ਖਾਧੀ ਲੇਲੀ ਧਾ ਉਸ ਪਾਸ ਨ ਆਈ।*
*ਅੰਤ ਹਾਰ ਕੇ ਬਹਿ ਗਿਆ ਮਜਨੂੰ 'ਲੇਲੀ' ਲੇਲੀ ਜਪਦਾ,*
*ਲਿਵ ਲੇਲੀ ਵਿਚ ਲਗ ਗਈ ਅੰਦਰ, ਅੰਦਰ ਲੇਲੀ ਆਈ।*
*ਲੇਲੀ ਵੀ ਹੁਣ ਖਿੱਚ ਖਾਇਕੇ, ਮਜਨੂੰ ਲੱਭਦੀ ਆਈ।*
*ਮੈਂ ਲੇਲੀ ਲੇਲੀ ਪਈ ਕੂਕੇ, ਮਜਨੂੰ ਸਯਾਣ ਨ ਕਾਈ।*
*'ਮੈਂ ਲੇਲੀ' 'ਮੈਂ ਲੇਲੀ' ਕੂਕੇ, ਮਜਨੂੰ ਲੇਲੀ ਹੋਇਆ।*
*ਆਪੇ ਪ੍ਰੀਤਮ ਬਣ ਗਿਆ ਪ੍ਰੇਮੀ, ਟੇਕ ਜਾਂ ਅੰਦਰ ਆਈ।*

ਕਬੀਰ ਸਾਹਿਬ ਜੀ ਨੇ ਪਹਿਲਾਂ ਇਹ ਬਿਆਨ ਦਿੱਤਾ ਹੈ :-

*ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ॥*
*ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ॥* (ਅੰਗ ੧੩੬੭)

ਪਰ ਏਥੇ ਹੀ ਬੱਸ ਨਹੀਂ ਕੀਤੀ, ਤੇ ਆਖਰੀ ਮੰਜ਼ਿਲ 'ਤੇ ਪੁੱਜ ਕੇ ਫੁਰਮਾਂਦੇ ਹਨ :-

*ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥*

*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥* (ਅੰਗ ੯੬੯)

ਪਾਰਸ ਲੋਹੇ ਨੂੰ ਸੋਨਾ ਤਾਂ ਬਣਾ ਸਕਦਾ ਹੈ, ਪਰ ਪਾਰਸ ਨਹੀਂ, ਇਸ ਤੋਂ ਉਲਟ ਗੁਰੂ ਆਪਣੇ ਸੇਵਕ ਨੂੰ ਆਪੇ ਜਿਹਾ ਬਣਾ ਦੇਂਦਾ ਹੈ।

*ਆਪੁ ਗਇਆ ਤਾ ਆਪਹਿ ਭਏ॥* (ਅੰਗ ੨੦੨)

*ਕਬੀਰ ਜਾ ਕਉ ਖੋਜਤੇ ਪਾਇਓ ਸੋਈ ਠਉਰੁ॥*

*ਸੋਈ ਫਿਰਿ ਕੈ ਤੂ ਭਇਆ ਜਾ ਕਉ ਕਹਤਾ ਅਉਰੁ॥* (ਅੰਗ ੧੩੬੯)



ੴ ਸਤਿਗੁਰ ਪ੍ਰਸਾਦਿ ॥

# (18) ਮੂਲ-ਮੰਤ੍ਰ

ਦਾਸ ਨੇ 1930 ਵਿਚ ਅੰਮ੍ਰਿਤ ਪਾਨ ਕੀਤਾ ਸੀ, ਤੇ ਪੰਜਾਂ ਪਿਆਰਿਆਂ ਨੇ ਮੂਲ-ਮੰਤ੍ਰ ਦਾ ਪਾਠ ਇਹ ਦੱਸਿਆ ਸੀ :-

*ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥*
*ਜਪੁ ॥*
*ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ੧ ॥*

ਮੈਂ ਆਪਣੇ ਨਿਤਨੇਮ ਤੋਂ ਵੱਖਰਾ ਪਾਠ ਇਸ ਦਾ ਕਰਦਾ ਰਿਹਾ। ਕੁਝ ਸਮੇਂ ਉਪ੍ਰੰਤ ਸ੍ਰੀਮਾਨ ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਮਸਤੂਆਣੇ ਤੋਂ ਵਰੋਸਾਇ ਸੰਤ ਬਾਬਾ ਮਣਸਾ ਸਿੰਘ ਜੀ ਨੇ ਦਾਸ ਨੂੰ ਪੰਜ ਪਿਆਰਿਆਂ ਵਿਚ ਚੁਣ ਲਿਆ। ਉਨ੍ਹਾਂ ਦੇ ਨਾਲ ਮਿਲ ਕੇ ਅੰਮ੍ਰਿਤ ਸੰਚਾਰ ਦੀ ਸੇਵਾ ਹੁੰਦੀ ਰਹੀ, ਉਹ ਸਦਾ ਹੀ ਇਸੇ ਮੂਲ ਮੰਤ੍ਰ ਦਾ ਪਾਠ ਅੰਮ੍ਰਿਤ ਛਕਾ ਕੇ ਦੱਸਦੇ ਰਹੇ।



1938 ਨਵੰਬਰ ਵਿਚ ਅੰਬਾਲੇ ਸ਼ਹਿਰ ਵਿਚ ਸੰਤ ਭਾਈ ਰਾਮ ਸਿੰਘ ਜੀ ਦੇ ਜਥੇ ਨੇ ਅੰਮ੍ਰਿਤ ਸੰਚਾਰ ਕਰਨਾ ਸੀ ਤੇ ਦਾਸ ਨੂੰ ਜਥੇਦਾਰ ਥਾਪਿਆ ਗਿਆ, ਜਦ ਮੂਲ-ਮੰਤ੍ਰ ਦੱਸਣ ਦਾ ਸਮਾਂ ਆਇਆ ਤਾਂ ਸੰਤ ਜੀ ਨੇ ਕਿਹਾ, ਕਿ ਮੂਲ-ਮੰਤ੍ਰ ਗੁਰ ਪ੍ਰਸਾਦਿ ਤਕ ਹੀ ਦੱਸੋ। ਦਾਸ ਨੇ ਉਨ੍ਹਾਂ ਨੂੰ ਇਕ ਪਾਸੇ ਲੈ ਜਾ ਕੇ ਕਿਹਾ ਕਿ ਇਹ ਨਾਨਕ ਹੋਸੀ ਭੀ ਸਚੁ ਤਕ ਹੈ, ਭਲਾ ਜੇਕਰ ਗੁਰ ਪ੍ਰਸਾਦਿ ਤਕ ਹੋਵੇ ਵੀ, ਤਾਂ ਅਸੀਂ ਕੁਝ ਵਧੇਰੇ ਹੀ ਜਪਾਇਆ ਨਾ, ਪਰ ਜੇਕਰ ਨਾਨਕ ਹੋਸੀ ਭੀ ਸਚੁ ਤਕ ਹੋਵੇ, ਤੇ ਅਸੀਂ ਗੁਰ ਪ੍ਰਸਾਦਿ ਤਕ ਦੱਸੀਏ, ਤਾਂ ਘਾਟਾ ਪਿਆ। ਨਾਨਕ ਹੋਸੀ ਭੀ ਸਚੁ ਦੱਸਣ ਨਾਲ ਦੋਵੇਂ ਹੱਥੀ ਲੱਡੂ ਹਨ। ਅਸੀਂ ਅੰਮ੍ਰਿਤ ਅਭਿਆਸੀਆਂ ਦੇ ਸਾਹਮਣੇ ਬਹਿਸ ਨਾ ਕਰੀਏ, ਉਹ ਮੰਨ ਗਏ, ਤੇ ਅੰਮ੍ਰਿਤ ਪਾਨ ਕਰਵਾਇਆ ਗਿਆ।

ਦੂਜੇ ਤੀਜੇ ਦਿਨ ਅਸੀਂ ਜਥੇ ਸਮੇਤ ਪੰਜੋਖਰਾ ਸਾਹਿਬ ਦਰਸ਼ਨ ਕਰਨ ਗਏ, ਉਥੇ ਕੁਦਰਤੀ ਸੰਤ ਬਾਬਾ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ ਆਏ ਹੋਏ ਸਨ, ਅਸਾਂ ਕਿਹਾ ਚਲੋ ਇਨ੍ਹਾਂ ਪਾਸੋਂ ਸਪੱਸ਼ਟੀਕਰਨ ਲਈਏ, ਉਹ ਬਾਗ ਵਿਚ ਬੈਠੇ ਹੋਏ ਸਨ, ਅਸਾਂ ਜਾ ਫਤਹਿ ਗਜਾਈ, ਤੇ ਬੈਠ ਗਏ, ਕੁਝ ਏਧਰ ਉਧਰ ਦੀਆਂ ਮਾਰ ਕੇ ਅਸਾਂ ਮਤਲਬ ਦੀ ਗੱਲ ਕੀਤੀ ਤੇ ਉਨ੍ਹਾਂ ਦਾ ਵੀਚਾਰ ਲਿਆ, ਉਹ ਕਹਿਣ ਲੱਗੇ, ਇਹ ਨਾਨਕ ਹੋਸੀ ਭੀ ਸਚੁ ਤੱਕ ਹੈ, ਅਸਾਂ ਕਿਹਾ ਚਲੋ ਮਹਾਰਾਜ ਸਾਡੀ ਤੇ ਤਸੱਲੀ ਹੋ ਗਈ, ਕ੍ਰਿਪਾ ਕਰਕੇ ਕੋਈ ਪੱਕਾ ਸਬੂਤ ਦਿਉ, ਤਾਂਕਿ ਹੋਰਨਾਂ ਨੂੰ ਸਿੱਧੇ ਰਾਹ ਪਾ ਸਕੀਏ। ਉਨ੍ਹਾਂ ਦੱਸਿਆ ਕਿ ਅਸਾਂ ਦੋ ਐਸੀਆਂ ਬੀੜਾਂ ਦੇ ਦਰਸ਼ਨ ਕੀਤੇ ਹਨ, ਇਕ ਸ੍ਰੀ ਹਜ਼ੂਰ ਸਾਹਿਬ ਤੇ ਇਕ ਪਟਨਾ ਸਾਹਿਬ, ਜਿਨ੍ਹਾਂ ਵਿਚ ਨਾਨਕ ਹੋਸੀ ਭੀ ਸਚੁ ॥ ੧ ॥ ਦੇ ਅੱਗੇ ਬਰੈਕਟ ਵਿਚ ਮੂਲ-ਮੰਤ੍ਰ ਲਿਖਿਆ ਹੋਇਆ ਸੀ, ਤੇ ਦੋਹਾਂ 'ਤੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਦਸਖਤ ਸਨ।

ਹੋਰ ਦੱਸਿਓ ਨੇ ਕਿ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਦਰਸ਼ਨ ਕਰਨ ਜਾਓ ਤਾਂ ਪੁੱਲ ਲੰਘ ਕੇ ਜਦ ਅੰਦਰ ਜਾਈਦਾ ਹੈ ਤਾਂ ਦਰਵਾਜ਼ੇ ਦੇ ਉਪਰ ਇਕ ਸੁਨਹਿਰੀ ਪੱਤਰੇ 'ਤੇ ਪਹਿਲਾਂ ਮੂਲ ਮੰਤ੍ਰ ਲਿਖਿਆ ਹੋਇਆ ਹੈ, ਅੱਗੇ ਮਹਾਰਾਜਾ ਰਣਜੀਤ ਸਿੰਘ ਜੀ ਦੇ ਸੋਨਾ ਦਾਨ ਕਰਨ ਦਾ ਜ਼ਿਕਰ ਹੈ, ਉਹ ਮੂਲ-ਮੰਤ੍ਰ ਨਾਨਕ ਹੋਸੀ ਭੀ ਸਚੁ ਤਕ ਦਾ ਹੈ। ਉਹ ਕਹਿਣ ਲੱਗੇ ਕਿ ਇਹ ਮੂਲ-ਮੰਤ੍ਰ ਕੇਵਲ ਇਕ ਵਾਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਰੰਭ ਵਿਚ ਹੈ, ਅੱਗੇ ਸਾਰੇ ਹੀ ਮੰਗਲਾਚਰਣ ਹਨ। ਮੰਗਲਾਚਰਣ ਉਹ ਹੁੰਦਾ ਹੈ ਜੋ ਕਿਸੇ ਲਿਖਤ ਲਿਖਣ ਲੱਗੇ ਸਭ ਤੋਂ ਪਹਿਲਾਂ ਲਿਖਿਆ ਜਾਵੇ, ਜਿਸ ਦਾ ਭਾਵ ਇਹ ਹੁੰਦਾ ਹੈ ਕਿ ਮੈਂ ਨਿਰੰਕਾਰ ਦੇ ਸਰਗੁਣ ਸਰੂਪ ਸਤਿਗੁਰੂ ਜੀ ਦੀ ਸਹਾਇਤਾ ਮੰਗਦਾ ਹਾਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੰਗਲਾਚਰਨ ਚਾਰ ਪ੍ਰਕਾਰ ਦਾ ਹੈ :-

(i) ੧ੴ ਸਤਿਨਾਮੁ ਕਰਤਾ ਪੁਰਖ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ ਇਹ ਸ਼ੁਰੂ ਵਾਲੇ ਮੂਲ-ਮੰਤ੍ਰ ਤੋਂ ਇਲਾਵਾ 32 ਵਾਰ ਲਿਖਿਆ ਹੋਇਆ ਹੈ।

(ii) ੧ੴ ਸਤਿਨਾਮੁ ਕਰਤਾ ਪੁਰਖ ਗੁਰ ਪ੍ਰਸਾਦਿ॥ ਇਹ 9 ਵਾਰੀ ਆਇਆ ਹੈ।

(iii) ੧ੴ ਸਤਿਨਾਮੁ ਗੁਰ ਪ੍ਰਸਾਦਿ : ਇਹ ਕੇਵਲ 2 ਵਾਰੀ ਆਇਆ ਹੈ।

(iv) ੧ੴ ਸਤਿਗੁਰ ਪ੍ਰਸਾਦਿ॥ ਬਾਕੀ ਸਾਰੇ ਹੀ ਇਹ ਮੰਗਲਾਚਰਣ ਹੈ, ਜਿਸ ਦੀ ਗਿਣਤੀ 524 ਹੈ।

ਵੇਖਣ ਵਾਲੀ ਗੱਲ ਇਹ ਹੈ ਕਿ ਸਭ ਦੇ ਅਖੀਰ ਗੁਰ ਪ੍ਰਸਾਦਿ ਜ਼ਰੂਰ ਹੈ, ਸਪੱਸ਼ਟ ਹੈ ਕਿ ਹਰ ਵਾਰੀ ਗੁਰੂ ਦੀ ਸਹਾਇਤਾ ਮੰਗੀ ਹੋਈ ਹੈ।

ਜਿਹੜੇ ਵੀਰ ਪਹਿਲੇ ਰੂਪ ਨੂੰ ਹੀ ਮੂਲ-ਮੰਤ੍ਰ ਸਮਝਦੇ ਹਨ, ਉਹ ਭੁੱਲ ਵਿਚ ਹਨ ਤੇ ਮੰਗਲਾਚਰਣ ਨੂੰ ਹੀ ਦੋਵਾਂ ਪਾਸਿਆਂ ਤੇ ਲਾਂਵਦੇ ਹਨ। ਦਰਅਸਲ 1 (ਏਕਾ) ਸੂਚਕ ਮੂਲ-ਮੰਤ੍ਰ ਦਾ ਹੈ, ਕਈ ਵੀਰ ਇਸ 1 ਨੂੰ ਪਹਿਲੀ ਪਉੜੀ ਵੀ ਆਖਦੇ ਹਨ, ਉਹ ਵੀ ਭੁੱਲ ਕਰਦੇ ਹਨ, ਪਹਿਲੀ ਪਉੜੀ ਇਸ 1 ਤੋਂ ਅੱਗੇ ਹੈ ਜੋ ਸੋਚੈ ਸੋਚਿ ਨ ਹੋਵਈ ਤੋਂ ਸ਼ੁਰੂ ਹੋ ਕੇ ਨਾਨਕ ਲਿਖਿਆ ਨਾਲਿ ਤਕ ਹੈ, ਕਿਉਂਕਿ ਇਥੇ ਫਿਰ 1 ਹੈ ਤੇ ਅੱਗੇ 1-3-4 ਆਦਿ ਸ਼ੁਰੂ ਹੋ ਜਾਂਦੇ ਹਨ। ਸੋ ਪਉੜੀਆਂ ਦੇ ਨੰਬਰ ਹਨ।

ਉਹ ਹੋਰ ਭੁਲੇਖਾ ਵੀ ਕੱਢਿਆ ਕਿ ਕਈ ਵੀਰ ਪਹਿਲੇ 1 ਨੂੰ ਸਲੋਕ ਮੰਨਦੇ ਹਨ, ਜੋ ਮੰਗਲਾਚਰਣ ਤੋਂ ਅੱਗੇ ਹੈ, ਉਨ੍ਹਾਂ ਦਾ ਕਹਿਣਾ ਹੈ ਕਿ ਜਪੁਜੀ ਦੇ ਸ਼ੁਰੂ ਵਿਚ ਵੀ ਸਲੋਕ ਹੈ ਤੇ ਅਖੀਰ 'ਤੇ ਵੀ, ਕਿਉਂਕਿ ਪਵਣੁ ਗੁਰੂ ਪਾਣੀ ਪਿਤਾ ਦੇ ਸ਼ੁਰੂ ਵਿਚ ਸਪੱਸ਼ਟ ਸਲੋਕ ਲਿਖਿਆ ਹੈ, ਤੇ ਅਖੀਰ ਵਾਲਾ ਵੀ ਸਲੋਕ ਹੈ, ਤਾਂ ਜੋੜ ਦੋ ਹੋਣਾ ਚਾਹੀਦਾ ਸੀ; ਕਿਉਂਕਿ ਗੁਰੂ ਗ੍ਰੰਥ ਸਾਹਿਬ ਵਿਚ ਜੋੜ ਨਾਲੋ-ਨਾਲ ਚਲਦੇ ਹਨ।

ਦਾਸ ਦੀ ਤਾਂ ਅੱਗੇ ਹੀ ਤਸੱਲੀ ਸੀ, ਸੰਤ ਰਾਮ ਸਿੰਘ ਜੀ ਵੀ ਪ੍ਰਸੰਨ ਹੋ ਗਏ ਤੇ ਅਸੀਂ ਫਤਹਿ ਗਜਾ ਕੇ ਉਠ ਬੈਠੇ।

ਸੰਤ ਸੰਗਤ ਸਿੰਘ ਜੀ ਕਮਾਲੀਆ ਵਾਲਿਆਂ ਦਾ ਇਕ ਵਾਰ ਦੀਦਾਰ ਹੋਇਆ ਤਾਂ ਦਾਸ ਨੇ ਬੇਨਤੀ ਕੀਤੀ ਕਿ ਮਹਾਰਾਜ ਮੈਨੂੰ ਮੂਲ-ਮੰਤ੍ਰ ਦਾ ਉਚਾਰਨ ਦੱਸੋ, ਉਹ ਕਹਿਣ ਲੱਗੇ, ਤੂੰ ਕਿਥੋਂ ਤੱਕ ਪੜ੍ਹਦਾ ਹੈਂ, ਦਾਸ ਨੇ ਨਾਨਕ ਹੋਸੀ ਭੀ ਸਚੁ ਤੱਕ ਪੜ੍ਹ ਕੇ ਸੁਣਾਇਆ, ਫੁਰਮਾਇਆ ਨੇ, ਬਿਲਕੁਲ ਸ਼ੁੱਧ ਹੈ, ਡੱਟ ਕੇ ਪੜ੍ਹਿਆ ਕਰ।

ਇਕ ਮਹਾਤਮਾ ਜੀ ਆਪਣੀ ਮਸਤੀ ਵਿਚ ਜੁੜੇ ਬੈਠੇ ਭਜਨ ਕਰ ਰਹੇ ਸਨ, ਤੇਜ ਐਨਾ ਸੀ ਕਿ ਝੱਲਿਆ ਨਹੀਂ ਸੀ ਜਾਂਦਾ, ਉਨ੍ਹਾਂ ਮੈਨੂੰ ਟੁਰੇ ਜਾਂਦੇ ਨੂੰ ਬੰਨ੍ਹ ਕੇ ਬਹਾ ਲਿਆ, ਤੇ ਮੇਰੇ ਅੰਦਰ ਵੀ ਰੌ ਚਲਣ ਲੱਗ ਪਈ। ਸੱਚ-ਮੁੱਚ ਜੁੜਿਆ ਹੋਇਆ ਦੂਜੇ ਨੂੰ ਵੀ ਜੋੜ ਦੇਂਦਾ ਹੈ।

*ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ॥* (ਅੰਗ ੧੪੧੧)

*ਸਾਧ ਕੈ ਸੰਗਿ ਨਹੀ ਕਛੁ ਘਾਲ॥ ਦਰਸਨੁ ਭੇਟਤ ਹੋਤ ਨਿਹਾਲ॥* (ਅੰਗ ੨੭੨)

ਇਕ ਵਾਰੀ ਭਾਈ ਵੀਰ ਸਿੰਘ ਜੀ ਨੂੰ ਕਿਸੇ ਨੇ ਪੁੱਛਿਆ ਕਿ ਇਹ ਕਿਵੇਂ ਪਤਾ ਲੱਗੇ ਕਿ ਅਮੁਕਾ ਬੰਦਾ ਜੋ ਲੱਛੇਦਾਰ, ਘੋਟ-ਘੋਟ ਕੇ ਗੱਲਾਂ ਕਰ ਰਿਹਾ ਹੈ, ਤੇ ਗਿਆਨ ਦੇ ਢੋਲ ਵਜਾ ਰਿਹਾ ਹੈ, ਲੈਕਚਰ ਅਥਵਾ ਕਥਾ ਕਰਦਿਆਂ ਜ਼ਮੀਨ ਅਸਮਾਨ ਦੇ ਕੁਲਾਵੇ ਮਿਲਾ ਰਿਹਾ ਹੈ, ਇਸ ਦੇ ਪੱਲੇ ਵੀ ਕੁਝ ਹੈ ਜਾਂ ਪੜ੍ਹ-ਪੜ੍ਹ ਕੇ ਕੜ੍ਹਿਆ ਹੋਇਆ ਹੈ, ਕਿਉਂਕਿ ਅੱਜ-ਕੱਲ੍ਹ, ਜੱਗ ਗਿਆਨੀ ਵਿਰਲਾ ਆਚਾਰੀ ਹੈ। ਇਲਮ ਦੀ ਮੈਲ ਐਨੀ ਲੱਗੀ ਹੋਈ ਹੈ ਕਿ ਅਸਲੀ ਨਕਲੀ ਦੀ ਪਹਿਚਾਣ ਨਹੀਂ ਹੋ ਸਕਦੀ, ਸਗੋਂ ਨਕਲੀ ਸੋਨਾ ਅਸਲੀ ਨਾਲੋਂ ਵਧੇਰੇ ਚਮਕਦਾ ਹੈ। ਭਾਈ ਸਾਹਿਬ ਨੇ ਇਕ ਤੁਕ ਬੋਲ ਕੇ ਹੀ ਤਸੱਲੀ ਕਰਾ ਦਿੱਤੀ।

*ਜਨ ਕੈ ਸੰਗਿ ਚਿਤਿ ਆਵੈ ਨਾਉ॥* (ਅੰਗ ੨੯੫)

ਸੱਚ-ਮੁੱਚ ਹੀ ਉਹ ਮਹਾਤਮਾ ਸਨ। ਜੁੜੇ ਹੋਏ ਨੇ ਦਾਸ ਨੂੰ ਵੀ ਜੋੜ ਦਿੱਤਾ, ਜਦ ਨੈਣ ਖੁੱਲ੍ਹੇ ਨਦਰੀ ਨਦਰਿ ਨਿਹਾਲ ਕਰ ਦਿੱਤਾ।

ਫੁਰਨਿਆਂ ਨਾਲ ਹੀ ਗੱਲਾਂ ਹੋਣ ਲੱਗ ਪਈਆਂ, ਕਹਿਣ ਲੱਗੇ, ਮੂਲ-ਮੰਤ੍ਰ ਦਾ ਭਰਮ ਹੈ, ਤੂੰ ਭਰਮਾਂ ਵਿਚ ਨਾ ਪਿਆ ਕਰ, ਜਿਵੇਂ ਨਾਨਕ ਹੋਸੀ ਭੀ ਸਚੁ ਤਕ ਕਰਦਾ ਹੈ ਕਰੀ ਜਾ ਪਾਂਧਾ ਨਾ ਪੁੱਛ। ਫਿਰ ਆਖਿਆ ਸੂ, ਇਹ ਮੂਲ-ਮੰਤ੍ਰ ਗੁਰੂ ਨਾਨਕ ਦੇਵ ਜੀ ਨੇ ਦਿੱਤਾ ਹੈ, ਉਨ੍ਹਾਂ ਦਾ ਨਾਮ ਵਿਚ ਆਵਣਾ ਚਾਹੀਦਾ ਹੈ ਕਿ ਨਹੀਂ। ਇਹ ਅਖੀਰ ਦੀ ਗੱਲ ਸੀ, ਦਾਸ ਉੱਠ ਕੇ ਆਪਣੇ ਰਾਹ ਲੱਗਾ।



ਮੇਰਾ ਇਕ ਮਿੱਤਰ ਅਮਰੀਕਾ ਗਿਆ ਹੋਇਆ ਹੈ, ਤੇ ਉਥੇ ਹੀ ਇਕ ਅਮਰੀਕਨ ਕੁੜੀ ਨਾਲ ਵਿਆਹ ਕਰ ਲਿਆ ਸੂ। ਜਦੋਂ ਉਥੋਂ ਪਹਿਲੀ ਵਾਰ ਵਾਪਸ ਆਇਆ ਤਾਂ ਘਰਵਾਲੀ ਵੀ ਨਾਲ ਸੀ, ਉਸ ਨੇ ਮੇਮ ਨੂੰ ਕਿਹਾ ਕਿ ਤੂੰ ਸੋਢੀ ਸਾਹਿਬ ਦੇ ਪਾਸ ਜਾ ਕੇ ਗੁਰਮਤਿ ਦੇ ਬਾਰੇ ਜਾਣਕਾਰੀ ਹਾਸਲ ਕਰਿਆ ਕਰ, ਉਹ ਕਈ ਪ੍ਰਕਾਰ ਦੇ ਸੰਸੇ ਲੈ ਕੇ ਆਂਵਦੀ ਸੀ, ਉਹ ਨਵਿਰਤ ਹੋ ਜਾਂਦੇ ਸਨ। ਇਕ ਦਿਨ ਗੱਲਾਂ ਗੱਲਾਂ ਵਿਚ ਮੈਂ ਉਸ ਨੂੰ ਦੱਸਿਆ ਕਿ ਸਾਡੇ ਏਥੇ ਇਕ ਐਸੀ ਪੁਸਤਕ ਹੈ ਜਿਸ ਵਿਚ ਹਰ ਪ੍ਰਾਣੀ-ਮਾਤ੍ਰ ਦੇ ਤਿੰਨ ਜਨਮ ਦਾ ਹਾਲ ਪਹਿਲਾਂ ਹੀ ਲਿਖਿਆ ਪਿਆ ਹੈ, ਉਹ ਇਕ ਪ੍ਰਕਾਰ ਦਾ Ready Reckoner ਜਿਸ ਵਿਚ ਪਿਛਲੇ ਜਨਮ, ਇਸ ਜਨਮ, ਤੇ ਅਗਲੇ ਜਨਮ ਦਾ ਹਾਲ ਦਿੱਤਾ ਹੋਇਆ ਹੈ, ਉਸ ਨੇ ਕਿਹਾ, ਤਦ ਮੈਂ ਜ਼ਰੂਰ ਪ੍ਰਤਾਵਾਂਗੀ। ਉਹ ਸਾਰਾ ਥਾਂ ਟਿਕਾਣਾ ਪਤਾ ਕਰਕੇ ਦੂਜੇ ਦਿਨ ਹੀ ਹੁਸ਼ਿਆਰਪੁਰ ਜਾ ਪੁੱਜੀ।

ਉਸ ਨੇ ਪ੍ਰਸ਼ਨ ਕੁੰਡਲੀ ਬਣਵਾਈ ਤੇ ਜਦ ਪਤਰਾ ਨਿਕਲਿਆ ਤਾਂ ਉਥੇ ਲਿਖਿਆ ਹੋਇਆ ਸੀ ਕਿ ਇਹ ਪਾਤਾਲ ਦੇਸ਼ ਦੀ ਰਹਿਣ ਵਾਲੀ ਹੈ, ਪਰ ਇਕ ਗੁਰਸਿੱਖ ਨਾਲ ਵਿਆਹ ਕਰਵਾ ਕੇ ਏਥੇ ਆਈ ਹੈ, ਪਿਛਲੇ ਜਨਮ ਵਿਚ ਵੀ ਇਹ ਦੰਪਤੀ ਸਨ, ਇਨ੍ਹਾਂ ਦਰਬਾਰ ਸਾਹਿਬ ਅੰਮ੍ਰਿਤਸਰ ਜਾ ਕੇ ਅਰਦਾਸ ਕੀਤੀ ਸੀ, ਕਿ ਅਸੀਂ ਅਗਲੇ ਜਨਮ ਵਿਚ ਵੀ ਇਸੇ ਤਰ੍ਹਾਂ ਪਤੀ ਪਤਨੀ ਬਣੀਏ। ਉਹ ਅਰਦਾਸ ਸ੍ਰੀ ਗੁਰੂ ਰਾਮਦਾਸ ਜੀ ਨੇ ਪ੍ਰਵਾਨ ਕਰ ਲਈ। ਦੇਵ ਨੇਤ ਨਾਲ ਇਸ ਦਾ ਪਤੀ ਪਹਿਲਾਂ ਗੁਜ਼ਰ ਗਿਆ ਤੇ ਇਸ ਦਾ ਬੇਟਾ ਜੋ ਅਮਰੀਕਾ ਰਹਿੰਦਾ ਸੀ, ਇਸ ਨੂੰ ਆਪਣੇ ਨਾਲ ਹੀ ਲੈ ਗਿਆ :

ਉਥੇ ਉਹ 10 ਸਾਲ ਰਹਿ ਕੇ ਗੁਜ਼ਰੀ, ਇਸ ਜਨਮ ਵਿਚ ਪਤੀ, ਇਸ ਭੂਮੀ ਵਿਚ ਪਲ ਕੇ, ਉਸ ਅਰਦਾਸ ਦੀ ਪੂਰਤੀ ਲਈ, ਅਮਰੀਕਾ ਗਿਆ, ਤੇ ਇਹ ਜੋ ਵਿਆਹ ਹੋਇਆ ਹੈ ਉਸੇ ਅਰਦਾਸ ਦਾ ਫਲ ਹੈ, ਇਸ ਦੀ ਉਮਰ 22 ਸਾਲ ਦੀ ਹੈ ਤੇ ਪਤੀ ਦੀ 32 ਸਾਲ ਹੈ, ਕਿਉਂਕਿ 10 ਸਾਲ ਪਹਿਲਾਂ ਗੁਜ਼ਰਿਆ ਸੀ, ਇਹ ਬੀਬੀ ਅਮਰੀਕਾ ਗੁਜ਼ਰੀ ਸੀ, ਇਹ ਉਥੇ ਹੀ ਪੈਦਾ ਹੋਈ ਤੇ ਪਤੀ ਦਾ ਉਥੇ ਜਾ ਕੇ ਵਿਆਹ ਕਰਵਾਉਣਾ ਮਿਥੇ ਹੋਏ ਹੁਕਮ ਅਨੁਸਾਰ ਹੀ ਹੋਇਆ ਹੈ............

ਅੱਗੇ ਚੱਲ ਕੇ ਸਾਡੇ ਮਤਲਬ ਦੀ ਗੱਲ ਲਿਖੀ ਹੋਈ ਸੀ, ਕਿ ਇਨ੍ਹਾਂ ਨੇ ਆਪਣੇ ਪਿਛਲੇ ਜਨਮ ਵਿਚ ਜੋ ਅਮਕਾ ਪਾਪ ਕੀਤਾ ਸੀ ਉਸ ਦਾ ਫਲ ਇਹ ਹੋਵੇਗਾ ਕਿ ਇਨ੍ਹਾਂ ਦੇ ਸਮੇਂ-ਸਮੇਂ ਦੋ ਐਕਸੀਡੈਂਟ ਹੋਣਗੇ (ਜੋ ਸੱਚ-ਮੁੱਚ ਹੋ ਚੁੱਕੇ ਸਨ, ਦੋਵੇਂ ਵਾਰੀ ਉਨ੍ਹਾਂ ਦੀ ਕਾਰ ਬਰਫ 'ਤੇ ਫਿਸਲ ਗਈ ਸੀ) ਪਰ ਉਹ ਬਚ ਜਾਣਗੇ, ਹੁਣ ਤੀਸਰਾ ਐਕਸੀਡੈਂਟ ਹੋਣਾ ਹੈ, ਜਿਸ ਵਿਚ ਦੋਵਾਂ ਦੀ ਮ੍ਰਿਤੂ ਹੋ ਜਾਵੇਗੀ। ਜੇ ਇਹ ਉਸ ਤੋਂ ਬਚਣਾ ਚਾਹੁੰਦੇ ਹੋਣ ਤਾਂ ਤਿੰਨ ਲੱਖ ਮੂਲ-ਮੰਤ੍ਰ ਦਾ ਪਾਠ ਕਰਨ ਤੇ ਐਨਾ ਕੁੱਝ ਦਾਨ ਵੀ ਦੇਣ। ਅੱਗੇ ਚੱਲ ਕੇ ਜੋ ਮੂਲ-ਮੰਤ੍ਰ ਭ੍ਰਿਗੂ ਰਿਸ਼ੀ ਨੇ ਸਤਿਜੁਗ ਵਿਚ ਲਿਖਿਆ ਸੀ ਉਹ ਨਾਨਕ ਹੋਸੀ ਭੀ ਸਚੁ ਤਕ ਦਾ ਸੀ।

ਇਹ ਸਬੂਤ ਮੂਲ-ਮੰਤ੍ਰ ਦਾ ਸਭ ਤੋਂ ਵੱਧ ਪ੍ਰਮਾਣਿਕ ਹੈ, ਤੇ ਏਥੇ ਕੋਈ ਟਪਲਾ ਨਹੀਂ ਰਹਿ ਜਾਂਦਾ ਹੈ।

ਭਾਈ ਬਹਿਲੋ ਜੀ ਫਿਰੋਜ਼ਪੁਰ ਜ਼ਿਲ੍ਹੇ ਦੇ ਰਹਿਣ ਵਾਲੇ ਸਰਵਰੀਏ ਸਨ, ਜੋ ਮੁਸਲਮਾਨੀ ਕਲਾਮ ਨਾਲ ਲੋਕਾਂ ਦੇ ਭੂਤ-ਪ੍ਰੇਤ ਕੱਢਿਆ ਕਰਦੇ ਸਨ, ਹਰ ਸਾਲ ਆਪਣੇ ਨਾਲ ਮਹੈਣ ਲੈ ਕੇ ਸਖੀ ਸਰਵਰ ਦੀ ਕਬਰ 'ਤੇ ਜਾਂਦੇ ਹੁੰਦੇ ਸਨ, ਇਕ ਵਾਰ ਉਥੇ ਜਾਂਦਿਆਂ ਸ੍ਰੀ ਅੰਮ੍ਰਿਤਸਰ ਦੇ ਪਾਸ ਜਦ ਲੰਘਣ ਲੱਗੇ ਤਾਂ ਮਨ ਵਿਚ ਵਿਚਾਰ ਆਇਆ ਕਿਉਂ ਨਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕੀਤੇ ਜਾਣ। ਜਦ ਸ੍ਰੀ ਦਰਬਾਰ ਸਾਹਿਬ ਗਏ ਤਾਂ ਹਜ਼ੂਰ ਕਥਾ ਕਰ ਰਹੇ ਸਨ, ਸੁਣ ਕੇ ਐਨਾ ਅਸਰ ਹੋਇਆ ਕਿ ਉਸੇ ਵਕਤ ਫੈਸਲਾ ਕਰ ਲਿਆ ਕਿ ਮੈਂ ਜਾਨੋ ਦਿਨ ਨਾਲ ਗੁਰੂ ਦਾ ਸਿੱਖ ਬਣਨਾ ਹੈ। ਸਾਰਾ ਲਿਬਾਸ ਜੋ ਪਾ ਕੇ ਨੱਚਦੇ-ਟੱਪਦੇ ਜਾਂਦੇ ਹੁੰਦੇ ਸਨ, ਪਾੜ ਦਿੱਤਾ ਤੇ ਸਾਥੀਆਂ ਨੂੰ ਕਹਿਣ ਲੱਗੇ ਕਿ ਮੈਂ ਤਾਂ ਹੁਣ ਗੁਰੂ ਜੀ ਦਾ ਸਿੱਖ ਬਣ ਗਿਆ ਹਾਂ, ਤੁਸੀਂ ਚਾਹੋ ਤਾਂ ਅੱਗੇ ਚਲੇ ਜਾਓ ਜਾਂ ਪਿਛਾਂ ਪਰਤ ਜਾਓ। ਉਨ੍ਹਾਂ ਬਥੇਰਾ ਜ਼ੋਰ ਲਾਇਆ ਪਰ ਭਾਈ ਬਹਿਲੋ ਜੀ ਗੁਰੂ ਘਰ ਦੀ ਸੇਵਾ ਕਰਨ ਲੱਗ ਪਏ। ਆਵਿਆਂ ਵਿਚ ਇੱਟਾਂ ਪਕਾਣ ਦਾ ਕੰਮ ਇਨ੍ਹਾਂ ਦਾ ਅਤਿਅੰਤ ਸ਼ਲਾਘਾ ਯੋਗ ਸੀ ਜਿਸ ਤੋਂ ਖ਼ੁਸ਼ ਹੋ ਕੇ ਹਜ਼ੂਰ ਨੇ ਇਨ੍ਹਾਂ ਨੂੰ ਇਹ ਵਰ ਦਿੱਤਾ, 'ਭਾਈ ਬਹਿਲੋ ਸਭ ਤੋਂ ਪਹਿਲੇ'।

ਕਿਉਂਕਿ ਇਹ ਸਿੱਖ ਬਣਨ ਤੋਂ ਪਹਿਲਾਂ ਲੋਕਾਂ ਦੇ ਭੂਤ-ਪ੍ਰੇਤ ਕੱਢਦੇ ਹੁੰਦੇ ਸਨ, ਲੋਕ ਸ੍ਰੀ ਅੰਮ੍ਰਿਤਸਰ ਵਿਚ ਵੀ ਆਵਣ ਲੱਗ ਪਏ, ਇਹ ਉਨ੍ਹਾਂ ਨੂੰ ਟਾਲ ਦਿੰਦੇ ਸਨ, ਇਕ ਵਾਰ ਇਨ੍ਹਾਂ ਨੇ ਗੁਰੂ ਸਾਹਿਬ ਦੀ ਆਗਿਆ ਲਈ ਤੇ ਹੁਕਮ ਹੋਇਆ ਤੁਹਾਡਾ ਉਹ ਹੀ ਮੰਤ੍ਰ ਚਲੇਗਾ, ਕੇਵਲ ਤੁਸੀਂ ਮੁਸਲਮਾਨੀ ਨਾਵਾਂ ਦੀ ਥਾਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਨਾਮ ਲੈ ਲਿਆ ਕਰੋ। ਉਸ ਦਿਨ ਤੋਂ ਉਨ੍ਹਾਂ ਫਿਰ ਸੇਵਾ ਸ਼ੁਰੂ ਕਰ ਦਿੱਤੀ। ਉਸ ਮੰਤ੍ਰ ਤੋਂ ਪਹਿਲਾਂ, ਉਹ ਮੂਲ-ਮੰਤ੍ਰ ਦਾ ਪਾਠ ਕਰਿਆ ਕਰਦੇ ਸਨ, ਤੇ ਇਹ ਮੰਤ੍ਰ ਸੀਨਾ-ਬਸੀਨਾ ਚਲਿਆ ਆਂਵਦਾ ਹੈ, ਤੇ ਹਜ਼ਾਰਾਂ ਗੁਰੂ ਦੇ ਸਿੱਖਾਂ ਨੇ ਇਸ ਦਵਾਰਾ ਆਪਣੀ ਕਲਿਆਨ ਕੀਤੀ ਹੈ।

ਮੇਰੇ ਪਾਸ ਕਈ ਐਸੇ ਕੇਸ ਵੀ ਆਏ ਹਨ ਜਿਨ੍ਹਾਂ ਦਾ ਛੁਟਕਾਰਾ ਨਹੀਂ ਹੋਇਆ। ਪੜਚੋਲ ਕਰਨ ਤੇ ਪਤਾ ਲੱਗਾ ਕਿ ਉਹਨਾਂ ਮੂਲ ਮੰਤ੍ਰ ਅਧੂਰਾ ਹੀ ਕੀਤਾ ਸੀ, ਜਦ ਦੁਬਾਰਾ ਨਾਨਕ ਹੋਸੀ ਭੀ ਸਚੁ

ਤਕ ਕੀਤਾ ਤਾਂ ਅਰੋਗ ਹੋ ਗਏ।

ਮੂਲ-ਮੰਤ੍ਰ ਦਾ ਪਾਠ ਇਕ ਪ੍ਰਕਾਰ ਦਾ ਭਜਨ ਹੀ ਹੈ, ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਸਾਰੇ ਸ਼ਬਦਾਂ ਦਾ ਸ਼ਰੋਮਣੀ ਹੈ, ਇਹ ਇਕ ਪ੍ਰਕਾਰ ਦਾ ਹੀਰਾ ਹੈ (Hard Cash) ਇਸ ਨਾਲ ਕੋਈ ਫਲ ਵੀ ਲੈਣਾ ਚਾਹੇ ਲੈ ਸਕਦਾ ਹੈ। ਜਿਵੇਂ ਕਿਸੇ ਦੇ ਪਾਸ ਨਕਦੀ ਹੋਵੇ ਉਹ ਬਜ਼ਾਰ 'ਚੋਂ, ਜੋ ਵੀ ਚੀਜ਼ ਚਾਹੇ ਮੁੱਲ ਲੈ ਸਕਦਾ ਹੈ, ਤਿਵੇਂ ਇਸ ਦੇ ਸਿੱਧ ਹੋ ਜਾਣ ਨਾਲ ਜਿਤਨੇ ਵੀ ਫਲ ਕੋਈ ਚਾਹੇ ਖਰੀਦ ਸਕਦਾ ਹੈ।

ਇਸ ਦੇ ਸਿਧ ਕਰਨ ਲਈ ਇਸ ਦਾ ਸਵਾ ਲੱਖ ਪਾਠ ਕਰਨਾ ਹੁੰਦਾ ਹੈ। ਜੇਕਰ 40 ਦਿਨਾਂ ਵਿਚ ਕੀਤਾ ਜਾਵੇ ਤਾਂ ਕਿਆ ਹੀ ਬਾਤ ਹੈ, ਬਸ ਸੋਨੇ ਤੇ ਸੁਹਾਗੇ ਵਾਲੀ ਗੱਲ ਹੈ, ਨਹੀਂ ਤਾਂ ਖੁਲ੍ਹਾ ਵੀ ਨੇਮਬੰਧ ਹੋ ਕੇ ਕੀਤਾ ਜਾ ਸਕਦਾ ਹੈ। ਜਿਨ੍ਹਾਂ ਨੇ ਸੰਪੂਰਨ ਮੰਤ੍ਰ ਕੀਤਾ ਹੈ, ਉਹ ਹੀ ਸਿੱਧੀ ਪ੍ਰਾਪਤ ਕਰ ਸਕਦੇ ਹਨ, ਦੂਜੇ ਨਹੀਂ।

ਕਈਆਂ ਦਾ ਵਿਚਾਰ ਹੈ ਕਿ ਸਤਿਗੁਰ ਪ੍ਰਸਾਦਿ ਤਕ ਮੂਲ-ਮੰਤ੍ਰ ਲਿਖ ਕੇ ਅੱਗੇ ਜੋ ਜਪੁ ਲਿਖਿਆ ਹੈ ਉਹ ਗੁਰਬਾਣੀ ਦਾ ਹੈਡਿੰਗ ਹੈ, ਤੇ ਅੱਗੇ ਸਲੋਕ ਹੈ, ਜੋ ਕਿ ਸੁਖਮਨੀ ਦੇ 17ਵੇਂ ਸਲੋਕ ਦਾ ਦੂਜਾ ਰੂਪ ਹੈ। ਉਹ ਭੁੱਲ ਜਾਂਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰਬਾਣੀ ਦੇ ਜਿੰਨੇ ਵੀ ਹੈਡਿੰਗ ਹਨ ਉਹ ਪਹਿਲਾਂ ਹਨ ਤੇ ਮੰਗਲਾਚਰਣ ਪਿਛੋਂ ਦਿੱਤੇ ਹਨ।

*ਗਉੜੀ ਸੁਖਮਨੀ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥*
*ਰਾਗ ਰਾਮਕਲੀ ਮਹਲਾ ੩ ਅਨੰਦੁ ੧ੴ ਸਤਿਗੁਰ ਪ੍ਰਸਾਦਿ ॥*
*ਰਾਮਕਲੀ ਮਹਲਾ ੧ ਸਿਧ ਗੋਸਿਟ ੧ੴ ਸਤਿਗੁਰ ਪ੍ਰਸਾਦਿ ॥*
*ਰਾਮਕਲੀ ਸਦੁ ੧ੴ ਸਤਿਗੁਰ ਪ੍ਰਸਾਦਿ ॥*



ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ 13 ਨੰਬਰ ਦਾ ਅੱਖਰ ਐਨਾ ਪਿਆਰਾ ਸੀ ਕਿ ਉਹ ਜਦ ਮੋਦੀਖਾਨੇ ਵਿਚ ਬੈਠ ਕੇ ਧਾਰਨਾ ਤੋਲਿਆ ਕਰਦੇ ਸਨ ਤਾਂ ਗਿਣਤੀ ਕਰਦਿਆਂ ਜਦ ਤੇਰਾਂ 'ਤੇ ਆਂਵਦੇ ਸਨ ਤੇ ਲਿਵ ਐਸੀ ਜੁੜ ਜਾਂਦੀ ਸੀ ਕਿ ਉਹ ਸਭ ਕੁਝ ਭੁਲਾ ਕੇ ਤੇਰਾਂ ਤੇਰਾਂ ਕਰਦੇ ਧਾਰਨਾ ਤੋਲੀ ਜਾਂਦੇ ਤੇ ਲੋੜਵੰਦਾਂ ਦੀਆਂ ਝੋਲੀਆਂ ਭਰ ਦਿੰਦੇ ਸਨ, ਤੇ ਜਦੋਂ ਸਾਡੀ ਝੋਲੀ ਵਿਚ ਮੂਲ-ਮੰਤ੍ਰ ਪਾਇਆ ਤਾਂ 13 ਹੀ ਧਾਰਨਾ ਵਾਲਾ ਪਾਇਆ।

੧ੴ (2) ਸਤਿਨਾਮੁ (3) ਕਰਤਾ ਪੁਰਖੁ (4) ਨਿਰਭਉ (5) ਨਿਰਵੈਰੁ (6) ਅਕਾਲ ਮੂਰਤਿ (7) ਅਜੂਨੀ ਸੈਭੰ (8) ਗੁਰ ਪ੍ਰਸਾਦਿ (9) ਜਪੁ (10) ਆਦਿ ਸਚੁ (11) ਜੁਗਾਦਿ ਸਚੁ (12) ਹੈ ਭੀ ਸਚੁ (13) ਨਾਨਕ ਹੋਸੀ ਭੀ ਸਚੁ।



ੴ ਸਤਿਗੁਰ ਪ੍ਰਸਾਦਿ ॥

# (19) ਬੀਮਾਰੀ ਤੇ ਉਸ ਦਾ ਇਲਾਜ

ਬਾਬਾ ਕਸ਼ਮੀਰਾ ਸਿੰਘ ਜੀ ਜੋ ਮੇਰੇ ਚਾਚਾ ਜੀ ਸਨ, ਆਪਣੇ ਜ਼ਮਾਨੇ ਦੇ ਮੰਨੇ-ਪ੍ਰਮੰਨੇ ਹਕੀਮ ਸਨ, ਖ਼ਾਨਦਾਨੀ ਹਕੀਮ ਹੋਣ ਦੇ ਨਾਤੇ ਉਨ੍ਹਾਂ ਪਾਸ ਬੜੀ ਦੂਰ-ਦੂਰ ਤੋਂ ਮਰੀਜ਼ ਆਇਆ ਕਰਦੇ ਸਨ, ਉਹ ਬਿਮਾਰੀ ਦਾ ਪੂਰਾ-ਪੂਰਾ ਵੇਰਵਾ ਲੈ ਕੇ, ਸਭ ਤੋਂ ਪਹਿਲਾਂ ਉਸ ਨੂੰ ਕਬਜ਼ ਦੂਰ ਕਰਨ ਦੀ ਦਵਾਈ ਦਿਆ ਕਰਦੇ ਸਨ, ਉਨ੍ਹਾਂ ਦਾ ਕਹਿਣਾ ਸੀ ਕਿ ਕਬਜ਼ ਹੀ ਸਾਰੀਆਂ ਬੀਮਾਰੀਆਂ ਦੀ ਮਾਂ ਹੈ। ਜਦ ਮਾਂ ਹੀ ਖਤਮ ਕਰ ਦਿੱਤੀ ਜਾਵੇ, ਬੱਚੇ ਤੇ ਸਹਿਜੇ ਹੀ ਕਾਬੂ ਪਾ ਲਈਦਾ ਹੈ :

Nature cure ਵਾਲੇ ਆਖਦੇ ਹਨ ਕਿ ਬਿਮਾਰੀ ਦੀ ਮਾਂ ਗੈਰ-ਕੁਦਰਤੀ ਖਾਣੇ ਹਨ, ਜਿਹੜੇ ਅਸੀਂ ਬੜੇ ਸਵਾਦਲੇ ਸਮਝ ਕੇ ਆਪਣੀ ਰਸੋਈ ਵਿਚ ਤਿਆਰ ਕਰਦੇ ਹਾਂ, Man never dies, but he kills himself, and our graves are dug in the kitchens, where the so called delicious food is cooked ਭਾਵ ਇਹ ਹੈ ਕਿ ਬੰਦਾ ਕਦੇ ਨਹੀਂ ਮਰਦਾ, ਸਗੋਂ ਉਹ ਆਪਣੇ ਆਪ ਨੂੰ ਮਾਰਦਾ ਹੈ। ਸਾਡੀਆਂ ਕਬਰਾਂ ਸਾਡੀਆਂ ਰਸੋਈਆਂ ਵਿਚ ਪੁੱਟੀਆਂ ਜਾਂਦੀਆਂ ਹਨ, ਜਿਥੇ ਅਖੌਤੀ ਸਵਾਦਲੀਆਂ ਭਾਜੀਆਂ ਪਕਾਈਆਂ ਜਾਂਦੀਆਂ ਹਨ, ਉਨ੍ਹਾਂ ਦੇ ਖਿਆਲ ਅਨੁਸਾਰ ਹਰ ਬੀਮਾਰੀ ਸਾਡੀ ਸ਼ੁਭ-ਚਿੰਤਕ ਹੈ, ਜੋ ਸਾਨੂੰ ਖਬਰਦਾਰ ਕਰਦੀ ਹੈ ਕਿ ਤੇਰੇ ਅੰਦਰ ਕੁਝ ਨੁਕਸ ਹੈ, ਤੇ ਤੂੰ ਮੇਰੀ ਸਹਾਇਤਾ ਕਰ।

ਭਾਵੇਂ ਅੱਜ-ਕੱਲ੍ਹ ਕਈ ਪ੍ਰਕਾਰ ਦੀਆਂ ਬੀਮਾਰੀਆਂ ਦੇ ਇਲਾਜ ਚਲ ਪਏ ਹਨ, ਤੇ ਉਨ੍ਹਾਂ ਦੀਆਂ ਥੀਉਰੀਆਂ ਵੀ ਵੱਖੋ-ਵੱਖਰੀਆਂ ਹਨ, ਜਿਹਾ ਕਿ ਐਲੋਪੈਥਿਕ, ਹੋਮੀਉਪੈਥਿਕ, ਬਾਇਓਕੈਮਿਕ, ਹਾਈਡਰੋਪੈਥਿਕ, ਆਰੀਓਵੈਦਿਕ ਹਿਕਮਤ, ਨੇਚਰਕਿਓਰ ਆਦਿ, ਜਿਨ੍ਹਾਂ ਰਾਹੀਂ ਬੀਮਾਰੀਆਂ ਨੂੰ ਦੂਰ ਕਰਨ ਦੇ ਲਈ ਅਨੇਕਾਂ ਹੀ ਹਸਪਤਾਲ ਥਾਂ ਪਰ ਥਾਂ ਚੱਲ ਰਹੇ ਹਨ, ਜਿਨ੍ਹਾਂ ਵਿਚ ਲੱਖਾਂ ਦੀ ਗਿਣਤੀ ਵਿਚ ਮਰੀਜ਼ ਹਰ ਰੋਜ਼ ਦਵਾਈਆਂ ਖਾ ਰਹੇ ਹਨ, ਕਰੋੜਾਂ ਹੀ ਰੁਪਏ ਦੀਆਂ ਦਵਾਈਆਂ ਹਰ ਰੋਜ਼ ਵਿਕ ਰਹੀਆਂ ਹਨ, ਪਰ ਬੀਮਾਰੀਆਂ 'ਤੇ ਕਾਬੂ ਨਹੀਂ ਪਾਇਆ ਜਾ ਸਕਿਆ, ਸਗੋਂ ਦਿਨ-ਬਦਿਨ ਨਵੀਆਂ ਬੀਮਾਰੀਆਂ, ਜਿਨ੍ਹਾਂ ਦੇ ਨਾਮ ਅੱਗੇ ਕਦੇ ਨਹੀਂ ਸੁਣੇ ਸਨ, ਸੰਸਾਰ ਵਿਚ ਪ੍ਰਵੇਸ਼ ਕਰ ਰਹੀਆਂ ਹਨ, ਮੈਡੀਕਲ ਕਾਲਜਾਂ ਦੀ ਮੰਗ ਹਰ ਸਾਲ ਵਧਦੀ ਜਾਂਦੀ ਹੈ, ਜਿਨ੍ਹਾਂ ਵਿਚੋਂ ਲੱਖਾਂ ਦੀ ਗਿਣਤੀ ਵਿਚ ਹਰ ਸਾਲ ਡਾਕਟਰੀ ਦੀਆਂ ਡਿਗਰੀਆਂ ਲੈ ਕੇ ਬੱਚੇ ਪਾਸ ਹੋ ਰਹੇ ਹਨ, ਪਰ ਨਾਲ ਦੇ ਨਾਲ ਬਿਮਾਰਾਂ ਦੀ ਗਿਣਤੀ ਵੀ ਕਰੋੜਾਂ ਵਿਚ ਫੈਲ ਰਹੀ ਹੈ, ਅਸੀਂ ਹੈਰਾਨ ਹਾਂ ਕਿ ਇਸ ਦਾ ਕਾਰਨ ਕੀ ਹੋ ਸਕਦਾ ਹੈ ?

ਕਈਆਂ ਦੇ ਖਿਆਲ ਅਨੁਸਾਰ ਕੋਈ ਵੀ ਡਾਕਟਰ ਜਦ ਪੜ੍ਹਾਈ ਪੂਰੀ ਕਰਕੇ ਬਾਹਰ ਨਿਕਲਦਾ ਹੈ, ਤਾਂ ਉਸ ਦਾ ਮੰਤਵ ਰੋਜ਼ੀ ਕਮਾਉਣਾ ਹੁੰਦਾ ਹੈ। ਉਸ ਦੀ ਰੋਜ਼ੀ ਤਦ ਹੀ ਚਲ ਸਕਦੀ ਹੈ ਜੇਕਰ ਮਰੀਜ਼ ਉਸ ਦੇ ਪਾਸ ਦਵਾਈ ਲੈਣ ਲਈ ਆਉਣ ਤੇ ਉਸ ਦੀ ਖੱਟੀ ਹੋਵੇ। ਜਿਸ ਦਿਨ

ਉਸ ਦੇ ਹਸਪਤਾਲ ਵਿਚ ਕੋਈ ਮਰੀਜ਼ ਨਾ ਆਵੇ, ਉਹ ਦਿਲ ਹੀ ਦਿਲ ਵਿਚ ਪ੍ਰਾਰਥਨਾ ਕਰਦਾ ਹੈ ਕਿ ਹੇ ਪ੍ਰਭੂ ! ਤੂੰ ਕੀ ਮੇਰੇ 'ਤੇ ਨਾਰਾਜ਼ ਹੈਂ ਜੋ ਮੈਨੂੰ ਅੱਜ ਖੱਟੀ ਤੋਂ ਵਾਂਝਾ ਰੱਖਿਆ ਹੈ ? ਉਸ ਦੀ ਘਰ ਵਾਲੀ ਜਦ ਕਿਸੇ ਚੀਜ਼ ਦੀ ਮੰਗ ਕਰਦੀ ਹੈ ਤੇ ਉਹ ਖਿੱਝ ਕੇ ਪੈਂਦਾ ਹੈ, ਮੈਂ ਤੈਨੂੰ ਕਿਥੋਂ ਪੈਸੇ ਦੇਵਾਂ, ਜਦ ਮੈਂ ਪੱਲਿਉਂ ਦੁਕਾਨ ਦਾ ਕਿਰਾਇਆ ਦੇ ਰਿਹਾ ਹਾਂ, ਕੋਈ ਬੀਮਾਰੀ ਪਵੇ, ਕੋਈ ਐਕਸੀਡੈਂਟ ਹੋਵੇ ਤਾਂ ਹੀ ਸਾਨੂੰ ਖੱਟੀ ਹੋ ਸਕਦੀ ਹੈ। ਉਹ ਵੀ ਵਿਚਾਰੀ ਫੇਰ ਅਚਾਰਜਾਂ ਵਾਂਗ ਬੁਹਾਰੀ ਤਾਂਹ ਨੂੰ ਖੜੀ ਕਰਕੇ ਰੱਖਦੀ ਹੈ।

ਦਵਾਈ ਇਕ ਪ੍ਰਕਾਰ ਦਾ ਉਹੜ ਪੋਹੜ ਹੀ ਹੁੰਦਾ ਹੈ, ਜੇਕਰ ਡਾਕਟਰਾਂ ਦੇ ਵੱਸ ਕੁਝ ਹੋਵੇ ਤਾਂ ਉਨ੍ਹਾਂ ਦੇ ਆਪਣੇ ਬੱਚੇ ਕਦੀ ਨਾ ਮਰਨ।

***ਕਬੀਰ ਬੈਦੁ ਕਹੈ ਹਉ ਹੀ ਭਲਾ ਦਾਰੂ ਮੇਰੈ ਵਸਿ॥***
***ਇਹ ਤਉ ਬਸਤੁ ਗੁਪਾਲ ਕੀ ਜਬ ਭਾਵੈ ਲੇਇ ਖਸਿ॥*** *(ਅੰਗ ੧੩੬੮)*

ਮੇਰਾ ਇਕ ਮਿੱਤ੍ਰ ਫ਼ੌਜੀ ਡਾਕਟਰ ਸੀ, ਤੇ ਤਚਗਪਜਫ; ਤਬਕਫਜ;ਜਤਵ ਸੀ, ਉਸ ਦੇ ਛੋਟੇ ਲੜਕੇ ਨੂੰ ਖੰਘ ਲੱਗੀ ਹੋਈ ਸੀ, ਉਹ ਉਸ ਨੂੰ ਰੋਜ਼ ਕਹੇ ਕਿ ਤੇਰੇ ਟਾਂਸਿਲ ਵੱਧ ਗਏ ਹਨ, ਚਲ ਇਹ ਕੱਟ ਦੇਵਾਂ, ਪਰ ਗੱਲ ਅਗਾਂਹ ਹੀ ਪੈਂਦੀ ਗਈ, ਇਕ ਦਿਨ ਉਹ ਰੋਟੀ ਖਾਣ ਲਈ ਘਰ ਆਇਆ, ਮੁੰਡਾ ਵੀ ਕਾਲਜ 'ਚੋਂ ਪੜ੍ਹ ਕੇ ਪੁੱਜ ਗਿਆ, ਰੋਟੀ ਖਾ ਕੇ ਕਹਿਣ ਲੱਗਾ, ਬੈਠ ਗੱਡੀ ਵਿਚ, ਅੱਜ ਤੇਰਾ ਅਪ੍ਰੇਸ਼ਨ ਕਰ ਹੀ ਦੇਣਾ ਹੈ। ਹਸਪਤਾਲ ਜਾ ਕੇ ਉਸ ਨੂੰ ਅਪ੍ਰੇਸ਼ਨ ਵਾਲੇ ਕਮਰੇ ਵਿਚ ਲੈ ਗਿਆ, ਇਹ ਕੰਮ ਤਾਂ ਸਾਧਾਰਨ ਹੀ ਸੀ, ਪਰ ਗਲਤੀ ਨਾਲ ਕੋਈ ਹੋਰ ਨਾੜੀ ਕੱਟੀ ਗਈ ਤੇ ਬੱਚੇ ਨੇ ਉਥੇ ਹੀ ਦਮ ਤੋੜ ਦਿੱਤਾ।

ਹਕੀਮ ਅਜਮਲ ਖ਼ਾਂ ਆਪਣੇ ਜ਼ਮਾਨੇ ਦਾ ਇਕ ਮੰਨਿਆ ਹੋਇਆ ਹਕੀਮ ਸੀ ਤੇ ਉਸ ਨੂੰ ਮਸੀਹ ਉਲਮੁਲਕ ਦਾ ਖਿਤਾਬ ਮਿਲਿਆ ਹੋਇਆ ਸੀ, ਜਿਸ ਦਾ ਮਤਲਬ ਇਹ ਸੀ ਕਿ ਜਿਵੇਂ ਹਜ਼ਰਤ ਈਸਾ ਮੁਰਦਿਆਂ ਨੂੰ ਜਿੰਦਾ ਕਰ ਦੇਂਦਾ ਸੀ, ਉਹ ਵੀ ਜਿਸ ਬੀਮਾਰ ਨੂੰ ਹੱਥ ਪਾਵੇ, ਠੀਕ ਹੋ ਜਾਂਦਾ ਸੀ। ਉਹ ਜਦ ਮਰੀਜ਼ ਨੂੰ ਦਵਾਈ ਦੇਂਦਾ ਸੀ ਤਾਂ ਆਖਿਆ ਕਰਦਾ ਸੀ, ਨਿਰਾ-ਪੁਰਾ ਮੇਰੀ ਦਵਾਈ ਨੂੰ ਸਭ ਕੁਝ ਨਾ ਸਮਝ ਲਈਂ, ਘਰ ਜਾ ਕੇ ਦੁਆ (ਅਰਦਾਸ) ਵੀ ਕਰੀਂ, ਆਰਾਮ ਰੱਬ ਦੇਂਦਾ ਹੈ।



ਸਮੁੰਦਰ ਨੂੰ ਰਿੜਕਣ ਵੇਲੇ ਜੋ 14 ਰਤਨ ਨਿਕਲੇ ਸਨ ਉਨ੍ਹਾਂ 'ਚੋਂ ਇਕ ਰਤਨ ਧਨੰਤਰ ਵੈਦ ਸੀ, ਤੇ ਉਹ ਆਰੀਓਵੈਦਿਕ ਦਾ ਮੋਢੀ ਮੰਨਿਆ ਜਾਂਦਾ ਹੈ, ਉਸ ਦੇ ਪਾਸ ਇਕ ਦਵਾਈ ਸੀ ਜੋ ਜੇਕਰ ਮੁਰਦੇ ਦੇ ਮੂੰਹ ਵਿਚ ਪਾ ਦਿੱਤੀ ਜਾਵੇ ਤਾਂ ਉਹ ਕੁਝ ਚਿਰ ਲਈ ਜ਼ਿੰਦਾ ਹੋ ਜਾਂਦਾ ਸੀ, ਤਾਂਕਿ ਘਰ ਵਾਲੇ ਜੋ ਕੁਝ ਉਸ ਪਾਸੋਂ ਪੁੱਛਣਾ ਚਾਹੁਣ ਪੁੱਛ ਸਕਣ। ਇਕ ਦਿਨ ਇਕ ਆਦਮੀ ਵੈਦ ਜੀ ਪਾਸ ਘਬਰਾਇਆ ਹੋਇਆ ਆਇਆ, ਕਿ ਮੇਰੇ ਪਿਤਾ ਜੀ ਸਖ਼ਤ ਬੀਮਾਰ ਹਨ ਤੁਸੀਂ ਜਲਦੀ ਚਲੋ, ਉਹ ਕਹਿਣ ਲੱਗੇ ਫਿਕਰ ਨਾ ਕਰੋ, ਮੇਰੇ ਪਾਸ ਬੜੇ ਕਮਾਲ ਦੀ ਦਵਾਈ ਹੈ, ਉਸ ਨੂੰ ਠੀਕ ਕਰ ਦੇਵਾਂਗਾ। ਵੈਦ ਜੀ ਨੇ ਜਾ ਕੇ ਦਵਾਈ ਵਿਚ ਠੀਕ ਮਿਕਦਾਰ ਦੀ ਪੁੜੀ ਬਣਾ ਕੇ ਮਰੀਜ਼ ਦੇ ਮੂੰਹ ਵਿਚ ਪਾਈ, ਗੋਲੀ ਅੰਦਰ ਤੇ ਦਮ ਬਾਹਰ, ਵਾਲੀ ਗੱਲ ਹੋ ਗਈ, ਘਰ ਵਿਚ ਸਿਆਪਾ ਪੈ ਗਿਆ, ਵੈਦ ਜੀ ਨੇ ਹੌਸਲਾ ਦਿੱਤਾ ਕਿ ਮੇਰੀ ਦਵਾਈ ਅਕਸੀਰ ਹੈ, ਇਹ ਉਠ ਬੈਠੇਗਾ, ਪਰ ਕਿੱਥੇ ? ਵੈਦ ਜੀ ਨੂੰ ਗੁੱਸਾ ਚੜ੍ਹ ਗਿਆ, ਉਨ੍ਹਾਂ ਸਾਰੀਆਂ ਦਵਾਈਆਂ ਤੇ ਵੈਦਗੀ ਦੀਆਂ ਪੁਸਤਕਾਂ ਊਠ 'ਤੇ ਲੱਦ ਕੇ ਨਦੀ ਦੇ ਕੰਢੇ 'ਤੇ ਜਾ ਢੇਰੀ ਕੀਤੀਆਂ, ਉਹ ਚਾਹੁੰਦੇ ਸਨ ਕਿ ਸਭਨਾਂ ਨੂੰ ਅਗਨੀ ਦੀ ਭੇਟ ਕੀਤਾ

ਜਾਵੇ, ਕਿਉਂਕਿ ਉਹ ਸਭ ਲੱਚਰ ਸਨ। ਉਨੇ ਚਿਰ ਨੂੰ ਧਰਮਰਾਜ ਹਾਜ਼ਰ ਹੋ ਗਿਆ, ਕਹਿਣ ਲਗਾ ਵੈਦ ਜੀ ਸਭ ਦਵਾਈਆਂ ਤੇ ਪੁਸਤਕਾਂ ਠੀਕ ਹਨ, ਇਨ੍ਹਾਂ ਦਾ ਕੋਈ ਕਸੂਰ ਨਹੀਂ, ਕਸੂਰ ਮੇਰਾ ਹੈ, ਮੈਂ ਆਪਣੇ ਜਮਦੂਤ ਨੂੰ ਹੁਕਮ ਦਿੱਤਾ ਸੀ ਕਿ ਜਿਸ ਵੇਲੇ ਵੈਦ ਜੀ ਦਵਾਈ ਮਰੀਜ਼ ਦੇ ਮੂੰਹ ਵਿਚ ਪਾਉਣ, ਤੂੰ ਉਸ ਨੂੰ ਆਪਣੀ ਮੁੱਠੀ ਵਿਚ ਦਬੋਚ ਲਵੀਂ, ਧਰਮਰਾਜ ਨੇ ਆਪਣੀ ਜੇਬ ਵਿਚੋਂ ਦਵਾਈ ਕੱਢੀ ਤੇ ਕਿਹਾ ਦੇਖ ਲਉ, ਉਹ ਹੀ ਦਵਾਈ ਹੈ ਨਾ, ਵੈਦ ਜੀ ਨੂੰ ਹੋਸ਼ ਆ ਗਈ, ਕਿ ਸਭ ਕੁੱਝ ਪ੍ਰਭੂ ਦੇ ਵੱਸ ਹੈ।

Arnold Bennet ਆਪਣੀ ਕਿਤਾਬ Doctors and Medicines (ਡਾਕਟਰ ਤੇ ਦਵਾਈਆਂ) ਵਿਚ ਸ਼ੁਰੂ ਵਿਚ ਹੀ ਇਸ ਤਰ੍ਹਾਂ ਲਿਖਦਾ ਹੈ, I myself is a doctor, not because I am qualified, but because I am above forty (ਮੈਂ ਆਪ ਖੁਦ ਡਾਕਟਰ ਹਾਂ, ਇਸ ਲਈ ਨਹੀਂ ਕਿ ਮੈਂ ਪੜ੍ਹਾਈ ਕੀਤੀ ਹੈ, ਸਗੋਂ ਇਸ ਕਰਕੇ ਮੈਂ ਚਾਲੀ ਸਾਲ ਤੋਂ ਉੱਪਰ ਦੀ ਉਮਰ ਦਾ ਹਾਂ) ਉਹ ਅੱਗੇ ਜਾ ਕੇ ਲਿਖਦਾ ਹੈ, ਜਿਵੇਂ-ਜਿਵੇਂ ਬੰਦੇ ਦੀ ਉਮਰ ਵਧਦੀ ਹੈ, ਉਸ ਨੂੰ ਦਿਨ-ਪਰ-ਦਿਨ ਬਿਮਾਰੀ ਤੇ ਕਾਬੂ ਪਾਉਣ ਦਾ ਤਜਰਬਾ ਹੁੰਦਾ ਜਾਂਦਾ ਹੈ। ਜਦ ਡਾਕਟਰ ਡਿਗਰੀ ਲੈ ਕੇ ਆਪਣੀ ਪ੍ਰੈਕਟਿਸ ਸ਼ੁਰੂ ਕਰਦਾ ਹੈ, ਉਹ ਦਵਾਈਆਂ ਦੇ ਤਜਰਬੇ ਕਰਦਾ ਹੈ, ਕਈ ਮਰੀਜ਼ ਉਸ ਪਾਸੋਂ ਠੀਕ ਹੋ ਜਾਂਦੇ ਹਨ ਤੇ ਕਈ ਮਰ ਵੀ ਜਾਂਦੇ ਹਨ, ਜਿਵੇਂ-ਜਿਵੇਂ ਉਸ ਦੀ ਪ੍ਰੈਕਟਿਸ ਵਧਦੀ ਹੈ, ਉਹ ਵਧੇਰੇ ਸਿਆਣਾ ਹੁੰਦਾ ਜਾਂਦਾ ਹੈ, ਪਰ ਦੂਜਿਆਂ ਦੀ ਜ਼ਿੰਦਗੀ ਨਾਲ ਖੇਡ ਕੇ ਉਸ ਨੂੰ ਕੋਈ ਕਾਤਲ ਨਹੀਂ ਆਖਦਾ, ਭਾਵੇਂ ਉਸ ਦੀ ਗਲਤੀ ਨਾਲ ਕਈ ਜਹੰਨਮ ਨੂੰ ਵੀ ਪੁੱਜ ਗਏ ਹੋਣ।

ਉਹ ਲਿਖਦਾ ਹੈ ਕਿ ਸਭ ਤੋਂ ਪਹਿਲਾਂ ਬੀਮਾਰੀ ਦਾ ਆਰੰਭ ਹੀ ਖਿਆਲਾਂ ਤੋਂ ਹੁੰਦਾ ਹੈ, ਜਦ ਖਿਆਲ ਜਾਂ ਵਿਚਾਰ ਹੀ ਬੀਮਾਰੀ ਨੂੰ ਕਬੂਲ ਕਰ ਲੈਣ ਤਾਂ ਬੀਮਾਰੀ ਆਣ ਪ੍ਰਗਟ ਹੁੰਦੀ ਹੈ, ਤੇ ਬੰਦੇ ਨੂੰ ਦਬਾ ਲੈਂਦੀ ਹੈ।



ਇਕ ਵਾਰੀ ਉਹ ਕੁਝ ਢਿੱਲਾ ਸੀ ਤੇ ਖੰਘ ਲੱਗੀ ਹੋਈ ਸੀ, ਉਸ ਦੀ ਨੌਕਰਾਣੀ ਜਦ ਨਾਸ਼ਤਾ ਲੈ ਕੇ ਆਈ ਤੇ ਕਹਿਣ ਲੱਗੀ ਕਿ ਮੇਰੇ ਪਤੀ ਨੂੰ ਇਹੋ ਬੀਮਾਰੀ ਲੱਗ ਗਈ ਸੀ, ਤੇ ਉਸ ਦਾ ਅੰਤ ਹੋ ਗਿਆ, ਮੈਨੂੰ ਡਰ ਲੱਗਦਾ ਹੈ ਕਿ ਤੁਸੀਂ ਵੀ ਕਿਧਰੇ ਮਰ ਨਾ ਜਾਉ। ਉਸ ਨੇ ਉਸੇ ਵਕਤ ਉਸ ਦੀ ਤਨਖਾਹ ਦਾ ਹਿਸਾਬ ਕਰ ਦਿੱਤਾ ਤੇ ਨੌਕਰੀ ਤੋਂ ਛੁੱਟੀ ਕਰ ਦਿੱਤੀ ਤੇ ਜਦ ਉਹ ਚਲੀ ਗਈ ਤਾਂ ਉਸ ਨੇ ਕਈ ਸਿਗਰਟਾਂ ਪੀਤੀਆਂ, ਤਾਂਕਿ ਉਹ ਵਿਚਾਰ ਉਸ ਦੇ ਮਨ 'ਚੋਂ ਨਿਕਲ ਜਾਣ ਤੇ ਉਨ੍ਹਾਂ ਨੂੰ ਕੱਢ ਕੇ ਹੀ ਦਮ ਲਿਆ।

ਅਸੀਂ ਜਦੋਂ ਕਿਸੇ ਬੀਮਾਰ ਨੂੰ ਵੇਖਣ ਜਾਂਦੇ ਹਾਂ, ਤੇ ਹਮਦਰਦੀ ਜਤਾਉਣ ਲਈ ਜਾਂਦਿਆਂ ਹੀ ਉਸ ਨੂੰ ਕਹਿੰਦੇ ਹਾਂ ਕਿ ਦੋ ਦਿਨਾਂ ਦੀ ਬੀਮਾਰੀ ਨੇ ਐਨਾ ਕਮਜ਼ੋਰ ਕਰ ਦਿੱਤਾ ਹੈ ਕਿ ਤੂੰ ਪਛਾਣਿਆ ਹੀ ਨਹੀਂ ਜਾਂਦਾ, ਤੇਰਾ ਰੰਗ ਪੀਲਾ ਫੂਕ ਵਰਗਾ ਹੋ ਗਿਆ ਹੈ, ਅੱਖਾਂ ਅੰਦਰ ਜਾ ਵੜੀਆਂ ਹਨ ਆਦਿ। ਇਸ ਨਾਲ ਮਰੀਜ਼ ਵਧੇਰੇ ਬੀਮਾਰੀ ਦੇ ਅਸਰ ਨੂੰ ਕਬੂਲ ਲੈਂਦਾ ਹੈ, ਸੋਚਦਾ ਹੈ ਅੱਗੇ ਜਿਹੜਾ ਬੰਦਾ ਆਇਆ ਸੀ ਉਸ ਨੇ ਵੀ ਇਹੋ ਕੁੱਝ ਕਿਹਾ ਸੀ ਸੱਚਮੁੱਚ ਹੀ ਮੈਂ ਕਮਜ਼ੋਰ ਹੋ ਗਿਆ ਹਾਂ। ਥੋੜ੍ਹੇ ਚਿਰ ਪਿੱਛੋਂ ਸਾਡਾ ਦੂਜਾ ਸਵਾਲ ਇਹ ਹੁੰਦਾ ਹੈ ਕਿ ਕਿਹੜੇ ਡਾਕਟਰ ਦਾ ਇਲਾਜ ਕਰਵਾ ਰਹੇ ਹੋ, ਦੱਸਣ ਤੇ ਕਹਿੰਦੇ ਹਾਂ ਉਹ ਵੀ ਕੋਈ ਡਾਕਟਰ ਹੈ, ਉਸ ਨੂੰ ਤਾਂ ਕੁੱਝ ਆਉਂਦਾ ਹੀ ਨਹੀਂ, ਨਿਰਾ ਪਾਣੀ ਭਰ ਕੇ ਸ਼ੀਸ਼ੀ ਵਿਚ ਦੇ ਦੇਂਦਾ ਹੈ, ਫਲਾਣਾ ਉਸ ਪਾਸੋਂ ਕਈ ਚਿਰ ਇਲਾਜ ਕਰਵਾਂਦਾ ਰਿਹਾ, ਕੋਈ ਆਰਾਮ ਨਹੀਂ ਆਇਆ, ਆਖਿਰ ਜਦ ਬਿਲਕੁਲ ਰਹਿ ਗਿਆ ਤਾਂ ਅਮਕੇ ਡਾਕਟਰ ਪਾਸ ਗਿਆ ਤੇ ਉਸ ਨੇ ਦੋ ਦਿਨਾਂ ਵਿਚ ਹੀ ਆਰਾਮ ਲੈ ਆਂਦਾ। ਇਹ ਬੀਮਾਰ ਦੀ ਰਹੀ-ਸਹੀ ਉਮੀਦ ਤੇ ਪਾਣੀ

ਫੇਰ ਦੇਂਦਾ ਹੈ, ਤੇ ਉਹ ਪੱਕਾ ਮਰੀਜ਼ ਬਣ ਜਾਂਦਾ ਹੈ।

ਸਾਨੂੰ ਚਾਹੀਦਾ ਹੈ ਕਿ ਮਰੀਜ਼ ਪਾਸ ਜਾ ਕੇ ਉਸ ਦੀ ਹੌਂਸਲਾ-ਅਫਜ਼ਾਈ ਕਰੀਏ ਤੇ ਕਹੀਏ, ਕਿ ਕੋਈ ਗੱਲ ਨਹੀਂ, ਤੁਸੀਂ ਤਾਂ ਬਿਲਕੁਲ ਠੀਕ ਹੋ, ਐਵੇਂ ਮੰਜਾ ਮੱਲ ਬੈਠੇ ਹੋ, ਜਿਸ ਡਾਕਟਰ ਦਾ ਇਲਾਜ ਕਰਵਾ ਰਹੇ ਹੋ, ਉਹ ਬੜਾ ਸਿਆਣਾ ਤੇ ਤਜਰਬੇਦਾਰ ਹੈ ਆਦਿ ਆਦਿ, ਜਿਸ ਨਾਲ ਉਸ ਨੂੰ ਅਰਾਮ ਆਣ ਵਿਚ ਸਹਾਇਤਾ ਮਿਲੇ।

ਮੇਰੀ ਧਰਮ ਮਾਤਾ (ਸੱਸ ਸਾਹਿਬ) ਮਾਤਾ ਬਸੰਤ ਕੌਰ ਜੀ ਨੂੰ ਬਿਮਾਰੀ ਇਸੇ ਵਹਿਮ ਦੀ ਸੀ, ਤੇ ਉਹ ਮਰੀਜ਼ ਬਣ ਕੇ ਮੰਜੇ 'ਤੇ ਲੇਟੇ ਰਹਿੰਦੇ ਸਨ, ਕੋਈ ਦਵਾਈ ਠੀਕ ਨਹੀਂ ਸੀ ਬੈਠਦੀ, ਸਾਰੇ ਹੀ ਨਿਰਾਸ ਸਨ ਕਿ ਕੀ ਕੀਤਾ ਜਾਵੇ ? ਦਾਸ ਨੇ ਆਪਣੇ ਸੌਹਰਾ ਸਾਹਿਬ ਬਾਬਾ ਬਾਘ ਸਿੰਘ ਜੀ ਬੇਦੀ ਨੂੰ ਸਲਾਹ ਦਿੱਤੀ ਕਿ ਤੁਸੀਂ ਘਰ ਵਿਚ ਅਖੰਡ ਪਾਠ ਰਖਾਓ ਤੇ ਸਾਰੇ ਰਿਸ਼ਤੇਦਾਰਾਂ ਨੂੰ ਉਸ 'ਤੇ ਬੁਲਾਓ। ਸਭ ਨੂੰ ਹਿਦਾਇਤ ਕੀਤੀ ਗਈ ਕਿ ਤੁਸੀਂ ਜਦ ਮਾਤਾ ਜੀ ਨੂੰ ਮਿਲੋ ਤਾਂ ਕਹੋ ਕਿ ਅੱਗੇ ਨਾਲੋਂ ਤੁਸੀਂ ਤਕੜੇ ਹੋ, ਰੰਗ ਵੀ ਲਾਲ ਹੋ ਗਿਆ ਹੈ, ਅੱਖਾਂ ਵੀ ਚਮਕਦੀਆਂ ਹਨ ਚਿਹਰੇ 'ਤੇ ਰੌਣਕ ਆ ਗਈ ਹੈ ਆਦਿ।

ਸਭ ਤੋਂ ਪਹਿਲਾਂ ਪੁੱਜਣ ਵਾਲਾ ਦਾਸ ਜੀ, ਜਦ ਮੈਂ ਜਾ ਕੇ ਉੱਪਰ ਲਿਖੇ ਅਨੁਸਾਰ ਉਨ੍ਹਾਂ ਨੂੰ ਕਿਹਾ, ਉਹ ਕਹਿਣ ਲੱਗੇ, ਜੁਲਾਹੇ ਦੀਆਂ ਮਸਕਰੀਆਂ ਮਾਂ, ਭੈਣ ਨਾਲ ਹੀ ਹੁੰਦੀਆਂ ਹਨ, ਤੂੰ ਤਾਂ ਗਪੌੜੇ ਹੀ ਮਾਰਦਾ ਰਹਿੰਦਾ ਏਂ, ਤੇ ਮੇਰੇ ਨਾਲ ਮਖੌਲ ਕਰਦਾ ਹੈਂ, ਪਰ ਮੈਂ ਆਪਣੀ ਰਟ ਹੀ ਲਾ ਛੱਡੀ, ਐਨਾ ਚਿਰ ਨੂੰ ਉਨ੍ਹਾਂ ਦਾ ਵੱਡਾ ਲੜਕਾ ਵੀ ਆ ਗਿਆ, ਉਸ ਨੇ ਵੀ ਉਹੋ ਕੁੱਝ ਹੀ ਕਿਹਾ, ਉਹ ਹੈਰਾਨ ਸਨ ਕਿ ਮੇਰੇ ਬੱਚੇ ਨੇ ਤਾਂ ਕਦੀ ਝੂਠ ਨਹੀਂ ਬੋਲਿਆ, ਹੋ ਸਕਦਾ ਹੈ ਕਿ ਮੈਂ ਅੱਗੇ ਨਾਲੋਂ ਠੀਕ ਹੋ ਗਈ ਹੋਵਾਂ। ਹੁਣ ਅਸੀਂ ਦਵਾਈਆਂ ਤਾਂ ਅਮਕੇ ਹਕੀਮ ਪਾਸੋਂ ਲੈਂਦੇ ਹਾਂ। ਖੈਰ ਸ਼ਾਮ ਨੂੰ ਮੇਰੇ ਸਾਂਢੂ ਸਾਹਿਬ ਆ ਗਏ, ਉਨ੍ਹਾਂ ਵੀ ਕੁਝ ਹੀ ਕਿਹਾ, ਉਨ੍ਹਾਂ ਦੀਆਂ ਧੀਆਂ ਵੀ ਪੁੱਜ ਗਈਆਂ, ਰਿਸ਼ਤੇਦਾਰ ਵੀ ਆਏ, ਸਭ ਦੇ ਉਹ ਹੀ ਸ਼ਬਦ ਸਨ, ਬੱਸ ਫੇਰ ਕੀ ਸੀ, ਉਹ ਦੂਜੇ ਦਿਨ ਹੀ ਬਿਸਤਰੇ ਤੋਂ ਉੱਠ ਬੈਠੇ, ਤੇ ਜਦ ਤੀਜੇ ਦਿਨ ਅਖੰਡ ਪਾਠ ਦਾ ਭੋਗ ਪਿਆ ਤਾਂ ਉਨ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪਰਕਰਮਾਂ ਵੀ ਕੀਤੀਆਂ, ਆਰਤੀ ਵਿਚ ਵੀ ਹਿੱਸਾ ਲਿਆ, ਲੰਗਰ ਵਿਚ ਵੀ ਸੇਵਾ ਕੀਤੀ ਤੇ ਨੌ-ਬਰ-ਨੌ ਹੋ ਗਏ।

ਸੰਨ 1939 ਦੇ ਅਖੀਰਲੇ ਦਿਨਾਂ ਵਿਚ ਦਾਸ ਜੱਬਲਪੁਰ ਨੌਕਰੀ ਦੇ ਸਿਲਸਿਲੇ ਵਿਚ ਗਿਆ, ਉਥੇ ਇਕ ਅਜੀਬ ਕਿਸਮ ਦਾ ਇਸ਼ਤਿਹਾਰ ਕੰਧਾਂ 'ਤੇ ਲੱਗਾ ਹੋਇਆ ਡਿੱਠਾ, ਉਸ ਵਿਚ ਕਿਸੇ ਵੈਦ ਜੀ ਨੇ ਕਢਾਇਆ ਸੀ ਕਿ ਮੈਂ ਕੇਵਲ ਉਨ੍ਹਾਂ ਮਰੀਜ਼ਾਂ ਦਾ ਹੀ ਇਲਾਜ ਕਰਦਾ ਹਾਂ ਜੋ ਕਿਸੇ ਮੰਨੇ-ਦੰਨੇ ਡਾਕਟਰ ਪਾਸੋਂ ਇਹ ਸਰਟੀਫਿਕੇਟ ਲੈ ਕੇ ਆਉਣ ਕਿ ਇਸ ਦੀ ਬੀਮਾਰੀ ਦਾ ਕੋਈ ਇਲਾਜ ਨਹੀਂ ਹੈ, ਇਲਾਜ ਦੇ ਲਈ ਉਨ੍ਹਾਂ ਦੀ ਫੀਸ ਬਿਲਕੁਲ ਵਾਜਬੀ ਸੀ, ਉਹ ਤੀਹ ਰੁਪੀਏ ਮਹੀਨਾ ਗਰੀਬ ਪਾਸੋਂ, ਸੱਠ ਰੁਪਏ ਆਮ ਲੋਕਾਂ ਪਾਸੋਂ ਤੇ ਅਮੀਰ ਪਾਸੋਂ ਨੱਬੇ ਰੁਪਏ ਲੈਂਦੇ ਸਨ, ਨਾਲ ਉਨ੍ਹਾਂ ਇਹ ਵੀ ਲਿਖਿਆ ਹੋਇਆ ਸੀ ਕਿ ਅਸੀਂ ਠੇਕੇ ਤੇ ਵੀ ਇਲਾਜ ਕਰਦੇ ਹਾਂ, ਭਾਵ ਇਹ ਕਿ ਆਰਾਮ ਆਉਣ 'ਤੇ ਹੀ ਇਲਾਜ ਦੇ ਪੈਸੇ ਲੈਣਗੇ।

ਮੇਰਾ ਉਨ੍ਹਾਂ ਨੂੰ ਮਿਲਣ ਤੇ ਵਿਚਾਰ-ਵਟਾਂਦਰਾ ਕਰਨ ਨੂੰ ਚਿਤ ਬੜਾ ਕਰਦਾ ਸੀ, ਪਰ ਉਨ੍ਹਾਂ ਆਪਣਾ ਹਸਪਤਾਲ ਦੂਰ ਨਰਬਦਾ ਨਦੀ ਦੇ ਕਿਨਾਰੇ 'ਤੇ ਬਣਾਇਆ ਹੋਇਆ ਸੀ, ਸੋ ਇਕ ਛੁੱਟੀ ਵਾਲੇ ਦਿਨ ਦਾਸ ਉੱਥੇ ਪੁੱਜ ਹੀ ਗਿਆ, ਉਥੇ ਇਕ ਸਧਾਰਨ ਜਿਹਾ ਵਲਗਣ ਵਲਿਆ ਹੋਇਆ

ਸੀ, ਕੁੱਝ ਕੁ ਸਾਫ-ਸੁਥਰੇ ਹਵਾਦਾਰ ਕਮਰੇ ਸਨ ਤੇ ਬਾਕੀ ਖੁੱਲ੍ਹੀ ਥਾਂ 'ਤੇ ਸਬਜ਼ੀਆਂ ਭਾਜੀਆਂ ਲੱਗੀਆਂ ਹੋਈਆਂ ਸਨ, ਕਈ ਪ੍ਰਕਾਰ ਦੇ ਮਾਟੋ ਲਟਕ ਰਹੇ ਸਨ, ਜਿਨ੍ਹਾਂ 'ਤੇ ਲਿਖਿਆ ਹੋਇਆ ਸੀ ਕਿ ਬੰਦਾ ਮਰਦਾ ਨਹੀਂ, ਸਗੋਂ ਆਪਣੀ ਮੌਤ ਆਪ ਸਹੇੜਦਾ ਹੈ। ਸਾਡੀ ਮੌਤ ਦਾ ਸਮਾਨ ਸਾਡੀਆਂ ਰਸੋਈਆਂ ਵਿਚ ਪਕਾਇਆ ਜਾਂਦਾ ਹੈ ਆਦਿ। ਅੰਦਰ ਵੜਿਆ ਤਾਂ ਕੀ ਵੇਖਦਾ ਹਾਂ ਕਿ ਇਕ ਸਧਾਰਨ ਜਿਹਾ ਕਹਿਰੇ ਜਿਸਮ ਦਾ ਬੰਦਾ ਅੱਗੇ ਬੈਠਾ ਹੋਇਆ ਹੈ, ਪਰ ਲਿਸ਼ਕਦਾ-ਪੁਸ਼ਕਦਾ ਸੀ, ਤੇ ਚੇਹਰੇ 'ਤੇ ਲਾਲੀ ਸੀ, ਆਪਣੀ ਜਾਣ-ਪਛਾਣ ਕਰਾ ਕੇ ਦਾਸ ਨੇ ਮਤਲਬ ਦੀ ਗੱਲ ਛੇੜੀ ਕਿ ਕੀ ਤੁਸੀਂ ਰੱਬ ਦੇ ਸ਼ਰੀਕ ਹੋ, ਜੋ ਮੌਤ ਤੋਂ ਬਚਾਉਣ ਦਾ ਦਾਅਵਾ ਕਰਦੇ ਹੋ, ਵਿਗੜੀਆਂ ਹੋਈਆਂ ਬੀਮਾਰੀਆਂ ਦੇ ਠੀਕ ਕਰਨ ਦਾ ਠੇਕਾ ਲੈਂਦੇ ਹੋ ? ਉਹ ਹੱਸ ਕੇ ਕਹਿਣ ਲੱਗੇ ਕਿ ਮੈਂ ਪ੍ਰਭੂ ਦਾ ਸਾਧਾਰਨ ਜਿਹਾ ਸੇਵਕ ਹਾਂ, ਸ਼ਰੀਕ ਨਹੀਂ, ਪ੍ਰਭੂ ਸਾਡਾ ਮਾਤਾ ਪਿਤਾ ਹੈ, ਕਦੀ ਮਾਪੇ ਵੀ ਚਾਹੁੰਦੇ ਹਨ ਕਿ ਉਨ੍ਹਾਂ ਦਾ ਬੱਚਾ ਮਰ ਜਾਏ, ਸਗੋਂ, ਬੱਚੇ ਉਸ ਤੋਂ ਬੇਮੁੱਖ ਹੋ ਕੇ, ਉਸ ਦੇ ਹੁਕਮ ਦੀ ਉਲੰਘਣਾ ਕਰਦੇ ਹਨ, ਤੇ ਬੀਮਾਰੀਆਂ ਸਹੇੜ ਲੈਂਦੇ ਹਨ। ਮੈਂ ਉਨ੍ਹਾਂ ਭੁੱਲੇ ਭਟਕਿਆਂ ਨੂੰ ਪ੍ਰਭੂ ਦੀ ਗੋਦ ਵਿਚ ਲੈ ਜਾਂਦਾ ਹਾਂ ਤੇ ਜਿਵੇਂ ਨਦੀ ਦੇ ਕਿਨਾਰੇ ਜਾਣ ਨਾਲ ਤੇ ਇਸ਼ਨਾਨ ਕਰਨ ਨਾਲ ਗਰਮੀ ਦੂਰ ਹੋ ਜਾਂਦੀ ਹੈ ਏਸੇ ਤਰ੍ਹਾਂ ਸਭ ਰੋਗੀ ਠੀਕ ਹੋ ਜਾਂਦੇ ਹਨ।

ਉਨ੍ਹਾਂ ਮੈਨੂੰ ਇਕ Questionnaire ਸਵਾਲਾਂ ਦੀ ਕਾਪੀ ਦਿਖਾਈ ਜੋ ਉਹ ਹਰ ਰੋਗੀ ਤੋਂ ਦਾਖਲ ਕਰਨ ਵੇਲੇ ਭਰਵਾਂਦੇ ਸਨ। ਉਸ ਵਿਚ ਪੁੱਛਦੇ ਸੀ ਕਿ ਕੀ ਤੁਸੀਂ ਸ਼ਰਾਬ ਪੀਂਦੇ ਹੋ ? ਕੀ ਤੁਸੀਂ ਮਾਸ, ਮੱਛੀ, ਅੰਡਾ ਖਾਂਦੇ ਹੋ ? ਕੀ ਤੁਸੀਂ ਚਾਹ ਪੀਂਦੇ ਹੋ ? ਜੇ ਪੀਂਦੇ ਹੋ ਤਾਂ ਕਿੰਨੀ ਵਾਰੀ ? ਕੀ ਤੁਸੀਂ ਬੀੜੀ ਸਿਗਰਟ ਆਦਿ ਪੀਂਦੇ ਹੋ ? ਕੀ ਤੁਸੀਂ ਨਕਦ ਉਕ ਪੀਂਦੇ ਹੋ ? (Break Fast) ਛਾਹ ਵੇਲੇ ਵਿਚ ਕੀ ਕੁੱਝ ਖਾਂਦੇ ਹੋ ? ਦੁੱਧ ਪੀਂਦੇ ਹੋ ਕਿ ਨਹੀਂ ? ਕਿੰਨੀਆਂ ਰੋਟੀਆਂ ਸਵੇਰੇ ਤੇ ਸ਼ਾਮ ਨੂੰ ਖਾਂਦੇ ਹੋ ? ਆਦਿ ਆਦਿ ਖਾਣ ਬਾਰੇ ਸੀ।



ਅੱਗੇ ਕੱਪੜਿਆਂ ਬਾਰੇ ਪੁੱਛਦੇ ਸੀ, ਗਰਮੀਆਂ ਵਿਚ ਕੀ ਕੁੱਝ ਪਹਿਨਦੇ, ਤੇ ਸਰਦੀਆਂ ਵਿਚ ਤੁਹਾਡਾ ਲਿਬਾਸ ਕੀ ਹੁੰਦਾ ਹੈ ? ਅੱਗੇ ਗਰਮੀ ਸਰਦੀ ਦੇ ਬਿਸਤਰੇ ਬਾਰੇ ਸੀ ਜੋ ਇਕ ਪ੍ਰਕਾਰ ਦਾ ਸਾਰੇ ਦਿਨ ਦੀ ਕਿਰਿਆ, ਤੇ ਵਰਤਣ ਵਾਲੀਆਂ ਚੀਜ਼ਾਂ ਦਾ ਪਤਾ ਦੇ ਦੇਂਦਾ ਸੀ। ਆਖਰੀ ਸਵਾਲ ਸੀ ਕਿ ਤੁਸੀਂ ਪਹਿਲਾਂ ਬੀਮਾਰੀ ਦਾ ਕੀ ਤੇ ਕਿਸ ਪ੍ਰਕਾਰ ਦਾ ਇਲਾਜ ਕਰਵਾਂਦੇ ਰਹੇ ਹੋ ? ਆਦਿ, ਆਦਿ।

ਕਹਿਣ ਲੱਗੇ ਕਿ ਏਥੇ ਕੋਈ ਸ਼ਰਾਬ, ਮਾਸ, ਮੱਛੀ, ਅੰਡਾ, ਚਾਹ, ਬੀੜੀ, ਸਿਗਰਟ ਨਹੀਂ ਪੀ ਸਕਦਾ। ਜਿਹੜੇ ਚਾਰ ਰੋਟੀਆਂ ਰੋਜ਼ ਖਾਂਦੇ ਹਨ ਉਨ੍ਹਾਂ ਨੂੰ ਤਿੰਨ, ਫਿਰ ਅਗਲੇ ਹਫਦੇ ਦੋ, ਤੇ ਅਗਲੇ 1, ਅੰਤ ਰੋਟੀ ਬਿਲਕੁਲ ਬੰਦ। ਘਾਟਾ ਪੂਰਾ ਕਰਨ ਲਈ ਫਲ, ਕੱਚੀਆਂ ਸਬਜ਼ੀਆਂ ਜਾਂ ਪਾਣੀ ਵਿਚ ਭਿੱਜੇ ਹੋਏ ਛੋਲੇ, ਸੋਇਆਬੀਨ, ਮਣੱਕਾ ਆਦਿ ਦੇਂਦੇ ਹਾਂ, ਮੇਥੀ ਆਦਿ ਨੂੰ ਭਿਉਂ ਕੇ ਰੱਖਣ ਨਾਲ ਉਹ ਉੱਗ ਪੈਂਦੀ ਸੀ ਉਹ ਖਾਣ ਨੂੰ ਦੇਂਦੇ ਹਾਂ।

ਕੱਪੜੇ ਵੀ ਹੌਲੀ-ਹੌਲੀ ਘੱਟ ਕਰ ਦੇਂਦੇ, ਤੇ ਕੇਵਲ ਕਛਹਿਰਾ ਹੀ ਰਹਿਣ ਦੇਂਦੇ, ਬਿਸਤਰਾ ਵੀ ਘਟਾ ਕੇ, ਜ਼ਮੀਨ 'ਤੇ ਸੌਣ ਤੱਕ ਲੈ ਆਉਂਦੇ ਸਨ। ਇਸ ਸਭ ਕੁੱਝ ਕਰਨ ਦਾ ਮਤਲਬ ਇਹ ਹੈ ਕਿ ਜੀਵ ਨੂੰ ਕੁਦਰਤੀ ਇਨਸਾਨ ਬਣਾ ਦੇਣਾ ਜੋ ਕੁੱਝ ਪ੍ਰਭੂ ਨੇ ਬਣਾਇਆ ਹੈ। ਉਹ ਹੀ ਵਰਤਣਾ ਤੇ ਜਿਵੇਂ ਉਹ ਉਸ ਦੀ ਗੋਦ ਵਿਚ ਆ ਜਾਵੇ, ਸਾਰੇ ਮਿਲ ਕੇ ਨਦੀ ਵਿਚ ਇਸ਼ਨਾਨ ਕਰਦੇ, ਰੇਤੇ ਵਿਚ ਖੇਡਦੇ, ਜ਼ਮੀਨ 'ਤੇ ਸਬਜ਼ੀਆਂ ਭਾਜੀਆਂ ਗੋਡਦੇ, ਤੇ ਸੂਰਜ ਦੀਆਂ ਰਿਸ਼ਮਾਂ ਆਪਣੇ ਬਦਨ 'ਤੇ ਸੁੱਟਦੇ ਹਨ, ਜਿਸ ਨਾਲ ਕੁਦਰਤ ਮਾਂ ਗੋਦ ਵਿਚ ਲੈ ਕੇ ਉਨ੍ਹਾਂ ਦੇ ਕੁੱਲ ਰੋਗ ਦੂਰ ਕਰ ਦੇਂਦੀ ਹੈ।

ਮੈਂ ਬੜੇ ਧਿਆਨ ਨਾਲ ਸਭ ਕੁੱਝ ਸੁਣੀ ਗਿਆ ਤੇ ਕਿਧਰੇ-ਕਿਧਰੇ ਅੱਗੋਂ ਸਪੱਸ਼ਟੀਕਰਨ ਲਈ ਵੀ ਆਖਦਾ ਰਿਹਾ, ਸਭ ਕੁੱਝ ਸੁਣ ਕੇ ਉਨ੍ਹਾਂ ਤੋਂ ਪੁੱਛਿਆ ਕਿ ਕੀ ਤੁਸੀਂ ਕੋਈ ਦਵਾ ਦਾਰੂ ਵੀ ਕਰਦੇ ਹੋ ? ਉਹ ਕਹਿਣ ਲੱਗੇ ਕਿ ਅਸੀਂ ਦਵਾਈਆਂ ਬਿਲਕੁਲ ਨਹੀਂ ਵਰਤਦੇ, ਮੇਰਾ ਕਰਮ ਤਾਂ ਕੇਵਲ ਇਹ ਹੈ ਕਿ ਰੋਗੀ ਨੂੰ ਮਾਂ ਦੀ ਗੋਦ ਵਿਚ ਲੈ ਜਾਣਾ, ਫਿਰ ਉਹ ਜਾਣੇ ਤੇ ਉਸ ਦਾ ਕਰਮ। ਹਾਂ ਮਰੀਜ਼ ਦੀ ਤਸੱਲੀ ਲਈ ਅਸੀਂ ਨਿੰਬੂ ਦਾ ਰੱਸ ਕੱਢ ਕੇ ਇਕ ਬੋਤਲ ਭਰ ਲੈਂਦੇ ਹਾਂ। ਕਹਿਣ ਲੱਗੇ ਇਹ ਮਾਤ-ਲੋਕ ਦਾ ਅੰਮ੍ਰਿਤ ਹੈ, ਇਸ ਵਿਚ 20% ਏਸਿਡ ਹੈ ਤੇ 80% ਅਲਕਲੀ, ਜੋ ਬੰਦੇ ਦੀ ਖੁਰਾਕ ਦਾ ਨਿਚੋੜ ਹੈ, ਇਸ ਦੇ ਸੇਵਣ ਨਾਲ ਕਾਇਆ ਕਲਪ ਹੋ ਜਾਂਦੀ ਹੈ, ਦੂਜਾ ਕੰਮ ਇਹ ਕਰਦੇ ਹਾਂ ਕਿ ਰਾਤ ਨੂੰ ਇਕ ਪਾਣੀ ਦਾ ਟੱਬ ਭਰ ਕੇ ਉਸ ਵਿਚ ਬੀਜਾ ਸਾਲ ਲੱਕੜੀ ਦਾ ਇਕ ਟੁੱਕੜਾ ਸੁੱਟ ਛੱਡਦੇ ਹਾਂ ਜਿਸ ਨਾਲ ਦਿਨ ਚੜ੍ਹਨ ਤਕ ਸਾਰਾ ਪਾਣੀ ਜਾਮਨੂੰ ਰੰਗ ਦਾ ਹੋ ਜਾਂਦਾ ਹੈ, ਸਵੇਰੇ ਜਦ ਮਰੀਜ਼ ਦਵਾਈ ਲੈਣ ਲਈ ਆਂਵਦੇ ਹਨ ਤਾਂ ਇਹ ਜਾਮਨੂੰ ਰੰਗ ਦਾ ਪਾਣੀ ਜੋ ਅਸਲੋਂ ਸਾਧਾਰਨ ਹੀ ਹੁੰਦਾ ਹੈ, ਕੇਵਲ ਉਸ ਦਾ ਰੰਗ ਬਦਲਿਆ ਹੋਇਆ ਹੁੰਦਾ ਹੈ, ਉਸ ਦੀ ਇਕ ਬੋਤਲ ਭਰ ਕੇ ਦੇਂਦਾ ਹਾਂ ਤੇ ਨਿੱਕੀ ਸ਼ੀਸ਼ੀ ਵਿਚ ਨਿੰਬੂ ਦਾ ਰੱਸ ਭਰ ਦੇਂਦਾ ਹਾਂ, ਤੇ ਆਖ ਦੇਂਦਾ ਹਾਂ ਕਿ ਵੱਡੀ ਬੋਤਲ ਦੀ ਦਵਾਈ ਵਿਚ ਇਸ ਦਵਾ ਦੀਆਂ ਐਨੀਆਂ ਬੂੰਦਾਂ ਪਾ ਕੇ, ਦਿਨ ਵਿਚ ਚਾਰ ਵਾਰੀ ਪੀਣੀ ਹੈ, ਇਸ ਪ੍ਰਕਾਰ ਮਰੀਜ਼ ਦੇ ਮਨ ਵਿਚ ਨਿਸ਼ਚਾ ਲਿਆਵਣਾ ਹੈ ਕਿ ਉਹ ਕੋਈ ਦਵਾਈ ਖਾ ਰਿਹਾ ਹੈ, ਨਾਲ ਹੋਰ ਕੁੱਝ ਨਹੀਂ।

ਵੈਦ ਜੀ ਨੇ ਵੀ ਦੱਸਿਆ ਕਿ ਸਾਡੇ ਆਸ਼ਰਮ ਵਿਚ ਅੱਗ ਦਾ ਪ੍ਰਯੋਗ ਬਿਲਕੁਲ ਨਹੀਂ ਹੁੰਦਾ। ਕਿਉਂਕਿ ਅੱਗ ਹੀ ਬੀਮਾਰੀ ਦਾ ਮੂਲ ਹੈ, ਜੋ ਚੀਜ਼ ਇਸ ਤੇ ਪਕਾਈ ਜਾਂਦੀ ਹੈ ਉਸ ਦਾ ਸਤਿਆਨਾਸ਼ ਹੋ ਜਾਂਦਾ ਹੈ। ਜੇਕਰ ਇਨਸਾਨ ਅੱਗ ਦੀ ਵਰਤੋਂ ਬਿਲਕੁਲ ਬੰਦ ਕਰ ਦੇਵੇ ਤਾਂ 90% ਬੀਮਾਰੀਆਂ ਆਪਣੇ ਆਪ ਹੀ ਖਤਮ ਹੋ ਜਾਣ।



ਗਾਜਰ ਤੇ ਦੁੱਧ ਵਿਚ ਕੁਦਰਤ ਨੇ ਲੋੜੀਂਦਾ ਮਿੱਠਾ ਅੱਗੇ ਹੀ ਪਾਇਆ ਹੋਇਆ ਹੈ, ਪਰ ਅਸੀਂ ਉਸ ਤੇ ਆਪਣੀ ਚਲਾਕੀ ਵਰਤਦੇ ਹਾਂ ਤੇ ਉਨ੍ਹਾਂ ਨੂੰ ਅੱਗ 'ਤੇ ਚੜ੍ਹਾ ਕੇ ਵਧੇਰੇ ਮਿੱਠਾ ਪਾ ਕੇ ਗਾਜਰਪਾਕ ਬਣਾ ਕੇ ਵਰਤਦੇ ਹਾਂ ਤੇ ਆਪਣੇ ਆਪ ਨੂੰ ਪ੍ਰਭੂ ਤੋਂ ਸਿਆਣੇ ਸਮਝਦੇ ਹਾਂ। ਦੁੱਧ ਤਾਜ਼ਾ ਤੇ ਬਿਨਾਂ ਮਿੱਠੇ ਤੋਂ ਪੀਣਾ ਚਾਹੀਦਾ ਹੈ, ਉਹ ਤਾਂ ਇਥੋਂ ਤਕ ਕਹਿੰਦੇ ਸਨ ਕਿ ਦੁੱਧ ਪੀਣ ਦਾ ਸਾਨੂੰ ਕੋਈ ਹੱਕ ਨਹੀਂ ਇਹ ਤਾਂ ਪ੍ਰਮਾਤਮਾ ਨੇ ਗਾਈਆਂ ਮੱਝਾਂ ਦੇ ਬੱਚਿਆਂ ਲਈ ਬਣਾਇਆ ਹੈ। ਅਸੀਂ ਦੂਜਿਆਂ ਦਾ ਹੱਕ ਮਾਰ ਕੇ ਤੇ ਆਪ ਉਸ ਦੀ ਵਰਤੋਂ ਕਰਦੇ ਹਾਂ ਤੇ ਉਨ੍ਹਾਂ ਵੱਛੇ ਵੱਛਈਆਂ ਦੀਆਂ ਬਦ-ਦਵਾਵਾਂ ਲੈਂਦੇ ਹਾਂ। ਦੁੱਧ, ਫਲ, ਸਬਜ਼ੀ ਭਾਜੀ ਵਿਚ ਪ੍ਰਭੂ ਨੇ ਲੋੜੀਂਦੀ ਮਿਠਾਸ ਤੇ ਲੂਣ ਪਾਇਆ ਹੁੰਦਾ ਹੈ। ਅਸੀਂ ਜਦ ਵਧੇਰੇ ਮਿੱਠਾ ਤੇ ਲੂਣ ਪਾ ਕੇ ਉਨ੍ਹਾਂ ਦੀ ਦੁਰਵਰਤੋਂ ਕਰਦੇ ਹਾਂ ਤਾਂ ਸਾਨੂੰ ਉਸ ਦੀ ਸਜ਼ਾ ਜ਼ਰੂਰ ਮਿਲਣੀ ਹੋਈ ਤੇ ਸ਼ੂਗਰ ਦੀ ਬੀਮਾਰੀ ਆ ਚਮੜਦੀ ਹੈ, ਫੋੜੇ ਫਿਨਸੀਆਂ ਨਿਕਲਣ ਲੱਗ ਪੈਂਦੀਆਂ ਹਨ, ਉਨ੍ਹਾਂ ਦਾ ਅਸਲੀ ਇਲਾਜ, ਸਾਫ਼-ਸੁਥਰੀ ਬਰੀਕ ਮਿੱਟੀ ਨੂੰ ਛਾਣ ਕੇ ਉਸ ਦਾ ਮੋਟਾ ਲੇਪ ਹੈ, ਜੋ ਭੈੜੇ ਅਸਰ ਨੂੰ ਚੂਸ ਲੈਂਦੀ ਹੈ ਤੇ ਫੋੜੇ ਜ਼ਖ਼ਮ, ਉਠਾਅ ਆਦਿ ਨੂੰ ਆਰਾਮ ਆ ਜਾਂਦਾ ਹੈ।

ਉਨ੍ਹਾਂ ਦਾ ਮੁੱਖ ਪ੍ਰਯੋਜਨ ਇਹ ਸੀ ਕਿ ਸਾਨੂੰ ਕਪੜੇ ਨਹੀਂ ਪਾਉਣੇ ਚਾਹੀਦੇ, ਘੱਟ ਤੋਂ ਘੱਟ ਅੱਗ ਦੀ ਵਰਤੋਂ ਕਰਨੀ ਚਾਹੀਦੀ ਹੈ ਤੇ ਘੱਟ ਤੋਂ ਘੱਟ ਮਸਾਲੇ, ਲੂਣ, ਖੰਡ ਵਰਤਣੀ ਚਾਹੀਦੀ ਹੈ। ਪਕਵਾਨ ਤੇ ਤਲੀਆਂ ਹੋਈਆਂ ਚੀਜ਼ਾਂ ਦੇ ਨੇੜੇ ਨਹੀਂ ਜਾਣਾ ਚਾਹੀਦਾ। ਖਾਸ ਕਰਕੇ ਜਦ ਅਸੀਂ ਰੋਗ-ਗ੍ਰਸਤ ਹੋਈਏ ਤਾਂ ਉਪਰਲੀਆਂ ਚੀਜ਼ਾਂ ਦਾ ਬਿਲਕੁਲ ਤਿਆਗ ਕਰ ਦੇਣਾ ਚਾਹੀਦਾ ਹੈ, ਨੰਗੇ ਪੈਰੀਂ ਘਾਹ ਤੇ ਫਿਰਨ ਨਾਲ ਅਨੇਕਾਂ ਰੋਗ ਹੱਟ ਜਾਂਦੇ ਹਨ, ਨਿੰਬੂ ਦੀ ਵਰਤੋਂ ਵੱਧ ਤੋਂ ਵੱਧ ਕਰਨੀ

ਚਾਹੀਦੀ ਹੈ।

ਦਾਸ ਬਹੁਤ ਹੱਦ ਤੱਕ ਕੁਦਰਤੀ ਇਲਾਜ ਦੇ ਹੱਕ ਵਿਚ ਹੈ, ਕਿਉਂਕਿ ਇਸ ਤੇ ਅਮਲ ਕਰਨ ਨਾਲ, ਪ੍ਰਮਾਤਮਾ ਦੀ ਸ਼ਰਨ ਵਿਚ ਚਲੇ ਜਾਂਦੇ ਹਨ। ਪ੍ਰਭੂ ਦਾ ਹੀ ਹੋ ਜਾਣ ਨਾਲ, ਉਹ ਆਪ ਹੀ ਰਹਿਮਤ ਕਰਕੇ ਰੋਗ ਕੱਟ ਦੇਂਦਾ ਹੈ, ਤੇ ਅਸੀਂ ਅਰੋਗ ਹੋ ਜਾਂਦੇ ਹਾਂ ਗੁਰਮਤਿ ਦਾ ਅਸੂਲ ਹੈ :-

***ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥*** ***(ਅੰਗ ੧੩੫)***

ਭਾਵੇਂ ਸੰਸਾਰ ਵਿਚ ਅਨੇਕਾਂ ਪ੍ਰਕਾਰ ਦੇ ਇਲਾਜ ਪ੍ਰਚੱਲਤ ਹਨ, ਤੇ ਅਨੇਕ ਹੀ ਨਵੀਆਂ ਬੀਮਾਰੀਆਂ, ਦਿਨ-ਪਰ-ਦਿਨ ਵੱਧ ਰਹੀਆਂ ਹਨ, ਤੇ ਅਨੇਕਾਂ ਹੀ ਮਰੀਜ਼ ਉਨ੍ਹਾਂ ਵਿਚ ਫਸੇ ਹੋਏ ਥਾਂ-ਥਾਂ ਧੱਕੇ ਖਾਂਦੇ ਫਿਰਦੇ ਹਨ। ਕੋਈ ਦਵਾਈਆਂ ਦੀ ਵਰਤੋਂ ਨਾਲ ਬੀਮਾਰੀ 'ਤੇ ਕਾਬੂ ਪਾ ਲੈਂਦਾ ਹੈ, ਕੋਈ ਅਗਲੇ ਜਹਾਨ ਵਿਚ ਚਲਾ ਜਾਂਦਾ ਹੈ। ਜਿਹੜਾ ਤੇ ਰਾਜ਼ੀ ਹੋ ਗਿਆ ਉਹ ਆਖਦਾ ਹੈ ਕਿ ਅਮਕੇ ਡਾਕਟਰ ਨੇ ਅਮਕੀ ਦਵਾਈ ਦਿੱਤੀ ਸੀ, ਉਸ ਨਾਲ ਬੱਚ ਗਿਆ ਹਾਂ ਤੇ ਕੋਈ ਮਰ ਜਾਵੇ ਤਾਂ ਉਸ ਦੇ ਸੰਬੰਧੀ ਆਖਦੇ ਹਨ ਕਿ ਅਸਾਂ ਤੇ ਕੋਈ ਕਸਰ ਦਵਾਈਆਂ ਦੀ ਨਹੀਂ ਸੀ ਛੱਡੀ। ਪਰ ਰੱਬ ਅੱਗੇ ਕਿਸੇ ਦੀ ਪੇਸ਼ ਨਹੀਂ ਜਾਂਦੀ, ਉਸ ਨੇ ਹੀ ਮਾਰ ਦਿੱਤਾ ਹੈ, ਕੀ ਕਰੀਏ ਉਸ ਦਾ ਭਾਣਾ।

ਕਈ ਵਾਰੀ ਇਹ ਵੇਖਣ ਵਿਚ ਆਇਆ ਹੈ ਕਿ ਦਵਾਈਆਂ ਨਾਲ ਇਕ ਬੀਮਾਰੀ ਤੇ ਕਾਬੂ ਪਾ ਲਿਆ, ਤੇ ਦੂਜੀ ਸਹੇੜ ਲਈ, ਟੀਕੇ ਜੋ ਅੱਜ-ਕੱਲ੍ਹ ਦੀ ਨਵੀਂ ਕਾਢ ਹੈ, ਸੱਪ ਦੀ ਖੁੱਡ ਤਾਂ ਬੰਦ ਕਰ ਦੇਂਦੇ ਹਨ, ਪਰ ਸੱਪ ਖੁੱਡ ਦੇ ਅੰਦਰ ਜਿਉਂਦਾ ਰਹਿ ਜਾਂਦਾ ਹੈ, ਉਹ ਦੂਜੀ ਖੁੱਡ ਕੱਢ ਲੈਂਦਾ ਹੈ। ਚਾਹੀਦਾ ਤਾਂ ਇਹ ਸੀ ਕਿ ਸੱਪ ਨੂੰ ਮਾਰ ਦਿੱਤਾ ਜਾਵੇ, ਫਿਰ ਨਾ ਰਹੇ ਬਾਂਸ ਨਾ ਵੱਜੇ ਬੰਸਰੀ। ਜਦ ਕਿਸੇ ਬੰਦੇ ਦੇ ਸਰੀਰ ਵਿਚ ਨੁਕਸ ਪੈ ਜਾਂਦਾ ਹੈ ਤਾਂ ਸਰੀਰ ਦੇ ਸਾਰੇ ਹੀ ਅੰਗ ਉਸ ਖਰਾਬੀ ਅਥਵਾ ਗੰਦਗੀ ਨੂੰ ਦੂਰ ਕਰਨ ਲਈ ਤੱਤਪਰ ਹੋ ਜਾਂਦੇ ਹਨ ਤੇ ਜ਼ੋਰ-ਸ਼ੋਰ ਨਾਲ ਮਿਹਨਤ ਕਰਦੇ ਹਨ, ਜਿਸ ਨਾਲ ਸਰੀਰ ਗਰਮ ਹੋ ਜਾਂਦਾ ਹੈ, ਤੇ ਡਾਕਟਰ ਥਰਮਾਮੀਟਰ ਲਾ ਕੇ ਆਖਦਾ ਹੈ ਇਸ ਨੂੰ ਬੁਖਾਰ ਹੋ ਗਿਆ ਹੈ, ਉਸ ਦੀ ਟੈਂਪ੍ਰੇਚਰ ਘੱਟ ਕਰਨ ਲਈ ਡਾਕਟਰ ਟੀਕਾ ਲਾ ਦੇਂਦਾ ਹੈ, ਜਿਸ ਨਾਲ ਸਰੀਰ ਦੀ ਸਫਾਈ ਵਿਚ ਵਿਘਨ ਪੈ ਜਾਂਦਾ ਹੈ ਤੇ ਅੰਦਰ ਨੁਕਸ ਰਹਿ ਜਾਂਦਾ ਹੈ।

ਖਾਂਸੀ ਇਕ ਪ੍ਰਕਾਰ ਦੀ ਵਰਜਿਸ਼ ਹੈ, ਅੰਦਰੋਂ ਗਲਤ ਖੁਰਾਕ ਖਾਣ ਨਾਲ ਬਲਗਮ ਬਣ ਗਈ, ਨੂੰ ਕੱਢਣ ਦਾ ਯਤਨ ਹੈ, ਡਾਕਟਰ ਦਵਾਈ ਦੇ ਕੇ ਉਸ ਕਿਰਿਆ ਨੂੰ ਬੰਦ ਕਰਦਾ ਹੈ, ਤੇ ਬੀਮਾਰੀ ਵਧੇਰੇ ਜੜ੍ਹ ਫੜ ਲੈਂਦੀ ਹੈ, ਇਸੇ ਪ੍ਰਕਾਰ ਦੀਆਂ ਹੋਰ ਸਭ ਬੀਮਾਰੀਆਂ ਹਨ, ਜੋ ਆਏ ਦਿਨ ਸਾਨੂੰ ਚੰਬੜਦੀਆਂ ਜਾ ਰਹੀਆਂ ਹਨ, ਜਿਨ੍ਹਾਂ ਦੇ ਨਾਮ ਅੱਗੇ ਕਿਸੇ ਨੇ ਸੁਣੇ ਵੀ ਨਹੀਂ ਸਨ।

ਕੁਰਾਨ ਸ਼ਰੀਫ਼ ਤੇ ਅੰਜੀਲ ਦੇ ਕਥਨ ਅਨੁਸਾਰ ਪ੍ਰਮਾਤਮਾ ਨੇ ਬਾਬਾ ਆਦਮ ਤੇ ਮਾਈ ਹਵਾ ਲਈ ਫਲ ਫਰੂਟ ਅਦਨ ਦੇ ਬਾਗ ਵਿਚ ਉਗਾਏ ਸਨ, ਤੇ ਕਣਕ ਖਾਣੀ ਮਨ੍ਹਾਂ ਕੀਤੀ ਸੀ, ਸ਼ੈਤਾਨ ਨੂੰ ਇਕ ਸ਼ੈਤਾਨੀ ਸੁੱਝੀ, ਉਸ ਨੇ ਮਾਈ ਹਵਾ ਨੂੰ ਵਰਗਲਾ ਲਿਆ ਕਿ ਉਹ ਅੱਲਾਹ-ਤਾਅਲਾ ਦੀ ਹੁਕਮ-ਅਦੂਲੀ ਕਰੇ ਤੇ ਕਣਕ ਖਵਾ ਦਿੱਤੀ। ਜਿਸ ਦੇ ਖਾਂਦੇ ਸਾਰ ਮਾਈ ਹਵਾ ਨੂੰ ਸੋਝੀ ਆਈ ਕਿ ਉਹ ਨੰਗੀ ਹੈ। ਮਾਈ ਹਵਾ ਤੁਰੰਤ ਬਾਬਾ ਆਦਮ ਪਾਸ ਗਈ ਤੇ ਉਸ ਨੂੰ ਵੀ ਮਜਬੂਰ ਕੀਤਾ ਕਿ ਉਹ ਵਿਵਰਜਿਤ ਫਲ ਖਾਵੇ। ਅੱਲਾਹ ਨੇ ਉਨ੍ਹਾਂ ਦੋਵਾਂ ਨੂੰ ਸਰਾਪ ਦੇ ਦਿੱਤਾ ਕਿ ਅੱਗੇ ਤੋਂ ਤੁਸੀਂ ਜਦ ਤਕ ਗਾੜ੍ਹੇ ਪਸੀਨੇ ਦੀ ਕਮਾਈ ਨਹੀਂ ਕਰੋਗੇ, ਤੁਸਾਂ ਨੂੰ ਰੋਜ਼ੀ ਨਸੀਬ ਨਹੀਂ ਹੋਵੇਗੀ। ਹੁਕਮ-ਅਦੂਲੀ ਦੀ ਉਨ੍ਹਾਂ ਨੂੰ ਸਜ਼ਾ ਮਿਲੀ ਤੇ ਅੱਜ ਤੱਕ ਉਹ ਸਰਾਪ ਨਹੀਂ ਟਲਿਆ। ਪਹਿਲਾਂ ਕਣਕ ਕੱਚੀ ਖਾਂਦੇ ਰਹੇ, ਫਿਰ ਉਨ੍ਹਾਂ ਦੀ ਔਲਾਦ ਨੇ ਉਬਾਲ ਕੇ ਖਾਣੀ ਸ਼ੁਰੂ ਕਰ ਦਿੱਤੀ, ਫਿਰ ਚੱਕੀ ਨਾਲ ਪੀਸ ਕੇ ਰੋਟੀ ਬਣਾ

ਕੇ ਖਾਧੀ। ਚੱਕੀ ਨੂੰ ਖਰਾਸ ਵਿਚ ਬਦਲਿਆ, ਮਗਰੋਂ ਘਰਾਟ ਤੇ ਹੁਣ ਮਸ਼ੀਨਾਂ ਰਾਹੀਂ ਉਸ ਦੀ ਸਾਰੀ ਸ਼ਕਤੀ ਖਤਮ ਕਰ ਦਿੱਤੀ ਤੇ ਬੀਮਾਰੀਆਂ ਸਹੇੜ ਲਈਆਂ। ਆਟਾ ਜਿਵੇਂ ਬਰੀਕ ਹੁੰਦਾ ਗਿਆ, ਰੋਗ ਵਧਦੇ ਰਹੇ। ਉਹ ਪੇਟ ਵਿਚ ਜੰਮ ਗਿਆ, ਕਬਜ਼ ਹੋ ਗਈ, ਜੋ ਕੁੱਲ ਰੋਗਾਂ ਦੀ ਮਾਂ ਹੈ। ਜਦ ਤਕ ਮਾਂ ਹੈ, ਬੱਚੇ ਵਧਦੇ ਹੀ ਰਹਿਣਗੇ, ਹੁਕਮ ਨਾ ਮੰਨਣ ਦੀ ਸਜ਼ਾ ਮਿਲਦੀ ਹੀ ਰਹੇਗੀ।

*ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ ॥* (ਅੰਗ ੪੦੦)

ਹੁਣ ਕਲਿਜੁਗ ਆ ਗਿਆ ਹੈ, ਜਿਸ ਵਿਚ ਧਰਮ ਦੀਆਂ ਤਿੰਨ ਟੰਗਾਂ ਟੁੱਟ ਗਈਆਂ ਤੇ ਕੇਵਲ ਇਕ ਰਹਿ ਗਈ ਹੈ, ਜਿਸ ਕਰਕੇ ਸਭ ਰੋਗ ਹੁਕਮ ਨਾਲ ਹੀ ਲੱਗਦੇ ਹਨ ਤੇ ਹੁਕਮ ਨਾਲ ਹੀ (ਨਾਮ ਜਪਣ ਨਾਲ) ਦੂਰ ਹੋਣੇ ਹਨ :-

*ਜਿਸੁ ਆਪਿ ਭੁਲਾਏ ਸੋਈ ਭੂਲੈ ਸੋ ਬੂਝੈ ਜਿਸਹਿ ਬੁਝਾਇਦਾ ॥* (ਅੰਗ ੧੦੭੫)

ਹੋਰ ਲਵੋ :-

*ਕੋਈ ਜਾਣਿ ਨ ਭੂਲੈ ਭਾਈ ॥*
*ਸੋ ਭੂਲੈ ਜਿਸੁ ਆਪਿ ਭੁਲਾਏ ਬੂਝੈ ਜਿਸੈ ਬੁਝਾਈ ॥* (ਅੰਗ ੧੩੪੪)

ਏਥੇ ਹੀ ਬੱਸ ਨਹੀਂ ਸਗੋਂ :-

*ਭਾਈ ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ ਸਭ ਕਰੇ ਕਰਾਇਆ ॥*
*ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ*
*ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ ॥* (ਅੰਗ ੧੬੮)

ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਸਪੱਸ਼ਟ ਕਰਦੇ ਹਨ ਕਿ ਮਤਾਂ ਇਹ ਸਮਝੋ ਕਿ ਕਿਸੇ ਜੀਵ ਦੇ ਹੱਥ-ਵੱਸ ਕੁੱਝ ਹੈ, ਇਹ ਤਾਂ ਸਾਰੇ, ਜਿਵੇਂ ਪ੍ਰਭੂ ਕਰਾਂਦਾ ਹੈ ਕਰਦੇ ਹਨ। ਬੁਢਾਪਾ, ਮੌਤ, ਬੀਮਾਰੀ, ਸਿਰ ਪੀੜਾ ਆਦਿ ਇਹ ਸਭ ਹਰਿ ਦੇ ਵੱਸ ਹਨ, ਕੋਈ ਵੀ ਰੋਗ ਉਸ ਦੇ ਹੁਕਮ ਬਿਨਾਂ ਲੱਗ ਨਹੀਂ ਸਕਦਾ। ਰੋਗ ਦੀ ਦਵਾਈ ਵੀ ਉਹ ਦੱਸਦੇ ਹਨ :-

*ਰੋਗੁ ਮਿਟੈ ਹਰਿ ਅਵਖਧੁ ਲਾਇ ॥* (ਅੰਗ ੨੮੮)
*ਰੋਗੁ ਗਇਆ ਪ੍ਰਭਿ ਆਪਿ ਗਵਾਇਆ ॥* (ਅੰਗ ੮੦੭)
*ਸਰਬ ਰੋਗ ਕਾ ਅਉਖਦੁ ਨਾਮੁ ॥* (ਅੰਗ ੨੭੪)

ਜੋ ਸੰਸਾਰੀ ਡਾਕਟਰ ਹਕੀਮ ਦਵਾਈ ਦੇਂਦੇ ਹਨ, ਉਨ੍ਹਾਂ ਬਾਰੇ ਵੀ ਹਜ਼ੂਰ ਨੇ ਸਪੱਸ਼ਟ ਕੀਤਾ ਹੈ, ਕਿ ਦਵਾਈ ਉਹ ਹੀ ਲਾਭ ਪੁਚਾਉਂਦੀ ਹੈ ਜੋ ਪ੍ਰਭੂ ਨੂੰ ਭਾਅ ਜਾਵੇ।

*ਵੈਦਾ ਸੰਦਾ ਸੰਗੁ ਇਕਠਾ ਹੋਇਆ ॥*
*ਅਉਖਦ ਆਏ ਰਾਸਿ ਵਿਚਿ ਆਪਿ ਖਲੋਇਆ ॥*
*ਜੋ ਜੋ ਓਨਾ ਕਰਮ ਸੁਕਰਮ ਹੋਇ ਪਸਰਿਆ ॥*
*ਹਰਿਹਾਂ ਦੂਖ ਰੋਗ ਸਭਿ ਪਾਪ ਤਨ ਤੇ ਖਿਸਰਿਆ ॥* (ਅੰਗ ੧੩੬੩)

ਸਲਾਹ ਕਰਨ ਲਈ ਡਾਕਟਰਾਂ ਦਾ ਬੋਰਡ ਬੈਠਾ, ਕਿ ਮਰੀਜ਼ ਨੂੰ ਕਿਹੜੀ ਦਵਾਈ ਦੇਣੀ ਚਾਹੀਦੀ ਹੈ, ਜਿਸ ਨਾਲ ਇਹ ਰਾਜ਼ੀ ਹੋ ਜਾਵੇ। ਦਵਾਈ ਉਹ ਹੀ ਠੀਕ ਬੈਠਦੀ ਹੈ ਜਿਸ ਦਵਾਈ ਦੇ ਨਾਲ ਪ੍ਰਭੂ ਆਪ ਸ਼ਾਮਿਲ ਹੋਵੇ। ਜਦ ਉਸ ਦੀ ਆਪਣੀ ਮਰਜ਼ੀ ਹੋਵੇ ਤਾਂ ਕਰਮਾਂ ਦਾ ਫਲ ਮਿਲਦਾ

ਹੈ ਤੇ ਹੁਕਮ ਨਾਲ ਹੀ ਦੁੱਖ, ਬੀਮਾਰੀ ਪਾਪ ਤਨ ਤੋਂ ਨਾਸ਼ ਹੁੰਦੇ ਹਨ।

ਉਪਰਲੇ ਸਾਰੇ ਪ੍ਰਮਾਣਾਂ ਤੋਂ ਪਤਾ ਲੱਗਦਾ ਹੈ ਕਿ ਕੁਲ ਬੀਮਾਰੀਆਂ ਮਾਲਿਕ ਦੇ ਹੁਕਮ ਨਾਲ ਲੱਗਦੀਆਂ ਹਨ, ਤੇ ਉਸ ਦੇ ਹੁਕਮ ਨਾਲ ਹੀ ਦੂਰ ਹੋ ਜਾਂਦੀਆਂ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਨੇਕਾਂ ਹੀ ਸ਼ਬਦ ਹਨ ਜਿਨ੍ਹਾਂ ਦੇ ਵਿਧੀ ਅਨੁਸਾਰ ਪਾਠ ਕਰਨ ਨਾਲ ਹਰ ਪ੍ਰਕਾਰ ਦੇ ਰੋਗ ਦੂਰ ਹੋ ਜਾਂਦੇ ਹਨ। ਖਾਸ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਬਾਲਕ ਸਾਹਿਬਜ਼ਾਦੇ ਹਰਿਗੋਬਿੰਦ ਜੀ ਲਈ ਬੇਅੰਤ ਸ਼ਬਦ ਲਿਖੇ ਹਨ, ਜਿਨ੍ਹਾਂ ਦੇ ਪਾਠ ਕਰਨ ਨਾਲ ਹੁਣ ਵੀ ਹਰ ਪ੍ਰਕਾਰ ਦੀਆਂ ਬੀਮਾਰੀਆਂ ਦੂਰ ਹੋ ਜਾਂਦੀਆਂ ਹਨ।

ਪਹਿਲਾਂ ਖਿਆਲ ਆਇਆ ਸੀ ਕਿ ਇਕ ਵੱਖਰੀ ਪੁਸਤਕ ਲਿਖ ਦਿੱਤੀ ਜਾਵੇ, ਜਿਸ ਵਿਚ ਹਰ ਪ੍ਰਕਾਰ ਦੀਆਂ ਬੀਮਾਰੀਆਂ ਲਈ ਢੁਕਵੇਂ ਸ਼ਬਦ ਲਿਖ ਦਿੱਤੇ ਜਾਣ ਤਾਂਕਿ ਸੰਸਾਰ ਦੇ ਲੋਕਾਂ ਨੂੰ ਉਨ੍ਹਾਂ ਤੋਂ ਛੁਟਕਾਰਾ ਮਿਲ ਜਾਵੇ। ਪਰ ਕੁੱਝ ਕੁ ਵੀਰਾਂ ਦੇ ਕਹਿਣ 'ਤੇ ਇਹ ਵੀਚਾਰ ਬਦਲ ਗਿਆ, ਉਨ੍ਹਾਂ ਦਾ ਕਹਿਣਾ ਸੀ ਕਿ ਮਾਰਕੀਟ ਵਿਚ ਅੱਗੇ ਕਈ ਪ੍ਰਕਾਰ ਦੀਆਂ ਪੁਸਤਕਾਂ ਪ੍ਰਚੱਲਤ ਹਨ। ਆਮ ਜਨਤਾ ਦੀ ਰੁਚੀ ਉਨ੍ਹਾਂ ਵੱਲੋਂ ਘੱਟਦੀ ਜਾ ਰਹੀ ਹੈ, ਹੁਣ ਲੋੜਵੰਦ ਜਦ ਭਾਲ ਕਰੇਗਾ ਤਾਂ ਉਨ੍ਹਾਂ ਨੂੰ ਯੋਗ ਸ਼ਬਦ ਭੇਜਿਆ ਜਾ ਸਕਦਾ ਹੈ ਤੇ ਉਨ੍ਹਾਂ ਨੂੰ ਕਦਰ ਵੀ ਹੋਵੇਗੀ।

*ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ॥*

*ਗੁਣ ਕਾ ਗਾਹਕੁ ਜੇ ਮਿਲੈ ਤਉ ਗੁਣੁ ਲਾਖ ਵਿਕਾਇ॥* (ਅੰਗ ੧੦੮੬)

ਦੁੱਖ ਰੋਗ ਤਾਂ ਇਕ ਪਾਸੇ ਰਹੇ, ਮੇਰਾ ਤਾਂ ਸਗੋਂ, ਇਹ ਦ੍ਰਿੜ੍ਹ ਵਿਸ਼ਵਾਸ ਹੈ ਕਿ ਇਹ ਸੰਸਾਰ ਇਕ ਡਰਾਮਾ ਹੈ, ਜਿਸ ਦਾ ਡਾਇਰੈਕਟਰ ਅਕਾਲ ਪੁਰਖ ਸਿਰਜਨਹਾਰ ਹੈ ਤੇ ਉਸ ਨੇ ਜੋ-ਜੋ ਪਾਰਟ ਕਿਸੇ ਜੀਵ ਨੂੰ ਦਿੱਤਾ ਹੋਇਆ ਹੈ, ਚੰਗਾ ਚਾਹੇ ਮੰਦਾ, ਉਹ ਉਸ ਨੂੰ ਖੇਡ ਕਰਕੇ ਉਸ ਪਾਸ ਦੂਜੇ ਡਰਾਮੇ ਲਈ ਚਲਾ ਜਾਂਦਾ ਹੈ। ਇਸ ਜੀਵ ਦੇ ਵੱਸ ਤਾਂ ਕੁੱਝ ਵੀ ਨਹੀਂ, ਜੇ ਇਹ ਜੀਵ ਆਪਣੇ ਆਪ ਨੂੰ ਕਰਤਾ ਨਾ ਸਮਝੇ ਤਾਂ ਇਸ ਨੂੰ ਕੋਈ ਦੋਸ਼ ਨਹੀਂ, ਇਸ ਲਈ ਕੋਈ ਪਾਪ ਪੁੰਨ ਨਹੀਂ, ਕਿਉਂਕਿ ਇਸ ਨੇ ਆਪ ਤਾਂ ਕੁੱਝ ਕੀਤਾ ਨਹੀਂ। ਡਰਾਮਾ ਉਨਾ ਚਿਰ ਖੇਡਿਆ ਨਹੀਂ ਜਾ ਸਕਦਾ ਜਦ ਤਦ ਇਕ ਚੰਗਾ ਤੇ ਦੂਜਾ ਮੰਦਾ ਨਾ ਹੋਵੇ, ਇਹ ਮਾਲਿਕ ਦੀ ਆਪਣੀ ਮਰਜ਼ੀ ਹੈ ਕਿ ਕਿਸ ਨੂੰ ਕਿਹੜਾ ਪਾਰਟ ਖੇਡਣ ਨੂੰ ਦੇਣਾ ਹੈ। ਜਿਵੇਂ ਰਾਮ ਲੀਲ੍ਹਾ ਵਿਚ ਇਕ ਨੂੰ ਰਾਮ ਦਾ ਪਾਰਟ ਦੇ ਦਿੱਤਾ ਜਾਂਦਾ ਤੇ ਇਕ ਨੂੰ ਰਾਵਣ ਦਾ, ਨਾ ਤਾਂ ਰਾਮ ਬਣਨ ਵਾਲਾ ਰਾਮ ਹੁੰਦਾ ਹੈ ਤੇ ਨਾ ਹੀ ਰਾਵਣ ਬਣਨ ਵਾਲਾ ਰਾਵਣ, ਕਿਸੇ ਉਰਦੂ ਦੇ ਸ਼ਾਇਰ ਨੇ ਠੀਕ ਹੀ ਲਿਖਿਆ ਹੈ :-

*ਮਿਸਮਤ ਕੀਆ ਹਰ ਚੀਜ਼ ਕੋ ਅਕਸਾਮੇ ਅੱਜਲ ਨੇ,*

*ਜੋ ਸ਼ਕਸ ਮਿ ਜਿਸ ਕਾਮ ਕੇ ਕਾਬਲ ਨਜ਼ਰ ਆਇਆ।*

ਕਿਸੇ ਸ਼ਾਇਰ ਦੀ ਗੱਲ ਕੀ ਕਰਨੀ ਹੈ, ਨਾਨਕ ਸ਼ਾਇਰ ਦੀਆਂ ਗੱਲਾਂ ਗੁਰਬਾਣੀ ਵਿਚ ਜੋ ਅੰਕਤ ਹਨ, ਜੋ ਇਸ ਪ੍ਰਕਾਰ ਹਨ :-

*(੧) ਜਾ ਆਏ ਤਾ ਤਿਨਹਿ ਪਠਾਏ ਚਾਲੇ ਤਿਨੈ ਬੁਲਾਇ ਲਇਆ॥* (ਅੰਗ ੯੦੭)

ਪ੍ਰਭੂ ਨੇ ਭੇਜਿਆ ਤਾਂ ਅਸੀਂ ਆ ਗਏ, ਉਸ ਨੇ ਸੱਦਿਆ ਤੇ ਚਲ ਪਏ।

*(੨) ਜੇਹਾ ਚੀਰੀ ਲਿਖਿਆ ਤੇਹਾ ਹੁਕਮੁ ਕਮਾਹਿ॥*

*ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ॥* (ਅੰਗ ੧੨੩੯)

ਜੋ ਕੁਝ ਕਿਸਮਤ ਵਿਚ ਲਿਖਿਆ ਹੁੰਦਾ ਹੈ ਉਹ ਹੀ ਬੰਦੇ ਕੰਮ ਕਰਦੇ ਹਨ, ਉਸ ਦੇ ਘੱਲਣ ਨਾਲ ਉਹ ਆਂਵਦੇ ਹਨ ਤੇ ਉਠ ਕੇ ਤੁਰ ਪੈਂਦੇ ਹਨ :-

*(੩) ਦੁਖੁ ਸੁਖੁ ਕਰਤੈ ਧੁਰਿ ਲਿਖਿ ਪਾਇਆ॥* (ਅੰਗ ੧੦੫੪)

*(੪) ਕਿਛੁ ਹਾਥਿ ਕਿਸੈ ਦੈ ਕਿਛੁ ਨਾਹੀ ਸਭਿ ਚਲਹਿ ਚਲਾਏ॥* (ਅੰਗ ੪੫੦)

*(੫) ਜਿਤੁ ਕੋ ਲਾਇਓ ਤਿਤ ਹੀ ਲਾਗਾ ਤੈਸੇ ਕਰਮ ਕਮਾਇਓ॥* (ਅੰਗ ੧੦੧੭)

*(੬) ਜਿਉ ਨਾਨਕ ਆਪਿ ਨਚਾਇਦਾ ਤਿਵ ਹੀ ਕੋ ਨਚਾ॥* (ਅੰਗ ੧੦੯੪)

*(੭) ਸੋ ਮਿਲਿਆ ਜਿ ਹਰਿ ਮਨਿ ਭਾਇਆ॥ ਸੋ ਭੂਲਾ ਜਿ ਪ੍ਰਭੂ ਭੁਲਾਇਆ॥*

(ਅੰਗ ੧੦੦੪)

*(੮) ਜੋ ਪਾਵਹਿ ਭਾਂਡੇ ਵਿਚਿ ਵਸਤੁ ਸਾ ਨਿਕਲੈ ਕਿਆ ਕੋਈ ਕਰੇ ਵੇਚਾਰਾ॥*

(ਅੰਗ ੪੪੯)

*(੯) ਇਕਨ੍ਹਾ ਹੁਕਮਿ ਸਮਾਇ ਲਏ ਇਕਨ੍ਹਾ ਹੁਕਮੇ ਕਰੇ ਵਿਣਾਸੁ॥*

(ਅੰਗ ੪੬੩)

*(੧੦) ਏਨਾ ਜੰਤਾ ਕੈ ਵਸਿ ਕਿਛੁ ਨਾਹੀ ਤੁਧੁ ਵੇਕੀ ਜਗਤੁ ਉਪਾਇਆ॥*
*ਇਕਨਾ ਨੋ ਤੂੰ ਮੇਲਿ ਲੈਹਿ ਇਕਿ ਆਪਹੁ ਤੁਧੁ ਖੁਆਇਆ॥*

(ਅੰਗ ੪੬੯)

*(੧੧) ਸਾਈ ਕਾਰ ਕਮਾਵਣੀ ਧੁਰਿ ਛੋਡੀ ਤਿੰਨੈ ਪਾਇ॥* (ਅੰਗ ੪੭੫)



ਇਸ ਪ੍ਰਕਾਰ ਦੇ ਅਨੇਕਾਂ ਹੀ ਪ੍ਰਮਾਣ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ, ਜਿਨ੍ਹਾਂ ਨੂੰ ਅਸੀਂ ਸੁਣਦੇ ਹਾਂ, ਪਰ ਫਿਰ ਵੀ ਹਉਂ ਵਿਚ ਲੱਦੇ ਫਿਰਦੇ ਹਾਂ। ਆਸਾ ਦੀ ਵਾਰ ਦਾ ਕੀਰਤਨ ਜੋ ਰੋਜ਼ ਹੀ ਆਪਣੇ ਗੁਰਦਵਾਰਿਆਂ ਵਿਚ ਸੁਣਦੇ ਹਾਂ ਉਹ ਤਾਂ ਸਾਰੀ ਇਨ੍ਹਾਂ ਪ੍ਰਮਾਣਾਂ ਨਾਲ ਭਰੀ ਪਈ ਹੈ। ਇਸ ਕਰਕੇ ਹੀ ਤਾਂ ਹਜ਼ੂਰ ਦਾ ਹੁਕਮ ਸੀ ਕਿ ਇਸੇ ਦਾ ਹੀ ਕੀਰਤਨ ਅੰਮ੍ਰਿਤ ਵੇਲੇ ਹੋਣਾ ਚਾਹੀਦਾ ਹੈ, ਤਾਂਕਿ ਜੀਵ ਹਉਂ ਵਿਚ ਨਾ ਆ ਜਾਵੇ। ਤੇ ਜੇ ਹਉਂ ਵਿਚ ਆ ਗਿਆ ਤਾਂ ਉਸ ਦੀ ਲਾਈਨ ਹੋਰ ਹੋ ਜਾਵੇਗੀ। ਕਿਉਂਕਿ ਕਰਤਾ ਤਦ ਹੀ ਬਣਦਾ ਹੈ ਜਦ ਹਉਂ ਵਿਚ ਆ ਜਾਵੇ, ਫਿਰ ਉਸ ਲਈ ਸਾਰੇ ਦੁੱਖ ਰੋਗ, ਭਰਮ, ਵਹਿਮ, ਨਰਕ, ਸੁਰਗ, ਪਾਪ, ਪੁੰਨ ਹਨ, ਨਹੀਂ ਤਾਂ ਜੀਵ ਮੁਕਤ ਹੈ।

ਕਈ ਸਵਾਲ ਕਰਨਗੇ ਕਿ ਜੇਕਰ ਸਭ ਕੁਝ ਹੁਕਮ ਵਿਚ ਹੈ ਤਾਂ ਫਿਰ ਮਨ ਆਈਆਂ ਕਰੀਏ, ਐਸ਼ਾਂ ਲਈਏ, ਪਾਠ ਪੂਜਾ ਕਿਉਂ ਕਰੀਏ, ਜਦ ਉਸ ਦੀ ਮਰਜ਼ੀ ਹੋਵੇਗੀ ਕਰਵਾ ਲਏਗਾ। ਜਵਾਬ ਇਹ ਹੈ ਕਿ ਹਰ ਤਸਵੀਰ ਦੇ ਦੋ ਪਾਸੇ ਹੁੰਦੇ ਹਨ, ਜਿਹਾ ਵੇਖਹਿ ਤੇਹਾ ਵੇਖੁ।

ਭਾਵ ਜੇ ਕਰਤਾ ਬਣੇਗਾ ਤਾਂ ਤੇਰੇ ਲਈ ਦੁੱਖ ਸੁੱਖ, ਪੀੜਾ, ਰੋਗ ਆਦਿ ਸਭ ਕੁਝ ਹੈ। ਜੇਕਰ ਕਾਰਕ (ਹੁਕਮੀ ਬੰਦਾ) ਬਣੇਗਾ ਤਾਂ ਤੇਰੀ ਲਾਈਨ ਪਹਿਲੀ ਹੋ ਜਾਵੇਗੀ।

*ਪਾਪ ਪੁੰਨ ਹਮਰੈ ਵਸਿ ਨਾਹਿ॥* (ਅੰਗ ੮੯੯)

ਵਾਲੀ ਸ਼੍ਰੇਣੀ ਵਿਚ ਆ ਜਾਵੇਗਾ। ਇਹ ਸ਼੍ਰੇਣੀ ਆਪ ਪ੍ਰਾਪਤ ਨਹੀਂ ਹੁੰਦੀ, ਘਾਲਾਂ ਘਾਲ ਕੇ ਤੇ ਅਭਿਆਸ ਦੇ ਪੱਕ ਜਾਣ ਨਾਲ, ਜਿਸ 'ਤੇ ਉਸ ਮਾਲਿਕ ਦੀ ਨਦਰਿ ਹੋਵੇ, ਉਸ ਨੂੰ ਹੀ ਇਹ ਸੋਝੀ ਆਉਂਦੀ ਹੈ, ਨਹੀਂ ਤਾਂ ਗੱਲਾਂ ਨਾਲ ਗਿਆਨ ਨਹੀਂ ਹੋ ਸਕਦਾ। ਜਦ ਤਕ ਜੀਵ ਆਪਣੇ ਆਪ

ਨੂੰ ਕਰਤਾ ਸਮਝਦਾ ਹੈ ਜਨਮ ਮਰਨ ਦਾ ਗੇੜ ਬਣਿਆ ਰਹੇਗਾ। ਧਰਮ ਰਾਜ ਦੇ ਦਰਬਾਰ ਦਾ ਲੇਖਾ ਬਣਿਆ ਰਹੇਗਾ, ਨਰਕਾਂ ਦੇ ਦੁੱਖ ਤੇ ਸਵਰਗਾਂ ਦੀਆਂ ਮੌਜਾਂ ਬਣੀਆਂ ਰਹਿਣਗੀਆਂ, ਮੁਕਤੀ ਪ੍ਰਾਪਤ ਕਦਾਚਿਤ ਨਹੀਂ ਹੋ ਸਕਦੀ। ਪਰ ਜੇਕਰ ਇਸ ਪਾਸੋਂ ਹਉਂ ਦੀ ਕਿਰਿਆ ਬੰਦ ਹੋ ਜਾਵੇ ਤਾਂ ਹੀ ਛੁਟਕਾਰਾ ਹੈ, ਧਰਮ ਰਾਜ ਦੇ ਕਾਗਜ਼ ਫਟ ਜਾਣਗੇ।

ਹਉਂ ਕਦ ਆਂਵਦੀ ਹੈ, ਜਦ ਜੀਵ ਪਾਸੋਂ ਕੋਈ ਚੰਗਾ ਕੰਮ ਹੋ ਜਾਵੇ ਤਾਂ ਅਸੀਂ ਚੰਗੇ ਕੰਮਾਂ ਦਾ ਸਿਹਰਾ ਆਪਣੇ ਸਿਰ ਬੰਨ੍ਹਦੇ ਹਾਂ, ਤੇ ਬੁਰਿਆਂ ਦਾ ਰੱਬ 'ਤੇ ਮੜ੍ਹਦੇ ਹਾਂ। ਹਰ ਚੰਗੇ ਕੰਮ ਦਾ ਫਲ ਮੰਗਦੇ ਹਾਂ ਤੇ ਮੰਦੇ ਲਈ ਮੁਆਫੀ ਚਾਹੁੰਦੇ ਹਾਂ, ਜੋ ਕਦਾਚਿਤ ਨਹੀਂ ਮਿਲ ਸਕਦੀ, ਹਾਂ ਜੇ ਇਸ ਤੋਂ ਉਲਟ ਅਸੀਂ ਹਰ ਚੰਗੇ ਕੰਮ ਦਾ ਸਿਹਰਾ ਮਾਲਿਕ ਨੂੰ ਦਈਏ ਤੇ ਉਸ ਦਾ ਧੰਨਵਾਦ ਕਰੀਏ ਕਿ ਹੇ ਸੱਚੇ ਪਾਤਿਸ਼ਾਹ ! ਤੁਸਾਂ ਮੇਰੇ 'ਤੇ ਤਰਸ ਖਾ ਕੇ ਇਹ ਚੰਗਾ ਕੰਮ ਮੇਰੇ ਪਾਸੋਂ ਕਰਵਾ ਲਿਆ ਹੈ, ਨਹੀਂ ਤਾਂ ਮੇਰੇ ਵਰਗੇ ਹੋਰ ਕਿਸੇ ਨੀਚ ਪਾਸੋਂ ਵੀ ਕਰਵਾ ਸਕਦੇ ਸੀ, ਸਾਰਾ ਸੇਹਰਾ ਤੁਹਾਡੇ ਸਿਰ ਹੈ।

## ਰੋਗੀ ਲਈ ਕੁਝ ਜ਼ਰੂਰੀ ਟੋਟਕੇ :

(1) **ਖਾਣਾ ਹਜ਼ਮ ਕਰਨ ਦਾ ਰਸਾਇਣ ਚੂਰਨ :** ਜਿਸ ਵੇਲੇ ਖਾਣੇ ਦਾ ਥਾਲ ਤੁਸਾਂ ਦੇ ਸਾਹਮਣੇ ਆਵੇ, ਜਾਂ ਤੁਸੀਂ ਡਾਇਨਿੰਗ ਟੇਬਲ 'ਤੇ ਬੈਠੋ, ਖਾਣਾ ਪਰੋਸ ਕੇ ਇਕ ਮਿੰਟ ਲਈ ਅੱਖਾਂ ਨੂਟ ਕੇ ਮਾਲਿਕ ਦੇ ਚਰਨਾਂ ਦਾ ਧਿਆਨ ਧਰੋ ਤੇ ਉਸ ਦਾ ਧੰਨਵਾਦ ਕਰੋ ਕਿ ਹੇ ਸੱਚੇ ਪਾਤਸ਼ਾਹ ! ਇਹ ਤੁਹਾਡੀ ਬਖਸ਼ਿਸ਼ ਹੈ ਜੋ ਮੇਰੇ ਵਰਗੇ ਨਖਿਧ ਨੂੰ ਐਸੇ ਸਵਾਦਿਸ਼ਟ ਭੋਜਨ ਛਕਣ ਨੂੰ ਦੇ ਰਹੇ ਹੋ। ਮਿਹਰ ਕਰਕੇ ਇਸ ਨੂੰ ਥੋੜ੍ਹਾ ਜਿਹਾ ਛਕ ਕੇ ਜੂਠਾ ਕਰ ਦਿਉ, ਫੇਰ ਇਕ ਖਿਆਲੀ ਹੱਥ ਬਣਾ ਕੇ ਉਸ ਰਾਹੀਂ ਇਕ ਬੁਰਕੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਰਸਨਾਂ ਨੂੰ ਲਵਾ ਦਿਉ, ਹੋ ਸਕਦਾ ਹੈ ਤੁਸਾਂ ਨੂੰ ਇਹ ਕਿਰਿਆ ਪਹਿਲਾਂ ਪਹਿਲ ਕੁੱਝ ਕਠਨ ਜਾਪੇ, ਪਰ ਰੋਜ਼ ਦੀ ਪ੍ਰੈਕਟਿਸ ਨਾਲ ਇਹ ਬਿਲਕੁਲ ਸੁਖੈਣ ਹੋ ਜਾਵੇਗੀ ਤੇ ਅੱਖਾਂ ਮੀਟਦਿਆਂ ਸਾਰ ਹੀ ਮੋਰਚਾ ਫਤਹਿ ਹੋ ਜਾਵੇਗਾ, ਤੇ ਸੱਚਮੁੱਚ ਹੀ ਉਹ ਭੋਜਨ ਪ੍ਰਸ਼ਾਦਿ ਬਣ ਜਾਵੇਗਾ, ਖਾਂਦਿਆਂ ਸਾਰ ਹੀ ਹਜ਼ਮ ਹੋ ਜਾਵੇਗਾ ਤੇ ਕੋਈ ਵਿਕਾਰ ਨਹੀਂ ਪਵੇਗਾ। ਨਾਲੇ ਜਿਸ ਦਾ ਜੂਠਾ ਭੋਜਨ ਖਾਈਏ ਉਸ ਦੀ ਮੱਤ ਆ ਜਾਵੇਗੀ, ਮੇਰਾ ਸਤਿਗੁਰ ਯੋਗੀ ਰੋਗ-ਰਹਿਤ ਹੈ, ਤੇ ਅਸੀਂ ਵੀ ਰੋਗ-ਰਹਿਤ ਹੋ ਜਾਵਾਂਗੇ।

(2) **ਇਸ਼ਨਾਨ :-** ਗੁਸਲਖਾਨੇ ਵਿਚ ਵੜਦੇ ਸਾਰ ਬਸੰਤ ਦੀ ਵਾਰ ਦਾ ਪਾਠ ਸ਼ੁਰੂ ਕਰ ਦੇਵੋ, ਤੇ ਜਦ ਤਕ ਮੁੜ ਕਪੜੇ ਨਾ ਪਾ ਲਏ ਜਾਣ, ਇਹ ਪਾਠ ਚਲਦਾ ਹੀ ਰਹੇ, 10-12 ਪਾਠ ਸਹਿਜੇ ਹੀ ਹੋ ਜਾਂਦੇ ਹਨ, ਇਸ ਵਾਰ ਦੀਆਂ ਕੇਵਲ ਤਿੰਨ ਪਉੜੀਆਂ ਹਨ ਤੇ ਦੂਜੀ ਪਉੜੀ ਵਿਚ ਤੁਕ ਹੈ, ਰੋਗ ਸੋਗ ਸਭਿ ਮਿਟਿ ਗਏ ਨਿਤ ਨਵਾ ਨਿਰੋਆ ਇਸ 'ਤੇ ਥੋੜਾ ਜ਼ੋਰ ਦੇਣਾ।

(3) ਰਾਮਕਲੀ ਦੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ ਆਮ ਗੁਟਕਿਆਂ ਵਿਚ ਦਰਜ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 966 ਅੰਗ 'ਤੇ ਹੈ, ਇਸ ਦਾ ਇਕ ਪਾਠ ਨਿਤਨੇਮ ਨਾਲ ਕਰਨਾ ਚਾਹੀਦਾ ਹੈ, ਇਸ ਨਾਲ ਚਮੜੀ ਦਾ ਕੋਈ ਰੋਗ ਨਹੀਂ ਹੁੰਦਾ। ਸਾਫ ਸੁਥਰੀ ਚਿਕਣੀ ਮਿੱਟੀ ਲੈ ਕੇ ਉਸ ਨੂੰ ਕੱਪੜ-ਛਾਣ ਕਰ ਰਖੋ, ਜੇਕਰ ਕੋਈ ਫੋੜਾ ਫਿਨਸੀ ਹੋਵੇ, ਉਸ ਮਿੱਟੀ ਨੂੰ ਪਾਣੀ ਨਾਲ ਗੁੰਨ੍ਹ ਕੇ ਉਸ ਦੀ ਮੋਟੀ ਤਹਿ ਉਸ ਉੱਤੇ ਰੱਖੋ।

(4) ਮੇਥੀ, ਸ਼ਟਾਲਾ, ਛੋਲੇ, ਸੋਇਆਬੀਨ, ਮੂੰਗੀ ਦੀ ਦਾਲ ਆਦਿ ਕੋਈ ਚੀਜ਼ ਪਾਣੀ ਵਿਚ ਭਿਉਂ

ਛੱਡੋ, ਦੂਜੇ ਦਿਨ ਇਕ ਥਾਲ ਵਿਚ ਖਿਲਾਰ ਕੇ ਇਕ ਮੋਟਾ ਕਪੜਾ ਗਿੱਲਾ ਕਰਕੇ ਉੱਪਰ ਢੱਕ ਦਿਓ, ਸਮੇਂ-ਸਮੇਂ ਪਾਣੀ ਦੇ ਛਿੱਟੇ ਮਾਰਦੇ ਰਹੋ, ਤਾਂਕਿ ਕਪੜਾ ਗਿੱਲਾ ਰਹੇ। ਤੀਜੇ ਦਿਨ ਉਸ 'ਚੋਂ ਪੱਤੀਆਂ ਨਿਕਲ ਆਵਣਗੀਆਂ, ਸਵੇਰੇ ਛਾਹ ਵੇਲੇ, ਨਿੰਬੂ ਨਿਚੋੜ ਕੇ ਉਸ ਨੂੰ ਕੱਚਾ ਹੀ ਛਕੋ ਤਾਕ਼ਤ ਲਈ, ਕਬਜ਼ ਦੂਰ ਕਰਨ ਲਈ ਤੇ ਹਾਜ਼ਮੇ ਲਈ ਲਾਜਵਾਬ ਹੈ।

(5) ਭੋਜਨ ਦੇ ਨਾਲ ਜ਼ਿਆਦਾ ਤੋਂ ਜ਼ਿਆਦਾ ਸਲਾਦ ਖਾਓ, ਮੂਲੀ, ਗਾਜਰ, ਸ਼ਲਗਮ, ਗੋਭੀ ਆਦਿ ਕੱਚੇ ਖਾਣ ਨਾਲ ਕਬਜ਼ ਨਹੀਂ ਹੁੰਦੀ।

(6) ਖੰਡ ਦੀ ਵਰਤੋਂ ਘੱਟ ਤੋਂ ਘੱਟ ਕਰੋ, ਇਹ ਹੀ ਸ਼ੂਗਰ ਦੀ ਬੀਮਾਰੀ ਦੀ ਮਾਂ ਹੈ, ਇਸ ਦੀ ਥਾਂ ਦੇਸੀ ਸ਼ੱਕਰ ਜਾਂ ਗੁੜ ਦੀ ਵਰਤੋਂ ਕਰੋ, ਸ਼ਹਿਦ ਇਕ ਨਿਆਮਤ ਹੈ, ਖਾਂਸੀ ਵਾਲੇ ਨੂੰ ਸ਼ਹਿਦ 'ਤੇ ਨਿੰਬੂ ਦਾ ਰਸ ਮਿਲਾ ਕੇ ਚਟਾਓ, ਅਕਸੀਰ ਹੈ।

(7) ਅੱਖਾਂ ਕਮਜ਼ੋਰ ਹਨ ਤਾਂ ਮੂਲੀ ਖੂਬ ਖਾਓ। ਸੰਤਰਾ ਵੀ ਅੱਛਾ ਹੈ।

(8) ਮਾਸ, ਸ਼ਰਾਬ, ਆਂਡੇ, ਨਸ਼ੇ, ਤਮਾਕੂ ਦੇ ਨੇੜੇ ਨਹੀਂ ਜਾਣਾ ਚਾਹੀਦਾ ਹੈ।

(9) ਚਾਹ ਦੀ ਵਰਤੋਂ ਘੱਟ ਤੋਂ ਘੱਟ ਕਰਨੀ ਚਾਹੀਦੀ ਹੈ।

(10) ਪਿੰਡਾ ਨੰਗਾ ਕਰਕੇ ਸੂਰਜ ਦੀਆਂ ਰਿਸ਼ਮਾਂ ਉੱਪਰ ਪੈਣ ਦਿਓ। ਸਵੇਰ ਵੇਲੇ ਸੂਰਜ ਦੇ ਸਾਹਮਣੇ ਅੱਖਾਂ ਮੀਟ ਕੇ ਖੜੇ ਹੋਵੋ, ਤੇ ਮਨ ਵ੍ਰਿਚ ਕਹੋ ਕਿ ਮੈਂ ਬਿਲਕੁਲ ਅਰੋਗ ਹਾਂ, ਮੈਨੂੰ ਕੋਈ ਬੀਮਾਰੀ ਨਹੀਂ।

(11) ਖਾਣਾ ਖਾ ਕੇ ਫੌਰਨ ਪਿਸ਼ਾਬ ਕਰੋ, ਖਾਣਾ ਹਜ਼ਮ ਹੋ ਜਾਵੇਗਾ ਤੇ ਪਿਸ਼ਾਬ ਦੇ ਸਾਰੇ ਰੋਗਾਂ ਤੋਂ ਬਚਾਅ ਰਹੇਗਾ।



(12) ਭੋਜਨ ਚਿੱਥ ਕੇ ਖਾਓ, ਕਾਹਲੀ ਨਹੀਂ ਕਰਨੀ।

(13) ਜਿਥੋਂ ਤਕ ਹੋ ਸਕੇ ਭੁੱਖ ਰੱਖ ਕੇ ਹੀ ਭੋਜਨ ਛਕੋ, ਅਲਪ ਅਹਾਰ ਇਕ ਪ੍ਰਕਾਰ ਦਾ ਦਾਰੂ ਹੈ, ਮਿਥੇ ਵਕਤ ਤੇ ਭੋਜਨ ਛਕੋ। ਸੌਣ ਤੋਂ ਦੋ ਘੰਟੇ ਪਹਿਲਾਂ ਖਾਣਾ ਖਾ ਲਵੋ।

(14) ਸਵੇਰ ਦੀ ਸੈਰ ਖੁੱਲ੍ਹੀ ਹਵਾ ਵਿਚ ਕਰਨ ਨਾਲ ਅਨੇਕਾਂ ਰੋਗ ਆਪਣੇ ਆਪ ਹੀ ਮਿਟ ਜਾਂਦੇ ਹਨ।

(15) ਰਾਤ ਦਾ ਭੋਜਨ ਖਾ ਕੇ ਸੈਰ ਜ਼ਰੂਰ ਕਰੋ ਤੇ ਦੁਪਹਿਰ ਦੇ ਭੋਜਨ ਪਿਛੋਂ ਕੁੱਝ ਆਰਾਮ ਕਰੋ, ਨੀਂਦ ਇਕ ਨਿਆਮਤ ਹੈ।

(16) ਜਿਸ ਨੂੰ ਮਰਦਾਨਾ ਜਾਂ ਜ਼ਨਾਨਾ ਬੀਮਾਰੀ ਹੋਵੇ, ਉਸ ਲਈ ਬਹੁਤ ਜ਼ਰੂਰੀ ਹੈ ਕਿ ਉਹ ਪਿਸ਼ਾਬ ਕਰਦਿਆਂ ਪੱਦ ਨਾ ਮਾਰੇ, ਪਹਿਲਾਂ ਪਿਸ਼ਾਬ ਕਰੇ ਮਗਰੋਂ ਟੱਟੀ ਕਰੇ, ਦੋਵੇਂ ਕਰਮ ਇਕੱਠੇ ਨਹੀਂ ਕਰਨੇ ਚਾਹੀਦੇ। ਤੇ ਟੱਟੀ ਕਰਨ ਉਪਰੰਤ ਪਿੱਠ 'ਤੇ ਉਪਰ ਤੋਂ ਹੇਠਾਂ ਮੁੱਕੀਆਂ ਮਾਰੇ। ਪੈਰ ਦੀ ਖੱਬੀ ਅੱਡੀ, ਚਿਤੜਾਂ ਵਿਚ ਦੇ ਕੇ ਸੱਜੀ ਪਿਸ਼ਾਬ ਵਾਲੀ ਥਾਂ 'ਤੇ ਟਿਕਾਵੇ ਤੇ ਜਿਹੜੀ ਨਾਸਕਾ ਚਲਦੀ ਹੋਵੇ, ਉਸ ਨੂੰ ਉਂਗਲੀਆਂ ਨਾਲ ਬੰਦ ਕਰਕੇ ਬੰਦ ਨਾਸਕਾ ਰਾਹੀਂ ਸਾਹ ਅੰਦਰ ਨੂੰ ਖਿੱਚੇ, ਤੇ ਕੁਝ ਚਿਰ ਅੰਦਰ ਟਿਕਾਵੇ। ਇਸ ਤਰੀਕੇ ਨਾਲ ਬਵਾਸੀਰ ਨੂੰ ਵੀ ਆਰਾਮ ਆ ਜਾਂਦਾ ਹੈ।

(17) ਜਿੱਥੇ ਤਕ ਵਾਹ ਚੱਲੇ ਇਸ਼ਨਾਨ ਠੰਢੇ ਪਾਣੀ ਨਾਲ ਕਰਨਾ ਚਾਹੀਦਾ ਹੈ।

(18) ਰਾਤ ਨੂੰ ਸੌਣ ਤੋਂ ਪਹਿਲਾਂ ਦੰਦਾਂ ਨੂੰ ਬੁਰਸ਼ ਜਾਂ ਦਾਤਨ ਨਾਲ ਜ਼ਰੂਰ ਸਾਫ ਕਰੋ ਤੇ ਪੰਜ ਇਸ਼ਨਾਨਾ ਕਰਕੇ ਕੀਰਤਨ ਸੋਹਲੇ ਦਾ ਪਾਠ ਕਰਕੇ ਸੌਂਵੋ।

(19) ਜਿਸ ਵੇਲੇ ਰਤਾ ਜਿੰਨਾ ਵੀ ਕਿਸੇ ਰੋਗ ਦਾ ਚਿੰਨ੍ਹ ਜਾਪੇ ਜਾਂ ਸ਼ੱਕ ਹੋਵੇ, ਇਕਦਮ ਗੈਰ ਕੁਦਰਤੀ ਭੋਜਨਾਂ ਦਾ ਤਿਆਗ ਕਰ ਦਿਓ, ਜਾਂ ਘੱਟ ਕਰ ਦਿਓ, ਰੋਗ ਮਿਟ ਜਾਵੇਗਾ ਤੇ ਨਿੰਬੂ ਦੀ ਵਰਤੋਂ ਕਰੋ, ਕੱਚੀਆਂ ਸਬਜ਼ੀਆਂ ਖਾਓ, ਹਰੀਆਂ ਸਬਜ਼ੀਆਂ ਚੰਗੀਆਂ ਹਨ।

(20) ਤਲੀਆ ਹੋਈਆਂ ਚੀਜ਼ਾਂ, ਮਠਿਆਈਆਂ, ਤੇਜ਼ ਮਸਾਲੇ, ਪਰੌਂਠੇ ਘੱਟ ਤੋਂ ਘੱਟ ਖਾਓ, ਖਾਸ ਕਰਕੇ ਰੋਗ ਦੇ ਸਮੇਂ।

(21) ਜਿਥੋਂ ਤਕ ਹੋ ਸਕੇ ਦੇਸੀ ਘਿਉ ਦੀ ਵਰਤੋਂ ਕਰੋ। ਜਾਂ ਸਰਸੋਂ ਦਾ ਤੇਲ ਵਰਤੋ।

(22) ਅੱਖਾਂ ਦੀ ਕਮਜ਼ੋਰੀ ਦੂਰ ਕਰਨ ਲਈ ਪਾਣੀ ਵਿਚ ਮੂੰਹ ਡਬੋ ਕੇ ਅੱਖਾਂ ਨੂੰ ਝਮਕੋ। ਅੱਖਾਂ ਨੂੰ ਸੱਜੇ ਖੱਬੇ, ਉਪਰ ਨੀਚੇ ਲੈ ਜਾਣ ਨਾਲ ਤੇ ਬਾਰ-ਬਾਰ ਝਮਕਣ ਨਾਲ ਅੱਖਾਂ ਠੀਕ ਹੋ ਜਾਂਦੀਆਂ ਹਨ। ਦੋਵਾਂ ਹੱਥਾਂ ਨੂੰ ਆਪਸ ਵਿਚ ਖੂਬ ਰਗੜੋ ਤੇ ਗਰਮ ਹੋ ਜਾਣ ਤੇ ਅੱਖਾਂ 'ਤੇ ਥੋੜਾ ਉੱਚਾ ਰੱਖੋ, ਬਾਹਵਾਂ ਨੂੰ ਮੋਢਿਆਂ ਤੋਂ ਉਪਰ ਕਰਕੇ ਗੋਲ-ਗੋਲ ਘੁਮਾਉ, ਫਿਰ ਸਾਹਮਣੇ ਲੈ ਜਾ ਕੇ, ਘੁਮਾਉ ਤੇ ਏਸੇ ਤਰ੍ਹਾਂ ਉੱਪਰ ਲੈ ਜਾ ਕੇ ਵੀ ਕਰੋ, ਮੋਢਿਆਂ ਦੇ ਪੱਠੇ ਨਰਮ ਹੋਣ ਨਾਲ ਅੱਖਾਂ ਠੀਕ ਹੋ ਜਾਂਦੀਆਂ ਹਨ, ਪੱਠਿਆਂ 'ਤੇ ਤੇਲ ਮਲਣਾ ਵੀ ਲਾਭਦਾਇਕ ਹੈ।

(23) ਜੇਕਰ ਅੱਖਾਂ ਦੁਖਦੀਆਂ ਹੋਣ ਤਾਂ ਪੈਰਾਂ ਦੇ ਅੰਗੂਠਿਆਂ ਦੇ ਨੌਹਾਂ 'ਤੇ ਅੱਕ ਦਾ ਦੁੱਧ ਚੋਣ ਨਾਲ ਲਾਲੀ ਦੂਰ ਹੋ ਜਾਂਦੀ ਹੈ। ਰਾਤ ਨੂੰ ਲਾ ਕੇ ਸੌਂ ਜਾਓ।

(24) ਜੇਕਰ ਬਲੈਡ-ਪ੍ਰੈਸ਼ਰ ਜ਼ਿਆਦਾ ਹੋ ਜਾਵੇ ਤਾਂ ਸੱਜੀ ਵੱਖੀ ਦੇ ਭਾਰ ਲੇਟ ਜਾਓ, ਏਸੇ ਤਰ੍ਹਾਂ ਘੱਟ ਹੋਣ ਤੇ ਖੱਬੀ ਵੱਖੀ ਦੇ ਭਾਰ ਲੇਟੋ, ਕੁਝ ਚਿਰ ਵਿਚ ਆਪਣੇ ਆਪ ਠੀਕ ਹੋ ਜਾਵੇਗਾ। ਵੱਖੀ ਪਰਣੇ ਲੇਟ ਕੇ ਪੈਰ ਲੱਤਾਂ ਉੱਚੇ ਕਰਕੇ ਇਕੱਠੇ ਕਰ ਲਵੋ, ਤੇ ਸਿਰ ਨੂੰ ਆਪਣੇ ਹੱਥਾਂ ਨਾਲ ਉੱਚਾ ਚੁੱਕ ਲਵੋ, ਇਸ ਲਈ ਕੋਈ ਸਿਰਹਾਣਾ ਵੀ ਵਰਤਿਆ ਜਾ ਸਕਦਾ ਹੈ, ਉਪਰੰਤ ਸਵਾਸਾਂ ਨੂੰ ਬਾਹਰ ਕੱਢ ਕੇ ਢਿੱਡ ਨੂੰ ਸਕੋੜ ਕੇ ਮਗਰੋਂ ਸਵਾਸ ਬਾਹਰ ਕੱਢ ਦਿਓ।

(25) ਸ਼ੂਗਰ ਦੀ ਬੀਮਾਰੀ ਵਾਲੇ ਨੂੰ ਕਰੇਲੇ ਦਾ ਪਾਣੀ ਬੜਾ ਗੁਣਕਾਰੀ ਹੈ, ਨਿੰਮ ਦੇ ਪੱਤੇ ੪-੫ ਚਿੱਥਣ ਨਾਲ ਵੀ ਰੋਗ ਹੱਟ ਜਾਂਦਾ ਹੈ। ਮੋਢਿਆਂ ਤੋਂ ਬਾਹਵਾਂ ਉੱਚੀਆਂ ਕਰਕੇ ਸੱਜੇ ਖੱਬੇ ਘੁੰਮੋ, ਫਿਰ ਏਸੇ ਤਰ੍ਹਾਂ ਬਾਹਵਾਂ ਨੂੰ ਇਕੱਠਿਆਂ ਕਰਕੇ ਸਾਹਮਣੇ ਲੈ ਜਾਓ, ਤੇ ਸੱਜੇ ਖੱਬੇ ਘੁੰਮੋ, ਜ਼ਮੀਨ 'ਤੇ ਲੇਟ ਕੇ ਸਿਰ ਉੱਤਰ ਵੱਲ ਤੇ ਪੈਰ ਦੱਖਣ ਵੱਲ ਕਰਕੇ ਲੱਤਾਂ ਨਾਲ ਸਾਇਕਲ ਚਲਾਉਣ ਦੀ ਕਿਰਿਆ ਕਰੋ, ਲੱਤਾਂ ਨੂੰ ਕੁੱਝ ਚਿਰ ਉਪਰ ਲੈ ਜਾਓ ਤੇ ਮੁੜ ਹੌਲੀ-ਹੌਲੀ ਨੀਵੇਂ ਲੈ ਆਓ, ਫੇਰ ਮੂੰਹ ਭਾਰ ਲੰਮੇ ਪੈ ਕੇ ਸੱਜੀ ਲੱਤ ਨੂੰ ਹੌਲੀ-ਹੌਲੀ ਉਪਰ ਲੈ ਜਾਓ, ਤੇ ਕੁੱਝ ਚਿਰ ਉੱਪਰ ਰੱਖੋ, ਏਸੇ ਤਰ੍ਹਾਂ ਖੱਬੀ ਨੂੰ ਕਰੋ, ਆਰਾਮ ਆ ਜਾਵੇਗਾ।

(26) ਜਿਸ ਨੂੰ ਬਾਰ ਬਾਰ ਪਿਸ਼ਾਬ ਆਉਂਦਾ ਹੋਵੇ ਉਹ ਪਿੱਠ 'ਤੇ ਉਪਰ ਤੋਂ ਥੱਲੇ ਮੁੱਕੀਆਂ ਜ਼ੋਰ-ਜ਼ੋਰ ਦੀ ਮਾਰੇ।

(27) ਅਖਰੋਟ ਖਾ ਕੇ ਸੇਬ ਖਾਣ ਨਾਲ ਸਭ ਹਜ਼ਮ ਹੋ ਜਾਂਦੇ ਹਨ, ਕੇਲੇ ਖਾ ਕੇ ਅਲਾਚੀ ਖਾ ਲਵੋ, ਸਭ ਪਚ ਜਾਣਗੇ, ਮੂਲੀ ਖਾਣ ਪਿਛੋਂ ਗੁੜ ਖਾ ਲਵੋ, ਬੂ ਵਾਲੇ ਡਕਾਰ ਨਹੀਂ ਆਵਣਗੇ, ਤੇ

ਪੱਚ ਜਾਵੇਗੀ।

(28) ਜਿਸ ਕਿਸੇ ਨੂੰ ਬੱਸ ਵਿਚ ਸਫਰ ਕਰਦਿਆਂ ਉਲਟੀਆਂ ਆਉਂਦੀਆਂ ਹੋਣ ਉਹ ਬੱਸ ਵਿਚ ਬੈਠਣ ਲੱਗਿਆਂ ਕਿਸੇ ਪੁਰਾਣੀ ਅਖਬਾਰ ਦੇ ਕਾਗਜ਼ ਦਾ ਟੁਕੜਾ ਆਪਣੀ ਸੀਟ 'ਤੇ ਰੱਖ ਕੇ ਬੈਠ ਜਾਵੇ, ਉਲਟੀ ਨਹੀਂ ਆਵੇਗੀ।

(29) ਅੰਬਾਂ ਦਾ ਬੂਰ ਹੱਥਾਂ ਦੀਆਂ ਹਥੇਲੀਆਂ 'ਤੇ ਮਲ ਕੇ ਸੁਕਾ ਲਵੋ, ਕਿਸੇ ਦੇ ਭੂੰਡ ਖਿੱਲ ਜਾਂ ਸ਼ਹਿਦ ਦੀ ਮੱਖੀ ਲੜ ਜਾਵੇ, ਉਸ ਥਾਂ 'ਤੇ ਮਲਣ ਨਾਲ ਚੈਨ ਆ ਜਾਵੇਗਾ, ਇਕ ਸਾਲ ਇਸ ਦਾ ਅਸਰ ਰਹੇਗਾ।

(30) ਜੇਕਰ ਕਿਸੇ ਨੂੰ ਅੱਧੇ ਸਿਰ ਦੀ ਪੀੜ ਹੁੰਦੀ ਹੋਵੇ, ਉਹ ਸੂਰਜ ਨਿਕਲਣ ਤੋਂ ਪਹਿਲੇ ਬੇਰੀ ਦੇ ਢਾਈ ਪੱਤੇ ਖਾ ਲਵੇ, ਪੀੜ ਨਹੀਂ ਹੋਵੇਗੀ।

(31) ਪੈਰਾਂ ਨੂੰ ਚਿੱਤੜਾਂ ਥੱਲੇ ਰੱਖ ਕੇ ਬੈਠਣ ਨਾਲ ਪੇਟ ਦੀ ਗੈਸ ਆਪਣੇ ਆਪ ਨਿਕਲ ਜਾਵੇਗੀ!

(32) ਰਾਤ ਨੂੰ ਸੌਣ ਲੱਗਿਆਂ ਜੇਕਰ ਇਕ ਨਾਖ ਖਾ ਲਈ ਜਾਵੇ ਤਾਂ ਸਵੇਰੇ ਪੇਟ ਸਾਫ ਹੋ ਜਾਵੇਗਾ, ਦਾਇਮੀ (ਪੁਰਾਣੀ) ਕਬਜ਼ ਵਾਲੇ ਲਈ ਅਚੂਕ ਹੈ, ਤੇ ਨਾਲ ਹੀ ਰਾਤ ਨੂੰ ੯-10 ਦਾਣੇ ਆਲੂ ਬੁਖਾਰੇ ਦੇ ਪਾਣੀ ਵਿਚ ਭਿਉਂ ਛੱਡੋ, ਦਿਨੇ ਉਸ ਪਾਣੀ ਨੂੰ ਪੀ ਲਵੋ ਤੇ ਫਲ ਖਾ ਲਵੋ। ਕਬਜ਼ ਨਹੀਂ ਰਹੇਗੀ। ਪਪੀਤਾ ਤੇ ਅਮਰੂਦ ਖਾਣ ਨਾਲ ਕਬਜ਼ ਨਹੀਂ ਰਹਿੰਦੀ।

(33) ਜੇ ਪੇਟ ਵਿਚ ਪੱਥਰੀ ਹੋ ਜਾਵੇ ਤਾਂ ਛੱਲੀਆਂ ਦੇ ਵਾਲ ਪਾਣੀ ਵਿਚ ਉਬਾਲ ਲਵੋ, ਜਦੋਂ ਪਾਣੀ ਅੱਧਾ ਰਹਿ ਜਾਵੇ ਤਾਂ ਉਸ ਵਿਚ ਦੁੱਧ, ਮਿੱਠਾ ਮਿਲਾ ਕੇ ਪੀਣ ਨਾਲ ਪਿਸ਼ਾਬ ਰਾਹੀਂ ਨਿਕਲ ਜਾਂਦੀ ਹੈ।



(34) ਜਿਸ ਦੀ ਔਲਾਦ ਕੁੜੀਆਂ ਹੀ ਹੋਣ ਉਹ ਸੂ ਬਦਲਣ ਲਈ ਮੋਰ ਦੇ ਖੰਭ ਦੀ ਟਿਕੀ ਬਰੀਕ ਕੱਟ ਕੇ ਗੁੜ ਵਿਚ ਮਿਲਾ ਕੇ ਗਰਭ ਦੇ ਤਿੰਨ ਮਹੀਨਿਆਂ ਅੰਦਰ ਪਾਣੀ ਨਾਲ ਨਿਘਲ ਲਵੇ, ਲੜਕਾ ਹੀ ਹੋਵੇਗਾ।

(35) ਗਰਭਵਤੀ ਨੂੰ ਨਰ ਸਬਜ਼ੀਆਂ, ਭਾਜੀਆਂ, ਦਾਲਾਂ ਹੀ ਖਾਣੀਆਂ ਚਾਹੀਦੀਆਂ ਹਨ।

(36) ਗੈਸ ਗੋ ਲਈ ਸੌਂਫ ਅਜਵੈਣ ਕੱਚੀ ਭੁੰਨੀ ਕਰਕੇ ਖੰਡ ਮਿਲਾ ਕੇ ਪੀਸ ਲਵੋ, ਖਾਣੇ ਪਿੱਛੋਂ ਛਕੋ।

(37) ਕੱਚੇ ਨਾਰੀਅਲ ਅੰਦਰ ਇਕ ਫੁੱਲ ਹੁੰਦਾ ਹੈ, ਜੇਕਰ ਗਰਭਵਤੀ ਤੀਸਰੇ ਮਹੀਨੇ ਦੇ ਪਹਿਲੇ ਹਫਤੇ ਉਸ ਨੂੰ ਮਿਸ਼ਰੀ ਵਿਚ ਮਿਲਾ ਕੇ ਖਾ ਲਵੇ ਤਾਂ ਲੜਕਾ ਹੀ ਹੋਵੇਗਾ।

(38) ਅੱਖ 'ਤੇ ਗਵਾਂਢਣੀ (ਫਿਣਸੀ) ਹੋ ਜਾਵੇ ਤਾਂ ਇਮਲੀ ਦੀ ਗਿਟਕ ਪੱਥਰ 'ਤੇ ਰਗੜ ਕੇ ਲਾਓ।

(39) ਗਲਾ ਬੈਠ ਜਾਵੇ ਤਾਂ ਹਿੰਗ ਪਾਣੀ ਵਿਚ ਘੋਲ ਕੇ ਪੀਵੋ।

(40) ਮਲੱਠੀ ਨੂੰ ਘਿਓ ਵਿਚ ਮਿਲਾ ਕੇ ਚੱਟਣ ਨਾਲ ਮਿਰਗੀ ਦੂਰ ਹੋ ਜਾਂਦੀ ਹੈ।

(41) ਸਿਕਰੀ ਲਈ ਨਿੰਬੂ ਦਾ ਰਸ ਸਿਰ 'ਤੇ ਲਾਓ।

(42) ਨਿੰਮ ਦੇ ਪੱਤਿਆਂ ਨੂੰ ਪੀਸ ਕੇ ਪਾਣੀ ਵਿਚ ਪਾ ਦਿਓ, ਉਸ ਨਾਲ ਮੂੰਹ ਧੋਣ ਨਾਲ ਕਿੱਲ ਨਹੀਂ ਉਗਣਗੇ।

(43) ਪੂਦੀਨੇ ਦੀ ਚੱਟਣੀ ਖਾਣ ਨਾਲ ਬਲੈਡ-ਪ੍ਰੈਸ਼ਰ ਨਹੀਂ ਹੁੰਦਾ।

# (20) ਸਿਮਰਨ ਦੀਆਂ ਬਰਕਤਾਂ

ਅਕਾਲ-ਪੁਰਖ ਨੇ ਜਦੋਂ ਇਸ ਸੰਸਾਰ ਦੀ ਰਚਨਾ ਕੀਤੀ ਤਾਂ ਉਸ ਦਾ ਪ੍ਰਯੋਜਨ ਇਕ ਡਰਾਮਾ ਖੇਡਣਾ ਸੀ। ਸੋ ਉਸ ਨੇ ਅਸਾਂ ਜੀਵਾਂ ਨੂੰ ਉਸ ਡਰਾਮੇ ਦੇ ਪਾਤ੍ਰ (ਐਕਟਰ) ਬਣਾ ਕੇ ਏਥੇ ਭੇਜਿਆ ਅਤੇ ਜੋ ਜੋ ਪਾਰਟ ਜਿਸ ਕਿਸੇ ਨੂੰ ਦਿੱਤਾ, ਬੁਰਾ ਜਾਂ ਭਲਾ, ਉਹ ਖੇਡ ਕੇ ਉਸ ਕਰਨਹਾਰ ਪਾਸ ਦੂਜੇ ਡਰਾਮੇ ਦੀ ਤਿਆਰੀ ਲਈ ਚਲਾ ਜਾਂਦਾ ਹੈ, ਕੋਈ ਪਾਪ ਜਾਂ ਪੁੰਨ ਇਸ ਜੀਵ ਵਾਸਤੇ ਨਹੀਂ ਸੀ।

*ਕੀਆ ਖੇਲੁ ਬਡ ਮੇਲੁ ਤਮਾਸਾ ਵਾਹਗੁਰੂ ਤੇਰੀ ਸਭ ਰਚਨਾ॥* (ਅੰਗ ੧੪੦੪)

*ਬਾਜੀਗਰ ਡੰਕ ਬਜਾਈ॥ ਸਭ ਖਲਕ ਤਮਾਸੇ ਆਈ॥* (ਅੰਗ ੬੫੫)

ਇਸ ਤਰ੍ਹਾਂ ਜੀਵ ਹੁਕਮ ਦਾ ਬੱਧਾ ਹੋਇਆ ਆਉਂਦਾ ਸੀ। ਉਸੇ ਹੁਕਮ ਦਾ ਬੱਧਾ ਹੋਇਆ ਚਲਾ ਜਾਂਦਾ ਸੀ। ਉਸ ਨੂੰ ਲੇਸ-ਮਾਤ੍ਰ ਵੀ ਕਿਸੇ ਪਾਪ ਜਾਂ ਪੁੰਨ ਦਾ ਲੇਖ ਨਹੀਂ ਸੀ। ਉਸ ਦੇ ਹੱਥਾਂ ਜਾਂ ਮੱਥੇ 'ਤੇ ਕੋਈ ਲਕੀਰ ਨਹੀਂ ਸੀ, ਉਸ ਲਈ ਨਾ ਕੋਈ ਸਵਰਗ ਸੀ ਤੇ ਨਾ ਕੋਈ ਨਰਕ, ਨਾ ਕੋਈ ਵੈਰ ਸੀ ਨਾ ਵਿਰੋਧ, ਇਹ ਕੇਵਲ ਹੁਕਮੀ ਬੰਦਾ ਸੀ। ਸਮਾਂ ਪਾ ਕੇ ਇਸ ਦੇ ਅੰਦਰ ਹਉਮੈ ਆ ਗਈ ਤੇ ਇਸ ਨੇ ਆਪਣੇ ਆਪ ਨੂੰ ਕਰਤਾ ਮੰਨ ਲਿਆ, ਕਦੋਂ ਕਰਤਾ ਮੰਨਿਆ, ਜਦ ਇਸ ਨੂੰ ਉਸ ਖੇਡ ਵਿਚ ਕੋਈ ਚੰਗਾ ਪਾਰਟ ਮਿਲ ਗਿਆ, ਚਾਹੀਦਾ ਤਾਂ ਇਹ ਸੀ ਕਿ ਇਹ ਸੱਚੇ ਪਾਤਸ਼ਾਹ ਦਾ ਧੰਨਵਾਦੀ ਹੁੰਦਾ ਕਿ ਤੁਸਾਂ ਮੇਰੇ ਪਾਸੋਂ ਦਇਆ ਕਰਕੇ ਇਹ ਚੰਗਾ ਕੰਮ ਕਰਵਾ ਲਿਆ ਹੈ, ਪਰ ਇਸ ਦੇ ਉਲਟ ਹਉਮੈ ਆ ਗਈ, ਤੇ ਚੰਗੇ ਕਰਮ ਦਾ ਫਲ ਮੰਗਣ ਲੱਗ ਪਿਆ, ਬੁਰੇ ਕੰਮ ਨੂੰ ਹੁਕਮ ਸਮਝਣ ਲੱਗ ਪਿਆ। ਕੁਦਰਤ ਦਾ ਇਹ ਨੇਮ ਹੈ ਕਿ ਜਦ ਕਦੀ ਕੋਈ ਆਪਣੇ ਚੰਗੇ ਕੰਮ ਦਾ ਫਲ ਮੰਗਦਾ ਹੈ ਜਾਂ ਮੰਗੇਗਾ, ਤਾਂ ਬੁਰੇ ਕੰਮ ਦਾ ਦੰਡ ਵੀ ਉਸ ਨੂੰ ਜ਼ਰੂਰ ਮਿਲੇਗਾ। ਇਹ ਕਦਾਚਿਤ ਨਹੀਂ ਹੋ ਸਕਦਾ, ਕਿ ਚੰਗੇ ਕੰਮ ਦਾ ਤੁਸਾਂ ਨੂੰ ਇਨਾਮ ਮਿਲੇ ਤੇ ਬੁਰੇ ਲਈ ਮੁਆਫੀ ਮਿਲ ਜਾਵੇ। ਸੁਖਮਨੀ ਸਾਹਿਬ ਦੀ 21ਵੀਂ ਅਸਟਪਦੀ ਵਿਚ ਇਹ ਕੁੱਝ ਸਪੱਸ਼ਟ ਕੀਤਾ ਹੋਇਆ ਹੈ।

*ਜਹ ਆਪਿ ਰਚਿਓ ਪਰਪੰਚੁ ਅਕਾਰੁ॥ ਤਿਹੁ ਗੁਣ ਮਹਿ ਕੀਨੋ ਬਿਸਥਾਰੁ॥*

*ਪਾਪੁ ਪੁੰਨੁ ਤਹ ਭਈ ਕਹਾਵਤ॥ ਕੋਊ ਨਰਕ ਕੋਊ ਸੁਰਗ ਬੰਛਾਵਤ॥*

(ਅੰਗ ੨੯੧)

ਸੋ ਪੁੰਨ ਤੇ ਪਾਪ ਦਾ ਵੀਚਾਰ ਅਸਾਂ ਆਪ ਹੀ ਬਣਾ ਲਿਆ, ਜਦ ਅਸਲੀਅਤ ਇਹ ਹੈ ਕਿ :-

*ਸੋ ਕਿਛੁ ਨਾਹੀ ਜਿ ਮੈ ਤੇ ਹੋਵੈ ਮੇਰੇ ਠਾਕੁਰ ਅਗਮ ਅਪਾਰੇ॥* (ਅੰਗ ੭੩੮)

ਇਸ ਦੇ ਉਲਟ ਜੇ ਕੋਈ ਇਮਤਿਹਾਨ 'ਚੋਂ ਪਾਸ ਹੋ ਜਾਵੇ ਤਾਂ ਇਹ ਹਉਮੈ ਵਿਚ ਫੁਲਿਆ ਹੋਇਆ ਕਹਿੰਦਾ ਹੈ, ਕਿ ਮੈਂ ਬੜੀ ਮਿਹਨਤ ਕੀਤੀ ਸੀ ਤੇ ਉਸ ਕਰਕੇ ਚੰਗੇ ਨੰਬਰ ਲਏ ਹਨ। ਇਸ ਤੋਂ ਉਲਟ ਜੇਕਰ ਕੋਈ ਫੇਲ੍ਹ ਹੋ ਜਾਵੇ ਤਾਂ ਆਖਦਾ ਹੈ ਕਿ ਰੱਬ ਨੇ ਫੇਲ੍ਹ ਕਰ ਦਿੱਤਾ।

ਜੇਕਰ ਕੋਈ, ਰੋਗੀ ਅਰੋਗਤਾ ਪ੍ਰਾਪਤ ਕਰ ਲਵੇ ਤਾਂ ਕਹਿੰਦਾ ਹੈ ਕਿ ਅਸਾਂ ਅਮਕੇ ਪ੍ਰਸਿੱਧ ਵੈਦ ਜਾਂ ਡਾਕਟਰ ਪਾਸੋਂ ਇਲਾਜ ਕਰਵਾਇਆ ਹੈ ਤੇ ਦਵਾਈ ਵੀ ਅਮਰੀਕਾ ਤੋਂ ਮੰਗਵਾ ਕੇ ਦਿੱਤੀ ਸੀ,

ਇਸ ਤੋਂ ਉਲਟ ਜੇਕਰ ਮਰੀਜ਼ ਮਰ ਜਾਵੇ ਤਾਂ ਦੋਸ਼ ਵਾਹਿਗੁਰੂ ਤੇ ਲਾਇਆ ਜਾਂਦਾ ਹੈ, ਹਾਲਾਂਕਿ ਹੁਕਮ ਤਾਂ ਇਹ ਹੈ :-

*ਮਾਰੈ ਰਾਖੈ ਏਕੋ ਆਪਿ ॥ ਮਾਨੁਖ ਕੈ ਕਿਛੁ ਨਾਹੀ ਹਾਥ ॥* (ਅੰਗ ੨੮੧)

ਜਦ ਅਸਾਂ ਆਪਣੇ ਆਪ ਨੂੰ ਕਰਤਾ ਮੰਨ ਲਿਆ ਤਾਂ ਮਾਲਿਕ ਨੇ ਕਿਹਾ :-

*ਆਪੇ ਬੀਜਿ ਆਪੇ ਹੀ ਖਾਹੁ ॥ ਨਾਨਕ ਹੁਕਮੀ ਆਵਹੁ ਜਾਹੁ ॥* (ਜਪੁਜੀ ਸਾਹਿਬ)

*ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥* (ਬਾਰਹ ਮਾਹਾ)

ਸੋ ਬੁਰੇ ਕਰਮ ਦਾ ਫਲ ਬੁਰਾ ਤੇ ਭਲੇ ਦਾ ਭਲਾ ਮਿਲਣਾ ਜ਼ਰੂਰੀ ਸੀ। ਹੈਰਾਨਗੀ ਤਾਂ ਇਸ ਗੱਲ ਦੀ ਹੈ ਕਿ ਅਸੀਂ ਬੀਜਦੇ ਤਾਂ ਕਿੱਕਰਾਂ ਹਾਂ ਤੇ ਆਸ ਰੱਖਦੇ ਹਾਂ ਕਿ ਇਨ੍ਹਾਂ ਨੂੰ ਅੰਗੂਰ ਲੱਗ ਜਾਣ।

*ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥*

*ਹੰਢੈ ਉੰਨ ਕਤਾਇਦਾ ਪੈਧਾ ਲੋੜੈ ਪਟੁ ॥* (ਅੰਗ ੧੩੭੯)

*ਐਸਾ ਜਗੁ ਦੇਖਿਆ ਜੁਆਰੀ ॥ ਸਭਿ ਸੁਖ ਮਾਗੈ ਨਾਮੁ ਬਿਸਾਰੀ ॥* (ਅੰਗ ੨੨੨)

ਪਾਪ ਕਰਮ ਕਰਕੇ ਅਸੀਂ ਬੜੇ ਖ਼ੁਸ਼ ਹੁੰਦੇ ਹਾਂ, ਪਰ ਜਦ ਉਸ ਦੀ ਸਜ਼ਾ ਮਿਲਦੀ ਹੈ ਤਾਂ ਅਸੀਂ ਰੋਂਦੇ ਹਾਂ, ਜਦ ਅਸੀਂ ਕਣਕ ਬੀਜੀ ਹੈ ਤਾਂ ਕਣਕ ਹੀ ਉਗੇਗੀ, ਮਕਈ ਕਦਾਚਿਤ ਨਹੀਂ।

ਪਿੱਛੇ ਜਿਹੇ ਜਦ ਡਾਲਡਾ ਮਾਰਕੀਟ ਵਿਚ ਮੁਸ਼ਕਿਲ ਨਾਲ ਮਿਲਦਾ ਸੀ, ਇਕ ਬੰਦਾ ਡਾਲਡੇ ਦੇ ਖਾਲੀ ਡੱਬੇ ਪਾਣੀ ਨਾਲ ਭਰ ਕੇ, ਟਰੱਕ ਵਿਚ ਲੱਦ ਕੇ ਦਿੱਲੀ ਬਜ਼ਾਰ ਵਿਚ ਆ ਗਿਆ, ਚੌਂਕ ਵਿਚ ਖੜਾ ਹੋ ਕੇ ਹੋਕਾ ਦਿੱਤਾ ਕਿ ਜਿਸ ਨੂੰ ਡਾਲਡਾ ਚਾਹੀਦਾ ਹੈ, ਭਰਿਆ ਭਰਾਇਆ ਟੀਨ ਲੈ ਜਾਵੇ, ਕੀਮਤ ਵੀ ਵਾਜਬੀ ਲੱਗੇਗੀ, ਦੁਨੀਆਂ ਟੁੱਟ ਕੇ ਪੈ ਗਈ ਤੇ ਮਿੰਟਾਂ ਵਿਚ ਸਾਰਾ ਟਰੱਕ ਖਾਲੀ ਹੋ ਗਿਆ। ਉਸ ਨੂੰ ਹਜ਼ਾਰਾਂ ਰੁਪਈਏ ਮੁਫਤ ਵਿਚ ਮਿਲ ਗਏ। ਹੁਣ ਸੋਚੋ ਜੇਕਰ ਉਸ ਬੰਦੇ ਦੇ ਘਰ ਨੂੰ ਚੋਰ ਲੁੱਟ ਕੇ ਲੈ ਜਾਣ ਜਾਂ ਉਸ ਨੂੰ ਅੱਗ ਲੱਗ ਜਾਵੇ, ਤਾਂ ਕੀ ਉਸ ਨੂੰ ਰੋਣਾ ਚਾਹੀਦਾ ਹ ? ਕਦਾਚਿਤ ਨਹੀਂ, ਪਰ ਅਸੀਂ ਦੋਸ਼ ਸਿਰਜਨਹਾਰ 'ਤੇ ਲਾਂਵਦੇ ਹਾਂ, ਤਰਲੋਚਨ ਭਗਤ ਜੀ ਨੇ ਠੀਕ ਹੀ ਆਪਣੀ ਘਰ ਵਾਲੀ ਨੂੰ ਸ਼ੁਭ ਉਪਦੇਸ਼ ਦਿੱਤਾ ਸੀ :-

*ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ ॥*

*ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ ॥* (ਅੰਗ ੬੯੫)

Sir Issac Newton (ਸਰ ਆਈਸਕ ਨਿਊਟਨ) ਇਕ ਪ੍ਰਸਿੱਧ ਸਾਇੰਸਦਾਨ ਹੋਏ ਹਨ, ਉਨ੍ਹਾਂ ਦੀ ਇਕ ਖੋਜ ਜੋ ਉਨ੍ਹਾਂ ਕਈ ਸੌ ਸਾਲ ਪਹਿਲਾਂ ਲੱਭੀ ਸੀ ਇਹ ਹੈ :-

***Action and Reaction are opposite and equal***

ਜਿੰਨੇ ਜ਼ੋਰ ਨਾਲ ਅਸੀਂ ਗੇਂਦ ਨੂੰ ਜ਼ਮੀਨ 'ਤੇ ਮਾਰਾਂਗੇ, ਉਨੇ ਹੀ ਜ਼ੋਰ ਨਾਲ ਉਹ ਗੇਂਦ ਬੁੜਕੇਗੀ। ਜਦ ਜੀਵ ਕਰਤਾ ਹੀ ਬਣ ਗਿਆ ਤਾਂ ਉਸ ਨੂੰ ਕੀਤੇ ਹੋਏ ਕਰਮਾਂ ਦਾ ਫਲ ਭੋਗਣਾ ਹੀ ਪਵੇਗਾ, ਭਾਵੇਂ ਉਹ ਹੱਸ ਕੇ ਭੋਗ ਲਵੇ ਭਾਵੇਂ ਰੋ ਕੇ।

*ਕਰਮ ਭੋਗ ਭੋਗਹਿ ਥਟਹਿ ਮੂਰਖ ਗਿਆਨੀ ਦੋਇ ॥*

*ਗਿਆਨੀ ਭੋਗੈ ਗਿਆਨ ਸਿਉਂ, ਮੂਰਖ ਭੋਗਹਿ ਰੋਇ ॥*

ਭਾਣਾ ਮੂਰਖ ਵੀ ਮੰਨਦਾ ਹੈ ਤੇ ਗਿਆਨੀ ਵੀ। ਮੂਰਖ ਰੋ ਕੇ, ਪਿੱਟ ਕੇ ਸਿਰ ਖੋਹ ਕੇ, ਸਿਹਤ

ਗਵਾ ਕੇ, ਰੋਗ ਸਹੇੜ ਕੇ ਮੰਨਦਾ ਹੈ, ਤੇ ਗਿਆਨੀ ਆਖਦਾ ਹੈ।-

*ਮਨ ਮੂਰਖ ਕਾਹੇ ਬਿਲਲਾਈਐ॥ ਪੁਰਬ ਲਿਖੇ ਕਾ ਲਿਖਿਆ ਪਾਈਐ॥*

(ਅੰਗ ੨੮੨)

ਬੁਰੇ ਕੰਮ ਕਰਨ ਤੋਂ ਪਹਿਲਾਂ ਸਾਨੂੰ ਪੂਰੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ ਕਿ ਇਸ ਦਾ ਬੁਰਾ ਫਲ ਮੈਨੂੰ ਅਵੱਸ਼ ਹੀ ਮਿਲਣਾ ਹੈ, ਜ਼ਲਦੀ ਜਾਂ ਦੇਰੀ ਨਾਲ, ਦੁਨੀਆਂ ਦੀ ਕੋਈ ਸ਼ਕਤੀ ਸਾਨੂੰ ਇਸ ਕਾਨੂੰਨ ਤੋਂ ਨਹੀਂ ਬਚਾਅ ਸ਼ਕਦੀ।

*ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥*

*ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥* (ਅੰਗ ੪੭੪)

ਜਦ ਬੀਜ ਭੂਮੀ ਵਿਚ ਬੀਜਿਆ ਜਾਵੇ ਉਸ ਨੇ ਜ਼ਰੂਰ ਹੀ ਉੱਗ ਖੜੋਣਾ ਹੈ। ਕਈ ਬੀਜ ਜਲਦੀ ਉੱਗ ਪੈਂਦੇ ਹਨ, ਕਈ ਦੇਰੀ ਨਾਲ।

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਜਿਹੜੇ ਕਰਮ ਅਸੀਂ ਲੁਕ ਛਿਪ ਕੇ ਕਰਦੇ ਰਹੇ ਹਾਂ, ਕੀ ਉਨ੍ਹਾਂ ਦਾ ਬੁਰਾ ਫਲ ਕਿਸੇ ਤਰੀਕੇ ਨਾਲ ਟਲ ਸਕਦਾ ਹੈ, ਨਹੀਂ, ਕਦਾਚਿਤ ਨਹੀਂ।

*ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ॥* (ਅੰਗ ੯੩੭)

ਭਗਤ ਤ੍ਰਲੋਚਨ ਜੀ ਨੇ ਵੀ ਇਹੋ ਕੁਝ ਲਿਖਿਆ ਹੈ, ਪਰ ਨਾਲ ਕੁਝ ਸੁਝਾਅ ਵੀ ਦਿੱਤਾ ਹੈ। ਉਹ ਇਹ ਹੈ :-

*ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ॥*

(ਅੰਗ ੬੯੫)



ਹੱਲ ਕੇਵਲ ਤੇ ਕੇਵਲ ਨਾਮ ਸਿਮਰਨ ਅਭਿਆਸ ਹੀ ਹੈ।

*ਘੋਰ ਦੁਖੵੰ ਅਨਿਕ ਹਤੵੰ ਜਨਮ ਦਾਰਿਦ੍ਰੰ ਮਹਾ ਬਿਖੵਾਦੰ॥*

*ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ ਜੈਸੇ ਪਾਵਕ ਕਾਸਟ ਭਸਮੰ ਕਰੋਤਿ॥*

(ਅੰਗ ੧੩੫੫)

ਭਾਵ ਇਹ ਹੈ ਕਿ ਜੀਵ ਘੋਰ ਦੁਖੀ ਹੋਵੇ, ਅਨੇਕਾਂ ਹੀ ਹੱਤਿਆ ਕੀਤੀਆਂ ਹੋਣ, ਜਨਮ ਦਾ ਦਲਿੱਦਰੀ (ਗਰੀਬ) ਹੋਵੇ, ਤੇ ਬਹੁਤ ਹੀ ਝਗੜਾਲੂ ਹੋਵੇ, ਸਭ ਕੁਝ ਮਿਟ ਜਾਂਦਾ ਹੈ, ਹਰੀ ਦਾ ਨਾਮ ਸਿਮਰਨ ਕਰਨ ਨਾਲ। ਕਿਵੇਂ ? ਜਿਵੇਂ ਅਗਨੀ ਲੱਕੜੀ ਨੂੰ ਦਘਦ ਕਰ ਦੇਂਦੀ ਹੈ।

ਸਿੱਟਾ ਇਹ ਨਿਕਲਿਆ ਕਿ ਪ੍ਰਭੂ ਦਾ ਸਿਮਰਨ ਕਰਨ ਨਾਲ ਜਨਮ ਜਨਮਾਤ੍ਰਾਂ ਦੇ ਕੀਤੇ ਹੋਏ ਪਾਪ ਨਸ਼ਟ ਹੋ ਜਾਂਦੇ ਹਨ। ਜਿਵੇਂ ਅਗਨੀ ਲੱਖਾਂ ਮਣ ਲੱਕੜੀ ਸਾੜ ਕੇ ਸੁਆਹ ਕਰ ਦੇਂਦੀ ਹੈ, ਤਿਵੇਂ ਸਿਮਰਨ ਦੀ ਸ਼ਕਤੀ ਨਾਲ ਕੀਤੇ ਹੋਏ ਪਾਪਾਂ ਤੋਂ ਛੁਟਕਾਰਾ ਹੋ ਜਾਂਦਾ ਹੈ।

*ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ॥*

*ਪਤਿਤ ਪਵਿਤ ਭਏ ਰਾਮੁ ਕਹਤ ਹੀ॥* (ਅੰਗ ੭੧੮)

*ਤਥਾ :- ਕੋਟਿ ਅਘਾ ਗਏ ਨਾਸ ਹਰਿ ਇਕੁ ਧਿਆਇਆ॥* (ਅੰਗ ੭੧੦)

ਹੋਰ :-

*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*

**(ਅੰਗ ੩੦੫)**

ਸੋ ਕੀਤੇ ਹੋਏ ਬੁਰੇ ਕਰਮ ਤਥਾ ਪਾਪਾਂ ਦੇ ਦੰਡ ਤੋਂ ਬਚਣ ਲਈ ਕੇਵਲ ਨਾਮ ਸਿਮਰਨ ਹੀ ਸਹਾਇਤਾ ਕਰਦਾ ਹੈ।

ਬੱਚਾ ਜਦੋਂ ਕਦੀ ਅਪਰਾਧ ਕਰਦਾ ਹੈ, ਮਾਂ ਕਈ ਵਾਰ ਗੁੱਸੇ ਵਿਚ ਆ ਕੇ ਉਸ ਦੇ ਮੂੰਹ 'ਤੇ ਚੰਡ ਮਾਰ ਦਿੰਦੀ ਹੈ। ਉਸ ਨੂੰ ਮਾਰ ਕੇ ਕੋਈ ਸੁਆਦ ਨਹੀਂ ਆਂਵਦਾ, ਸਗੋਂ ਜਦ ਬੱਚੇ ਦੀ ਗਲ੍ਹ 'ਤੇ ਆਪਣੀਆਂ ਉਂਗਲਾਂ ਦੇ ਨਿਸ਼ਾਨ ਤੱਕਦੀ ਹੈ ਤਾਂ ਕਈ ਵਾਰੀ ਆਪਣੇ ਆਪ 'ਤੇ ਲਾਹਨਤਾਂ ਪਾਉਂਦੀ ਹੈ, ਪਛਤਾਉਂਦੀ ਹੈ, ਕਿ ਮੈਂ ਕਿਉਂ ਮਾਰਿਆ ? ਉਸ ਦਾ ਮਾਰਨ ਦਾ ਭਾਵ ਕੇਵਲ ਇਹ ਹੀ ਹੁੰਦਾ ਹੈ ਕਿ ਬੱਚਾ ਅੱਗੇ ਤੋਂ ਇਹੋ ਜਿਹਾ ਕੋਈ ਬੁਰਾ ਕੰਮ ਨਾ ਕਰੇ। ਹਾਂ ਜੇਕਰ ਬੱਚਾ ਮਾਰ ਤੋਂ ਡਰਦਾ ਹੋਇਆ, ਮਾਂ ਪਾਸੋਂ ਪਸਚਾਤਾਪ ਕਰਕੇ ਮੁਆਫੀ ਮੰਗ ਲਵੇ ਤੇ ਕਹੇ, ਮਾਂ ਮੈਂ ਅੱਗੇ ਤੋਂ ਫੇਰ ਕਦੀ ਪਾਪ ਨਹੀਂ ਕਰਾਂਗਾ, ਤਾਂ ਮਾਤਾ ਪਿਤਾ ਉਸੇ ਵੇਲੇ ਬਖ਼ਸ਼ ਦੇਂਦੀ ਹਨ।

*ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ॥*
*ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ॥*
*ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ॥* **(ਅੰਗ ੬੨੪)**

ਪ੍ਰਭੂ ਸਾਡਾ ਬਖ਼ਸ਼ਿੰਦ ਹੈ, ਜੱਜ ਨਹੀਂ, ਮਾਤਾ ਪਿਤਾ ਹੈ, ਸਾਡੇ ਪਾਪ ਕਿੰਨੇ ਵੀ ਕਿਉਂ ਨਾ ਹੋਣ, ਉਹ ਮਿੰਟਾਂ ਸਕਿੰਟਾਂ ਵਿਚ ਬਖ਼ਸ਼ ਦੇਂਦੀ ਹੈ।

*ਕੋਟਿ ਖਤੇ ਖਿਨ ਬਖਸਨਹਾਰ॥ ਭਗਤਿ ਭਾਇ ਸਦਾ ਨਿਸਤਾਰ॥* **(ਅੰਗ ੧੧੪੯)**



ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਇਹਨਾਂ ਕਾਲੇ ਲੇਖਾਂ ਦੇ ਮਿਟਾਣ ਦਾ ਇਕ ਸੋਹਣਾ ਨੁਸਖਾ ਲਿਖਿਆ ਹੈ, ਜੋ ਹੇਠਾਂ ਦਿੱਤਾ ਜਾਂਦਾ ਹੈ :-

*ਲਿਖਿਆ ਮੇਟ ਸਕੇ, ਇਹ ਗਲ ਤਹਕੀਕ।*
*ਲਿਖਨ ਹਾਰੀ ਕਲਮ ਪਰ ਵਾਹ ਸਕਦੀ ਹੈ ਲੀਕ।*
*ਕਲਮ ਜਿਦ੍ਹੇ ਇਹ ਹਥ ਹੈ, ਚੁੰਮ ਹੱਥ ਦਿਨ ਤੇ ਰਾਤ,*
*ਚੀਰ ਗਲੋਲੇ ਜਾਣ ਬਣ ਹਰਫ ਲਖੀਂਦੇ ਠੀਕ।*

ਜਿਸ ਨੇ ਸਾਡੇ ਹੱਥਾਂ ਅਥਵਾ ਮੱਥੇ 'ਤੇ ਲੇਖ ਲਿਖੇ ਹਨ, ਉਹ ਸਮਰੱਥ ਹੈ ਜੋ ਉਨ੍ਹਾਂ ਨੂੰ ਮੇਟ ਸਕੇ, ਹੋਰ ਸੰਸਾਰ ਵਿਚ ਕਿਸੇ ਨੂੰ ਵੀ ਇਹ ਸ਼ਕਤੀ ਨਹੀਂ ਹੈ। ਹੇਠ ਲਿਖੀ ਇਕ ਉਦਾਹਰਣ ਨਾਲ ਵਧੇਰੇ ਸਪੱਸ਼ਟ ਹੋ ਜਾਵੇਗਾ।

ਕੋਈ ਬੰਦਾ ਆਪਣੀ ਲੜਕੀ ਦੇ ਵਿਆਹ ਲਈ ਆਪਣੇ ਅਫਸਰ ਨੂੰ ਕੁਝ ਦਿਨਾਂ ਦੀ ਛੁੱਟੀ ਲਈ ਅਰਜ਼ੀ ਦੇਂਦਾ ਹੈ, ਅਫਸਰ ਆਪਣੀ ਮਰਜ਼ੀ ਨਾਲ ਉਸ ਅਰਜ਼ੀ ਤੇ ਨਾਂਹ ਕਰ ਦੇਂਦਾ ਹੈ। ਹੁਣ ਉਸ ਬੰਦੇ ਲਈ ਦੋ ਹੀ ਰਸਤੇ ਹਨ, ਇਕ ਤਾਂ ਇਹ ਕਿ ਉਹ ਅਨੰਦ ਕਾਰਜ ਨੂੰ ਅੱਗੇ ਪਾ ਦੇਵੇ, ਜਾਂ ਫਿਰ ਉਸੇ ਅਫਸਰ ਪਾਸ ਜਾ ਕੇ ਆਪਣੀ ਮਜਬੂਰੀ ਦੱਸੇ, ਕਿ ਘਰ ਵਿਚ ਕੇਵਲ ਮੈਂ ਹੀ ਸਿਆਣਾ ਹਾਂ ਜਿਸ ਨੇ ਦੌੜ-ਭੱਜ ਕਰਕੇ ਸਾਰੇ ਕੰਮ ਕਰਨੇ ਹਨ। ਕਪੜੇ, ਗਹਿਣੇ, ਰਾਸ਼ਨ ਦਾ ਪ੍ਰਬੰਧ ਕਰਨਾ ਹੈ ਆਦਿ। ਜੇਕਰ ਕੋਈ ਹੋਰ ਇਹ ਕੁਝ ਕਰਨ ਯੋਗ ਹੁੰਦਾ ਤਾਂ ਮੈਂ ਕਦੀ ਵੀ ਤੁਸਾਂ ਦਾ ਹੁਕਮ ਨਾ ਮੋੜਦਾ, ਹੁਣ ਕ੍ਰਿਪਾ ਕਰਕੇ ਛੁੱਟੀ ਜ਼ਰੂਰ ਮਨਜ਼ੂਰ ਕਰ ਦਿਉ। ਅਫਸਰ ਉਸ ਨਾਲ ਸਹਿਮਤ ਹੋ ਜਾਂਦਾ

ਹੈ ਤੇ No ਕੱਟ ਕੇ Yes ਹਾਂ ਕਰ ਦੇਂਦਾ ਹੈ, ਸਗੋਂ ਨਾਲ ਇਹ ਵੀ ਕਹਿ ਦੇਂਦਾ ਹੈ ਕਿ ਜੇ ਕਿਸੇ ਦਿਨ ਜ਼ਰੂਰੀ ਕੰਮ ਹੋਵੇ ਤਾਂ ਪਹਿਲਾਂ ਵੀ ਦੱਸ ਕੇ ਜਾ ਸਕਦਾ ਹੈਂ ਤੇ ਕਿਸੇ ਕਿਸਮ ਦੀ ਸ਼ਰਮ ਨਾ ਕਰੀਂ।

ਏਸੇ ਪ੍ਰਕਾਰ ਪ੍ਰਭੂ ਦੀ ਸ਼ਰਨ 'ਚ ਜਾਣ ਨਾਲ ਸਭ ਮੁਸੀਬਤਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ, ਸਗੋਂ ਵਧੇਰੇ ਬਖ਼ਸ਼ਿਸ਼ ਹੋ ਜਾਂਦੀ ਹੈ।

ਜਦ ਕਦੇ ਸਾਡੇ ਸਿਰ 'ਤੇ ਆਫਤ ਆ ਪਵੇ ਅਸੀਂ ਘਬਰਾਏ ਹੋਏ ਪੰਡਤਾਂ, ਮੁੱਲ੍ਹਾਂ, ਮੁਲਾਣਿਆਂ ਪਾਸ ਭੱਜੇ ਜਾਂਦੇ ਹਾਂ, ਉਨ੍ਹਾਂ ਦੇ ਦੱਸੇ ਮੰਤ੍ਰ, ਜੰਤ੍ਰ ਨਾਲ (ਮੰਤ੍ਰ ਉਹ ਹੁੰਦੇ ਹਨ ਜੋ ਪੜ੍ਹੇ ਜਾਣ, ਜੰਤ੍ਰ ਉਹ ਹੁੰਦੇ ਹਨ ਜੋ ਲਿਖੇ ਜਾਣ, ਤਵੀਤ ਆਦਿ ਤੇ ਤੰਤ੍ਰ ਉਹ ਹੁੰਦੇ ਹਨ ਜੋ ਟੂਣੇ ਧਾਗੇ ਹੋਣ) ਆਪਣੀ ਬਲਾ ਟਾਲਣ ਦਾ ਜਤਨ ਕਰਦੇ ਹਾਂ, ਪਰ ਹਜ਼ੂਰ ਦਾ ਫੁਰਮਾਣ ਹੈ :-

***ਜੇ ਘਰਿ ਹੋਦੈ ਮੰਗਣਿ ਜਾਈਐ ਫਿਰਿ ਓਲਾਮਾ ਮਿਲੈ ਤਹੀ॥*** ***(ਅੰਗ ੯੦੩)***

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਅਨੇਕਾਂ ਪ੍ਰਕਾਰ ਦੇ ਸ਼ਬਦ ਹਨ, ਜਿਨ੍ਹਾਂ ਰਾਹੀਂ ਸੰਸਾਰਕ, ਵਿਹਾਰਕ, ਤੇ ਆਤਮਿਕ ਹਰ ਪ੍ਰਕਾਰ ਦੇ ਕਾਰਜ ਰਾਸ ਹੋ ਜਾਂਦੇ ਹਨ ਤੇ ਐਸੀਆਂ ਘਟਨਾਵਾਂ ਵੇਖਣ ਵਿਚ ਆਈਆਂ ਹਨ ਕਿ ਇਨਸਾਨ ਦੰਗ ਹੋ ਜਾਂਦਾ ਹੈ।

ਕਈ ਇਕ ਐਸੇ ਕੇਸ ਵੀ ਸਾਡੇ ਵੇਖਣ ਸੁਨਣ ਵਿਚ ਆਏ ਹਨ ਜਿਥੇ ਪਾਪਾਂ ਦੇ ਦੰਡ ਨੂੰ ਅਸਲੀ ਰੂਪ ਤੋਂ ਕਿਸੇ ਹੋਰ ਰੂਪ ਵਿਚ ਬਦਲਣ ਨਾਲ ਵੀ ਬੁਰੇ ਫਲ ਤੋਂ ਛੁਟਕਾਰਾ ਹੋ ਗਿਆ। ਹੇਠ ਲਿਖੀ ਉਦਾਹਰਣ ਹੈ :-

ਇਕ ਸਰਦਾਰ ਸਾਹਿਬ ਦਿੱਲੀ ਪੂਸਾ ਰੋਡ 'ਤੇ ਰਹਿੰਦੇ ਹਨ, ਉਨ੍ਹਾਂ ਦੇ ਘਰ ਅਖੰਡ ਪਾਠ ਦੇ ਭੋਗ 'ਤੇ ਦਾਸ ਗਿਆ, ਭੋਗ ਪਿਛੋਂ ਸਰਦਾਰ ਜੀ ਖੜੇ ਹੋ ਗਏ ਤੇ ਕਹਿਣ ਲੱਗੇ ਕਿ ਉਨ੍ਹਾਂ ਦਾ ਜਨਮ ਦਿਨ ਹੈ, ਉਹ ਹਰ ਸਾਲ ਇਸ ਦਿਹਾੜੇ 'ਤੇ ਅਖੰਡ ਪਾਠ ਕਰਵਾਂਦੇ ਹਨ, ਇਸ ਲਈ ਨਹੀਂ ਕਿ ਉਹ ਕੋਈ ਬੜੇ ਧਨਾਢ ਹਨ, ਸਗੋਂ ਇਸ ਲਈ ਕਿ ਮੇਰਾ ਜਨਮ ਇਕ ਅਲੌਕਿਕ ਘਟਨਾ ਹੈ। ਉਨ੍ਹਾਂ ਦੱਸਿਆ ਕਿ ਮੇਰਾ ਪਿੰਡ ਅਟਾਰੀ ਬਾਰਡਰ ਤੋਂ ਕੋਈ 3-4 ਮੀਲ ਤੇ ਹੈ, ਜਿਸ ਨੂੰ ਪਹਿਲਾਂ ਪੁਲ ਕੰਜਰੀ ਤੇ ਪਾਰਟੀਸ਼ਨ ਤੋਂ ਪਿਛੋਂ ਪੁਲ ਖਾਲਸਾ ਕਰਕੇ ਸੱਦਿਆ ਜਾਂਦਾ ਹੈ, ਇਹ ਪੁਲ ਉਸ ਨਹਿਰ ਦਾ ਹੈ ਜੋ ਲਾਹੌਰ ਮਾਡਲ ਟਾਊਨ ਵੱਲ ਜਾਂਦੀ ਹੈ।

ਉਨ੍ਹਾਂ ਦੱਸਿਆ ਕਿ ਉਥੇ ਉਨ੍ਹਾਂ ਦੀ ਨਿੱਕੀ ਜਿਹੀ ਹੱਟੀ ਸੀ ਤੇ ਉਪਰ ਇਕ ਚੁਬਾਰਾ ਸੀ, ਜਿਸ ਵਿਚ ਆਏ ਗਏ ਸਾਧ ਸੰਤ ਵਿਸ਼ਰਾਮ ਕੀਤਾ ਕਰਦੇ ਸਨ। ਦੇਵਨੇਤ ਨਾਲ ਇਕ ਮਹਾਤਮਾ ਉਥੇ ਆ ਗਏ, ਉਹ ਜੰਗਲ ਪਾਣੀ ਗਏ ਤਾਂ ਪਿੰਡ ਵਾਲਿਆਂ ਤੋਂ ਪਤਾ ਲੱਗਾ ਕਿ ਸਾਡੇ ਘਰ ਬੱਚਾ ਕੋਈ ਨਹੀਂ ਹੈ। ਉਨ੍ਹਾਂ ਦੇ ਮਾਤਾ ਜੀ ਜਦ ਛਾਹ ਵੇਲਾ ਲੈ ਕੇ ਆਏ ਤਾਂ ਸੰਤਾਂ ਨੇ ਇਹ ਪ੍ਰਸ਼ਨ ਕੀਤਾ ਕਿ ਸੱਚਮੁੱਚ ਤੁਸਾਂ ਦੀ ਕੋਈ ਸੰਤਾਨ ਨਹੀਂ ਹੈ ? ਮਾਤਾ ਜੀ ਨੇ ਕਿਹਾ ਕਿ ਮਹਾਰਾਜ ਹੋਰ ਕੋਈ ਗੱਲ ਕਰੋ, ਤੇ ਮੇਰੇ ਜ਼ਖ਼ਮਾਂ 'ਤੇ ਲੂਣ ਨਾ ਲਗਾਉ, ਮੈਂ ਤਾਂ ਕਾਲਜਾ ਘੁੱਟ ਕੇ ਬੈਠੀ ਹਾਂ, ਹੁਣ ਤੁਸੀਂ ਸੁੱਤੀਆਂ ਕਲਾਂ ਜਗਾਉਣ ਲੱਗੇ ਹੋ, ਜੇ ਤੁਸਾਂ ਦਾ ਵਿਚਾਰ ਹੋਵੇ ਕਿ ਐਸੀਆਂ ਗੱਲਾਂ ਕਰਕੇ ਮੇਰੇ ਪਾਸੋਂ ਵਧੇਰੇ ਸੇਵਾ ਕਰਵਾਵਾਂ ਤਾਂ ਮੈਂ ਖਿਮਾਂ ਮੰਗਦੀ ਹਾਂ। ਸੰਤਾਂ ਨੇ ਕਿਹਾ ਕਿ ਤੂੰ ਕਿਉਂ ਐਨਾ ਦੁਖੀ ਹੋ ਰਹੀ ਏਂ, ਵਿਸਥਾਰ ਨਾਲ ਦੱਸ। ਮਾਤਾ ਜੀ ਨੇ ਦੱਸਿਆ ਕਿ ਜਦ ਉਹ ਜਵਾਨ ਸਨ ਤੇ ਉਨ੍ਹਾਂ ਨੇ ਝੋਲੀ ਵਿਚ ਬੱਚਾ ਲੈਣ ਲਈ ਦੁਨੀਆਂ ਭਰ ਦੇ ਉਪਾਅ ਕੀਤੇ, ਧਾਗੇ ਟੂਣੇ, ਤਵੀਤ, ਕੋਈ ਕੰਮ ਨਹੀਂ ਛੱਡਿਆ। ਜੇ ਕਿਸੇ ਡਾਕਟਰ ਨੇ ਕਿਹਾ ਕਿ ਤੇਰੀ ਧਰਨ ਪੁੱਠੀ ਹੈ ਤਾਂ ਅਪ੍ਰੇਸ਼ਨ ਕਰਵਾਇਆ, ਦਵਾਈਆਂ ਖਾਧੀਆਂ। ਕਿਸੇ ਦੱਸਿਆ ਕਿ ਅਮਕੇ ਮੰਤ੍ਰ ਦਾ ਜਾਪ ਕਰ, ਖੂਹ ਵਿਚ ਪਾਣੀ ਪਾਸ ਨੰਗੇ ਬੈਠ ਕੇ। ਉਨ੍ਹਾਂ ਨੇ ਦੱਸਿਆ

ਕਿ ਮੇਰੇ ਪਤੀ ਜੀ ਨੇ ਇਕ ਮੰਜੀ ਨੂੰ ਰੱਸੇ ਬੰਨ੍ਹ ਕੇ ਖੂਹ ਵਿਚ ਲਮਕਾ ਦੇਣਾ ਤੇ ਉਥੇ ਪਾਣੀ ਪਾਸ ਬੈਠ ਕੇ ਚਿਲੀਹਾ ਕੀਤਾ, ਪਰ ਖੈਰ ਨਹੀਂ ਪਈ। ਜਦ ਮੇਰੇ 'ਤੇ ਜਵਾਨੀ ਸੀ ਤਾਂ ਸੰਸਾਰ ਭਰ ਦੇ ਮੰਤ੍ਰ ਅਜ਼ਮਾ ਚੁਕੀ ਹਾਂ, ਹੁਣ ਤਾਂ ਮੇਰੀ ਮਾਹਵਾਰੀ ਵੀ ਬੰਦ ਹੋਈ ਨੂੰ ਕਈ ਸਾਲ ਬੀਤ ਗਏ ਹਨ। ਮੇਰੀ ਉਮਰ ਹੁਣ 60 ਸਾਲ ਦੀ ਹੈ, ਤੇ ਹੁਣ ਤੇ ਬੱਚੇ ਦੀ ਗੱਲ ਬਾਰੇ ਸੋਚਣਾ ਵੀ ਮੂਰਖਤਾਈ ਹੈ। ਕ੍ਰਿਪਾ ਕਰਕੇ ਦੁੱਧ ਛਕੋ ਤੇ ਏਥੋਂ ਜਲਦੀ ਚਲੇ ਜਾਓ ਤੇ ਸੁੱਤੀਆਂ ਕਲਾਂ ਨਾ ਜਗਾਓ।

ਸੰਤ ਕਹਿਣ ਲੱਗੇ ਕਿ ਬੀਬੀ ਤੂੰ ਨਿਰਾਸ਼ ਹੋ ਗਈ ਜਾਪਦੀ ਏਂ, ਗੁਰੂ ਨਾਨਕ ਦੇ ਘਰ ਸਭ ਕੁਝ ਹੈ, ਦੇਰ ਹੈ ਅੰਧੇਰ ਨਹੀਂ।

ਮਾਤਾ ਜੀ ਕਹਿਣ ਲੱਗੇ ਕਿ ਨਿਰਾਸ਼ ਨਾ ਹੋਵਾਂ ਤਾਂ ਹੋਰ ਕੀ ਕਰਾਂ? ਮਹਾਤਮਾ ਜੀ ਨੇ ਕਿਹਾ ਕਿ ਨਿਰਾਸਤਾ ਪਾਪ ਹੈ, ਤੇ ਜੇਕਰ ਤੂੰ ਗੁਰੂ ਘਰ ਤੋਂ ਨਿਰਾਸ਼ ਹੋ ਗਈ ਏਂ ਤਾਂ ਪਾਪਣ ਏਂ।

ਪਾਪਣ ਦਾ ਨਾਮ ਸੁਣ ਕੇ ਮਾਤਾ ਜੀ ਕੰਬ ਗਏ, ਤੇ ਕਹਿਣ ਲੱਗੇ, ਬਖ਼ਸ਼ ਲਵੋ। ਖਿਮਾਂ ਕਰੋ, ਹੁਕਮ ਕਰੋ।

ਸੰਤ ਜੀ ਬਖਸ਼ਿਸ਼ ਦੇ ਘਰ 'ਚ ਆਏ ਤੇ ਕਹਿਣ ਲੱਗੇ, ਬੀਬੀ ਤੂੰ ਪਿਛਲੇ ਜਨਮ ਵਿਚ ਇਕ ਘੋਰ ਪਾਪ ਕੀਤਾ ਸੀ, ਜਿਸ ਦੀ ਸਜ਼ਾ ਤੁਸਾਂ ਨੂੰ ਮਿਲ ਰਹੀ ਹੈ, ਤੁਸਾਂ ਦੀ ਗੋਦ ਹਰੀ ਨਹੀਂ ਹੋਈ। ਹੁਣ ਸਜ਼ਾ ਨੂੰ ਦੂਜੇ ਰੂਪ 'ਚੋਂ ਪ੍ਰਵਾਨ ਕਰ ਲਉ, ਤੇ ਅੱਜ ਤੋਂ ਲੂਣ ਖਾਣਾ ਛੱਡ ਦਿਓ, ਤੇ ਨਾਲ ਦੀ ਨਾਲ ਇਸ ਸ਼ਬਦ ਦਾ ਪਾਠ ਕਰੋ।

**ਗਉੜੀ ਮਹਲਾ ੫ ॥**

*ਸੂਕੇ ਹਰੇ ਕੀਏ ਖਿਨ ਮਾਹੇ॥*
*ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ॥੧॥*
*ਕਾਟੇ ਕਸਟ ਪੂਰੇ ਗੁਰਦੇਵ॥*
*ਸੇਵਕ ਕਉ ਦੀਨੀ ਅਪੁਨੀ ਸੇਵ ॥ ੧ ॥ ਰਹਾਉ ॥*
*ਮਿਟਿ ਗਈ ਚਿੰਤ ਪੁਨੀ ਮਨ ਆਸਾ॥*
*ਕਰੀ ਦਇਆ ਸਤਿਗੁਰਿ ਗੁਣਤਾਸਾ॥੨॥*
*ਦੁਖ ਨਾਠੇ ਸੁਖ ਆਇ ਸਮਾਏ॥*
*ਢੀਲ ਨ ਪਰੀ ਜਾ ਗੁਰਿ ਫੁਰਮਾਏ ॥ ੩ ॥*
*ਇਛ ਪੁਨੀ ਪੂਰੇ ਗੁਰ ਮਿਲੇ॥*
*ਨਾਨਕ ਤੇ ਜਨ ਸੁਫਲ ਫਲੇ॥ ੪ ॥ (ਅੰਗ ੧੯੧)*

ਦਿੱਲੀ ਵਾਲੇ ਸਰਦਾਰ ਜੀ ਨੇ ਸੰਗਤਾਂ ਨੂੰ ਸੰਬੋਧਨ ਕਰਦੇ ਹੋਏ ਦੱਸਿਆ ਕਿ ਮੇਰੇ ਮਾਤਾ ਜੀ ਨੇ 12 ਸਾਲ ਲੂਣ ਨਹੀਂ ਖਾਧਾ ਤੇ ਸ਼ਬਦ ਦਾ ਪਾਠ ਨਿਤਨੇਮ ਨਾਲ ਕਰਦੇ ਰਹੇ, ਜਦ ਉਹ 72 ਸਾਲ ਦੇ ਹੋਏ ਤਾਂ ਮੇਰਾ ਜਨਮ ਹੋਇਆ ਸੀ।

ਉਪਰੰਤ ਉਨ੍ਹਾਂ ਨੇ ਆਪਣੇ ਪਿੰਡ ਦੇ ਨੰਬਰਦਾਰ ਨੂੰ ਕੁਝ ਬੋਲਣ ਲਈ ਕਿਹਾ। ਉਨ੍ਹਾਂ ਦੱਸਿਆ ਤੇ ਪ੍ਰੋੜ੍ਹਤਾ ਕੀਤੀ ਕਿ ਜੋ ਕੁਝ ਸਰਦਾਰ ਜੀ ਨੇ ਕਿਹਾ ਹੈ ਸੋਲਾਂ ਆਨੇ ਸੱਚ ਹੈ, ਇਨ੍ਹਾਂ ਦੇ ਮਾਤਾ ਜੀ 80 ਸਾਲ ਦੇ ਹੋ ਕੇ ਗੁਜ਼ਰੇ ਸਨ, ਫਿਰ ਇਲਾਕੇ ਦੇ ਜ਼ੈਲਦਾਰ ਸਾਹਿਬ ਦੀ ਵਾਰੀ ਆਈ, ਉਨ੍ਹਾਂ ਦੱਸਿਆ ਕਿ ਸਰਦਾਰ ਜੀ ਹਰ ਸਾਲ ਸਾਨੂੰ ਕਿਰਾਏ ਦੇ ਪੈਸੇ ਮਨੀਆਰਡਰ ਕਰਕੇ ਭੇਜ ਦੇਂਦੇ ਹਨ, ਤੇ ਅਸੀਂ

ਨਾਲੇ ਦਿੱਲੀ ਦੀ ਸੈਰ ਕਰ ਜਾਂਦੇ ਹਾਂ, ਨਾਲੇ ਸੰਗਤਾਂ ਨੂੰ ਗੁਰੂ ਦੇ ਸ਼ਬਦ ਦੀ ਮਹਿਮਾਂ ਦੱਸ ਜਾਂਦੇ ਹਾਂ, ਤਾਂਕਿ ਕੋਈ ਘਰ ਬੇ-ਔਲਾਦਾ ਨਾ ਰਹੇ।

72 ਸਾਲ ਦੀ ਮਾਤਾ ਨੂੰ ਬੱਚਾ ਹੋ ਗਿਆ ਸੁਣ ਕੇ ਦਿੱਲੀ ਦੇ ਉਘੇ ਡਾਕਟਰ ਜੋ ਸੱਦਾ ਦੇ ਕੇ ਸੱਦੇ ਹੋਏ ਸਨ, ਚਕ੍ਰਿਤ ਰਹਿ ਗਏ।

ਇਹੋ ਜਿਹੀਆਂ ਹੋਰ ਕਈ ਉਦਾਹਰਨਾਂ ਦਾਸ ਦੇ ਜਾਤੀ ਤਜਰਬੇ 'ਚੋਂ ਆਈਆਂ ਹਨ ਤੇ ਜਾਣ ਬੁਝ ਕੇ ਵਿਸਥਾਰ ਨਹੀਂ ਦਿੱਤਾ ਜਾਂਦਾ। ਇਸ ਉੱਪਰ ਦਿੱਤੇ ਸ਼ਬਦ ਤੇ ਹੋਰ ਅਨੇਕਾਂ ਸ਼ਬਦ ਗੁਰਬਾਣੀ 'ਚੋਂ ਚੁਣ ਕੇ ਨੋਟ ਕੀਤੇ ਹੋਏ ਹਨ, ਜਿਨ੍ਹਾਂ ਨੂੰ ਪਰਤਾ ਕੇ ਦੇਖਿਆ ਗਿਆ ਹੈ ਤੇ ਉਨ੍ਹਾਂ ਤੋਂ ਅਨੇਕਾਂ ਪ੍ਰਾਣੀ ਲਾਭ ਉਠਾ ਚੁਕੇ ਹਨ, ਕਈ ਅਜਿਹੀਆਂ ਬੀਮਾਰੀਆਂ, ਜਿਨ੍ਹਾਂ ਦਾ ਇਲਾਜ ਅਮਰੀਕਾ ਵਰਗੇ ਮੁਲਕ 'ਚ ਨਹੀਂ ਹੋ ਸਕਿਆ, ਉਹ ਗੁਰਬਾਣੀ ਦੇ ਚਾਲੀਹੇ ਵਿਧੀ ਅਨੁਸਾਰ ਕਰਨ ਨਾਲ ਠੀਕ ਹੋ ਗਈਆਂ, ਵਿਗੜੇ ਹੋਏ ਮੁਕੱਦਮੇ ਜਿੱਤੇ ਗਏ, ਫਾਂਸੀ ਤੇ ਲਟਕਾਏ ਜਾਣ ਵਾਲੇ ਬੇਗੁਨਾਹ ਬੱਚ ਗਏ, ਰੁਜ਼ਗਾਰ ਮਿਲ ਗਿਆ, ਘਾਟੇ ਪੂਰੇ ਹੋ ਗਏ, ਕਰਜ਼ੇ ਲੱਥ ਗਏ, ਨੌਕਰੀਆਂ ਮਿਲ ਗਈਆਂ, ਰੁਕੀਆ ਹੋਈਆਂ ਤਰੱਕੀਆਂ ਹੋ ਗਈਆਂ ਆਦਿ। ਇਹ ਅੱਤ ਕਥਨੀ ਨਹੀਂ ਸਗੋਂ ਸੋਲਾਂ ਆਨੇ ਠੀਕ ਹੈ ਕਿ :-

*ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥* (ਅੰਗ ੬੮੧)

ਪਰ ਅਫਸੋਸ ਹੈ ਕਿ ਸਾਨੂੰ ਮੰਗਣ ਦੀ ਜਾਚ ਨਹੀਂ, ਪ੍ਰਭੂ ਦੇ ਦੇਣ 'ਚ ਦੇਰੀ ਨਹੀਂ।

*'ਦੇਦਾ ਦੇ ਲੈਦੇ ਥਕਿ ਪਾਹਿ॥'* (ਜਪੁਜੀ ਸਾਹਿਬ)

40 ਦਿਨ ਦਾ ਚਾਲੀਹਾ ਵਿਧੀ ਅਨੁਸਾਰ ਕਰਨਾ ਪੈਂਦਾ ਹੈ, ਫਿਰ ਸਾਰੇ ਹੀ ਮੋਰਚੇ ਫਤਹਿ ਹੋ ਜਾਂਦੇ ਹਨ।

*ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੇ॥* • (ਅੰਗ ੭੮੪)



ਪਹਿਲਾਂ ਵੀਚਾਰ ਸੀ ਕਿ ਇਸੇ ਪੁਸਤਕ 'ਚ ਉਹ ਸ਼ਬਦ ਲਿਖ ਦਿੱਤੇ ਜਾਣ, ਤਾਂਕਿ ਲੋੜਵੰਦ ਉਸ ਤੋਂ ਲਾਭ ਪ੍ਰਾਪਤ ਕਰ ਸਕਣ, ਪਰ ਪਤਾ ਲੱਗਾ ਕਿ ਹੈ ਕਿ ਮਾਰਕੀਟ 'ਚ ਇਸ ਪ੍ਰਕਾਰ ਦੀਆਂ ਅਨੇਕਾਂ ਪੁਸਤਕਾਂ ਅੱਗੇ ਹੀ ਲਿਖੀਆਂ ਪਈਆਂ ਹਨ, ਤੇ ਉਨ੍ਹਾਂ ਦੀ ਕਦਰ ਘੱਟਦੀ ਜਾਂਦੀ ਹੈ, ਕਿਉਂਕਿ ਜਦੋਂ ਅਸੀਂ ਤਕਲੀਫ 'ਚ ਫਸ ਜਾਂਦੇ ਹਾਂ ਤਾਂ ਉਸ ਨੂੰ ਦੂਰ ਕਰਨ ਲਈ ਦੌੜ-ਭੱਜ ਕਰਦੇ ਹਾਂ, ਨਹੀਂ ਤਾਂ ਬੇਪ੍ਰਵਾਹ ਹੋ ਕੇ ਬੈਠੇ ਰਹਿੰਦੇ ਹਾਂ, ਸੋ ਸਭ ਕੁਝ ਵੀਚਾਰ ਕੇ ਇਹ ਹੀ ਫੈਸਲਾ ਕੀਤਾ ਹੈ ਕਿ ਹੇਠ ਲਿਖੇ ਵੀਰਾਂ ਪਾਸ ਸ਼ਬਦਾਂ ਦਾ ਭੰਡਾਰ ਰੱਖ ਦਿੱਤਾ ਜਾਵੇ ਤੇ ਲੋੜਵੰਦ ਉਨ੍ਹਾਂ 'ਚੋਂ ਕਿਸੋਂ ਪਾਸ ਵੀ ਆਪਣੀ ਲੋੜ ਲਿਖ ਕੇ ਢੁੱਕਵਾਂ ਸ਼ਬਦ ਪ੍ਰਾਪਤ ਕਰ ਸਕਦੇ ਹਨ :-

1. ਡਾਕਟਰ ਮਹਿੰਦਰ ਸਿੰਘ ਮਜਰਾਲ
   1275/5 ਗਲੀ ਗੁਜਰਾਂ, ਚੌਂਕ ਬਾਬਾ ਸਾਹਿਬ, ਅੰਮ੍ਰਿਤਸਰ
2. ਸਰਦਾਰ ਨਿਰਮਲ ਜੀਤ ਸਿੰਘ ਜੀ 3010
   ਸੈਕਟਰ 38-ਡੀ, ਚੰਡੀਗੜ੍ਹ-160036 ਫੋਨ : 0172-2693799

੩. ਡਾਕਟਰ ਅਨੋਖ ਸਿੰਘ ਜੀ M.D
   ਬੀਬੀ ਵਾਲਾ ਰੋਡ, ਗਲੀ ਨੰ. 4, ਬਠਿੰਡਾ
   ਫੋਨ : 0164-2240974, 011-2794 0496

ਜਾਂ ਫਿਰ ਸਿਧੀ ਵੀ ਦਾਸ ਨਾਲ ਚਿੱਠੀ-ਚਪੱਟੀ ਰਾਹੀਂ ਤੇ ਪਰਸਪਰ ਮਿਲ ਕੇ ਵੀ ਢੁੱਕਵਾਂ ਸ਼ਬਦ ਪ੍ਰਾਪਤ ਕਰ ਸਕਦੇ ਹੋ। ਲੋੜ ਕੇਵਲ ਚਿਲੀਹੇ ਦੀ ਵਿਧੀ ਜਾਨਣ ਦੀ ਹੈ, ਜਿਹੜੇ ਵਿਧੀ ਅਨੁਸਾਰ ਚਿਲੀਹਾ ਕਰਨ ਨੂੰ ਤਿਆਰ ਹੋਣ, ਕੇਵਲ ਉਹ ਹੀ ਮਿਲਣ ਜਾਂ ਚਿੱਠੀ ਰਾਹੀਂ ਆਪਣੀ ਲੋੜ ਲਿਖਣ।*

## ਚਲੀਹੇ ਦਾ ਪਾਠ ਕਰਨ ਦੀ ਵਿਧੀ

1. ਸਭ ਤੋਂ ਪਹਿਲਾਂ ਸ਼ਬਦ ਨੂੰ ਜ਼ੁਬਾਨੀ ਯਾਦ ਕਰਨਾ ਤੇ ਉਚਾਰਨ ਸ਼ੁੱਧ ਹੋਣਾ ਚਾਹੀਦਾ ਹੈ। ਪਾਠ ਥੋੜ੍ਹਾ ਉੱਚੀ ਕਰਨਾ ਹੈ, ਮੂੰਹ ਵਿਚ ਨਹੀਂ, ਤਾਂਕਿ ਉਸ ਦੀਆਂ ਲਹਿਰਾਂ ਨਾਲ ਜਲ ਅੰਮ੍ਰਿਤ ਬਣ ਜਾਵੇ।
2. ਚਲੀਹਾ ਸ਼ੁਰੂ ਕਰਨ ਵਾਲੇ ਦਿਨ ਅੰਮ੍ਰਿਤ ਵੇਲੇ ਉਠ ਕੇ ਸਣਕੇਸ਼ੀ ਇਸ਼ਨਾਨ ਕਰੋ।
3. ਕੜਾਹ ਪ੍ਰਸ਼ਾਦ ਦੀ ਦੇਗ਼ ਸ਼ੁੱਧ ਘਿਉ ਦੀ ਸਜਾਉ। ਅਨੰਦ ਸਾਹਿਬ ਦੀਆਂ ਪੰਜ ਪਉੜੀਆਂ ਪੜ੍ਹ ਕੇ ਅਰਦਾਸ ਕਰੋ ਕਿ ਹੇ ਸੱਚੇ ਪਾਤਸ਼ਾਹ ! ਮੈਂ ਤੁਹਾਡਾ ਓਟ ਆਸਰਾ ਲੈ ਕੇ ਸ਼ਬਦ ਦਾ ਚਲੀਹਾ ਅਰੰਭ ਕਰਨ ਲੱਗੀ ਹਾਂ, ਜਾਂ ਲੱਗਾ ਹਾਂ, ਮੈਨੂੰ ਇਸ ਵਿਚ ਕੋਈ ਵਿਘਨ ਨਾ ਪਵੇ ਤੇ ਸਪੱਸ਼ਟ ਦਸੋ ਕਿ ਇਹ ਮੇਰਾ ਮਨੋਰਥ ਹੈ, ਜਿਸ ਨੂੰ ਮਿਹਰ ਕਰਕੇ ਪੂਰਾ ਕਰਨਾ। ਅਤੀ ਧੰਨਵਾਦੀ ਹੋਵਾਂਗੀ/ਹੋਵਾਂਗਾ।
4. ਊਨੀ ਕੰਬਲ ਨੂੰ ਦੋਹਰਾ ਚੋਹਰਾ ਕਰਕੇ ਉਸ ਦਾ ਆਸਣ ਬਣਾਓ ਤੇ ਉੱਪਰ ਇਕ ਚਿੱਟੀ ਚਾਦਰ ਵਿਛਾਓ। ਜੇਕਰ ਕੰਬਲ ਦਾ ਪ੍ਰਬੰਧ ਨਾ ਹੋ ਸਕੇ ਤਾਂ ਲੱਕੜੀ ਦੇ ਕਿਸੇ ਫੱਟੇ ਤੇ ਜਾਂ ਤਖ਼ਤਪੋਸ਼ ਜਾਂ ਦੀਵਾਨ ਤੇ ਬੈਠ ਕੇ ਵੀ ਪਾਠ ਕੀਤਾ ਜਾ ਸਕਦਾ ਹੈ, ਹਿਰਨ ਦੀ, ਰਿੱਛ ਦੀ, ਸ਼ੇਰ ਦੀ ਖੱਲ ਵੀ ਵਰਤੀ ਜਾ ਸਕਦੀ ਹੈ, ਮੂਹੜਾ ਜਾਂ ਖਜੂਰ ਦੀ ਚਟਾਈ ਤੋਂ ਵੀ ਕੰਮ ਲੈ ਸਕਦੇ ਹੋ।
5. ਲੱਕੜੀ ਦੀ ਤਿਪਾਈ ਤੇ ਸਟੀਲ ਦਾ ਡੂੰਘਾ ਜਾਂ ਪਤੀਲਾ ਸਵੱਛ ਜਲ ਨਾਲ ਭਰ ਕੇ ਰੱਖ ਲਵੋ।
6. ਪਾਠ ਕਰਨ ਵੇਲੇ ਮੂੰਹ ਚੜ੍ਹਦੇ ਪਾਸੇ ਵੱਲ ਹੋਣਾ ਚਾਹੀਦਾ ਹੈ, ਤੇ ਐਸੀ ਥਾਂ ਤੇ ਬੈਠੋ ਜਿਥੋਂ ਕਿ ਤੁਹਾਡੇ ਸਾਹਮਣੇ ਦੀ ਕੋਈ ਲੰਘ ਨਾ ਸਕੇ।
7. ਪਾਠ ਕਰਨ ਵੇਲੇ ਦੇ ਕਪੜੇ ਬਿਲਕੁਲ ਵੱਖਰੇ ਹੋਣੇ ਚਾਹੀਦੇ ਹਨ, ਜੋ ਕੇਵਲ ਪਾਠ ਕਰਨ ਲੱਗਿਆ ਪਾਏ ਜਾਣ ਤੇ ਪਾਠ ਪੂਰਾ ਹੋਣ ਤੇ ਲਾਹ ਕੇ ਦੂਜੇ ਦਿਨ ਪਹਿਨਣ ਲਈ ਰੱਖ ਦਿੱਤੇ ਜਾਣ। ਜੇਕਰ ਚਾਲੀ ਦਿਨਾਂ ਵਿਚ ਉਹ ਕੱਪੜੇ ਮੈਲੇ ਹੋ ਜਾਣ ਤਾਂ ਧੋਤੇ ਜਾ ਸਕਦੇ ਹਨ। ਪਰ ਕਪੜੇ ਉਹ ਹੀ ਰਹਿਣੇ ਚਾਹੀਦੇ ਹਨ।
8. ਪਾਠ ਕਰਦਿਆਂ ਧਿਆਨ ਜਲ ਤੇ ਹੀ ਟਿਕਾਉਣਾ ਹੈ, ਤੇ ਇਧਰ ਉਧਰ ਨਹੀਂ ਝਾਕਣਾ।
9. ਇਸ ਤਰ੍ਹਾਂ 108 ਪਾਠ ਕਰਨੇ ਹਨ ਤੇ ਹਰ ਪਾਠ ਪਿਛੋਂ ਜਲ ਤੇ ਫੂਕ ਮਾਰਨੀ ਹੈ, ਜਿਸ ਲਈ ਅਠੋਤਰੀ ਮਾਲਾ ਵਰਤੀ ਜਾ ਸਕਦੀ ਹੈ।
10. ਪਾਠ ਉਪਰੰਤ ਜਲ ਅੰਮ੍ਰਿਤ ਬਣ ਜਾਵੇਗਾ, ਉਸ ਨੂੰ ਦਿਨ ਵਿਚ ਦੋ ਜਾਂ ਤਿੰਨ ਵਾਰ ਥੋੜ੍ਹਾ-

---

**ਸੰਗਤ ਦੀ ਪੁਰਜ਼ੋਰ ਮੰਗ ਉੱਤੇ ਇਸ ਛੇਵੇਂ ਐਡੀਸ਼ਨ ਵਿਚ ਹੀ ਸ਼ਬਦਾਂ ਦੇ ਇਸ ਭੰਡਾਰ ਨੂੰ ਪਹਿਲੀ ਵਾਰ ਇਸ ਮਹਾਨ ਪੁਸਤਕ ਦਾ ਹਿੱਸਾ ਬਣਾ ਦਿੱਤਾ ਗਿਆ ਹੈ ਜੀ।*

ਥੋੜ੍ਹਾ ਛਕਣਾ, ਕੁਝ ਨਾਲ ਅੱਖਾਂ ਤੇ ਜ਼ੋਰ ਦੀ ਛੱਟੇ ਮਾਰਨੇ, ਤੇ ਕੁਝ ਅੰਮ੍ਰਿਤ ਕੇਸਾਂ ਵਿਚ ਪਾ ਲੈਣਾ। ਇਹ ਤਿਆਰ ਹੋਇਆ ਅੰਮ੍ਰਿਤ ਪਰਿਵਾਰ ਵਿਚ ਕਿਸੇ ਹੋਰ ਨੂੰ ਵੀ ਦਿੱਤਾ ਜਾ ਸਕਦਾ ਹੈ।

11. ਜੇ ਕਿਸੇ ਨੂੰ ਓਪਰੀ ਪਕੜ ਹੋਵੇ ਜਾਂ ਜਾਦੂ ਟੂਣੇ ਆਦਿ ਦੇ ਇਲਾਜ ਲਈ ਪਾਠ ਕਰ ਰਹੇ ਹੋ ਤਾਂ ਉਸ ਲਈ ਪਾਠ ਕਰਨ ਸਮੇਂ ਸੁੱਚੇ ਦੇਸੀ ਘਿਉ ਦੀ ਜੋਤ ਜਗਾ ਕੇ ਰੱਖਣੀ ਹੈ, ਅਤੇ ਸੁਗੰਧੀ ਵਾਲਾ ਧੂਪ (ਅਗਰਬੱਤੀ ਵੀ ਜਗਾਉਣੀ ਹੈ) ਪਰ ਕਿਸੇ ਹੋਰ ਮੰਤਵ ਲਈ ਕੇਵਲ ਸੁਗੰਧੀ ਵਾਲੀ ਧੂਪ ਜਾਂ ਅਗਰਬੱਤੀ ਜਗਾਉਣੀ ਹੈ।

12. ਮੱਧ ਵਿਚ (ਚਲੀਹੇ ਦੇ ਵੀਹਵੇਂ ਦਿਨ) ਅਤੇ ਪਾਠ ਦੀ ਸਮਾਪਤੀ ਦੇ ਅਖੀਰਲੇ ਦਿਨ ਵੀ ਕੜਾਹ ਪ੍ਰਸ਼ਾਦ ਦੀ ਦੇਗ਼ ਉੱਪਰ ਦੱਸੇ ਤਰੀਕੇ ਅਨੁਸਾਰ ਤਿਆਰ ਕਰੋ (ਦੇਗ਼ ਕਿਤਨੀ ਸਮੱਗਰੀ ਦੀ ਬਣਾਉਣੀ ਹੈ, ਇਸ ਲਈ ਕੋਈ ਪਾਬੰਦੀ ਨਹੀਂ) ਕੜਾਹ ਪ੍ਰਸ਼ਾਦ ਜਿਤਨੀ ਵੱਧ ਤੋਂ ਵੱਧ ਸੰਗਤ ਵਿਚ ਵਰਤਾਇਆ ਜਾਵੇ ਉਤਨਾ ਹੀ ਚੰਗਾ ਹੈ।

13. ਪਾਠ ਦੇ ਚਲੀਹੇ ਦੇ ਦੌਰਾਨ ਕੋਈ ਦਰਿਆ, ਨਦੀ, ਨਾਲਾ ਪਾਰ ਨਹੀਂ ਕਰਨਾ। ਜੇਕਰ ਅਜਿਹੀ ਕੋਈ ਖਾਸ ਲੋੜ ਪੈ ਹੀ ਜਾਵੇ, ਤਾਂ ਦਰਿਆ, ਨਦੀ, ਨਾਲਾ ਪਾਰ ਕਰਨ ਤੋਂ ਪਹਿਲਾਂ ਉਸ ਸ਼ਬਦ ਦਾ ਪਾਠ ਸ਼ੁਰੂ ਕਰ ਦੇਣਾ ਅਤੇ ਜਦ ਤਕ ਪਾਰ ਨਾ ਹੋ ਜਾਵੇ ਪਾਠ ਕਰਦੇ ਰਹਿਣਾ ਅਤੇ ਇਕ ਪਾਠ ਪਾਰ ਕਰਕੇ ਵੀ ਕਰੋ। ਇਸ ਤਰ੍ਹਾਂ ਵਾਪਸੀ ਤੇ ਵੀ ਕਰਨਾ ਹੈ। ਜਦੋਂ ਤਕ ਚਲੀਹੇ ਦਾ ਮੰਤਵ ਪੂਰਾ ਨਾ ਹੋ ਜਾਵੇ ਉਦੋਂ ਤਕ, ਨਦੀ ਨਾਲਾ ਤਥਾ ਦਰਿਆ ਆਦਿ ਨੂੰ ਪਾਰ ਕਰਨ ਵੇਲੇ ਉਪਰੋਕਤ ਜੁਗਤੀ ਵਰਤਦੇ ਰਹਿਣਾ ਹੈ।



14. ਪਾਠ ਦੇ ਚਲੀਹੇ ਦੌਰਾਨ ਮਾਸ, ਮੱਛੀ, ਅੰਡਾ, ਸ਼ਰਾਬ ਜਾਂ ਹੋਰ ਕੋਈ ਨਸ਼ਾ ਨਹੀਂ ਵਰਤਣਾ, ਅਤੇ ਵਿਸ਼ਾ ਵੀ ਨਹੀਂ ਭੋਗਣਾ। ਇਥੋਂ ਤਕ ਕਿ ਇਨ੍ਹਾਂ ਚੀਜ਼ਾਂ ਨੂੰ ਹੱਥ ਵੀ ਨਹੀਂ ਲਗਾਉਣਾ।

15. ਜੋ ਜ਼ਮੀਨ ਤੇ ਬੈਠ ਕੇ ਪਾਠ ਨਹੀਂ ਕਰ ਸਕਦੇ ਉਹ ਕਿਸੇ ਲੱਕੜੀ ਦੀ ਕੁਰਸੀ ਜਾਂ ਤਖ਼ਤਪੋਸ਼ ਉੱਤੇ ਬੈਠ ਕੇ, ਲੱਤਾ ਲਮਕਾ ਕੇ, ਪੈਰਾਂ ਥੱਲੇ ਲੱਕੜੀ ਦੀ ਫੱਟੀ ਜਾਂ ਚੌਕੀ ਆਦਿ ਰੱਖ ਕੇ ਪਾਠ ਕਰ ਸਕਦੇ ਹਨ, ਤਾਂ ਜੋ ਪੈਰ ਜ਼ਮੀਨ ਨਾਲ ਨਾ ਲੱਗਣ। ਲੱਕੜੀ ਦੇ ਸਟੂਲ ਉੱਤੇ ਹੀ ਜਲ ਵਾਲਾ ਬਰਤਨ ਰੱਖਣਾ ਚਾਹੀਦਾ ਹੈ ਤਾਂ ਜੋ ਜਲ ਤੇ ਫੂਕ ਮਾਰਨ ਲਈ ਜ਼ਿਆਦਾ ਝੁਕਣਾ ਨਾ ਪਵੇ।

16. ਇਮਤਿਹਾਨਾਂ ਤੋਂ ਪਹਿਲਾਂ ਬੱਚਿਆਂ ਦੇ ਮਾਤਾ ਪਿਤਾ ਉਨ੍ਹਾਂ ਦੀ ਸਫਲਤਾ ਲਈ ਚਲੀਹਾ ਕਰਕੇ, ਅੰਮ੍ਰਿਤ ਇਮਤਿਹਾਨ ਦੇਣ ਵਾਲੇ ਸਾਰੇ ਬੱਚਿਆਂ ਨੂੰ ਵਰਤਾ ਸਕਦੇ ਹਨ।

17. ਚਲੀਹੇ ਦਾ ਪਾਠ ਜਿਸ ਸਮੇਂ ਸ਼ੁਰੂ ਕੀਤਾ ਜਾਵੇ, ਬਾਕੀ ਦੇ ਸਾਰੇ ਦਿਨਾਂ ਵਿਚ ਵੀ ਪਾਠ ਉਸ ਵੇਲੇ ਹੀ ਸ਼ੁਰੂ ਕੀਤਾ ਜਾਵੇ, ਉਦਾਹਰਣ ਦੇ ਤੌਰ ਤੇ ਜੇਕਰ ਪਹਿਲੇ ਦਿਨ ਤਿੰਨ ਵਜੇ ਸ਼ੁਰੂ ਕੀਤਾ ਹੈ ਤਾਂ ਹਰ ਰੋਜ਼ ਤਿੰਨ ਵਜੇ ਹੀ ਸ਼ੁਰੂ ਕਰਨਾ ਹੈ। ਟਾਈਮ ਦੀ ਪਾਬੰਦੀ ਬਹੁਤ ਜ਼ਰੂਰੀ ਹੈ। 10-15 ਮਿੰਟਾਂ ਦਾ ਫਰਕ ਹੋ ਜਾਵੇ ਤਾਂ ਕੋਈ ਹਰਜ਼ ਨਹੀਂ।

18. ਪਾਠ ਦਾ ਭੋਗ ਸੂਰਜ ਨਿਕਲਣ ਤੋਂ ਪਹਿਲਾਂ ਹੀ ਪੈ ਜਾਣਾ ਚਾਹੀਦਾ ਹੈ। ਪਾਠ ਕਰਨ ਉਪਰੰਤ ਪਾਠ ਕਰਨ ਵਾਲਾ ਵਿਅਕਤੀ ਅਰਾਮ ਕਰਨਾ ਚਾਹੇ, ਜਾਂ ਸੌਣਾ ਚਾਹੇ ਤਾਂ ਕੋਈ ਮਨਾਹੀ ਨਹੀਂ ਹੈ।

19. ਪਾਠ ਨੂੰ ਗੁਪਤ ਰੱਖਣਾ ਹੀ ਉੱਚਿਤ ਹੈ।

20. ਬੀਬੀਆਂ ਮਾਹਵਾਰੀ ਦੇ ਦੌਰਾਨ ਵੀ ਸਣਕੇਸ਼ੀ ਇਸ਼ਨਾਨ ਕਰਕੇ ਪਾਠ ਕਰ ਸਕਦੀਆਂ ਹਨ।

21. ਪਾਠ ਪੂਰੀ ਮਰਿਯਾਦਾ ਸਹਿਤ ਅਤੇ ਪੂਰਨ ਸ਼ਰਧਾ ਨਾਲ ਕਰਨਾ ਚਾਹੀਦਾ ਹੈ।

22. ਪਾਠ ਦੇ ਦੌਰਾਨ ਮਨੋ-ਬਿਰਤੀਆਂ ਨੂੰ ਸੰਕੋਚ ਕੇ ਰੱਖਣਾ ਅਤੀ ਜ਼ਰੂਰੀ ਹੈ। ਅਤੇ ਮਨ ਨੂੰ ਭੜਕਾਉਣ ਵਾਲੇ ਸਾਹਿਤ ਤਥਾ ਹਾਸੇ ਤਮਾਸ਼ੇ ਦਾ ਅਧਿਐਨ ਨਾ ਕੀਤਾ ਜਾਵੇ।

23. ਸ਼ਬਦ ਦੇ ਪਾਠ ਸ਼ੁਰੂ ਕਰਨ ਲੱਗੇ ਸਭ ਤੋਂ ਪਹਿਲਾਂ ੧ੴ ਸਤਿਗੁਰ ਪ੍ਰਸਾਦਿ ਉਚਾਰਨ ਕਰਨਾ ਹੈ। ਮੁੜ ਕੇ ਜਿਸ ਰਾਗ ਦਾ ਉਹ ਸ਼ਬਦ ਹੈ, ਪੜ੍ਹੋ, ਫਿਰ ਬਾਰ-ਬਾਰ ਇਹ ਦੁਹਰਾਉਣ ਦੀ ਲੋੜ ਨਹੀਂ।

24. ਇਕ ਚਲੀਹੇ ਵਿਚ ਕੇਵਲ ਇਕ ਹੀ ਸ਼ਬਦ ਦੀ ਚੋਣ ਕੀਤੀ ਜਾਣੀ ਚਾਹੀਦੀ ਹੈ।

25. ਜੇ ਕਿਸੇ ਨੇ ਹੋਰ ਕੋਈ ਗੱਲ ਪੁਛਣੀ ਹੋਵੇ ਤਾਂ ਜ਼ਬਾਨੀ ਪੁੱਛ ਸਕਦੇ ਹੋ।

ਹੇਠਾਂ ਕੁਝ ਕੁ ਮਨੋਰਥ ਦਿੱਤੇ ਜਾਂਦੇ ਹਨ, ਜਿਨ੍ਹਾਂ ਦੇ ਪੂਰਨ ਕਰਨ ਲਈ ਸ਼ਬਦਾਂ ਦੀ ਵਰਤੋਂ ਹੋ ਚੁੱਕੀ ਹੈ ਤੇ ਲੋੜਵੰਦ ਇਨ੍ਹਾਂ ਚੋਂ ਕਿਸੇ ਦੀ ਵੀ ਮੰਗ ਕਰ ਸਕਦੇ ਹਨ, ਜੋ ਵੰਨਗੀ ਮਾਤਰ ਹਨ:-

ਦਰਸ਼ਨਾਂ ਲਈ, ਮਨ ਦੀ ਸ਼ਾਂਤੀ ਲਈ, ਸਿਹਤ ਲਈ, ਮੁਕੱਦਮਾ ਜਿੱਤਣ ਲਈ, ਰੋਗ ਮਿਟਾਉਣ ਲਈ, ਕੈਦ ਤੋਂ ਛੁਟਕਾਰੇ ਲਈ, ਮਾਇਆ ਲਈ, ਪ੍ਰਮੋਸ਼ਨ ਲਈ, ਬਦਲੀ ਰੋਕਣ ਲਈ, ਕਾਮ ਤੋਂ ਬਚਣ ਲਈ, ਕਰੋਧ ਤੋਂ ਛੁਟਕਾਰੇ ਲਈ, ਹੰਕਾਰ ਤੇ ਕਾਬੂ ਪਾਉਣ ਲਈ, ਨਿੰਦਕ ਤੋਂ ਬਚਣ ਲਈ, ਬੱਚੇ ਲਈ ਮਾਂ ਅਸੀਸ, ਵਿਦਿਆ ਪ੍ਰਾਪਤ ਕਰਨ ਲਈ, ਇਮਤਿਹਾਨ ਚੋਂ ਪਾਸ ਹੋਣ ਲਈ, ਵਿਗੜੇ ਕੰਮ ਸਵਾਰਨ ਲਈ, ਮੀਂਹ ਤੋਂ ਛੁਟਕਾਰਾ, ਅੱਖਾਂ ਦੀ ਜੋਤ ਵਧਾਉਣ ਲਈ, ਖੇਤੀਬਾੜੀ ਉਤਮ ਕਰਨ ਲਈ, ਮੀਂਹ ਪਾਵਣ ਲਈ, ਨਾਮ ਜਪਣ ਲਈ, ਬਾਹਰ (ਫੌਰਨ) ਜਾਣ ਲਈ, ਕੰਨਿਆਂ ਦੇ ਵਰ ਪ੍ਰਾਪਤੀ ਲਈ, ਜਿਨ੍ਹਾਂ ਦੇ ਔਲਾਦ ਨਹੀਂ ਹੁੰਦੀ, ਜਿਨ੍ਹਾਂ ਦੇ ਘਰ ਕੇਵਲ ਲੜਕੀਆਂ ਹੋਣ ਲੜਕੇ ਲਈ, ਸ਼ਰਾਬ ਤੋਂ ਛੁਟਕਾਰਾ, ਜੂਏ ਤੋਂ ਛੁਟਕਾਰਾ, ਆਤਮ-ਹੱਤਿਆ ਤੋਂ ਬਚਣ ਲਈ, ਮਕਾਨ ਬਨਾਉਣ ਲਈ, ਪੂਰਬਲੇ ਕਰਮਾਂ ਤੋਂ ਛੁਟਕਾਰਾ, ਗ੍ਰਹਿਆਂ ਦੀ ਨਵਿਰਤੀ ਲਈ, ਵਿਉਪਾਰ ਵਿਚ ਵਾਧੇ ਲਈ, ਚੜ੍ਹਦੀਆਂ ਕਲਾਂ ਲਈ, ਪਤੀ ਪਤਨੀ ਦੀ ਬਣ ਜਾਵੇ, ਪ੍ਰਦੇਸ਼ ਗਏ ਪਤੀ ਦੀ ਚਿੱਠੀ ਨਾ ਆਵੇ, ਘਰ ਤੋਂ ਭੱਜ ਗਏ ਨੂੰ ਮੁੜ ਬੁਲਾਵਣ ਲਈ, ਨੌਕਰੀ ਲਈ, ਆਂਵਦੀ ਮੁਸੀਬਤ ਤੋਂ ਬਚਨ ਲਈ, ਜੇਕਰ ਕਿਸੇ ਦਾ ਪਤੀ ਦੂਸਰੀ ਇਸਤਰੀ ਵੱਲ ਜਾਂਦਾ ਹੋਵੇ, ਵਿਘਨ ਹਟਾਉਣ ਲਈ, ਕਰਜ਼ ਉਤਾਰਨ ਲਈ, ਅੰਨ-ਧਨ ਲਈ, ਝੂਠ ਤੇ ਨਿੰਦਿਆ ਤੋਂ ਬਚਣ ਲਈ, ਪੈਜ ਰੱਖਣ ਲਈ, ਭੁੱਲਾਂ ਬਖਸ਼ਾਵਣ ਲਈ, ਦਰਦਾਂ ਤੇ ਪੀੜਾਂ ਦੇ ਬਿਨਾਸ ਲਈ, ਲੰਮੀ ਆਯੂ ਲਈ, ਨਾਮ ਦੀ ਪ੍ਰਾਪਤੀ ਲਈ, ਮਿਲਾਪ ਲਈ, ਅੰਤ ਸਮੇਂ ਨਾਮ ਚਿੱਤ ਆਵੇ, ਜੇਕਰ ਦਿਮਾਗ਼ ਠੀਕ ਨਾ ਹੋਵੇ, ਹਰ ਪ੍ਰਕਾਰ ਦੀ ਰੱਖਯਾ ਲਈ, ਪ੍ਰੇਮ ਸ਼ਰਧਾ ਵਧਾਉਣ ਲਈ, ਭੂਤ ਪ੍ਰੇਤਾਂ ਤੋਂ ਬਚਣ ਲਈ, ਰਿਧੀਆਂ ਸਿਧੀਆਂ ਪ੍ਰਾਪਤ ਕਰਨ ਲਈ, ਚੌਰਾਸੀ ਕੱਟਣ ਲਈ, ਚਿੰਤਾਂ ਤੋਂ ਛੁੱਟਣ ਲਈ, ਰੋਗੀ ਨੂੰ ਨੀਂਦ ਨਾ ਆਵੇ ਤਾਂ, ਕਾਰਜ ਰਾਸ ਕਰਨ ਲਈ, ਸੰਸਾਰ ਸਾਗਰ ਤੋਂ ਪਾਰ ਉਤਰਨ ਲਈ, ਕਲਾ ਕਲੇਸ਼ ਦੂਰ ਕਰਨ ਲਈ, ਸੱਸ ਸਹੁਰੇ ਤੋਂ ਵੱਖ ਹੋਣ ਲਈ ਜਾਂ ਉਨ੍ਹਾਂ ਦੇ ਜ਼ੁਲਮ ਤੋਂ ਬਚਣ ਲਈ, ਜੇਕਰ ਕਿਸੇ ਦੀ ਇਸਤਰੀ ਦੂਜੇ ਪੁਰਸ਼ ਕੋਲ ਜਾਂਦੀ ਹੋਵੇ, ਬਦਲੀ ਕਰਾਉਣ ਲਈ, ਬੁੱਧੀ ਤੇਜ਼ ਕਰਨ ਲਈ, ਹਰ ਪ੍ਰਕਾਰ ਦੀਆਂ ਬੀਮਾਰੀਆਂ ਤੋਂ ਛੁਟਕਾਰਾ ਪਾਉਣ ਲਈ।

ਚਲੀਹੇ ਦੀ ਵਿਧੀ ਜੋ ਉਪਰ ਦਿੱਤੀ ਗਈ ਹੈ, ਇਸ ਵਿਚ ਦੋ ਗੱਲਾਂ ਨੋਟ ਕਰਨ ਵਾਲੀਆਂ

ਹਨ। ਇਕ ਤਾਂ ਇਹ ਕਿ ਪਾਠ 40 ਦਿਨ ਕਰਨਾ ਹੈ ਤੇ ਦੂਜਾ ਹਰ ਰੋਜ਼ 108 ਪਾਠ ਕਰਨੇ ਹਨ। ਕਈ ਵੀਰ ਭੈਣਾਂ ਹੈਰਾਨ ਹੋਣਗੀਆਂ ਕਿ ਇਹ ਦੋ ਅੰਕ ਕਿਉਂ ਜ਼ਰੂਰੀ ਹਨ, ਇਨ੍ਹਾਂ ਨਾਲੋਂ ਵਧੀਕ ਜਾਂ ਘੱਟ ਪਾਠ ਕਿਉਂ ਨਹੀਂ? ਇਸ ਦਾ ਕਾਰਨ ਇਹ ਹੈ ਕਿ ਹਰ ਬੰਦੇ ਦੀ ਜ਼ਬਾਨ ਤੇ ਸਰਸਵਤੀ 40 ਦਿਨਾਂ ਵਿਚ ਇਕ ਵਾਰ ਆਉਂਦੀ ਹੈ। ਸਾਨੂੰ ਇਹ ਪਤਾ ਨਹੀਂ ਹੁੰਦਾ ਕਿ ਖਬਰੇ ਇਸ ਨੂੰ ਆਇਆ 39 ਦਿਨ ਹੋ ਗਏ ਹਨ ਜਾਂ 1-2 ਦਿਨ ਹੀ ਹੋਏ ਹਨ, ਇਸ ਲਈ 40 ਦਿਨ ਕਰਨ ਨਾਲ ਮਨੋਰਥ ਪੂਰਾ ਹੋ ਜਾਂਦਾ ਹੈ।

ਸਾਲ ਦੇ 12 ਮਹੀਨੇ ਹੁੰਦੇ ਹਨ, 12 ਹੀ ਸੰਸਾਰਿਕ ਰਾਸ਼ੀਆਂ ਹਨ, ਹਰ ਹਫਤੇ ਦੇ ਸੱਤ ਦਿਨ ਹੁੰਦੇ ਹਨ, ਚਾਹੇ ਦੁਨੀਆਂ ਦਾ ਕੋਈ ਮੁਲਕ ਵੀ ਹੋਵੇ। ਇਹ 7 ਦਿਨ ਸੱਤ ਗ੍ਰਹਿ ਹਨ, ਜੋ ਧਰਤੀ ਦੁਆਲੇ ਘੜੀ ਦੀ ਸੂਈ ਵਾਂਗ ਘੁੰਮਦੇ ਹਨ, ਅਤੇ ਦੋ ਗ੍ਰਹਿ ਇਨ੍ਹਾਂ ਤੋਂ ਉਲਟ ਘੁੰਮਦੇ ਹਨ। ਇਨ੍ਹਾਂ ਚੋਂ ਜੋ ਕੋਈ ਚੰਦ੍ਰਮਾਂ ਜਾਂ ਸੂਰਜ ਦੇ ਸਾਹਮਣੇ ਆ ਜਾਂਦਾ ਹੈ ਤਾਂ ਦੋਵਾਂ ਵਿਚ ਕਿਸੇ ਨੂੰ ਵੀ ਗ੍ਰਹਿਣ ਲੱਗ ਜਾਂਦਾ ਹੈ। ਸੋ 12 ਰਾਸ਼ੀਆਂ, 9 ਗ੍ਰਹਿਆਂ ਨੂੰ ਕਾਬੂ ਕਰਨ ਲਈ 12x9=108 ਵਾਰ ਸ਼ਬਦ ਦਾ ਪਾਠ ਕੀਤਾ ਜਾਂਦਾ ਹੈ, ਹੋਰ ਨਛੱਤਰ 27 (ਸਤਾਈ) ਹੁੰਦੇ ਹਨ, ਹਰ ਨਛੱਤਰ ਦੇ ਚਾਰ ਅੱਖਰ ਹੁੰਦੇ ਹਨ, ਸਤਾਈ ਚੌਕੇ-ਇਕ ਸੌ ਅੱਠ (27x4=108) ਬਣ ਜਾਂਦੇ ਹਨ।

ਨੋਟ : ਜੇਕਰ ਕੋਈ ਵੀਰ ਜਾਂ ਭੈਣ ਕਿਸੇ ਖ਼ਾਸ ਕਾਰਨ ਕਰਕੇ ਵਿਧੀ ਅਨੁਸਾਰ ਚਲੀਹਾ ਨਾ ਕਰ ਸਕਦੇ ਹੋਣ ਉਹ ਸ਼ਬਦ ਦਾ ਅਭਿਆਸ ਖੁਲ੍ਹਾ ਵੀ ਕਰ ਸਕਦੇ ਹਨ ਤੇ ਉਸ ਹਾਲਤ ਵਿਚ ਕੁਲ ਸ਼ਬਦਾਂ ਦੀ ਗਿਣਤੀ ਸਵਾ ਲੱਖ ਕਰਨੀ ਹੁੰਦੀ ਹੈ। ਹਰ ਰੋਜ਼ ਜਿੰਨੇ ਵੀ ਪਾਠ ਕੀਤੇ ਜਾਣ ਉਨ੍ਹਾਂ ਦੀ ਗਿਣਤੀ ਕਿਸੇ ਨੋਟ-ਬੁੱਕ ਤੇ ਨੋਟ ਕਰ ਲੈਣੀ ਚਾਹੀਦੀ ਹੈ, ਇਸ ਵਿਚ ਇਕ ਖ਼ਾਸ ਖਿਆਲ ਰੱਖਣਾ ਹੈ ਕਿ ਕੋਈ ਦਿਨ ਐਸਾ ਨਾ ਜਾਵੇ ਜਦ ਕੋਈ ਵੀ ਪਾਠ ਨਾ ਕੀਤਾ ਜਾਵੇ, ਨਹੀਂ ਤਾਂ ਪਾਠ ਭੰਗ ਹੋ ਗਿਆ ਤੇ ਮੁੜ ਸ਼ੁਰੂ ਤੋਂ ਕਰਨਾ ਪਵੇਗਾ ਤੇ ਨਵੇਂ ਸਿਰ ਤੋਂ ਗਿਣਤੀ ਸ਼ੁਰੂ ਕਰਨੀ ਹੋਵੇਗੀ। ਬਾਕੀ ਖਾਣ-ਪੀਣ ਤੇ ਹੋਰ ਪ੍ਰਹੇਜ਼ ਚਲੀਹੇ ਵਾਲੇ ਹੀ ਹਨ, ਕੜਾਹ ਪ੍ਰਸ਼ਾਦ ਦੀ ਦੇਗ ਆਰੰਭ ਵਿਚ, ਮੱਧ ਵਿਚ ਤੇ ਭੋਗ ਤੇ ਕਰਨੀ ਜ਼ਰੂਰੀ ਹੈ।





# (21) ਗੁਰਬਾਣੀ ਦੇ ਵਿਧੀ ਅਨੁਸਾਰ ਚਲੀਹਾ ਲੋੜਵੰਦਾਂ ਵਾਸਤੇ ਢੁਕਵੇਂ ਯੋਗ ਸ਼ਬਦਾਂ ਦਾ ਭੰਡਾਰ

## ਕ੍ਰਿਪਾ ਕਰਕੇ ਮਨੋਰਥਾਂ ਵਾਸਤੇ

## ਸ਼ਬਦਾਂ ਦੀ ਵਿਸ਼ਾ ਸੂਚੀ ਨੂੰ ਦੇਖੋ ਜੀ

ਸ਼ਬਦ ਨੰ. 1 (ਅੰਗ ੬੭੯)

ੴ ਸਤਿਗੁਰ ਪ੍ਰਸਾਦਿ॥

ਧਨਾਸਰੀ ਮਹਲਾ ੫ ॥ ਸਿਮਰਉ ਸਿਮਰਿ ਸਿਮਰਿ ਸੁਖ ਪਾਵਉ ਸਾਸਿ ਸਾਸਿ ਸਮਾਲੇ ॥ ਇਹ ਲੋਕਿ ਪਰਲੋਕਿ ਸੰਗਿ ਸਹਾਈ ਜਤ ਕਤ ਮੋਹਿ ਰਖਵਾਲੇ ॥ ੧ ॥ ਗੁਰ ਕਾ ਬਚਨੁ ਬਸੈ ਜੀਅ ਨਾਲੇ॥ ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ ॥ ੧ ॥ ਰਹਾਉ ॥ ਨਿਰਧਨ ਕਉ ਧਨੁ ਅੰਧੁਲੇ ਕਉ ਟਿਕ ਮਾਤ ਦੂਧੁ ਜੈਸੇ ਬਾਲੇ ॥ ਸਾਗਰ ਮਹਿ ਬੋਹਿਥੁ ਪਾਇਓ ਹਰਿ ਨਾਨਕ ਕਰੀ ਕ੍ਰਿਪਾ ਕਿਰਪਾਲੇ ॥ ੨ ॥ ੧ ॥ ੩੨ ॥



ਸ਼ਬਦ ਨੰ. 2 (ਅੰਗ ੬੨੪)

ੴ ਸਤਿਗੁਰ ਪ੍ਰਸਾਦਿ॥

ਰਾਗੁ ਸੋਰਠਿ ਮਹਲਾ ੫ ॥ ਦਹ ਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ ॥ ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ ਸਿਧਾਇਓ ॥ ੧ ॥ ਹੁਣਿ ਨਹੀ ਸੰਦੇਸਰੋ ਮਾਇਓ॥ ਏਕ ਕੋਸਰੋ ਸਿਧਿ ਕਰਤ ਲਾਲੁ ਤਬ ਚਤੁਰ ਪਾਤਰੋ ਆਇਓ ॥ ਰਹਾਉ ॥ ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ ਗੁਣਾ ਸੁਖਦਾਇਓ ॥ ਮੰਦਰਿ ਚਰਿ ਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ ॥ ੨ ॥ ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ ॥ ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥ ੩ ॥ ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ ॥ ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ਤਉ ਦਇਆਰੁ ਬੀਠਲੋ ਪਾਇਓ ॥ ੪ ॥ ਸਭੁ ਰਹਿਓ ਅੰਦੇਸਰੋ ਮਾਇਓ॥ ਜੋ ਚਾਹਤ ਸੋ ਗੁਰੂ ਮਿਲਾਇਓ ॥ ਸਰਬ ਗੁਨਾ ਨਿਧਿ ਰਾਇਓ ॥ ਰਹਾਉ ਦੂਜਾ ॥ ੧੧ ॥ ੬੧ ॥

ਸ਼ਬਦ ਨੰ. 3 (ਅੰਗ ੧੨੭੦)

ੴ ਸਤਿਗੁਰ ਪ੍ਰਸਾਦਿ॥

ਮਲਾਰ ਮਃ ੫ ॥ ਪ੍ਰਭ ਕੋ ਭਗਤਿ ਬਛਲੁ ਬਿਰਦਾਇਓ ॥ ਨਿੰਦਕ ਮਾਰਿ ਚਰਨ ਤਲ ਦੀਨੇ ਅਪੁਨੋ ਜਸੁ ਵਰਤਾਇਓ ॥ ੧ ॥ ਰਹਾਉ ॥ ਜੈ ਜੈ ਕਾਰੁ ਕੀਨੋ ਸਭ ਜਗ ਮਹਿ ਦਇਆ ਜੀਅਨ ਮਹਿ ਪਾਇਓ ॥ ਕੰਠਿ ਲਾਇ ਅਪੁਨੋ ਦਾਸੁ ਰਾਖਿਓ ਤਾਤੀ ਵਾਉ ਨ ਲਾਇਓ ॥ ੧ ॥ ਅੰਗੀਕਾਰੁ ਕੀਓ ਮੇਰੇ

ਸੁਆਮੀ ਭ੍ਰਮੁ ਭਉ ਮੇਟਿ ਸੁਖਾਇਓ ॥ ਮਹਾ ਅਨੰਦ ਕਰਹੁ ਦਾਸ ਹਰਿ ਕੇ ਨਾਨਕ ਬਿਸ੍ਵਾਸੁ ਮਨਿ ਆਇਓ ॥ ੨ ॥ ੧੪ ॥ ੧੮ ॥

ਸ਼ਬਦ ਨੰ. 4 (ਅੰਗ ੯੬੩)

ੴ ਸਤਿਗੁਰ ਪ੍ਰਸਾਦਿ॥

ਮਃ ੫ ॥ ਸਸੁ ਵਿਰਾਇਣਿ ਨਾਨਕ ਜੀਉ ਸਸੁਰਾ ਵਾਦੀ ਜੇਠੋ ਪਉ ਪਉ ਲੂਹੈ ॥ ਹਭੇ ਭਸੁ ਪੁਣੇਦੇ ਵਤਨੁ ਜਾ ਮੈ ਸਜਣੁ ਤੂਹੈ ॥ ੨ ॥

ਸ਼ਬਦ ਨੰ. 5 (ਅੰਗ ੧੧੫੦)

ੴ ਸਤਿਗੁਰ ਪ੍ਰਸਾਦਿ॥

ਭੈਰਉ ਮਹਲਾ ੫ ॥ ਨਾਮੁ ਲੈਤ ਕਿਛੁ ਬਿਘਨੁ ਨ ਲਾਗੈ ॥ ਨਾਮੁ ਸੁਣਤ ਜਮੁ ਦੂਰਹੁ ਭਾਗੈ॥ ਨਾਮੁ ਲੈਤ ਸਭ ਦੂਖਹ ਨਾਸੁ ॥ ਨਾਮੁ ਜਪਤ ਹਰਿ ਚਰਣ ਨਿਵਾਸੁ ॥ ੧ ॥ ਨਿਰਬਿਘਨ ਭਗਤਿ ਭਜੁ ਹਰਿ ਹਰਿ ਨਾਉ ॥ ਰਸਕਿ ਰਸਕਿ ਹਰਿ ਕੇ ਗੁਣ ਗਾਉ ॥ ੧ ॥ ਰਹਾਉ ॥ ਹਰਿ ਸਿਮਰਤ ਕਿਛੁ ਚਾਖੁ ਨ ਜੋਹੈ ॥ ਹਰਿ ਸਿਮਰਤ ਦੈਤ ਦੇਉ ਨ ਪੋਹੈ ॥ ਹਰਿ ਸਿਮਰਤ ਮੋਹੁ ਮਾਨੁ ਨ ਬਧੈ ॥ ਹਰਿ ਸਿਮਰਤ ਗਰਭ ਜੋਨਿ ਨ ਰੁਧੈ ॥ ੨ ॥ ਹਰਿ ਸਿਮਰਨ ਕੀ ਸਗਲੀ ਬੇਲਾ ॥ ਹਰਿ ਸਿਮਰਨੁ ਬਹੁ ਮਾਹਿ ਇਕੇਲਾ ॥ ਜਾਤਿ ਅਜਾਤਿ ਜਪੈ ਜਨੁ ਕੋਇ ॥ ਜੋ ਜਾਪੈ ਤਿਸ ਕੀ ਗਤਿ ਹੋਇ ॥ ੩ ॥ ਹਰਿ ਕਾ ਨਾਮੁ ਜਪੀਐ ਸਾਧਸੰਗਿ ॥ ਹਰਿ ਕੇ ਨਾਮ ਕਾ ਪੂਰਨ ਰੰਗੁ ॥ ਨਾਨਕ ਕਉ ਪ੍ਰਭ ਕਿਰਪਾ ਧਾਰਿ ॥ ਸਾਸਿ ਸਾਸਿ ਹਰਿ ਦੇਹੁ ਚਿਤਾਰਿ ॥ ੪ ॥ ੩੬ ॥ ੪੯ ॥



ਸ਼ਬਦ ਨੰ. 6 (ਅੰਗ ੭੧੩)

ੴ ਸਤਿਗੁਰ ਪ੍ਰਸਾਦਿ॥

ਟੋਡੀ ਮਹਲਾ ੫ ॥ ਸਤਿਗੁਰ ਆਇਓ ਸਰਣਿ ਤੁਹਾਰੀ ॥ ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ ॥ ੧ ॥ ਰਹਾਉ ॥ ਅਵਰ ਨ ਸੂਝੈ ਦੂਜੀ ਠਾਹਰ ਹਾਰਿ ਪਰਿਓ ਤਉ ਦੁਆਰੀ ॥ ਲੇਖਾ ਛੋਡਿ ਅਲੇਖੈ ਛੂਟਹ ਹਮ ਨਿਰਗੁਨ ਲੇਹੁ ਉਬਾਰੀ ॥ ੧ ॥ ਸਦ ਬਖਸਿੰਦੁ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ ॥ ਨਾਨਕ ਦਾਸ ਸੰਤ ਪਾਛੈ ਪਰਿਓ ਰਾਖਿ ਲੇਹੁ ਇਹ ਬਾਰੀ ॥ ੨ ॥ ੪ ॥ ੯ ॥

ਸ਼ਬਦ ਨੰ. 7 (ਅੰਗ ੬੬੯)

ੴ ਸਤਿਗੁਰ ਪ੍ਰਸਾਦਿ॥

ਧਨਾਸਰੀ ਮਹਲਾ ੪ ॥ ਇਛਾ ਪੂਰਕੁ ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ ॥ ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ ਤਾ ਸਰਬ ਸੁਖ ਪਾਵਹਿ ਮੇਰੇ ਮਨਾ ॥ ੧ ॥ ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ ॥ ਹਲਤਿ ਪਲਤਿ ਮੁਖ ਊਜਲ ਹੋਈ ਹੈ ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ ॥ ਰਹਾਉ ॥ ਜਹ ਹਰਿ ਸਿਮਰਨੁ ਭਇਆ ਤਹ ਉਪਾਧਿ ਗਤੁ ਕੀਨੀ ਵਡਭਾਗੀ ਹਰਿ ਜਪਨਾ ॥ ਜਨ ਨਾਨਕ ਕਉ ਗੁਰਿ ਇਹ ਮਤਿ ਦੀਨੀ ਜਪਿ ਹਰਿ ਭਵਜਲੁ ਤਰਨਾ ॥ ੨ ॥ ੬ ॥ ੧੨ ॥

ਸ਼ਬਦ ਨੰ. 8 (ਅੰਗ ੧੩੫੮)

ੴ ਸਤਿਗੁਰ ਪ੍ਰਸਾਦਿ॥

ਸਲੋਕ ਸਹਸਕ੍ਰਿਤੀ ਮਹਲਾ ੫ ॥ ਹੇ ਪ੍ਰਾਣ ਨਾਥ ਗੋਬਿੰਦਹ ਕ੍ਰਿਪਾ ਨਿਧਾਨ ਜਗਦ ਗੁਰੋ ॥ ਹੇ ਸੰਸਾਰ ਤਾਪ ਹਰਣਹ ਕਰੁਣਾ ਮੈ ਸਭ ਦੁਖ ਹਰੋ ॥ ਹੇ ਸਰਣਿ ਜੋਗ ਦਯਾਲਹ ਦੀਨਾ ਨਾਥ ਮਯਾ ਕਰੋ ॥ ਸਰੀਰ ਸ੍ਵਸਥ ਖੀਣ ਸਮਏ ਸਿਮਰੰਤਿ ਨਾਨਕ ਰਾਮ ਦਾਮੋਦਰ ਮਾਧਵਹ ॥ ੫੦ ॥

ਸ਼ਬਦ ਨੰ. 9 (ਅੰਗ ੫੫੨)

ੴ ਸਤਿਗੁਰ ਪ੍ਰਸਾਦਿ॥

ਪਉੜੀ ॥ ਆਪੇ ਚਾਟਸਾਲ ਆਪਿ ਹੈ ਪਾਧਾ ਆਪੇ ਚਾਟੜੇ ਪੜਣ ਕਉ ਆਣੇ ॥ ਆਪੇ ਪਿਤਾ ਮਾਤਾ ਹੈ ਆਪੇ ਆਪੇ ਬਾਲਕ ਕਰੇ ਸਿਆਣੇ ॥ ਇਕ ਥੈ ਪੜਿ ਬੁਝੈ ਸਭੁ ਆਪੇ ਇਕ ਥੈ ਆਪੇ ਕਰੇ ਇਆਣੇ ॥ ਇਕਨਾ ਅੰਦਰਿ ਮਹਲਿ ਬੁਲਾਏ ਜਾ ਆਪਿ ਤੇਰੈ ਮਨਿ ਸਚੇ ਭਾਣੇ ॥ ਜਿਨਾ ਆਪੇ ਗੁਰਮੁਖਿ ਦੇ ਵਡਿਆਈ ਸੇ ਜਨ ਸਚੀ ਦਰਗਹਿ ਜਾਣੇ ॥ ੧੧ ॥

ਸ਼ਬਦ ਨੰ. 10 (ਅੰਗ ੩੮੫)

ੴ ਸਤਿਗੁਰ ਪ੍ਰਸਾਦਿ॥

ਆਸਾ ਮਹਲਾ ੫ ॥ ਘਰ ਮਹਿ ਸੂਖ ਬਾਹਰਿ ਫੁਨਿ ਸੂਖਾ ॥ ਹਰਿ ਸਿਮਰਤ ਸਗਲ ਬਿਨਾਸੇ ਦੂਖਾ ॥ ੧ ॥ ਸਗਲ ਸੂਖ ਜਾਂ ਤੂੰ ਚਿਤਿ ਆਂਵੈਂ ॥ ਸੋ ਨਾਮੁ ਜਪੈ ਜੋ ਜਨੁ ਤੁਧੁ ਭਾਵੈ ॥ ੧ ॥ ਰਹਾਉ॥ ਤਨੁ ਮਨੁ ਸੀਤਲੁ ਜਪਿ ਨਾਮੁ ਤੇਰਾ ॥ ਹਰਿ ਹਰਿ ਜਪਤ ਢਹੈ ਦੁਖ ਡੇਰਾ ॥ ੨ ॥ ਹੁਕਮੁ ਬੁਝੈ ਸੋਈ ਪਰਵਾਨੁ ॥ ਸਾਚੁ ਸਬਦੁ ਜਾ ਕਾ ਨੀਸਾਨੁ ॥ ੩ ॥ ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ॥ ਭਨਤਿ ਨਾਨਕੁ ਮੇਰੈ ਮਨਿ ਸੁਖੁ ਪਾਇਆ ॥ ੪ ॥ ੮ ॥ ੫੯ ॥

ਸ਼ਬਦ ਨੰ. 11 (ਅੰਗ ੬੧੯)

ੴ ਸਤਿਗੁਰ ਪ੍ਰਸਾਦਿ॥

ਸੋਰਠਿ ਮਹਲਾ ੫ ॥ ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ ॥ ਹਾਥ ਦੇਇ ਰਾਖੇ ਕਰਿ ਅਪੁਨੇ ਸਦਾ ਸਦਾ ਰੰਗੁ ਮਾਣਿ ॥ ੧ ॥ ਸਾਚਾ ਸਾਹਿਬੁ ਸਦ ਮਿਹਰਵਾਣ ॥ ਬੰਧੁ ਪਾਇਆ ਮੇਰੈ ਸਤਿਗੁਰਿ ਪੂਰੈ ਹੋਈ ਸਰਬ ਕਲਿਆਣ ॥ ਰਹਾਉ ॥ ਜੀਉ ਪਾਇ ਪਿੰਡੁ ਜਿਨਿ ਸਾਜਿਆ ਦਿਤਾ ਪੈਨਣੁ ਖਾਣੁ ॥ ਅਪਣੇ ਦਾਸ ਕੀ ਆਪਿ ਪੈਜ ਰਾਖੀ ਨਾਨਕ ਸਦ ਕੁਰਬਾਣੁ ॥ ੨ ॥ ੧੬ ॥ ੪੪ ॥

ਸ਼ਬਦ ਨੰ. 12 (ਅੰਗ ੬੩੧)

ੴ ਸਤਿਗੁਰ ਪ੍ਰਸਾਦਿ॥

ਜੀਅ ਜੰਤ ਸਭਿ ਵਸਿ ਕਰਿ ਦੀਨੇ ਸੇਵਕ ਸਭਿ ਦਰਬਾਰੇ ॥ ਅੰਗੀਕਾਰੁ ਕੀਓ ਪ੍ਰਭ ਅਪੁਨੇ ਭਵ ਨਿਧਿ ਪਾਰਿ ਉਤਾਰੇ ॥ ੧ ॥ ਸੰਤਨ ਕੇ ਕਾਰਜ ਸਗਲ ਸਵਾਰੇ ॥ ਦੀਨ ਦਇਆਲ ਕ੍ਰਿਪਾਲ ਕ੍ਰਿਪਾ

ਨਿਧਿ ਪੂਰਨ ਖਸਮ ਹਮਾਰੇ ॥ ਰਹਾਉ ॥ ਆਉ ਬੈਠੁ ਆਦਰੁ ਸਭ ਥਾਈ ਊਨ ਨ ਕਤਹੂੰ ਬਾਤਾ॥ ਭਗਤਿ ਸਿਰਪਾਉ ਦੀਓ ਜਨ ਅਪੁਨੇ ਪ੍ਰਤਾਪੁ ਨਾਨਕ ਪ੍ਰਭ ਜਾਤਾ ॥ ੨ ॥ ੩੦ ॥ ੯੪॥

ਸ਼ਬਦ ਨੰ. 13 (ਅੰਗ ੮੦੭)

ੴ ਸਤਿਗੁਰ ਪ੍ਰਸਾਦਿ॥

ਬਿਲਾਵਲੁ ਮਹਲਾ ੫ ॥ ਸਤਿਗੁਰ ਕਰਿ ਦੀਨੇ ਅਸਥਿਰ ਘਰ ਬਾਰ ॥ ਰਹਾਉ ॥ ਜੋ ਜੋ ਨਿੰਦ ਕਰੈ ਇਨ ਗ੍ਰਿਹਨ ਕੀ ਤਿਸੁ ਆਗੈ ਹੀ ਮਾਰੈ ਕਰਤਾਰ ॥ ੧ ॥ ਨਾਨਕ ਦਾਸ ਤਾ ਕੀ ਸਰਨਾਈ ਜਾ ਕੋ ਸਬਦੁ ਅਖੰਡ ਅਪਾਰ ॥ ੨ ॥ ੯ ॥ ੨੭ ॥

ਸ਼ਬਦ ਨੰ. 14 (ਅੰਗ ੩੭੦)

ੴ ਸਤਿਗੁਰ ਪ੍ਰਸਾਦਿ॥

ਆਸਾ ਮਹਲਾ ੫ ॥ ਸਸੂ ਤੇ ਪਿਰਿ ਕੀਨੀ ਵਾਖਿ ॥ ਦੇਰ ਜਿਠਾਣੀ ਮੁਈ ਦੂਖਿ ਸੰਤਾਪਿ ॥ ਘਰ ਕੇ ਜਿਠੇਰੇ ਕੀ ਚੂਕੀ ਕਾਣਿ ॥ ਪਿਰਿ ਰਖਿਆ ਕੀਨੀ ਸੁਘੜ ਸੁਜਾਣਿ ॥ ੧ ॥ ਸੁਨਹੁ ਲੋਕਾ ਮੈ ਪ੍ਰੇਮ ਰਸੁ ਪਾਇਆ ॥ ਦੁਰਜਨ ਮਾਰੇ ਵੈਰੀ ਸੰਘਾਰੇ ਸਤਿਗੁਰਿ ਮੋਕਉ ਹਰਿ ਨਾਮੁ ਦਿਵਾਇਆ ॥ ੧ ॥ ਰਹਾਉ ॥ ਪ੍ਰਥਮੇ ਤਿਆਗੀ ਹਉਮੈ ਪ੍ਰੀਤਿ ॥ ਦੁਤੀਆ ਤਿਆਗੀ ਲੋਗਾ ਰੀਤਿ ॥ ਤ੍ਰੈ ਗੁਣ ਤਿਆਗਿ ਦੁਰਜਨ ਮੀਤ ਸਮਾਨੇ ॥ ਤੁਰੀਆ ਗੁਣੁ ਮਿਲਿ ਸਾਧ ਪਛਾਨੇ ॥ ੨ ॥ ਸਹਜ ਗੁਫਾ ਮਹਿ ਆਸਣੁ ਬਾਧਿਆ ॥ ਜੋਤਿ ਸਰੂਪ ਅਨਾਹਦੁ ਵਾਜਿਆ ॥ ਮਹਾ ਅਨੰਦੁ ਗੁਰ ਸਬਦੁ ਵੀਚਾਰਿ ॥ ਪ੍ਰਿਅ ਸਿਉ ਰਾਤੀ ਧਨ ਸੋਹਾਗਣਿ ਨਾਰਿ ॥ ੩ ॥ ਜਨ ਨਾਨਕੁ ਬੋਲੇ ਬ੍ਰਹਮ ਬੀਚਾਰੁ ॥ਜੋ ਸੁਣੇ ਕਮਾਵੈ ਸੁ ਉਤਰੈ ਪਾਰਿ ॥ ਜਨਮਿ ਨ ਮਰੈ ਨ ਆਵੈ ਨ ਜਾਇ ॥ ਹਰਿ ਸੇਤੀ ਓਹੁ ਰਹੈ ਸਮਾਇ ॥ ੪ ॥ ੨ ॥



ਸ਼ਬਦ ਨੰ. 15 (ਅੰਗ ੧੨੧੭)

ੴ ਸਤਿਗੁਰ ਪ੍ਰਸਾਦਿ॥

ਸਾਰਗ ਮਹਲਾ ੫ ॥ ਅਬ ਜਨ ਊਪਰਿ ਕੋ ਨ ਪੁਕਾਰੈ ॥ ਪੂਕਾਰਨ ਕਉ ਜੋ ਉਦਮੁ ਕਰਤਾ ਗੁਰੁ ਪਰਮੇਸਰੁ ਤਾ ਕਉ ਮਾਰੈ ॥ ੧ ॥ ਰਹਾਉ ॥ ਨਿਰਵੈਰੈ ਸੰਗਿ ਵੈਰੁ ਰਚਾਵੈ ਹਰਿ ਦਰਗਹ ਓਹੁ ਹਾਰੈ ॥ ਆਦਿ ਜੁਗਾਦਿ ਪ੍ਰਭ ਕੀ ਵਡਿਆਈ ਜਨ ਕੀ ਪੈਜ ਸਵਾਰੈ ॥ ੧ ॥ ਨਿਰਭਉ ਭਏ ਸਗਲ ਭਉ ਮਿਟਿਆ ਚਰਨ ਕਮਲ ਆਧਾਰੈ ॥ ਗੁਰ ਕੈ ਬਚਨਿ ਜਪਿਓ ਨਾਉ ਨਾਨਕ ਪ੍ਰਗਟ ਭਇਓ ਸੰਸਾਰੈ ॥ ੨ ॥ ੪੫ ॥ ੬੮ ॥

ਸ਼ਬਦ ਨੰ. 16 (ਅੰਗ ੮੨੬)

ੴ ਸਤਿਗੁਰ ਪ੍ਰਸਾਦਿ॥

ਬਿਲਾਵਲੁ ਮਹਲਾ ੫ ॥ ਆਪਨਾ ਪ੍ਰਭੁ ਆਇਆ ਚੀਤਿ ॥ ਦੁਸਮਨ ਦੁਸਟ ਰਹੇ ਝਖ ਮਾਰਤ ਕੁਸਲੁ ਭਇਆ ਮੇਰੇ ਭਾਈ ਮੀਤ ॥ ੧ ॥ ਰਹਾਉ ॥ ਗਈ ਬਿਆਧਿ ਉਪਾਧਿ ਸਭ ਨਾਸੀ ਅੰਗੀਕਾਰੁ ਕੀਓ ਕਰਤਾਰਿ ॥ ਸਾਂਤਿ ਸੂਖ ਅਰੁ ਅਨਦ ਘਨੇਰੇ ਪ੍ਰੀਤਮ ਨਾਮੁ ਰਿਦੈ ਉਰ ਹਾਰਿ ॥ ੧ ॥ ਜੀਉ ਪਿੰਡੁ ਧਨੁ ਰਾਸਿ ਪ੍ਰਭ ਤੇਰੀ ਤੂੰ ਸਮਰਥੁ ਸੁਆਮੀ ਮੇਰਾ ॥ ਦਾਸ ਅਪੁਨੇ ਕਉ ਰਾਖਨਹਾਰਾ ਨਾਨਕ ਦਾਸ ਸਦਾ ਹੈ ਚੇਰਾ ॥ ੨ ॥ ੨੫ ॥ ੧੧੧ ॥

ਸ਼ਬਦ ਨੰ. 17 (ਅੰਗ ੯੫੭)

ੴ ਸਤਿਗੁਰ ਪ੍ਰਸਾਦਿ ॥

ਸਲੋਕ ਮ: ੫ ॥ ਭੀੜਹੁ ਮੋਕਲਾਈ ਕੀਤੀਅਨੁ ਸਭ ਰਖੇ ਕੁਟੰਬੈ ਨਾਲਿ ॥ ਕਾਰਜ ਆਪਿ ਸਵਾਰਿਅਨੁ ਸੋ ਪ੍ਰਭ ਸਦਾ ਸਭਾਲਿ ॥ ਪ੍ਰਭੁ ਮਾਤ ਪਿਤਾ ਕੰਠਿ ਲਾਇਦਾ ਲਹੁੜੇ ਬਾਲਕ ਪਾਲਿ ॥ ਦਇਆਲ ਹੋਏ ਸਭ ਜੀਅ ਜੰਤ੍ਰ ਹਰਿ ਨਾਨਕ ਨਦਰਿ ਨਿਹਾਲ ॥ ੧ ॥

ਸ਼ਬਦ ਨੰ. 18 (ਅੰਗ ੧੯੧)

ੴ ਸਤਿਗੁਰ ਪ੍ਰਸਾਦਿ॥

ਗਉੜੀ ਮਹਲਾ ੫ ॥ ਸੂਕੇ ਹਰੇ ਕੀਏ ਖਿਨ ਮਾਹੇ ॥ ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ ॥ ੧ ॥ ਕਾਟੇ ਕਸਟ ਪੂਰੇ ਗੁਰਦੇਵ ॥ ਸੇਵਕ ਕਉ ਦੀਨੀ ਅਪੁਨੀ ਸੇਵ ॥ ੧ ॥ ਰਹਾਉ ॥ ਮਿਟਿ ਗਈ ਚਿੰਤ ਪੁਨੀ ਮਨ ਆਸਾ ॥ ਕਰੀ ਦਇਆ ਸਤਿਗੁਰਿ ਗੁਣਤਾਸਾ ॥ ੨ ॥ ਦੁਖ ਨਾਠੇ ਸੁਖ ਆਇ ਸਮਾਏ॥ ਢੀਲ ਨ ਪਰੀ ਜਾ ਗੁਰਿ ਫੁਰਮਾਏ ॥ ੩ ॥ ਇਛ ਪੁਨੀ ਪੂਰੇ ਗੁਰ ਮਿਲੇ ॥ ਨਾਨਕ ਤੇ ਜਨ ਸੁਫਲ ਫਲੇ ॥ ੪ ॥ ੫੮ ॥ ੧੨੭ ॥

ਸ਼ਬਦ ਨੰ. 19 (ਅੰਗ ੭੧੮)

ੴ ਸਤਿਗੁਰ ਪ੍ਰਸਾਦਿ॥

ਟੋਡੀ ਮਹਲਾ ੫ ॥ ਹਰਿ ਹਰਿ ਚਰਨ ਰਿਦੈ ਉਰ ਧਾਰੇ ॥ ਸਿਮਰਿ ਸੁਆਮੀ ਸਤਿਗੁਰੁ ਅਪੁਨਾ ਕਾਰਜ ਸਫਲ ਹਮਾਰੇ ॥ ੧ ॥ ਰਹਾਉ ॥ ਪੁੰਨ ਦਾਨ ਪੂਜਾ ਪਰਮੇਸੁਰ ਹਰਿ ਕੀਰਤਿ ਤਤੁ ਬੀਚਾਰੇ॥ ਗੁਨ ਗਾਵਤ ਅਤੁਲ ਸੁਖੁ ਪਾਇਆ ਠਾਕੁਰ ਅਗਮ ਅਪਾਰੇ ॥ ੧ ॥ ਜੋ ਜਨ ਪਾਰਬ੍ਰਹਮਿ ਅਪਨੇ ਕੀਨੇ ਤਿਨ ਕਾ ਬਾਹੁਰਿ ਕਛੁ ਨ ਬੀਚਾਰੇ ॥ ਨਾਮ ਰਤਨੁ ਸੁਨਿ ਜਪਿ ਜਪਿ ਜੀਵਾ ਹਰਿ ਨਾਨਕ ਕੰਠ ਮਝਾਰੇ ॥ ੨ ॥ ੧੧ ॥ ੩੦ ॥

ਸ਼ਬਦ ਨੰ. 20 (ਅੰਗ ੮੨੮)

ੴ ਸਤਿਗੁਰ ਪ੍ਰਸਾਦਿ॥

ਬਿਲਾਵਲੁ ਮਹਲਾ ੫ ॥ ਜਿਉ ਭਾਵੈ ਤਿਉ ਮੋਹਿ ਪ੍ਰਤਿਪਾਲ ॥ ਪਾਰਬ੍ਰਹਮ ਪਰਮੇਸਰ ਸਤਿਗੁਰ ਹਮ ਬਾਰਿਕ ਤੁਮ੍ਹ ਪਿਤਾ ਕਿਰਪਾਲ ॥ ੧ ॥ ਰਹਾਉ ॥ ਮੋਹਿ ਨਿਰਗੁਣ ਗੁਣੁ ਨਾਹੀ ਕੋਈ ਪਹੁਚਿ ਨ ਸਾਕਉ ਤੁਮ੍ਹਰੀ ਘਾਲ ॥ ਤੁਮਰੀ ਗਤਿ ਮਿਤਿ ਤੁਮ ਹੀ ਜਾਨਹੁ ਜੀਉ ਪਿੰਡੁ ਸਭੁ ਤੁਮਰੋ ਮਾਲ ॥ ੧ ॥ ਅੰਤਰਜਾਮੀ ਪੁਰਖ ਸੁਆਮੀ ਅਨਬੋਲਤ ਹੀ ਜਾਨਹੁ ਹਾਲ ॥ ਤਨੁ ਮਨੁ ਸੀਤਲੁ ਹੋਇ ਹਮਾਰੋ ਨਾਨਕ ਪ੍ਰਭ ਜੀਉ ਨਦਰਿ ਨਿਹਾਲ ॥ ੨ ॥ ੫ ॥ ੧੨੧ ॥

ਸ਼ਬਦ ਨੰ. 21 (ਅੰਗ ੧੩੫੮)

ੴ ਸਤਿਗੁਰ ਪ੍ਰਸਾਦਿ॥

ਸਲੋਕ ਸਹਸਕ੍ਰਿਤੀ ਮਹਲਾ ੫ ॥ ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨ ਉਪਰਜਤੇ ॥ ਬਿਖਯੰਤ ਜੀਵੰ ਵਸੵੰ ਕਰੋਤਿ ਨਿਰਤੵੰ ਕਰੋਤਿ ਜਥਾ ਮਰਕਟਹ ॥ ਅਨਿਕ ਸਾਸਨ ਤਾੜੰਤਿ ਜਮਦੂਤਹ ਤਵ ਸੰਗੇ ਅਧਮੰ ਨਰਹ ॥ ਦੀਨ ਦੁਖ ਭੰਜਨ ਦਯਾਲ ਪ੍ਰਭੁ ਨਾਨਕ ਸਰਬ ਜੀਅ ਰਖੵਾ ਕਰੋਤਿ ॥ ੪੭ ॥

ਸ਼ਬਦ ਨੰ. 22 (ਅੰਗ ੧੧੪੬)

ੴ ਸਤਿਗੁਰ ਪ੍ਰਸਾਦਿ॥

ਭੈਰਉ ਮਹਲਾ ੫ ॥ ਨਿਰਧਨ ਕਉ ਤੁਮ ਦੇਵਹੁ ਧਨਾ॥ ਅਨਿਕ ਪਾਪ ਜਾਹਿ ਨਿਰਮਲ ਮਨਾ॥ ਸਗਲ ਮਨੋਰਥ ਪੂਰਨ ਕਾਮ ॥ ਭਗਤ ਅਪੁਨੇ ਕਉ ਦੇਵਹੁ ਨਾਮ ॥ ੧ ॥ ਸਫਲ ਸੇਵਾ ਗੋਪਾਲ ਰਾਇ॥ ਕਰਨ ਕਰਾਵਨਹਾਰ ਸੁਆਮੀ ਤਾ ਤੇ ਬਿਰਥਾ ਕੋਇ ਨ ਜਾਇ ॥ ੧ ॥ ਰਹਾਉ ॥ ਰੋਗੀ ਕਾ ਪ੍ਰਭ ਖੰਡਹੁ ਰੋਗੁ ॥ ਦੁਖੀਏ ਕਾ ਮਿਟਾਵਹੁ ਪ੍ਰਭ ਸੋਗੁ ॥ ਨਿਥਾਵੇ ਕਉ ਤੁਮ੍ਹ ਥਾਨਿ ਬੈਠਾਵਹੁ॥ ਦਾਸ ਅਪਨੇ ਕਉ ਭਗਤੀ ਲਾਵਹੁ ॥ ੨ ॥ ਨਿਮਾਣੇ ਕਉ ਪ੍ਰਭ ਦੇਤੋ ਮਾਨੁ ॥ ਮੂੜ ਮੁਗਧੁ ਹੋਇ ਚਤੁਰ ਸੁਗਿਆਨੁ ॥ ਸਗਲ ਭਇਆਨ ਕਾ ਭਉ ਨਸੈ ॥ ਜਨ ਅਪਨੇ ਕੈ ਹਰਿ ਮਨਿ ਬਸੈ ॥ ੩ ॥ ਪਾਰਬ੍ਰਹਮ ਪ੍ਰਭ ਸੂਖ ਨਿਧਾਨ ॥ ਤਤੁ ਗਿਆਨੁ ਹਰਿ ਅੰਮ੍ਰਿਤ ਨਾਮ ॥ ਕਰਿ ਕਿਰਪਾ ਸੰਤ ਟਹਲੈ ਲਾਏ॥ ਨਾਨਕ ਸਾਧੂ ਸੰਗਿ ਸਮਾਏ ॥ ੪ ॥ ੨੩ ॥ ੩੬ ॥

ਸ਼ਬਦ ਨੰ. 23 (ਅੰਗ ੭੫੦)

ੴ ਸਤਿਗੁਰ ਪ੍ਰਸਾਦਿ॥

ਸੂਹੀ ਮਹਲਾ ੧ ॥ ਸਭਿ ਅਵਗਣ ਮੈ ਗੁਣੁ ਨਹੀ ਕੋਈ ॥ ਕਿਉ ਕਰਿ ਕੰਤ ਮਿਲਾਵਾ ਹੋਈ ॥ ੧ ॥ ਨਾ ਮੈ ਰੂਪੁ ਨ ਬੰਕੇ ਨੈਣਾ ॥ ਨਾ ਕੁਲ ਢੰਗੁ ਨ ਮੀਠੇ ਬੈਣਾ ॥ ੧ ॥ ਰਹਾਉ ॥ ਸਹਜਿ ਸੀਗਾਰ ਕਾਮਣਿ ਕਰਿ ਆਵੈ ॥ ਤਾ ਸੋਹਾਗਣਿ ਜਾ ਕੰਤੈ ਭਾਵੈ ॥ ੨ ॥ ਨਾ ਤਿਸੁ ਰੂਪੁ ਨ ਰੇਖਿਆ ਕਾਈ॥ ਅੰਤਿ ਨ ਸਾਹਿਬੁ ਸਿਮਰਿਆ ਜਾਈ ॥ ੩ ॥ ਸੁਰਤਿ ਮਤਿ ਨਾਹੀ ਚਤੁਰਾਈ ॥ ਕਰਿ ਕਿਰਪਾ ਪ੍ਰਭ ਲਾਵਹੁ ਪਾਈ ॥ ੪॥ ਖਰੀ ਸਿਆਣੀ ਕੰਤ ਨ ਭਾਣੀ ॥ ਮਾਇਆ ਲਾਗੀ ਭਰਮਿ ਭੁਲਾਣੀ ॥ ੫ ॥ ਹਉਮੈ ਜਾਈ ਤਾ ਕੰਤ ਸਮਾਈ ॥ ਤਉ ਕਾਮਣਿ ਪਿਆਰੇ ਨਵ ਨਿਧਿ ਪਾਈ ॥ ੬ ॥ ਅਨਿਕ ਜਨਮ ਬਿਛੁਰਤ ਦੁਖੁ ਪਾਇਆ॥ ਕਰੁ ਗਹਿ ਲੇਹੁ ਪ੍ਰੀਤਮ ਪ੍ਰਭ ਰਾਇਆ ॥ ੭ ॥ ਭਣਤਿ ਨਾਨਕੁ ਸਹੁ ਹੈ ਭੀ ਹੋਸੀ ॥ ਜੈ ਭਾਵੈ ਪਿਆਰਾ ਤੈ ਰਾਵੇਸੀ ॥ ੮ ॥ ੧ ॥



ਸ਼ਬਦ ਨੰ. 24 (ਅੰਗ ੫੫੪)

ੴ ਸਤਿਗੁਰ ਪ੍ਰਸਾਦਿ॥

ਸਲੋਕ ਮਃ ੩ ॥ ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ ॥ ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥ ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥ ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥ ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥ ਨਾਨਕ ਨਦਰੀ ਸਚੁ ਮਦੁ ਪਾਈਐ ਸਤਿਗੁਰੁ ਮਿਲੈ ਜਿਸੁ ਆਇ ॥ ਸਦਾ ਸਾਹਿਬ ਕੈ ਰੰਗਿ ਰਹੈ ਮਹਲੀ ਪਾਵੈ ਥਾਉ ॥ ੧ ॥

ਸ਼ਬਦ ਨੰ. 25 (ਅੰਗ ੪੦੦)

ੴ ਸਤਿਗੁਰ ਪ੍ਰਸਾਦਿ॥

ਆਸਾ ਮਹਲਾ ੫ ॥ ਸੂਖ ਸਹਜ ਆਨਦੁ ਘਣਾ ਹਰਿ ਕੀਰਤਨੁ ਗਾਉ ॥ ਗਰਹ ਨਿਵਾਰੇ ਸਤਿਗੁਰੂ ਦੇ ਅਪਣਾ ਨਾਉ ॥ ੧ ॥ ਬਲਿਹਾਰੀ ਗੁਰ ਆਪਣੇ ਸਦ ਸਦ ਬਲਿ ਜਾਉ ॥ ਗੁਰੂ ਵਿਟਹੁ ਹਉ ਵਾਰਿਆ ਜਿਸੁ ਮਿਲਿ ਸਚੁ ਸੁਆਉ ॥ ੧ ॥ ਰਹਾਉ ॥ ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ

ਚੀਤਿ ਨ ਆਵੈ ॥ ਤਿਸੁ ਜਮੁ ਨੇੜਿ ਨ ਆਵਈ ਜੋ ਹਰਿ ਪ੍ਰਭਿ ਭਾਵੈ ॥ ੨ ॥ ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ ॥ ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ ॥ ੩ ॥ ਭੈ ਬਿਨਸੇ ਭ੍ਰਮ ਮੋਹ ਗਏ ਕੋ ਦਿਸੈ ਨ ਬੀਆ ॥ ਨਾਨਕ ਰਾਖੇ ਪਾਰਬ੍ਰਹਮਿ ਫਿਰਿ ਦੂਖੁ ਨ ਥੀਆ॥੪॥੧੮॥੧੨੦ ॥

ਸ਼ਬਦ ਨੰ. 26 (ਅੰਗ ੧੦੧)

ੴ ਸਤਿਗੁਰ ਪ੍ਰਸਾਦਿ॥

ਮਾਝ ਮਹਲਾ ੫ ॥ ਪ੍ਰਭ ਕਿਰਪਾ ਤੇ ਹਰਿ ਹਰਿ ਧਿਆਵਉ ॥ ਪ੍ਰਭੂ ਦਇਆ ਤੇ ਮੰਗਲੁ ਗਾਵਉ॥ ਊਠਤ ਬੈਠਤ ਸੋਵਤ ਜਾਗਤ ਹਰਿ ਧਿਆਈਐ ਸਗਲ ਅਵਰਦਾ ਜੀਉ ॥ ੧ ॥ ਨਾਮੁ ਅਉਖਧੁ ਮੋਕਉ ਸਾਧੂ ਦੀਆ ॥ ਕਿਲਬਿਖ ਕਾਟੇ ਨਿਰਮਲੁ ਥੀਆ ॥ ਅਨਦੁ ਭਇਆ ਨਿਕਸੀ ਸਭ ਪੀਰਾ ਸਗਲ ਬਿਨਾਸੇ ਦਰਦਾ ਜੀਉ ॥ ੨ ॥ ਜਿਸ ਕਾ ਅੰਗੁ ਕਰੇ ਮੇਰਾ ਪਿਆਰਾ ॥ ਸੋ ਮੁਕਤਾ ਸਾਗਰ ਸੰਸਾਰਾ ॥ ਸਤਿ ਕਰੇ ਜਿਨਿ ਗੁਰੂ ਪਛਾਤਾ ਸੋ ਕਾਹੇ ਕਉ ਡਰਦਾ ਜੀਉ ॥ ੩ ॥ ਜਬ ਤੇ ਸਾਧੂ ਸੰਗਤਿ ਪਾਏ ॥ ਗੁਰ ਭੇਟਤ ਹਉ ਗਈ ਬਲਾਏ ॥ ਸਾਸਿ ਸਾਸਿ ਹਰਿ ਗਾਵੈ ਨਾਨਕੁ ਸਤਿਗੁਰ ਢਾਕਿ ਲੀਆ ਮੇਰਾ ਪੜਦਾ ਜੀਉ ॥ ੪ ॥ ੧੭ ॥ ੨੪ ॥

ਸ਼ਬਦ ਨੰ. 27 (ਅੰਗ ੩੭੭)

ੴ ਸਤਿਗੁਰ ਪ੍ਰਸਾਦਿ॥

ਆਸਾ ਮਹਲਾ ੫ ॥ ਬੁਧਿ ਪ੍ਰਗਾਸ ਭਈ ਮਤਿ ਪੂਰੀ ॥ ਤਾ ਤੇ ਬਿਨਸੀ ਦੁਰਮਤਿ ਦੂਰੀ ॥ ੧ ॥ ਐਸੀ ਗੁਰਮਤਿ ਪਾਈਅਲੇ ॥ ਬੂਡਤ ਘੋਰ ਅੰਧ ਕੂਪ ਮਹਿ ਨਿਕਸਿਓ ਮੇਰੇ ਭਾਈ ਰੇ ॥ ੧ ॥ ਰਹਾਉ ॥ ਮਹਾ ਅਗਾਹ ਅਗਨਿ ਕਾ ਸਾਗਰੁ ॥ ਗੁਰੁ ਬੋਹਿਥੁ ਤਾਰੇ ਰਤਨਾਗਰੁ ॥ ੨ ॥ ਦੁਤਰ ਅੰਧ ਬਿਖਮ ਇਹ ਮਾਇਆ ॥ ਗੁਰਿ ਪੂਰੈ ਪਰਗਟੁ ਮਾਰਗੁ ਦਿਖਾਇਆ ॥ ੩ ॥ ਜਾਪ ਤਾਪ ਕਛੁ ਉਕਤਿ ਨ ਮੋਰੀ ॥ ਗੁਰ ਨਾਨਕ ਸਰਣਾਗਤਿ ਤੋਰੀ ॥ ੪ ॥ ੨੬ ॥

ਸ਼ਬਦ ਨੰ. 28 (ਅੰਗ ੩੯੬)

ੴ ਸਤਿਗੁਰ ਪ੍ਰਸਾਦਿ॥

ਆਸਾ ਮਹਲਾ ੫ ॥ ਸਤਿਗੁਰ ਸਾਚੈ ਦੀਆ ਭੇਜਿ ॥ ਚਿਰੁ ਜੀਵਨੁ ਉਪਜਿਆ ਸੰਜੋਗਿ ॥ ਉਦਰੈ ਮਾਹਿ ਆਇ ਕੀਆ ਨਿਵਾਸੁ ॥ ਮਾਤਾ ਕੈ ਮਨਿ ਬਹੁਤੁ ਬਿਗਾਸੁ ॥ ੧ ॥ ਜੰਮਿਆ ਪੂਤੁ ਭਗਤੁ ਗੋਵਿੰਦ ਕਾ ॥ ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥ ਰਹਾਉ ॥ ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ ॥ ਮਿਟਿਆ ਸੋਗੁ ਮਹਾ ਅਨੰਦੁ ਥੀਆ ॥ ਗੁਰਬਾਣੀ ਸਖੀ ਅਨੰਦੁ ਗਾਵੈ ॥ ਸਾਚੇ ਸਾਹਿਬ ਕੈ ਮਨਿ ਭਾਵੈ ॥ ੨ ॥ ਵਧੀ ਵੇਲਿ ਬਹੁ ਪੀੜੀ ਚਾਲੀ ॥ ਧਰਮ ਕਲਾ ਹਰਿ ਬੰਧਿ ਬਹਾਲੀ ॥ ਮਨ ਚਿੰਦਿਆ ਸਤਿਗੁਰੂ ਦਿਵਾਇਆ ॥ ਭਏ ਅਚਿੰਤ ਏਕ ਲਿਵ ਲਾਇਆ ॥ ੩ ॥ ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ ॥ ਬੁਲਾਇਆ ਬੋਲੈ ਗੁਰ ਕੈ ਭਾਣਿ ॥ ਗੁਝੀ ਛੰਨੀ ਨਾਹੀ ਬਾਤ ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ ॥ ੪ ॥ ੭ ॥ ੧੦੧ ॥

ਸ਼ਬਦ ਨੰ. 29 (ਅੰਗ ੪੯੬)

ੴ ਸਤਿਗੁਰ ਪ੍ਰਸਾਦਿ॥

ਗੂਜਰੀ ਮਹਲਾ ੫ ॥ ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ ॥ ਸੋ ਹਰਿ

ਹਰਿ ਤੁਮ੍ ਸਦ ਹੀ ਜਾਪਹੁ ਜਾ ਕਾ ਅੰਤੁ ਨ ਪਾਰੋ ॥੧॥ ਪੂਤਾ ਮਾਤਾ ਕੀ ਆਸੀਸ ॥ ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ ॥ ੧ ॥ ਰਹਾਉ ॥ ਸਤਿਗੁਰੁ ਤੁਮ੍ ਕਉ ਹੋਇ ਦਇਆਲਾ ਸੰਤਸੰਗਿ ਤੇਰੀ ਪ੍ਰੀਤਿ ॥ ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ ॥ ੨ ॥ ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ ॥ ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ ॥ ੩ ॥ ਭਵਰੁ ਤੁਮ੍ਾਰਾ ਇਹੁ ਮਨੁ ਹੋਵਉ ਹਰਿ ਚਰਣਾ ਹੋਹੁ ਕਉਲਾ॥ ਨਾਨਕ ਦਾਸੁ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕੁ ਮਉਲਾ ॥ ੪ ॥ ੩ ॥ ੪ ॥

ਸ਼ਬਦ ਨੰ. 30 (ਅੰਗ ੧੩੦੭)

ੴ ਸਤਿਗੁਰ ਪ੍ਰਸਾਦਿ॥

ਕਾਨੜਾ ਮਹਲਾ ੫ ॥ ਜਨ ਕੋ ਪ੍ਰਭੁ ਸੰਗੇ ਅਸਨੇਹੁ ॥ ਸਾਜਨੋ ਤੂ ਮੀਤੁ ਮੇਰਾ ਗ੍ਰਿਹਿ ਤੇਰੈ ਸਭੁ ਕੇਹੁ ॥ ੧ ॥ ਰਹਾਉ ॥ ਮਾਨੁ ਮਾਂਗਉ ਤਾਨੁ ਮਾਂਗਉ ਧਨੁ ਲਖਮੀ ਸੁਤ ਦੇਹ ॥ ੧ ॥ ਮੁਕਤਿ ਜੁਗਤਿ ਭੁਗਤਿ ਪੂਰਨ ਪਰਮਾਨੰਦ ਪਰਮ ਨਿਧਾਨ ॥ ਭੈ ਭਾਇ ਭਗਤਿ ਨਿਹਾਲ ਨਾਨਕ ਸਦਾ ਸਦਾ ਕੁਰਬਾਨ ॥ ੨ ॥ ੪ ॥ ੪੯ ॥

ਸ਼ਬਦ ਨੰ. 31 (ਅੰਗ ੮੬੭)

ੴ ਸਤਿਗੁਰ ਪ੍ਰਸਾਦਿ॥

ਗੋਂਡ ਮਹਲਾ ੫ ॥ ਨਾਮੁ ਨਿਰੰਜਨੁ ਨੀਰਿ ਨਰਾਇਣ ॥ ਰਸਨਾ ਸਿਮਰਤ ਪਾਪ ਬਿਲਾਇਣ॥ ੧ ॥ ਰਹਾਉ ॥ ਨਾਰਾਇਣ ਸਭ ਮਾਹਿ ਨਿਵਾਸ ॥ ਨਾਰਾਇਣ ਘਟਿ ਘਟਿ ਪਰਗਾਸ ॥ ਨਾਰਾਇਣ ਕਹਤੇ ਨਰਕਿ ਨ ਜਾਹਿ ॥ ਨਾਰਾਇਣ ਸੇਵਿ ਸਗਲ ਫਲ ਪਾਹਿ ॥ ੧ ॥ ਨਾਰਾਇਣ ਮਨ ਮਾਹਿ ਅਧਾਰ ॥ ਨਾਰਾਇਣ ਬੋਹਿਥ ਸੰਸਾਰ ॥ ਨਾਰਾਇਣ ਕਹਤ ਜਮੁ ਭਾਗਿ ਪਲਾਇਣ ॥ ਨਾਰਾਇਣ ਦੰਤ ਭਾਨੇ ਡਾਇਣ ॥੨ ॥ ਨਾਰਾਇਣ ਸਦ ਸਦ ਬਖਸਿੰਦ ॥ ਨਾਰਾਇਣ ਕੀਨੇ ਸੂਖ ਅਨੰਦ ॥ ਨਾਰਾਇਣ ਪ੍ਰਗਟ ਕੀਨੋ ਪਰਤਾਪ ॥ ਨਾਰਾਇਣ ਸੰਤ ਕੋ ਮਾਈ ਬਾਪ ॥ ੩ ॥ ਨਾਰਾਇਣ ਸਾਧਸੰਗਿ ਨਰਾਇਣ ॥ ਬਾਰੰ ਬਾਰ ਨਰਾਇਣ ਗਾਇਣ ॥ ਬਸਤੁ ਅਗੋਚਰ ਗੁਰ ਮਿਲਿ ਲਹੀ ॥ ਨਾਰਾਇਣ ਓਟ ਨਾਨਕ ਦਾਸ ਗਹੀ ॥ ੪ ॥ ੧੭ ॥ ੧੯ ॥

ਸ਼ਬਦ ਨੰ. 32 (ਅੰਗ ੬੭੮)

ੴ ਸਤਿਗੁਰ ਪ੍ਰਸਾਦਿ॥

ਧਨਾਸਰੀ ਮਹਲਾ ੫ ॥ ਜਿਨਿ ਤੁਮ ਭੇਜੇ ਤਿਨਹਿ ਬੁਲਾਏ ਸੁਖ ਸਹਜ ਸੇਤੀ ਘਰਿ ਆਉ ॥ ਅਨਦ ਮੰਗਲ ਗੁਨ ਗਾਉ ਸਹਜ ਧੁਨਿ ਨਿਹਚਲ ਰਾਜੁ ਕਮਾਉ ॥ ੧ ॥ ਤੁਮ ਘਰਿ ਆਵਹੁ ਮੇਰੇ ਮੀਤ ॥ ਤੁਮਰੇ ਦੋਖੀ ਹਰਿ ਆਪਿ ਨਿਵਾਰੇ ਅਪਦਾ ਭਈ ਬਿਤੀਤ ॥ ਰਹਾਉ ॥ ਪ੍ਰਗਟ ਕੀਨੇ ਪ੍ਰਭ ਕਰਨੇਹਾਰੇ ਨਾਸਨ ਭਾਜਨ ਥਾਕੇ ॥ ਘਰਿ ਮੰਗਲ ਵਾਜਹਿ ਨਿਤ ਵਾਜੇ ਅਪੁਨੈ ਖਸਮਿ ਨਿਵਾਜੇ ॥ ੨ ॥ ਅਸਥਿਰ ਰਹਹੁ ਡੋਲਹੁ ਮਤ ਕਬਹੂ ਗੁਰ ਕੈ ਬਚਨਿ ਅਧਾਰਿ ॥ ਜੈ ਜੈ ਕਾਰੁ ਸਗਲ ਭੂ ਮੰਡਲ ਮੁਖ ਊਜਲ ਦਰਬਾਰ ॥ ੩ ॥ ਜਿਨ ਕੇ ਜੀਅ ਤਿਨੈ ਹੀ ਫੇਰੇ ਆਪੇ ਭਇਆ ਸਹਾਈ ॥ ਅਚਰਜੁ ਕੀਆ ਕਰਨੈਹਾਰੈ ਨਾਨਕ ਸਚੁ ਵਡਿਆਈ ॥ ੪ ॥ ੪ ॥ ੨੮ ॥

ਸ਼ਬਦ ਨੰ. 33 (ਅੰਗ ੮੧੬)

ੴ ਸਤਿਗੁਰ ਪ੍ਰਸਾਦਿ॥

ਬਿਲਾਵਲੁ ਮਹਲਾ ੫ ॥ ਜੀਅ ਜੰਤ ਸੁਪ੍ਰਸੰਨ ਭਏ ਦੇਖਿ ਪ੍ਰਭ ਪਰਤਾਪ ॥ ਕਰਜੁ ਉਤਾਰਿਆ ਸਤਿਗੁਰੂ ਕਰਿ ਆਹਰੁ ਆਪ ॥ ੧ ॥ ਖਾਤ ਖਰਚਤ ਨਿਬਹਤ ਰਹੈ ਗੁਰ ਸਬਦੁ ਅਖੂਟ ॥ ਪੂਰਨ ਭਈ ਸਮਗਰੀ ਕਬਹੂ ਨਹੀ ਤੂਟ ॥ ੧ ॥ ਰਹਾਉ ॥ ਸਾਧਸੰਗਿ ਆਰਾਧਨਾ ਹਰਿ ਨਿਧਿ ਆਪਾਰ ॥ ਧਰਮ ਅਰਥ ਅਰੁ ਕਾਮ ਮੋਖ ਦੇਤੇ ਨਹੀ ਬਾਰ ॥ ੨ ॥ ਭਗਤ ਅਰਾਧਹਿ ਏਕ ਰੰਗਿ ਗੋਬਿੰਦ ਗੁਪਾਲ ॥ ਰਾਮ ਨਾਮ ਧਨੁ ਸੰਚਿਆ ਜਾ ਕਾ ਨਹੀ ਸੁਮਾਰੁ ॥ ੩ ॥ ਸਰਨਿ ਪਰੇ ਪ੍ਰਭ ਤੇਰੀਆ ਪ੍ਰਭ ਕੀ ਵਡਿਆਈ ॥ ਨਾਨਕ ਅੰਤੁ ਨ ਪਾਈਐ ਬੇਅੰਤ ਗੁਸਾਈ ॥ ੪ ॥ ੩੨ ॥ ੬੨ ॥

ਸ਼ਬਦ ਨੰ. 34 (ਅੰਗ ੮੧੪)

ੴ ਸਤਿਗੁਰ ਪ੍ਰਸਾਦਿ॥

ਬਿਲਾਵਲੁ ਮਹਲਾ ੫ ॥ ਬੰਧਨ ਕਾਟੇ ਆਪਿ ਪ੍ਰਭਿ ਹੋਆ ਕਿਰਪਾਲ ॥ ਦੀਨ ਦਇਆਲ ਪ੍ਰਭ ਪਾਰਬ੍ਰਹਮ ਤਾ ਕੀ ਨਦਰਿ ਨਿਹਾਲ ॥ ੧ ॥ ਗੁਰਿ ਪੂਰੈ ਕਿਰਪਾ ਕਰੀ ਕਾਟਿਆ ਦੁਖੁ ਰੋਗੁ ॥ ਮਨੁ ਤਨੁ ਸੀਤਲੁ ਸੁਖੀ ਭਇਆ ਪ੍ਰਭ ਧਿਆਵਨ ਜੋਗੁ ॥ ੧ ॥ ਰਹਾਉ ॥ ਅਉਖਧੁ ਹਰਿ ਕਾ ਨਾਮੁ ਹੈ ਜਿਤੁ ਰੋਗੁ ਨ ਵਿਆਪੈ ॥ ਸਾਧਸੰਗਿ ਮਨਿ ਤਨਿ ਹਿਤੈ ਫਿਰਿ ਦੂਖੁ ਨ ਜਾਪੈ ॥ ੨ ॥ ਹਰਿ ਹਰਿ ਹਰਿ ਹਰਿ ਜਾਪੀਐ ਅੰਤਰਿ ਲਿਵ ਲਾਈ ॥ ਕਿਲਵਿਖ ਉਤਰਹਿ ਸੁਧੁ ਹੋਇ ਸਾਧੂ ਸਰਣਾਈ ॥ ੩ ॥ ਸੁਨਤ ਜਪਤ ਹਰਿ ਨਾਮ ਜਸੁ ਤਾ ਕੀ ਦੂਰਿ ਬਲਾਈ ॥ ਮਹਾ ਮੰਤ੍ਰੁ ਨਾਨਕੁ ਕਥੈ ਹਰਿ ਕੇ ਗੁਣ ਗਾਈ ॥ ੪ ॥ ੨੩ ॥ ੫੩ ॥

ਸ਼ਬਦ ਨੰ. 35 (ਅੰਗ ੪੦੨)



ੴ ਸਤਿਗੁਰ ਪ੍ਰਸਾਦਿ॥

ਆਸਾ ਮਹਲਾ ੫ ॥ ਅਪੁਸਟ ਬਾਤ ਤੇ ਭਈ ਸੀਧਰੀ ਦੂਤ ਦੁਸਟ ਸਜਨਈ ॥ ਅੰਧਕਾਰ ਮਹਿ ਰਤਨੁ ਪ੍ਰਗਾਸਿਓ ਮਲੀਨ ਬੁਧਿ ਹਛਨਈ ॥ ੧ ॥ ਜਉ ਕਿਰਪਾ ਗੋਬਿੰਦ ਭਈ ॥ ਸੁਖ ਸੰਪਤਿ ਹਰਿ ਨਾਮ ਫਲ ਪਾਏ ਸਤਿਗੁਰ ਮਿਲਈ ॥ ੧ ॥ ਰਹਾਉ ॥ ਮੋਹਿ ਕਿਰਪਨ ਕਉ ਕੋਇ ਨ ਜਾਨਤ ਸਗਲ ਭਵਨ ਪ੍ਰਗਟਈ ॥ ਸੰਗਿ ਬੈਠਨੋ ਕਹੀ ਨ ਪਾਵਤ ਹੁਣਿ ਸਗਲ ਚਰਣ ਸੇਵਈ ॥ ੨ ॥ ਆਢ ਆਢ ਕਉ ਫਿਰਤ ਢੂੰਢਤੇ ਮਨ ਸਗਲ ਤ੍ਰਿਸਨ ਬੁਝਿ ਗਈ ॥ ਏਕੁ ਬੋਲੁ ਭੀ ਖਵਤੋ ਨਾਹੀ ਸਾਧਸੰਗਤਿ ਸੀਤਲਈ ॥ ੩ ॥ ਏਕ ਜੀਹ ਗੁਣ ਕਵਨ ਵਖਾਨੈ ਅਗਮ ਅਗਮ ਅਗਮਈ ॥ ਦਾਸੁ ਦਾਸ ਦਾਸ ਕੋ ਕਰੀਅਹੁ ਜਨ ਨਾਨਕ ਹਰਿ ਸਰਣਈ ॥ ੪ ॥ ੨ ॥ ੧੨੪ ॥

ਸ਼ਬਦ ਨੰ. 36 (ਅੰਗ ੮੬੫)

ੴ ਸਤਿਗੁਰ ਪ੍ਰਸਾਦਿ॥

ਗੋਂਡ ਮਹਲਾ ੫ ॥ ਕਲਿ ਕਲੇਸ ਮਿਟੇ ਹਰਿ ਨਾਇ ॥ ਦੁਖ ਬਿਨਸੇ ਸੁਖ ਕੀਨੋ ਠਾਉ ॥ ਜਪਿ ਜਪਿ ਅੰਮ੍ਰਿਤ ਨਾਮੁ ਅਘਾਏ ॥ ਸੰਤ ਪ੍ਰਸਾਦਿ ਸਗਲ ਫਲ ਪਾਏ ॥ ੧ ॥ ਰਾਮ ਜਪਤ ਜਨ ਪਾਰਿ ਪਰੇ ॥ ਜਨਮ ਜਨਮ ਕੇ ਪਾਪ ਹਰੇ ॥ ੧ ॥ ਰਹਾਉ ॥ ਗੁਰ ਕੇ ਚਰਨ ਰਿਦੈ ਉਰਿ ਧਾਰੇ ॥ ਅਗਨਿ ਸਾਗਰ ਤੇ ਉਤਰੇ ਪਾਰੇ ॥ ਜਨਮ ਮਰਣ ਸਭ ਮਿਟੀ ਉਪਾਧਿ ॥ ਪ੍ਰਭ ਸਿਉ ਲਾਗੀ ਸਹਜਿ ਸਮਾਧਿ ॥ ੨ ॥ ਥਾਨ ਥਨੰਤਰਿ ਏਕੋ ਸੁਆਮੀ ॥ ਸਗਲ ਘਟਾ ਕਾ ਅੰਤਰਜਾਮੀ ॥ ਕਰਿ ਕਿਰਪਾ ਜਾ ਕਉ ਮਤਿ ਦੇਇ ॥ ਆਠ ਪਹਰ ਪ੍ਰਭ ਕਾ ਨਾਉ ਲੇਇ ॥ ੩ ॥ ਜਾ ਕੈ ਅੰਤਰਿ ਵਸੈ ਪ੍ਰਭੁ ਆਪਿ ॥ ਤਾ ਕੈ ਹਿਰਦੈ ਹੋਇ ਪ੍ਰਗਾਸੁ

॥ ਭਗਤਿ ਭਾਇ ਹਰਿ ਕੀਰਤਨੁ ਕਰੀਐ ॥ ਜਪਿ ਪਾਰਬ੍ਰਹਮੁ ਨਾਨਕ ਨਿਸਤਰੀਐ ॥ ੪ ॥ ੧੦ ॥ ੧੨ ॥

ਸ਼ਬਦ ਨੰ. 37 (ਅੰਗ ੪੫੨)

ੴ ਸਤਿਗੁਰ ਪ੍ਰਸਾਦਿ॥

ਆਸਾ ਮਹਲਾ ੫ ॥ ਨਵ ਨਿਧੇ ਨਉ ਨਿਧੇ ਮੇਰੇ ਘਰ ਮਹਿ ਆਈ ਰਾਮ ॥ ਸਭੁ ਕਿਛੁ ਮੈ ਸਭੁ ਕਿਛੁ ਪਾਇਆ ਨਾਮੁ ਧਿਆਈ ਰਾਮ ॥ ਨਾਮੁ ਧਿਆਈ ਸਦਾ ਸਖਾਈ ਸਹਜ ਸੁਭਾਈ ਗੋਵਿੰਦਾ ॥ ਗਣਤ ਮਿਟਾਈ ਚੂਕੀ ਧਾਈ ਕਦੇ ਨ ਵਿਆਪੈ ਮਨ ਚਿੰਦਾ ॥ ਗੋਵਿੰਦ ਗਾਜੇ ਅਨਹਦ ਵਾਜੇ ਅਚਰਜ ਸੋਭ ਬਣਾਈ ॥ ੩ ॥

ਸ਼ਬਦ ਨੰ. 38 (ਅੰਗ ੫੨੪)

ੴ ਸਤਿਗੁਰ ਪ੍ਰਸਾਦਿ॥

ਸਲੋਕ ਮ: ੫ ॥ ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ ॥ ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ ॥ ੨ ॥ ਪਉੜੀ ॥ ਸਿਮਰਿ ਸਿਮਰਿ ਦਾਤਾਰੁ ਮਨੋਰਥ ਪੂਰਿਆ ॥ ਇਛ ਪੁੰਨੀ ਮਨਿ ਆਸ ਗਏ ਵਿਸੂਰਿਆ ॥ ਪਾਇਆ ਨਾਮੁ ਨਿਧਾਨੁ ਜਿਸ ਨੋ ਭਾਲਦਾ ॥ ਜੋਤਿ ਮਿਲੀ ਸੰਗਿ ਜੋਤਿ ਰਹਿਆ ਘਾਲਦਾ ॥ ਸੂਖ ਸਹਜ ਆਨੰਦ ਵੁਠੇ ਤਿਤੁ ਘਰਿ ॥ ਆਵਣ ਜਾਣ ਰਹੇ ਜਨਮੁ ਨ ਤਹਾ ਮਰਿ ॥ ਸਾਹਿਬੁ ਸੇਵਕੁ ਇਕੁ ਇਕੁ ਦ੍ਰਿਸਟਾਇਆ ॥ ਗੁਰ ਪ੍ਰਸਾਦਿ ਨਾਨਕ ਸਚਿ ਸਮਾਇਆ ॥ ੨੧ ॥ ੧ ॥ ੨ ॥

ਸ਼ਬਦ ਨੰ. 39 (ਅੰਗ ੭੭੧)



ੴ ਸਤਿਗੁਰ ਪ੍ਰਸਾਦਿ॥

ਸੂਹੀ ਮਹਲਾ ੩ ॥ ਜੇ ਲੋੜਹਿ ਵਰੁ ਬਾਲੜੀਏ ਤਾ ਗੁਰ ਚਰਣੀ ਚਿਤੁ ਲਾਏ ਰਾਮ ॥ ਸਦਾ ਹੋਵਹਿ ਸੋਹਾਗਣੀ ਹਰਿ ਜੀਉ ਮਰੈ ਨ ਜਾਏ ਰਾਮ ॥ ਹਰਿ ਜੀਉ ਮਰੈ ਨ ਜਾਏ ਗੁਰ ਕੈ ਸਹਜਿ ਸੁਭਾਏ ਸਾ ਧਨ ਕੰਤ ਪਿਆਰੀ ॥ ਸਚਿ ਸੰਜਮਿ ਸਦਾ ਹੈ ਨਿਰਮਲ ਗੁਰ ਕੈ ਸਬਦਿ ਸੀਗਾਰੀ ॥ ਮੇਰਾ ਪ੍ਰਭੁ ਸਾਚਾ ਸਦ ਹੀ ਸਾਚਾ ਜਿਨਿ ਆਪੇ ਆਪੁ ਉਪਾਇਆ ॥ ਨਾਨਕ ਸਦਾ ਪਿਰੁ ਰਾਵੇ ਆਪਣਾ ਜਿਨਿ ਗੁਰ ਚਰਣੀ ਚਿਤੁ ਲਾਇਆ ॥ ੧ ॥

ਸ਼ਬਦ ਨੰ. 40 (ਅੰਗ ੭੮੩-੮੪)

ੴ ਸਤਿਗੁਰ ਪ੍ਰਸਾਦਿ॥

ਸੂਹੀ ਮਹਲਾ ੫ ॥ ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ ਤੋਟਿ ਨ ਆਵੈ ਕਾਈ ਰਾਮ ॥ ਖਾਤ ਖਰਚਤ ਬਿਲਛਤ ਸੁਖੁ ਪਾਇਆ ਕਰਤੇ ਕੀ ਦਾਤਿ ਸਵਾਈ ਰਾਮ ॥ ਦਾਤਿ ਸਵਾਈ ਨਿਖੁਟਿ ਨ ਜਾਈ ਅੰਤਰਜਾਮੀ ਪਾਇਆ ॥ ਕੋਟਿ ਬਿਘਨ ਸਗਲੇ ਉਠਿ ਨਾਠੇ ਦੂਖੁ ਨ ਨੇੜੈ ਆਇਆ ॥ ਸਾਂਤਿ ਸਹਜ ਆਨੰਦ ਘਨੇਰੇ ਬਿਨਸੀ ਭੂਖ ਸਬਾਈ ॥ ਨਾਨਕ ਗੁਣ ਗਾਵਹਿ ਸੁਆਮੀ ਕੇ ਅਚਰਜੁ ਜਿਸੁ ਵਡਿਆਈ ਰਾਮ ॥ ੨ ॥

ਸ਼ਬਦ ਨੰ. 41 (ਅੰਗ ੩੯੪)

ੴ ਸਤਿਗੁਰ ਪ੍ਰਸਾਦਿ॥

ਆਸਾ ਮਹਲਾ ੫ ॥ ਮੀਠੀ ਆਗਿਆ ਪਿਰ ਕੀ ਲਾਗੀ ॥ ਸਉਕਨਿ ਘਰ ਕੀ ਕੰਤਿ ਤਿਆਗੀ ॥

ਪ੍ਰਿਅ ਸੋਹਾਗਨਿ ਸੀਗਾਰਿ ਕਰੀ ॥ ਮਨ ਮੇਰੇ ਕੀ ਤਪਤਿ ਹਰੀ ॥ ੧ ॥ ਭਲੋ ਭਇਓ ਪ੍ਰਿਅ ਕਹਿਆ ਮਾਨਿਆ ॥ ਸੂਖੁ ਸਹਜੁ ਇਸੁ ਘਰ ਕਾ ਜਾਨਿਆ ॥ ਰਹਾਉ ॥ ਹਉ ਬੰਦੀ ਪ੍ਰਿਅ ਖਿਜਮਤਦਾਰ ॥ ਓਹੁ ਅਬਿਨਾਸੀ ਅਗਮ ਅਪਾਰ ॥ ਲੇ ਪਖਾ ਪ੍ਰਿਅ ਝਲਉ ਪਾਏ ॥ ਭਾਗਿ ਗਏ ਪੰਚ ਦੂਤ ਲਾਵੇ ॥ ੨ ॥ ਨਾ ਮੈ ਕੁਲੁ ਨਾ ਸੋਭਾਵੰਤ ॥ ਕਿਆ ਜਾਨਾ ਕਿਉ ਭਾਨੀ ਕੰਤ ॥ ਮੋਹਿ ਅਨਾਥ ਗਰੀਬ ਨਿਮਾਨੀ ॥ ਕੰਤ ਪਕਰਿ ਹਮ ਕੀਨੀ ਰਾਨੀ ॥ ੩ ॥ ਜਬ ਮੁਖਿ ਪ੍ਰੀਤਮੁ ਸਾਜਨੁ ਲਾਗਾ ॥ ਸੂਖ ਸਹਜ ਮੇਰਾ ਧਨੁ ਸੋਹਾਗਾ ॥ ਕਹੁ ਨਾਨਕ ਮੋਰੀ ਪੂਰਨ ਆਸਾ ॥ ਸਤਿਗੁਰ ਮੇਲੀ ਪ੍ਰਭ ਗੁਣਤਾਸਾ ॥ ੪ ॥ ੧ ॥ ੯੫ ॥

ਸ਼ਬਦ ਨੰ. 42 (ਅੰਗ ੬੨੬)

ੴ ਸਤਿਗੁਰ ਪ੍ਰਸਾਦਿ॥

ਸੋਰਠਿ ਮਹਲਾ ੫ ॥ ਗੁਰ ਕਾ ਸਬਦੁ ਰਖਵਾਰੇ ॥ ਚਉਕੀ ਚਉਗਿਰਦ ਹਮਾਰੇ ॥ ਰਾਮ ਨਾਮਿ ਮਨੁ ਲਾਗਾ ॥ ਜਮੁ ਲਜਾਇ ਕਰਿ ਭਾਗਾ ॥ ੧ ॥ ਪ੍ਰਭ ਜੀ ਤੂ ਮੇਰੋ ਸੁਖਦਾਤਾ ॥ ਬੰਧਨ ਕਾਟਿ ਕਰੇ ਮਨੁ ਨਿਰਮਲੁ ਪੂਰਨ ਪੁਰਖੁ ਬਿਧਾਤਾ ॥ ਰਹਾਉ ॥ ਨਾਨਕ ਪ੍ਰਭੁ ਅਬਿਨਾਸੀ ॥ ਤਾ ਕੀ ਸੇਵ ਨ ਬਿਰਥੀ ਜਾਸੀ ॥ ਅਨਦ ਕਰਹਿ ਤੇਰੇ ਦਾਸਾ ॥ ਜਪਿ ਪੂਰਨ ਹੋਈ ਆਸਾ ॥ ੨ ॥ ੪ ॥ ੬੮ ॥

ਸ਼ਬਦ ਨੰ. 43 (ਅੰਗ ੧੫੦)

ੴ ਸਤਿਗੁਰ ਪ੍ਰਸਾਦਿ॥

ਪਉੜੀ ॥ ਹਉ ਢਾਢੀ ਵੇਕਾਰੁ ਕਾਰੈ ਲਾਇਆ ॥ ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ ॥ ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥ ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥ ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥ ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥ ਢਾਢੀ ਕਰੇ ਪਸਾਉ ਸਬਦੁ ਵਜਾਇਆ ॥ ਨਾਨਕ ਸਚੁ ਸਾਲਾਹਿ ਪੂਰਾ ਪਾਇਆ ॥ ੨੭ ॥



ਸ਼ਬਦ ਨੰ. 44 (ਅੰਗ ੩੭੮)

ੴ ਸਤਿਗੁਰ ਪ੍ਰਸਾਦਿ॥

ਆਸਾ ਮਹਲਾ ੫ ॥ ਹਰਿ ਜਨ ਲੀਨੇ ਪ੍ਰਭੂ ਛਡਾਇ ॥ ਪ੍ਰੀਤਮ ਸਿਉ ਮੇਰੋ ਮਨੁ ਮਾਨਿਆ ਤਾਪੁ ਮੁਆ ਬਿਖੁ ਖਾਇ ॥ ੧ ॥ ਰਹਾਉ ॥ ਪਾਲਾ ਤਾਊ ਕਛੂ ਨ ਬਿਆਪੈ ਰਾਮ ਨਾਮ ਗੁਨ ਗਾਇ ॥ ਡਾਕੀ ਕੋ ਚਿਤਿ ਕਛੂ ਨ ਲਾਗੈ ਚਰਨ ਕਮਲ ਸਰਨਾਇ ॥ ੧ ॥ ਸੰਤ ਪ੍ਰਸਾਦਿ ਭਏ ਕਿਰਪਾਲਾ ਹੋਏ ਆਪਿ ਸਹਾਇ ॥ ਗੁਨ ਨਿਧਾਨ ਨਿਤਿ ਗਾਵੈ ਨਾਨਕੁ ਸਹਸਾ ਦੁਖੁ ਮਿਟਾਇ ॥ ੨ ॥ ੩੧ ॥

ਸ਼ਬਦ ਨੰ. 44-ੳ (ਅੰਗ ੭੮੩)

ੴ ਸਤਿਗੁਰ ਪ੍ਰਸਾਦਿ॥

ਸੂਹੀ ਮਹਲਾ ੫ ॥ ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥ ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥ ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ ॥ ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ॥ ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ ॥ ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ ॥ ੧ ॥

ਸ਼ਬਦ ਨੰ. 45 (ਅੰਗ ੨੦੦)

ੴ ਸਤਿਗੁਰ ਪ੍ਰਸਾਦਿ॥

ਗਉੜੀ ਮਹਲਾ ੫ ॥ ਨੇਤ੍ਰ ਪ੍ਰਗਾਸੁ ਕੀਆ ਗੁਰਦੇਵ ॥ ਭਰਮ ਗਏ ਪੂਰਨ ਭਈ ਸੇਵ ॥ ੧ ॥ ਰਹਾਉ ॥ਸੀਤਲਾ ਤੇ ਰਖਿਆ ਬਿਹਾਰੀ ॥ ਪਾਰਬ੍ਰਹਮ ਪ੍ਰਭ ਕਿਰਪਾ ਧਾਰੀ ॥ ੧ ॥ ਨਾਨਕ ਨਾਮੁ ਜਪੈ ਸੋ ਜੀਵੈ ॥ ਸਾਧਸੰਗਿ ਹਰਿ ਅੰਮ੍ਰਿਤੁ ਪੀਵੈ ॥ ੨ ॥ ੧੦੩ ॥ ੧੭੨ ॥

ਸ਼ਬਦ ਨੰ. 46 (ਅੰਗ ੧੩੨੩)

ੴ ਸਤਿਗੁਰ ਪ੍ਰਸਾਦਿ॥

ਕਲਿਆਨੁ ਮਹਲਾ ੫ ॥ ਹਰਿ ਚਰਨ ਸਰਨ ਕਲਿਆਨ ਕਰਨ ॥ ਪ੍ਰਭ ਨਾਮੁ ਪਤਿਤ ਪਾਵਨੋ ॥ ੧ ॥ ਰਹਾਉ ॥ ਸਾਧਸੰਗਿ ਜਪਿ ਨਿਸੰਗ ਜਮਕਾਲੁ ਤਿਸੁ ਨ ਖਾਵਨੋ ॥ ੧ ॥ ਮੁਕਤਿ ਜੁਗਤਿ ਅਨਿਕ ਸੂਖ ਹਰਿ ਭਗਤਿ ਲਵੈ ਨ ਲਾਵਨੋ ॥ ਪ੍ਰਭ ਦਰਸ ਲੁਬਧ ਦਾਸ ਨਾਨਕ ਬਹੁੜਿ ਜੋਨਿ ਨ ਧਾਵਨੋ ॥ ੨ ॥ ੭ ॥ ੧੦ ॥

ਸ਼ਬਦ ਨੰ. 47 (ਅੰਗ ੧੨੮੧)

ੴ ਸਤਿਗੁਰ ਪ੍ਰਸਾਦਿ॥

ਸਲੋਕ ਮਃ ੩ ॥ ਕਲਮਲਿ ਹੋਈ ਮੇਦਨੀ ਅਰਦਾਸਿ ਕਰੇ ਲਿਵ ਲਾਇ ॥ ਸਚੈ ਸੁਣਿਆ ਕੰਨੁ ਦੇ ਧੀਰਕ ਦੇਵੈ ਸਹਜਿ ਸੁਭਾਇ ॥ ਇੰਦ੍ਰੈ ਨੋ ਫੁਰਮਾਇਆ ਵੁਠਾ ਛਹਬਰ ਲਾਇ ॥ ਅਨੁ ਧਨੁ ਉਪਜੈ ਬਹੁ ਘਣਾ ਕੀਮਤਿ ਕਹਣੁ ਨ ਜਾਇ ॥ ਨਾਨਕ ਨਾਮੁ ਸਲਾਹਿ ਤੂ ਸਭਨਾ ਜੀਆ ਦੇਦਾ ਰਿਜਕੁ ਸੰਬਾਹਿ ॥ ਜਿਤੁ ਖਾਧੈ ਸੁਖੁ ਊਪਜੈ ਫਿਰਿ ਦੂਖੁ ਨ ਲਾਗੈ ਆਇ ॥ ੨ ॥

ਸ਼ਬਦ ਨੰ. 48 (ਅੰਗ ੫੮੮)

ੴ ਸਤਿਗੁਰ ਪ੍ਰਸਾਦਿ॥

ਸਲੋਕ ਮਃ ੩ ॥ ਕਲਿ ਮਹਿ ਜਮੁ ਜੰਦਾਰੁ ਹੈ ਹੁਕਮੇ ਕਾਰ ਕਮਾਇ ॥ ਗੁਰਿ ਰਾਖੇ ਸੇ ਉਬਰੇ ਮਨਮੁਖਾ ਦੇਇ ਸਜਾਇ ॥ ਜਮਕਾਲੈ ਵਸਿ ਜਗੁ ਬਾਂਧਿਆ ਤਿਸ ਦਾ ਫਰੁ ਨ ਕੋਇ ॥ ਜਿਨਿ ਜਮੁ ਕੀਤਾ ਸੋ ਸੇਵੀਐ ਗੁਰਮੁਖਿ ਦੁਖੁ ਨ ਹੋਇ ॥ ਨਾਨਕ ਗੁਰਮੁਖਿ ਜਮੁ ਸੇਵਾ ਕਰੇ ਜਿਨ ਮਨਿ ਸਚਾ ਹੋਇ ॥ ੧ ॥

ਸ਼ਬਦ ਨੰ. 49 (ਅੰਗ ੧੩੫੫)

ੴ ਸਤਿਗੁਰ ਪ੍ਰਸਾਦਿ॥

ਸਲੋਕ ਸਹਸਕ੍ਰਿਤੀ ਮਹਲਾ ੫ ॥ ਪਾਛੰ ਕਰੋਤਿ ਅਗ੍ਰਣੀਵਹ ਨਿਰਾਸੰ ਆਸ ਪੂਰਨਹ ॥ ਨਿਰਧਨ ਭਯੰ ਧਨਵੰਤਹ ਰੋਗੀਅੰ ਰੋਗ ਖੰਡਨਹ ॥ ਭਗਤੵੰ ਭਗਤਿ ਦਾਨੰ ਰਾਮ ਨਾਮ ਗੁਣ ਕੀਰਤਨਹ ॥ ਪਾਰਬ੍ਰਹਮ ਪੁਰਖ ਦਾਤਾਰਹ ਨਾਨਕ ਗੁਰ ਸੇਵਾ ਕਿੰ ਨ ਲਭ੍ਯਤੇ ॥ ੨੦ ॥

ਸ਼ਬਦ ਨੰ. 50 (ਅੰਗ ੧੩੨੯)

ੴ ਸਤਿਗੁਰ ਪ੍ਰਸਾਦਿ॥

ਪ੍ਰਭਾਤੀ ਮਹਲਾ ੧ ॥ ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ ॥ ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤੁ ਨਾਮੁ ॥ ੧ ॥ ਕਰਤਾ ਤੂ ਮੇਰਾ ਜਜਮਾਨੁ ॥ ਇਕ ਦਖਿਣਾ ਹਉ

ਸੰਸਾਰਕ ਜੀਵਨ ਬੀਮਾ ਤਕ ਹੀ ਪ੍ਰਫੁੱਲਿਤ ਹੁੰਦਾ ਹੈ, ਜੇਕਰ ਕਰਾਉਣ ਵਾਲਾ ਵਕਤ ਸਿਰ ਉਸ ਦਾ ਪ੍ਰੀਮੀਅਮ ਭੇਜਦਾ ਰਹੇ। ਇਸ ਤਰ੍ਹਾਂ ਜਿਹੜਾ ਬੰਦਾ ਆਪਣਾ ਜੀਵਨ ਬੀਮਾ ਕਰਵਾ ਲਵੇ ਉਸ ਦੇ ਵਾਸਤੇ ਜ਼ਰੂਰੀ ਹੈ ਕਿ ਉਹ ਹੇਠਾਂ ਦਰਜ ਰੋਜ਼ਨਾਮਚਾ ਬਿਨਾਂ-ਨਾਗਾ ਰਾਤ ਨੂੰ ਆਰਾਮ ਕਰਨ ਤੋਂ ਪਹਿਲਾਂ ਭਰੇ ਅਤੇ ਹਫਤੇ ਜਾਂ ਮਹੀਨੇ ਦੀ ਰਿਪੋਰਟ ਭਰਕੇ ਪ੍ਰੀਮੀਅਮ ਦੇ ਰੂਪ ਵਿਚ ਸਾਡੇ ਪਾਸ ਭੇਜਦਾ ਰਹੇ, ਤਾਂਕਿ ਉਸ ਤੇ ਟੀਕਾ-ਟਿੱਪਣੀ ਕਰਕੇ ਜਾਂ ਲੋੜ ਅਨੁਸਾਰ ਸੁਝਾਅ ਦੇ ਕੇ ਉਹ ਰਿਪੋਰਟ ਵਾਪਸ ਭੇਜ ਦਿੱਤੀ ਜਾਵੇ। ਸੋ, ਇਸ ਤਰ੍ਹਾਂ ਹਰ ਹਫਤੇ, ਪੰਦਰਵਾੜੇ ਜਾਂ ਮਹੀਨੇ ਦੀ ਰਿਪੋਰਟ ਲਗਾਤਾਰ ਭੇਜਣੀ ਪਵੇਗੀ। ਇਸ ਪ੍ਰਕਾਰ ਪ੍ਰੀਮੀਅਮ ਵਾਲਾ ਫਾਰਮ ਭਰਨ ਨਾਲ ਆਪਣੇ ਆਪ ਹੀ ਪਤਾ ਚਲ ਜਾਵੇਗਾ ਕਿ ਮੈਂ ਆਤਮਿਕ ਜੀਵਨ ਵਿਚ ਅੱਗੇ ਵਧ ਰਿਹਾ ਹਾਂ ਜਾਂ ਹੇਠਾਂ ਡਿੱਗ ਰਿਹਾ ਹਾਂ। ਇਸ ਬੀਮਾ ਸਕੀਮ ਦੇ ਏਜੰਟ ਦੇ ਰੂਪ ਵਿਚ ਦਾਸ ਉਸ ਅਸਥਾਨ ਤੇ ਖੁਦ ਵੀ ਪੁੱਜਣ ਲਈ ਤਿਆਰ ਹੈ ਜਿਥੇ ਦੋ ਚਾਰ ਵਿਅਕਤੀ ਅਜਿਹਾ ਬੀਮਾ ਕਰਾਉਣ ਦੇ ਚਾਹਵਾਨ ਹੋਣ, ਕਿਉਂਕਿ ਇਸ ਨਾਲ ਦਾਸ ਨੂੰ ਵੀ ਕੁਝ ਨਾ ਲਾਭ ਪ੍ਰਾਪਤ ਹੁੰਦਾ ਰਹੇਗਾ। ਇਸ ਲਈ ਆਪਣੇ ਮਤਲਬ ਵਾਸਤੇ ਦੂਰ ਨੇੜੇ ਜਾਣ ਵਿਚ ਵੀ ਦਾਸ ਕੋਈ ਖੇਚਲ ਨਹੀਂ ਸਮਝੇਗਾ :-

ੴ ਸਤਿਗੁਰ ਪ੍ਰਸਾਦਿ॥

(ਆਤਮਿਕ ਰੋਜ਼ਨਾਮਚਾ ਜੋ ਹਰ ਰੋਜ਼ ਲਿਖਣਾ ਹੈ)

1. ਰਾਤ ਕਿੰਨੇ ਵਜੇ ਸੁੱਤੇ?
2. ਕਿੰਨੇ ਵਜੇ ਉੱਠੇ?
3. ਕਿੰਨਾ ਚਿਰ ਵਰਜ਼ਿਸ਼ ਕੀਤੀ?
4. ਕਿੰਨੇ ਵਜੇ ਇਸ਼ਨਾਨ ਕੀਤਾ?
5. ਕਿੰਨਾ ਚਿਰ ਸਿਮਰਨ ਕੀਤਾ?
6. ਕਿੰਨੀਆਂ ਮਾਲਾ ਫੇਰਆਂ?
7. ਮੂਲ ਮੰਤਰ ਦਾ ਕਿੰਨਾ ਪਾਠ ਕੀਤਾ?
8. ਨਿਤਨੇਮ ਕਿੰਨਾ ਚਿਰ ਕੀਤਾ?
9. ਕਿੰਨਾ ਚਿਰ ਕੀਰਤਨ ਸੁਣਿਆ?
10. ਕਿੰਨਾ ਚਿਰ ਸਤਿਸੰਗ ਕੀਤਾ?
11. ਕਿੰਨਾ ਚਿਰ ਧਾਰਮਿਕ ਪੁਸਤਕਾਂ ਪੜ੍ਹੀਆਂ?
12. ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਿੰਨਾ ਚਿਰ ਕੀਤਾ?
13. ਕੀ ਕੋਈ ਸ਼ਬਦ ਕੰਠ ਕੀਤਾ?
14. ਕਿੰਨੀ ਵਾਰ ਗੁਰ-ਮੰਤਰ (ਵਾਹਿਗੁਰੂ) ਲਿਖਿਆ?
15. ਨਿਸ਼ਕਾਮ ਸੇਵਾ ਕਿੰਨਾ ਚਿਰ ਕੀਤੀ?
16. ਕਿੰਨਾ ਚਿਰ ਮੋਨ ਧਾਰਨ ਕਰੀ ਰੱਖਿਆ?
17. ਕੀ ਕੋਈ ਦਾਨ ਕੀਤਾ?
18. ਕਿੰਨੀ ਵਾਰ ਕਰੋਧ ਆਇਆ, ਕਿੰਨਾ ਚਿਰ ਰਿਹਾ ਤੇ ਆਪਣੇ ਆਪ ਨੂੰ ਕੀ ਦੰਡ

ਦਿੱਤਾ?

19. ਕਿੰਨਾ ਚਿਰ ਗੱਪਾਂ ਮਾਰੀਆਂ ਜਾਂ ਫਜ਼ੂਲ ਸਮਾਂ ਲੰਘਾਇਆ?

20. ਕਿਹੜੇ ਗੁਣਾਂ ਦਾ ਵਾਧਾ ਕਰ ਰਹੇ ਹੋ?

21. ਕਿੰਨੀ ਵਾਰ ਬੁਰੀਆਂ ਆਦਤਾਂ ਨੂੰ ਰੋਕ ਨਾ ਸਕੇ ਤੇ ਆਪਣੇ ਆਪ ਨੂੰ ਇਸ ਬਦਲੇ ਕੀ ਸਜ਼ਾ ਦਿੱਤੀ ?

22. ਕਿਹੜੀਆਂ-ਕਿਹੜੀਆਂ ਭੈੜੀਆਂ ਆਦਤਾਂ ਨੂੰ ਛੱਡਣ ਦਾ ਯਤਨ ਕਰ ਰਹੇ ਹੋ?

23. ਕਿਹੜੀ ਵਾਦੀ ਤੁਹਾਨੂੰ ਜ਼ਿਆਦਾ ਸਤਾਉਂਦੀ ਹੈ?

24. ਅਕਾਲ ਪੁਰਖ ਪਾਸੋਂ ਤੁਹਾਡੀ ਸਭ ਤੋਂ ਵੱਡੀ ਮੰਗ ਕੀ ਹੈ?

ਨੋਟ: ਜ਼ਰੂਰੀ ਨਹੀਂ ਕਿ ਉੱਪਰ ਦਿੱਤੇ ਸਾਰੇ ਹੀ ਕਰਮ ਕੀਤੇ ਜਾਣ।



# (24) ਭਜਨ ਬੰਦਗੀ ਤੇ ਮਾਸ

ਭਜਨ ਬੰਦਗੀ ਕਰਨ ਵਾਲੇ ਲਈ ਮਾਸ ਇਕ ਪ੍ਰਕਾਰ ਦਾ ਜ਼ਹਿਰ ਹੈ, ਜੋ ਉਸਨੂੰ ਕਦਾਚਿਤ ਵੀ ਮਨ ਦੀ ਇਕਾਗਰਤਾ ਨਹੀਂ ਹੋਣਾ ਦੇਵੇਗਾ। ਜਦ ਤਕ ਇਕਾਗਰ ਮਨ ਨਾਲ ਨਾਮ ਨਾ ਜਪਿਆ ਜਾਵੇ, ਉਸ ਦਾ ਕੋਈ ਵੀ ਫਲ ਪ੍ਰਾਪਤ ਨਹੀਂ ਹੋ ਸਕਦਾ। ਕਿਉਂਕਿ ਗੁਰੂ ਦਾ ਸਿੱਖ ਉਹ ਹੀ ਅਖਵਾ ਸਕਦਾ ਹੈ ਜੋ ਨਾਮ ਜਪਦਾ ਹੋਵੇ। ਗੁਰੂ ਰਾਮਦਾਸ ਜੀ ਮਹਾਰਾਜ ਨੇ ਸਪੱਸ਼ਟ ਕਰ ਦਿੱਤਾ ਹੈ:-

***ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*** (ਅੰਗ ੩੦੫)

ਖ਼ਾਲਸਾ ਵੀ ਉਹੀ ਹੀ ਹੈ ਜੋ 'ਜਾਗਤਿ ਜੋਤ ਜਪੈ ਨਿਸ ਬਾਸੁਰ', ਜੇਕਰ ਸੱਚਮੁੱਚ ਹੀ ਉਪਰਲੇ ਉਦਾਹਰਣ ਠੀਕ ਹਨ ਤਾਂ ਸਾਨੂੰ ਮਾਸ ਦਾ ਤਿਆਗ ਕਰਕੇ ਹੀ ਕੁਝ ਪ੍ਰਾਪਤ ਹੋ ਸਕਦਾ ਹੈ। ਸਭ ਤੋਂ ਪਹਿਲਾਂ ਸਾਨੂੰ ਸੋਚਣਾ ਪਵੇਗਾ ਕਿ ਜਦ ਤਕ ਦਇਆ ਦਾ ਨਿਵਾਸ ਮਨ ਵਿਚ ਨਹੀਂ ਹੁੰਦਾ, ਬੰਦਾ ਧਰਮੀ ਨਹੀਂ ਬਣ ਸਕਦਾ, ਦਇਆ ਧਰਮ ਕਾ ਮੂਲ ਹੈ। ਤਦੇ ਤਾਂ ਪੰਜ ਪਿਆਰੇ ਸਜਾਣ ਲੱਗਿਆਂ ਸਭ ਤੋਂ ਪਹਿਲਾਂ ਭਾਈ ਦਇਆ ਸਿੰਘ ਜੀ ਨੇ ਹੀ ਬਲੀਦਾਨ ਦਿੱਤਾ ਸੀ ਤੇ ਉਸ ਤੋਂ ਉਪਰੰਤ ਭਾਈ ਧਰਮ ਸਿੰਘ ਜੀ ਨੇ ਸੀਸ ਭੇਟ ਕੀਤਾ ਸੀ। ਦਇਆ ਅਤੇ ਧਰਮ ਜਿਥੇ ਮਿਲ ਜਾਣ, ਹਿੰਮਤ ਆਪਣੇ ਆਪ ਹੀ ਆ ਜਾਂਦੀ ਹੈ, ਹਿੰਮਤ ਸਿੰਘ ਜੀ ਨੇ ਜਦ ਸੀਸ ਵਾਰਿਆ ਤਾਂ ਸਾਹਿਬ ਸਿੰਘ ਸਾਹਿਬ ਬਣ ਕੇ ਪੇਸ਼ ਹੋਏ। ਜਿਥੇ ਸਾਹਿਬ ਆਪ ਆ ਜਾਵੇ ਤਾਂ ਮੋਹਕਮ ਦੀ ਪ੍ਰਾਪਤੀ ਹੁੰਦੀ ਹੈ, ਤਦੇ ਹੀ ਆਖਰੀ ਪਿਆਰਾ ਭਾਈ ਮੋਹਕਮ ਸਿੰਘ ਜੀ ਨੇ ਸੀਸ ਕਟਵਾਇਆ ਸੀ।



ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਈ ਪ੍ਰਮਾਣ ਇਸ ਦੀ ਪ੍ਰੋੜ੍ਹਤਾ ਕਰਦੇ ਹਨ ਕਿ ਦਇਆ ਹਰ ਗੁਰਸਿੱਖ ਦਾ ਪਹਿਲਾ ਫਰਜ਼ ਹੈ :-

i. ***ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥***

(ਬਾਰਹ ਮਾਹਾ ਮਾਂਝ, ਅੰਗ ੧੩੬)

ii. ***ਧੌਲੁ ਧਰਮੁ ਦਇਆ ਕਾ ਪੂਤੁ॥*** (ਜਪੁ ਜੀ)

iii. ***ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥*** (ਅੰਗ ੪੬੮)

iv. ***ਦੁਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ॥*** (ਅੰਗ ੩੨੨)

v. ***ਦਇਆ ਕਪਾਹ ਸੰਤੋਖੁ ਸੂਤੁ॥*** (ਅੰਗ ੪੭੧)

vi. ***ਬੇਦ ਪੜੈ ਮੁਖਿ ਮੀਠੀ ਬਾਣੀ॥ ਜੀਆਂ ਕੁਹਤ ਨ ਸੰਗੈ ਪਰਾਣੀ॥*** (ਅੰਗ ੨੦੧)

vii. ***ਮਨਿ ਸੰਤੋਖੁ ਸਰਬ ਜੀਅ ਦਇਆ॥ ਇਨ ਬਿਧਿ ਬਰਤੁ ਸੰਪੂਰਨ ਭਇਆ॥***

(ਅੰਗ ੨੯੯)

viii. ***ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ॥***

***ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ॥*** (ਅੰਗ ੧੩੫੦)

ix *ਕਬੀਰ ਜੋਰੁ ਕੀਏ ਜੁਲਮੁ ਹੈ ਕਹਤਾ ਨਾਉ ਹਲਾਲੁ॥ ਦਫਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲੁ॥* *(ਅੰਗ ੧੩੭੪)*

x. *ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ॥ ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ॥* *(ਅੰਗ ੧੩੭੫)*

xi. *ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ॥ ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ॥* (ਅੰਗ ੧੩੭੪)

xii. *ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ॥*
*ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ॥* *(ਅੰਗ ੧੨੫੩)*

xiii. *ਸੀਹ ਪਜੂਤੀ ਬਕਰੀ ਮਰਦੀ ਹੋਈ ਹੜ ਹੜ ਹਸੀ।* *(ਵਾਰ ੨੫/੧੭)*

ਇਹੋ ਜਿਹੇ ਅਨੇਕਾਂ ਪ੍ਰਮਾਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਮਿਲਦੇ ਹਨ ਅਤੇ ਇਨ੍ਹਾਂ ਦੀ ਸੇਧ ਵਿਚ ਹਰ ਗੁਰਸਿੱਖ ਨੂੰ ਚਲਣਾ ਬਣਦਾ ਹੈ।

ਸਾਡੇ ਇਤਿਹਾਸਕਾਰਾਂ ਨੇ ਅਨੇਕਾਂ ਹੀ ਗ਼ਲਤ ਗੱਲਾਂ ਲਿਖ ਕੇ ਸਾਨੂੰ ਔਜੜੇ ਰਾਹ ਪਾਇਆ ਹੋਇਆ ਹੈ, ਕਿਉਂਕਿ ਜੋ ਵੀ ਬੰਦਾ ਕੋਈ ਅਯੋਗ ਕੰਮ ਕਰਦਾ ਹੋਵੇ ਉਸ ਨੂੰ ਸਹੀ ਸਾਬਤ ਕਰਨ ਲਈ ਆਪਣੇ ਗੁਰੂਆਂ ਦੇ ਸਿਰ ਮੜ੍ਹ ਕੇ ਆਪਣੇ ਆਪ ਨੂੰ ਧਰਮੀ ਸਿੱਧ ਕਰਨ ਦਾ ਯਤਨ ਕਰਦਾ ਹੈ। ਜੇਕਰ ਕੋਈ ਅਫੀਮ ਖਾਂਦਾ ਸੀ ਜਾਂ ਭੰਗ ਪੀਂਦਾ ਸੀ, ਉਸ ਨੇ ਲਿਖ ਮਾਰਿਆ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵੀ ਜਦ ਸਿੰਘਾਂ ਨੂੰ ਜੰਗ ਵਿਚ ਭੇਜਦੇ ਸਨ ਤਾਂ ਇਕ-ਇਕ ਪਿਆਲਾ ਭੰਗ ਦਾ ਤੇ ਥੋੜ੍ਹੀ ਅਫੀਮ ਖੁਆ ਕੇ ਤੋਰਦੇ ਸਨ। ਹੁਣ ਪਾਠਕ ਆਪ ਹੀ ਅੰਦਾਜ਼ਾ ਲਾਉਣ ਕਿ ਅਫੀਮੀ ਅਤੇ ਭੰਗੀ ਨੇ ਕੀ ਲੜਾਈ ਲੜਨੀ ਹੈ?



ਦਾਸ ਨੇ ਇਕ ਵਾਰੀ ਧਰਮਸ਼ਾਲਾ ਸ਼ਹਿਰ ਦੇ ਗੁਰਦੁਆਰੇ 'ਚ ਕਥਾ ਕੀਤੀ, ਮਗਰੋਂ ਕਿਸੇ ਸੱਜਣ ਦੇ ਘਰ ਉਸ ਤੇ ਵਿਚਾਰ ਹੋਣਾ ਸੀ। ਸਾਰੀ ਸੰਗਤ ਉਥੇ ਪੁੱਜ ਗਈ। ਉਥੇ ਕਿਸੇ ਮਾਸਖੋਰੇ ਨੇ ਮੇਰੇ ਤੇ ਪ੍ਰਸ਼ਨ ਕੀਤਾ ਕਿ ਕੀ ਮਾਸ ਇਕ ਸਿੱਖ ਲਈ ਖਾਣਾ ਜਾਇਜ਼ ਹੈ ਕਿ ਨਹੀਂ ? ਉੱਪਰ ਦਿੱਤੇ ਪ੍ਰਮਾਣਾਂ ਤੋਂ ਛੁੱਟ ਦਾਸ ਨੇ ਕਿਹਾ ਕਿ "ਬਾਬਾ ਹੋਰੁ ਖਾਣਾ ਖੁਸੀ ਖੁਆਰੁ॥ ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥"

ਉਹ ਕਹਿਣ ਲੱਗੇ, ਮੈਂ ਰਾਤ ਮਾਸ ਖਾ ਕੇ ਗੁਰਦੁਆਰੇ ਆ ਗਿਆ ਸਾਂ। ਇਥੇ ਤੁਹਾਡੀ ਕਥਾ ਸੁਣੀ ਅਤੇ ਮੇਰੇ ਮਨ 'ਚ ਕੋਈ ਵਿਕਾਰ ਪੈਦਾ ਨਹੀਂ ਹੋਇਆ। ਸਾਫ ਜ਼ਾਹਿਰ ਹੈ ਕਿ ਇਸ ਦੇ ਖਾਣ ਵਿਚ ਕੋਈ ਹਰਜ ਨਹੀਂ। ਦਾਸ ਨੇ ਕਿਹਾ ਕਿ ਵਿਕਾਰਾਂ ਦਾ ਪਤਾ ਇਸ ਤਰ੍ਹਾਂ ਨਹੀਂ ਲੱਗਦਾ, ਕ੍ਰਿਪਾ ਕਰਕੇ ਅੱਜ ਅੰਮ੍ਰਿਤ ਵੇਲੇ ਉਠ ਕੇ ਸਣ-ਕੇਸੀਂ ਇਸ਼ਨਾਨ ਕਰਨਾ ਅਤੇ ਫਿਰ ਭਜਨ ਵਿਚ ਬੈਠ ਜਾਣਾ, ਦੇਖਣਾ ਕਿ ਕਿ ਤੁਹਾਡਾ ਮਨ ਕਿੰਨਾ ਕੁ ਟਿਕਾਅ ਵਿਚ ਰਿਹਾ ਹੈ ਅਤੇ ਫਿਰ ਕੱਲ੍ਹ ਰਾਤ ਸਾਦਾ ਖਾਣਾ ਖਾ ਕੇ ਭਜਨ ਵਿਚ ਬੈਠਣਾ, ਤੁਹਾਨੂੰ ਆਪ ਹੀ ਪਤਾ ਲੱਗ ਜਾਵੇਗਾ ਕਿ ਮਨ ਕਿੰਨਾ ਕੁ ਟਿਕਿਆ ਹੈ।

ਸੱਚ-ਮੁੱਚ ਹੀ ਉਹ ਸਿੰਘ ਦੂਜੇ ਦਿਨ ਆਇਆ ਅਤੇ ਕਹਿਣ ਲੱਗਾ ਕਿ ਸੱਚਮੁੱਚ ਹੀ ਮਾਸ ਖਾਣ ਨਾਲ ਮਨ ਨਹੀਂ ਟਿਕਿਆ। ਤਦੇ ਹੀ ਕਿਸੇ ਨੇ ਕਿਹਾ ਹੈ, ਜੈਸਾ ਅੰਨ, ਤੈਸਾ ਮਨ।

ਕਈ ਸਿੱਖ ਇਹ ਵੀ ਬਹਾਨਾ ਬਣਾਉਂਦੇ ਹਨ ਕਿ ਮਾਸ ਖਾਣ ਨਾਲ ਬੰਦਾ ਵਧੇਰੇ ਤਾਕਤ ਹਾਸਲ ਕਰਦਾ ਹੈ, ਜੋ ਬਿਲਕੁਲ ਹੀ ਝੂਠ ਹੈ। ਜਗਤ ਪ੍ਰਸਿੱਧ ਪਹਿਲਵਾਨ ਕਿੱਕਰ ਸਿੰਘ, ਮਾਸਾਹਾਰੀ

ਸੀ। ਪਿੰਡ ਵਲਟੋਹੇ ਦਾ ਇਕ ਪਹਿਲਵਾਨ ਫਤਹਿ ਸਿੰਘ ਮਾਸ, ਅੰਡਾ ਅਤੇ ਮੱਛੀ ਬਿਲਕੁਲ ਨਹੀਂ ਸੀ ਖਾਂਦਾ ਅਤੇ ਨਾ ਹੀ ਸ਼ਰਾਬ ਪੀਂਦਾ ਸੀ। ਉਹ ਐਡਾ ਤਾਕਤਵਾਰ ਸੀ ਕਿ ਕਈ ਵਾਰ ਉਸ ਨੇ ਕਿੱਕਰ ਸਿੰਘ ਦੀ ਵੀਣੀ ਫੜ ਲੈਣੀ ਤੇ ਕਹਿਣਾ ਕਿ ਭਲਵਾਨਾ ਇਸ ਨੂੰ ਛੁਡਾ। ਅੱਗੋਂ ਕਿੱਕਰ ਸਿੰਘ ਨੇ ਨਿਮਰਤਾ ਨਾਲ ਕਹਿਣਾ ਕਿ ਮੈਂ ਤੁਹਾਡਾ ਮੁਕਾਬਲਾ ਨਹੀਂ ਕਰ ਸਕਦਾ।

ਹੋਰ ਦੇਖੋ, ਮਾਸਖੋਰੇ ਜਿੰਨੇ ਵੀ ਜਾਨਵਰ ਹਨ, ਕੁਦਰਤ ਨੇ ਉਨ੍ਹਾਂ ਦੇ ਦੰਦ ਤਿੱਖੇ ਬਣਾਏ ਹਨ। ਮਾਸਖੋਰੇ ਪੰਛੀਆਂ ਦੀਆਂ ਚੁੰਝਾਂ ਵਿੰਗੀਆਂ ਹਨ ਅਤੇ ਘਾਸਖੋਰੇ ਜਾਨਵਰਾਂ ਦੇ ਦੰਦ ਚਪਟੇ ਤੇ ਚੁੰਝਾਂ ਸਿੱਧੀਆਂ ਹਨ। ਬੰਦੇ ਦੇ ਦੰਦ ਪ੍ਰਮਾਤਮਾ ਨੇ ਚਪਟੇ ਬਣਾਏ ਹਨ, ਕਿਉਂਕਿ ਇਹ ਘਾਸਖੋਰਾ ਹੈ।

ਇਕ ਢਕੌਂਸਲਾ ਕਈਆਂ ਨੇ ਬਣਾਇਆ ਹੋਇਆ ਹੈ ਕਿ *"ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ॥"*

ਉਹ ਕਹਿੰਦੇ ਹਨ, ਕਿ ਅੰਨ ਵਿਚ ਜੀਵ ਹੁੰਦੇ ਹਨ, ਇਹਨੂੰ ਵੀ ਛੱਡ ਦੇਣਾ ਚਾਹੀਦਾ ਹੈ। ਸਾਨੂੰ ਚੇਤੇ ਰੱਖਣਾ ਚਾਹੀਦਾ ਹੈ ਕਿ ਪ੍ਰਮਾਤਮਾ ਨੇ ਆਪਣੀ ਸ਼ਕਤੀ ਦੇਣ ਲਈ ਘਾਸਖੋਰਿਆਂ ਲਈ ਸਬਜ਼ੀਆਂ ਭਾਜੀਆਂ, ਦਾਲਾਂ, ਅੰਨ ਬਣਾਇਆ ਹੈ ਤੇ ਉਨ੍ਹਾਂ ਦੀ ਵਰਤੋਂ ਜਾਇਜ਼ ਰੱਖੀ ਹੈ।

ਇਕ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਲਾਰ ਦੀ ਵਾਰ ਵਿਚ ਲਿਖਿਆ ਹੈ, ਜਿਸ ਵਿਚ ਮਾਸ ਦਾ ਜ਼ਿਕਰ ਆਉਂਦਾ ਹੈ :-

*ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਾਹਿ ਪਾਪ ਸਮਾਣੇ॥ (ਅੰਗ ੧੨੮੯)*

ਇਸ ਤੁਕ ਦੀ ਵੀ ਦੁਰਵਰਤੋਂ ਕੀਤੀ ਜਾਂਦੀ ਹੈ ਕਿ ਮਾਸਾਹਾਰੀ ਕਹਿੰਦੇ ਹਨ, ਮਹਾਰਾਜ ਨੇ ਕਿਹਾ ਹੈ ਕਿ ਮਾਸ ਖਾਣ ਵਿਚ ਕੋਈ ਪਾਪ ਨਹੀਂ। ਉਹ ਭੁੱਲ ਜਾਂਦੇ ਹਨ ਕਿ ਗੁਰੂ ਸਾਹਿਬ ਨੇ ਖਾਣ ਵਾਲੇ ਮਾਸ ਦਾ ਕੋਈ ਜ਼ਿਕਰ ਨਹੀਂ ਕੀਤਾ, ਉਨ੍ਹਾਂ ਨੇ ਬੰਦੇ ਦੀ ਦੇਹ ਨੂੰ ਹੀ ਮਾਸ ਕਿਹਾ ਹੈ। ਮਾਂ ਨੂੰ ਮਾਸ ਕਿਹਾ ਹੈ, ਇਸਤਰੀ ਨੂੰ ਮਾਸ ਕਿਹਾ ਹੈ, ਪਿਉ ਨੂੰ ਮਾਸ ਕਿਹਾ ਹੈ, ਪੁੱਤਰ ਨੂੰ ਮਾਸ ਕਿਹਾ, ਮਾਂ ਦੇ ਮੰਮੇ ਨੂੰ ਮਾਸ ਕਿਹਾ। ਇਹ ਉਹ ਮਾਸ ਹੈ ਜਿਸ ਨਾਲ ਸਾਡੇ ਧੀਆਂ, ਪੁੱਤਰ, ਸਕੇ-ਸਬੰਧੀ, ਦੋਸਤ-ਮਿੱਤਰ ਬਣੇ ਹੋਏ ਹਨ। ਸਭ ਨੂੰ ਮਾਸੋਂ ਸਕੇ ਸਾਕ ਰਿਸ਼ਤੇ ਹੀ ਲਿਖਿਆ ਹੈ, ਜੋ ਕਿ ਪੰਡਿਤ ਨੂੰ ਸਮਝਾਉਣ ਖਾਤਰ ਹੀ ਆਖਿਆ ਗਿਆ ਸੀ। ਜੇਕਰ ਗੁਰੂ ਸਾਹਿਬ ਹਰਿਦਵਾਰ ਜਾਕੇ ਪੰਡਿਤ ਨੂੰ ਸਮਝਾਉਣ ਦੀ ਖਾਤਰ ਪੱਛਮ ਵੱਲ ਪਾਣੀ ਸੁੱਟ ਕੇ ਉਨ੍ਹਾਂ ਦੀਆਂ ਅੱਖਾਂ ਖੋਲ੍ਹਦੇ ਹਨ ਤਾਂ ਕਿ ਕੋਈ ਸਿੰਘ ਜਾਂ ਸਿੱਖ ਇਸ ਤੋਂ ਇਹ ਅੰਦਾਜ਼ਾ ਲਾ ਲਾਵੇ ਕਿ ਸਿੱਖਾਂ ਨੂੰ ਵੀ ਪਾਣੀ ਪੱਛਮ ਵੱਲ ਦੇਣਾ ਚਾਹੀਦਾ ਹੈ, ਇਹ ਉਨ੍ਹਾਂ ਦੀ ਭੁੱਲ ਹੋਵੇਗੀ।

ਵਿਆਹ ਸ਼ਾਦੀਆਂ ਤੇ ਅਸੀਂ ਪ੍ਰਾਹੁਣਚਾਰੀ ਦੀ ਖਾਤਰ ਸ਼ਰਾਬ ਤੇ ਮਾਸ ਦੀ ਦੁਰਵਰਤੋਂ ਕਰਦੇ ਹਾਂ :-

*ਇਕਨਾਂ ਦੇ ਮਨ ਖ਼ੁਸ਼ੀ ਕਿ ਗੋਸ਼ਤ ਖਾਵਾਂਗੇ।*
*ਇਕਨਾਂ ਦੇ ਮਨ ਗਮੀ ਕਿ ਮਾਰੇ ਜਾਵਾਂਗੇ।*

ਇਕ ਪਾਸੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਗੁਰਬਾਣੀ ਦਾ ਕੀਰਤਨ ਹੋ ਰਿਹਾ ਹੁੰਦਾ ਹੈ ਤੇ ਨਾਲ ਦੇ ਸ਼ਾਮਿਆਨ ਹੇਠਾਂ ਜਾਨਵਰਾਂ ਦਾ ਕਤਲ ਕੀਤਾ ਜਾਂਦਾ ਹੈ। ਕੀ ਉਨ੍ਹਾਂ ਦੀਆਂ ਦੁੱਖ-ਭਰੀਆਂ ਅਵਾਜ਼ਾਂ, ਕੀਰਨੇ ਗੁਰਬਾਣੀ ਦੇ ਕੀਰਤਨ ਨੂੰ ਦਬਾਉਂਦੇ ਨਹੀਂ? ਉਨ੍ਹਾਂ ਦੀਆਂ ਗਰਦਨਾਂ ਵੱਢ ਕੇ ਬੋਟੀ-ਬੋਟੀ ਕਰਕੇ ਖਾਈਏ ਤਾਂ ਦੱਸੋ ਉਨ੍ਹਾਂ ਦੇ ਮਨਾਂ ਚੋਂ ਬੱਦਦੁਆਵਾਂ ਨਿਕਲਣਗੀਆਂ ਜਾਂ ਅਸੀਸਾਂ ਨਿਕਲਣਗੀਆਂ? ਅੱਜ-ਕੱਲ੍ਹ ਰਿਵਾਜ ਬਣ ਗਿਆ ਹੈ ਕਿ ਸਾਡੀਆਂ ਲਾਵਾਂ ਦੁਪਹਿਰ ਨੂੰ ਹੋਣ ਲੱਗ

ਪਈਆਂ ਹਨ। ਸਵੇਰੇ ਬਰਾਤੀ ਜਦੋਂ ਘਰ ਤੋਂ ਚਲਦੇ ਹਨ ਤਾਂ ਰੱਜ ਕੇ ਸ਼ਰਾਬ ਪੀ ਲੈਂਦੇ ਹਨ, ਕਿਉਂਕਿ ਰਾਹ ਵਿਚ ਢੁਕਾਅ ਤੇ ਉਨ੍ਹਾਂ ਨੇ ਨੱਚਣਾ ਹੁੰਦਾ ਹੈ ਤੇ ਜਦ ਤੱਕ ਘੁੱਟ ਅੰਦਰ ਨਹੀਂ ਜਾਂਦੀ ਪੈਰ ਉੱਠਦਾ ਹੀ ਨਹੀਂ, ਭੰਗੜਾ ਪੈਂਦਾ ਹੀ ਨਹੀਂ। ਸ਼ਰਾਬੀ ਜਦ ਮਿਲਣੀ ਕਰਦੇ ਹਨ ਤਾਂ ਅਸੀਂ ਗੁਰਬਾਣੀ ਦੇ ਕੀਰਤਨ ਦੁਆਰਾ ਸਵਾਗਤ ਕਰਦੇ ਹਾਂ ਅਤੇ ਉਨ੍ਹਾਂ ਨੂੰ ਕਹਿੰਦੇ ਹਾਂ : "ਹਮ ਘਰ ਸਾਜਨ ਆਏ", ਇਹ ਕਹਿ ਕੇ ਨਿਵਾਜਦੇ ਹਾਂ, ਕਿਉਂ ਨਾ ਅਸੀਂ ਇਹ ਪੜ੍ਹਿਆ ਕਰੀਏ ਕਿ 'ਹਮ ਘਰ ਨਾਚੇ ਆਏ, ਮਹਾਰਾਜਾ', ਕਿਉਂਕਿ ਨਾਚੇ ਸਾਡੇ ਸੱਜਣ ਨਹੀਂ ਹੋ ਸਕਦੇ।

ਇਕ ਹੋਰ ਗੱਲ ਲਿਖਣੋਂ ਦਾਸ ਸੰਕੋਚ ਨਹੀਂ ਕਰੇਗਾ ਕਿ ਉਹ ਇਹ ਹੈ ਕਿ ਮੇਰੇ ਪਾਸ ਕਈ ਬੱਚੀਆਂ ਆਉਂਦੀਆਂ ਹਨ, ਜਿਨ੍ਹਾਂ ਦੇ ਵਿਆਹ ਤੋਂ ਬਾਅਦ ਕਈ-ਕਈ ਸਾਲ ਬੱਚਾ ਨਹੀਂ ਹੁੰਦਾ, ਜਦ ਪੜਚੋਲ ਕੀਤੀ ਜਾਂਦੀ ਹੈ ਤਾਂ ਪਤਾ ਲੱਗਦਾ ਹੈ, ਕਿਸੇ ਪ੍ਰੇਤ ਨੇ ਉਸ ਨੂੰ ਪਕੜ ਕੀਤੀ ਹੁੰਦੀ ਹੈ। ਪੁੱਛਣ ਤੇ ਉਹ ਕਹਿੰਦਾ ਹੈ ਕਿ ਮੈਂ ਇਸ ਦਾ ਯੋਗ ਪਤੀ ਹਾਂ।

ਉਹ ਕਿਸ ਤਰ੍ਹਾਂ? ਜਿਸ ਦੇ ਜਵਾਬ ਵਿਚ ਉਹ ਕਹਿੰਦਾ ਹੈ ਕਿ ਜਿਸ ਵੇਲੇ ਲਾਵਾਂ ਫੇਰੇ ਹੁੰਦੇ ਹਨ ਮੈਂ ਵੀ ਨਾਲ ਬੈਠ ਕੇ ਚਾਰ ਭੁਆਂਟਣੀਆਂ ਲੈ ਲੈਂਦਾ ਹਾਂ। ਹੁਣ ਮੈਂ ਹੈਰਾਨੀ ਨਾਲ ਪੁੱਛਦਾ ਹਾਂ ਕਿ ਤੂੰ ਤਾਂ ਜਿਥੇ ਗੁਰਬਾਣੀ ਪੜ੍ਹੀ ਜਾਂਦੀ ਹੋਵੇ ਉਥੇ ਖੜੋ ਹੀ ਨਹੀਂ ਸਕਦਾ। ਇਹ ਸਭ ਝੂਠ ਹੈ। ਉਹ ਜੁਆਬ ਦਿੰਦਾ ਹੈ ਕਿ ਮਾਸ ਖਾਣ ਵਾਲਿਆਂ ਸਿੱਖਾਂ ਨੂੰ ਮੈਂ (ਪ੍ਰੇਤ) ਅਸੀਸਾਂ ਦਿੰਦਾ ਹਾਂ ਅਤੇ ਕਹਿੰਦਾ ਹਾਂ ਕਿ ਉਹ ਜਿਉਂਦੇ-ਜਾਗਦੇ ਰਹਿਣ ਅਤੇ ਮੇਰੇ ਕੰਮ ਵਿਚ ਰੁਕਾਵਟ ਨਾ ਪਵੇ।

ਸਿੱਖ ਬਰਾਤੀ ਜਦੋਂ ਘਰੋਂ ਚਲਦੇ ਹਨ ਤਾਂ ਸ਼ਰਾਬ ਦੀ ਬੋਤਲ ਦਾ ਸ਼ਗਨ ਕਰਦੇ ਹਨ, ਫਿਰ ਜਦ ਉਹ ਨਾਸ਼ਤੇ ਲਈ ਬੈਠਦੇ ਹਨ, ਉਨ੍ਹਾਂ ਨੂੰ ਮੱਛੀਆਂ, ਡੱਡੀਆਂ, ਕਲੇਜੀਆਂ ਤੇ ਆਮਲੇਟਾਂ ਨਾਲ ਰਜਾਇਆ ਜਾਂਦਾ ਹੈ। ਇਥੋਂ ਤਕ ਕਿ ਕੀਰਤਨ ਕਰਨ ਵਾਲੇ ਰਾਗੀ ਵੀ ਆਪਣਾ ਹੱਕ ਸਮਝ ਕੇ ਬਰਾਤੀਆਂ ਨਾਲ ਬੈਠ ਕੇ ਇਹ ਸਭ ਕੁਝ ਛਕਦੇ ਹਨ। ਇਹ ਸਭਾ ਹੀ ਸ਼ਰਾਬੀਆਂ ਦੀ ਹੋਈ ਤੇ ਮੈਨੂੰ ਉਥੇ ਕੌਣ ਰੋਕ ਸਕਦਾ ਹੈ? ਪ੍ਰੇਤ ਕਹਿੰਦਾ ਹੈ ਮੈਂ ਸੂਫੀਆਂ, ਨਾਮ-ਰਸੀਆਂ ਤੇ ਸ਼ਾਕਾਹਾਰੀ ਸੰਗਤ ਵਿਚ ਜਾ ਨਹੀਂ ਸਕਦਾ, ਉਥੇ ਮੈਨੂੰ ਗੁਰਬਾਣੀ ਅੱਗ ਦੀ ਤਰ੍ਹਾਂ ਸਾੜਦੀ ਹੈ, ਪਰ ਮਾਸਖੋਰਿਆਂ ਦੀ ਸੰਗਤ ਮੈਨੂੰ ਆਦਰ ਤੇ ਸਤਿਕਾਰ ਦਿੰਦੀ ਹੈ।



ਇਸ ਲਈ ਮੈਂ ਇਨ੍ਹਾਂ ਪ੍ਰਤੱਖ ਉਦਾਹਰਨਾਂ ਦੁਆਰਾ ਸਾਰੇ ਸਿੱਖ ਜਗਤ ਨੂੰ ਅਪੀਲ ਕਰਦਾ ਹਾਂ ਕਿ ਆਪਣੀਆਂ ਧੀਆਂ ਭੈਣਾਂ ਦੇ ਬਚਾਅ ਦੀ ਖਾਤਰ ਵਿਆਹ ਸ਼ਾਦੀਆਂ ਵਿਚ ਬਿਲਕੁਲ ਹੀ ਮਾਸ ਦੀ ਵਰਤੋਂ ਨਾ ਕਰਨ, ਨਹੀਂ ਤਾਂ ਅੰਤ ਨੂੰ ਪਛਤਾਉਣਾ ਪਵੇਗਾ। ਸਾਨੂੰ ਮਾਸ ਦਾ ਚਸਕਾ ਪਿਆ ਹੋਇਆ ਹੈ, ਜਦ ਕਦੀ ਕਿਸੇ ਵੀਰ ਜਾਂ ਭੈਣ ਨੂੰ ਕੋਈ ਔਕੜ ਆ ਬਣਦੀ ਹੈ ਤਾਂ ਉਹ ਮੇਰੇ ਪਾਸ ਉਸ ਦਾ ਹੱਲ ਲੱਭਣ ਲਈ ਆਉਂਦੇ ਹਨ ਤੇ ਜਦ ਉਨ੍ਹਾਂ ਨੂੰ ਦੱਸਿਆ ਜਾਵੇ ਕਿ ਤੁਸੀਂ ਅਮਕੇ ਸ਼ਬਦ ਦਾ ਚਾਲੀਹਾ ਕਰ ਲਵੋ, ਤੁਹਾਨੂੰ ਫਲ ਪ੍ਰਾਪਤ ਹੋ ਜਾਵੇਗਾ ਅਤੇ ਔਕੜ ਦੂਰ ਹੋ ਜਾਵੇਗੀ। ਚਾਲੀ ਦਿਨ ਵਾਸਤੇ ਉਨ੍ਹਾਂ ਦੀ ਸ਼ਰਾਬ-ਕਬਾਬ ਖਾਣੇ ਬੰਦ ਕੀਤੇ ਜਾਂਦੇ ਹਨ ਅਤੇ ਉਹ ਦੁੱਖੀ ਹੋ ਕੇ ਕਹਿੰਦੇ ਹਨ ਕਿ ਅਸੀਂ ਇਕ ਦਿਹਾੜੇ ਮਾਸ ਨਾ ਖਾਈਏ ਤਾਂ ਸਾਡਾ ਮੂੰਹ ਬੁੱਸ ਜਾਂਦਾ ਹੈ। ਅਖੀਰ ਤੇ ਦਾਸ ਇਹੀ ਬੇਨਤੀ ਕਰਦਾ ਹੈ ਕਿ ਇਸ ਚਸਕੇ ਤੋਂ ਬਚਣਾ ਚਾਹੀਦਾ ਹੈ। ਖਾਸ ਕਰਕੇ ਨਾਮ ਅਭਿਆਸੀਆਂ ਲਈ ਇਹ ਜ਼ਹਿਰ ਹੈ।

*ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ॥*
*ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ॥*
*ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ॥* (ਅੰਗ ੧੫)

1930 ਵਿਚ ਜਦ ਅੰਗਰੇਜ਼ ਦਾ ਰਾਜ ਸੀ ਤਾਂ ਕੁਝ ਕੁ ਸਿੱਖਾਂ ਨੇ ਸਰਕਾਰ ਪਾਸੋਂ ਮੰਗ ਕੀਤੀ ਕਿ ਸਰਕਾਰੀ ਹੋਟਲਾਂ, ਰਿਫਰੈਸਮੈਂਟ ਰੂਮ ਦੇ ਅਦਾਰਿਆਂ ਵਿਚ ਸਿੱਖਾਂ ਨੂੰ ਝਟਕਾ ਮਾਸ ਮਿਲਣਾ ਚਾਹੀਦਾ ਹੈ। ਅੰਗਰੇਜ਼ ਸਰਕਾਰ ਨੇ ਆਪਣੇ ਸਲਾਹਕਾਰਾਂ ਨੂੰ ਕਿਹਾ ਕਿ ਉਹ ਇਸ ਬਾਰੇ ਆਪਣੀ ਰਿਪੋਰਟ ਦੇਣ। ਉਹ ਰਿਪੋਰਟ ਇਸ ਪ੍ਰਕਾਰ ਸੀ :-

ਕਿ ਕੁਲ ਹਿੰਦੁਸਤਾਨ ਵਿਚ ਸਿੱਖਾਂ ਦੀ ਗਿਣਤੀ ਐਨੀ ਹੈ, ਜਿਨ੍ਹਾਂ ਚੋਂ ਐਨੇ ਸਿੱਖ ਅਮਕੇ ਸੰਤ ਦੇ ਚੇਲੇ ਹਨ। ਉਸ ਸਮੇਂ ਦੇ ਜਿੰਨੇ ਮਸ਼ਹੂਰ ਸਿੱਖ ਸੰਤ ਸਨ ਉਨ੍ਹਾਂ ਦੀ ਗਿਣਤੀ ਦੱਸੀ। ਉਨ੍ਹਾਂ ਦੱਸਿਆ ਕਿ ਐਨੇ ਲੱਖ ਸਿੱਖ ਨਾਮਧਾਰੀਏ ਸਨ, ਐਨੇ ਸਿੱਖ ਰਾਧਾ ਸੁਆਮੀ ਸਨ, ਇਹ ਉੱਪਰ ਦਿੱਤੇ ਸਾਰੇ ਹੀ ਅੰਕੜੇ ਉਨ੍ਹਾਂ ਸਿੱਖਾਂ ਦੇ ਹਨ ਜੋ ਮਾਸ ਖਾਣਾ ਇਕ ਪਾਪ ਸਮਝਦੇ ਹਨ। ਉਨ੍ਹਾਂ ਦੀ ਕੁਲ ਗਿਣਤੀ ਕੋਈ 70% ਹੋ ਜਾਂਦੀ ਸੀ। ਫਿਰ ਕੁਝ ਐਸੇ ਵੀ ਸਿੱਖ ਹਨ ਜੋ ਕਿਸੇ ਸਾਧ ਦੇ ਚੇਲੇ ਨਹੀਂ ਹਨ ਪਰ ਫੇਰ ਵੀ ਉਹ ਮਾਸ ਖਾਣਾ ਬੁਰਾ ਸਮਝਦੇ ਹਨ। ਬਾਕੀ ਕੇਵਲ 20% ਸਿੱਖ ਰਹਿ ਜਾਂਦੇ ਹਨ ਜੋ ਮਾਸ ਖਾਂਦੇ ਹਨ। ਉਨ੍ਹਾਂ ਚੋਂ ਵੀ ਬਹੁਤਿਆਂ ਨੂੰ ਮਾਸ ਖਾਣ ਦਾ ਚਸਕਾ ਹੈ ਤੇ ਉਹ ਆਪਣਾ ਚਸਕਾ ਪੂਰਾ ਕਰਨ ਵਾਸਤੇ ਇਸ ਗੱਲ ਦੀ ਪ੍ਰਵਾਹ ਨਹੀਂ ਕਰਦੇ ਕਿ ਮਾਸ ਹਲਾਲ ਹੈ ਜਾਂ ਝਟਕਾ। ਸੋ ਝਟਕੇ ਦੀ ਜੋ ਮੰਗ ਕਰ ਰਹੇ ਹਨ, ਇਹ ਫਜ਼ੂਲ ਹੈ।

ਇਕ ਹੋਰ ਗੱਲ ਚੇਤੇ ਆ ਗਈ ਕਿ ਜਿਹੜੇ ਹੋਟਲਾਂ ਵਿਚ ਬੈਠ ਕੇ ਮਾਸ ਖਾਂਦੇ ਹਨ ਉਨ੍ਹਾਂ ਲਈ ਕੀ ਪਰੂਫ ਹੈ ਕਿ ਉਹ ਝਟਕਾ ਖਾ ਰਹੇ ਹਨ ਜਾਂ ਹਲਾਲ। ਦਰਅਸਲ ਹੋਟਲ ਵਿਚ ਮਾਸ ਖਾਣ ਵਾਲਾ ਸਿੱਖ ਕਦੀ ਵੀ ਛਾਤੀ ਤੇ ਹੱਥ ਰੱਖ ਕੇ ਇਹ ਨਹੀਂ ਕਹਿ ਸਕਦਾ ਕਿ ਮੈਂ ਹਲਾਲ ਨਹੀਂ ਖਾਂਦਾ।

1940 ਵਿਚ ਜਬਲਪੁਰ ਮੜਾਹਦਾਲ ਗੁਰਦੁਆਰੇ ਵਿਚ ਅੰਮ੍ਰਿਤ-ਸੰਚਾਰ ਹੋਇਆ, ਦਾਸ ਨੂੰ ਪੰਜਾਂ ਪਿਆਰਿਆਂ ਵਿਚ ਸ਼ਾਮਿਲ ਹੋਣ ਦਾ ਸੁਭਾਗ ਮਿਲਿਆ। ਇਕ ਸਿੱਖ ਦੁਬਾਰਾ ਅੰਮ੍ਰਿਤ ਛਕ ਰਿਹਾ ਸੀ। ਜਦ ਉਸ ਨੂੰ ਕਾਰਨ ਪੁੱਛਿਆ ਗਿਆ ਤਾਂ ਉਸ ਨੇ ਸਪੱਸ਼ਟ ਮੰਨਿਆ ਕਿ ਉਹ ਹੋਟਲ ਕਰਦਾ ਹੈ, ਜਿਸ ਵਿਚ ਮਾਸ ਵੀ ਪੱਕਦਾ ਹੈ। ਉਸ ਨੇ ਅਨੇਕਾਂ ਵਾਰੀ ਕੁੱਤਿਆਂ ਦਾ ਮਾਸ ਅਤੇ ਬੰਦਿਆਂ ਦਾ ਮਾਸ ਲੋਕਾਂ ਨੂੰ ਖੁਆਇਆ। ਉਹ ਭੋਲੇ-ਭਾਲੇ ਉਥੋਂ ਦੇ ਲੋਕਾਂ ਨੂੰ ਹੋਟਲ ਵਿਚ ਰੋਟੀ ਖਵਾਉਣ ਦੇ ਬਹਾਨੇ ਲੈ ਜਾਂਦਾ ਸੀ ਅਤੇ ਮਗਰੋਂ ਅੰਦਰ ਵਾੜ ਕੇ ਉਨ੍ਹਾਂ ਨੂੰ ਵੱਢ ਕੇ ਤੇ ਮਾਸ ਦੀਆਂ ਬੋਟੀਆਂ ਕਰਕੇ ਖਵਾ ਦਿੰਦਾ ਸੀ। ਉਸ ਨੇ ਇਹ ਵੀ ਮੰਨਿਆ ਕਿ ਬੰਦੇ ਦੀ ਖੱਲ ਚੰਗੀ ਤਰ੍ਹਾਂ ਨਹੀਂ ਲਾਹੀ ਜਾ ਸਕਦੀ। ਕਿਧਰੇ-ਕਿਧਰੇ ਸਰੀਰ ਦੇ ਰੋਮ ਰਹਿ ਜਾਂਦੇ ਹਨ। ਇਕ ਦਿਨ ਪੁਲੀਸ ਦਾ ਬੰਦਾ ਮੇਰੇ ਹੋਟਲ ਤੇ ਖਾਣਾ ਖਾ ਰਿਹਾ ਸੀ, ਉਸ ਨੇ ਗਹੁ ਨਾਲ ਨੋਟ ਕੀਤਾ ਕਿ ਮਾਸ ਦੇ ਉੱਤੇ ਕਿਧਰੇ-ਕਿਧਰੇ ਰੋਮ ਵੀ ਹਨ। ਉਹ ਤਾੜ ਗਿਆ ਕਿ ਇਹ ਬੰਦੇ ਦਾ ਮਾਸ ਹੈ। ਝਟਪਟ ਅੰਦਰ ਜਾ ਵੜਿਆ ਤੇ ਮੈਂ ਉਸ ਨੂੰ ਵੱਡੀ ਰਿਸ਼ਵਤ ਦੇ ਕੇ ਆਪਣਾ ਖਹਿੜਾ ਛੁਡਾਇਆ। ਹੁਣ ਮੇਰੀ ਆਤਮਾ ਮੇਰੇ ਤੇ ਲਾਹਨਤਾਂ ਪਾਉਂਦੀ ਹੈ ਕਿ ਤੂੰ ਮਹਾਂ ਪਾਪ ਕਰਦਾ ਰਿਹਾ ਹੈਂ। ਮੈਂ ਅੰਮ੍ਰਿਤ ਛੱਕ ਕੇ ਉਸ ਪਾਪ ਨੂੰ ਧੋਣਾ ਚਾਹੁੰਦਾ ਹਾਂ।

ਸੋ ਪਾਠਕ ਜਨ ਆਪ ਹੀ ਅੰਦਾਜ਼ਾ ਲਾ ਲੈਣਗੇ ਕਿ ਮਾਸ ਖਾਣਾ ਕਿੰਨਾ ਕੁ ਭੈੜਾ ਹੈ। ਇਸ ਤੋਂ ਬਚਣ ਲਈ ਸਾਨੂੰ ਪੂਰਾ-ਪੂਰਾ ਜ਼ੋਰ ਲਾਉਣਾ ਚਾਹੀਦਾ ਹੈ। ਜੇਕਰ ਮੇਰੇ ਇਸ ਲੇਖ ਨੂੰ ਪੜ੍ਹ ਕੇ ਇਕ ਵੀ ਸਿੱਖ ਮਾਸ ਤੋਂ ਤੋਬਾ ਕਰ ਲਏ ਤਾਂ ਮੈਂ ਸਮਝਾਂਗਾ ਕਿ ਮੇਰਾ ਮਨੋਰਥ ਪੂਰਾ ਹੋ ਗਿਆ।



# (੨੫) ਮੈਹਲਾ ਕਿ ਮਹੱਲਾ ?

ਪ੍ਰੋਫੈਸਰ ਸਾਹਿਬ ਸਿੰਘ ਜੀ ਨੇ ਸ੍ਰੀ ਅੰਮ੍ਰਿਤਸਰ ਮੰਜੀ ਸਾਹਿਬ ਦੇ ਅਸਥਾਨ ਤੇ ਸੰਨ 1938 ਦੀ ਵਿਸਾਖੀ ਤੇ ਬਾਰਹ ਮਾਹਾ ਦੀ ਕਥਾ ਕਰਦਿਆਂ ਕੋਈ ਅੱਧਾ ਘੰਟਾ ਇਸ ਵਿਚਾਰ ਤੇ ਹੀ ਲਾ ਦਿੱਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੋ ਮਹਲਾ ਅੱਖਰ ਆਇਆ ਹੈ ਉਸ ਨੂੰ ਮਹੱਲਾ ਕਰਕੇ ਜੋ ਅੱਜ ਤਕ ਉਚਾਰਨ ਕੀਤਾ ਹੈ ਉਹ ਬਿਲਕੁਲ ਗ਼ਲਤ ਹੈ, ਇਸ ਨੂੰ ਮਹੱਲਾ ਨਹੀਂ ਸਗੋਂ ਮੈਹਲਾ ਕਰਕੇ ਪੜ੍ਹਨਾ ਚਾਹੀਦਾ ਹੈ। ਉਨ੍ਹਾਂ ਇਸ ਕਥਾ ਵਿਚ ਕਈ ਪ੍ਰਮਾਣ ਗੁਰਬਾਣੀ ਚੋਂ ਦਿੱਤੇ ਤੇ ਸਾਬਤ ਕੀਤਾ ਕਿ ਉਨ੍ਹਾਂ ਦੀ ਖੋਜ ਸਹੀ ਹੈ, ਪੁਰਾਤਨ ਸਿੱਖ ਜੋ ਉਚਾਰਨ ਕਰਦੇ ਰਹੇ ਹਨ, ਉਹ ਸਭ ਗ਼ਲਤ ਸਨ।

ਦਾਸ ਸਰੋਤਾ ਬਣ ਕੇ ਕਥਾ ਸਰਵਨ ਕਰ ਰਿਹਾ ਸੀ ਤੇ ਅੱਲ੍ਹੜ ਹੋਣ ਕਰਕੇ ਮੇਰੇ ਤੇ ਉਨ੍ਹਾਂ ਦੇ ਵਿਚਾਰਾਂ ਦਾ ਬੜਾ ਅਸਰ ਹੋਇਆ। ਦੂਜੇ ਦਿਨ ਉਚੇਚਾ ਪ੍ਰੋਫੈਸਰ ਸਾਹਿਬ ਤੋਂ ਵਧੇਰੇ ਜਾਣਕਾਰੀ ਲੈਣ ਲਈ ਉਨ੍ਹਾਂ ਦੇ ਘਰ ਗਿਆ, ਉਹ ਖ਼ਾਲਸਾ ਕਾਲਜ ਵਿਚ ਲੈਕਚਰ ਦੇਣ ਲਈ ਗਏ ਹੋਏ ਸਨ, ਦਾਸ ਕਾਲਜ ਵਿਚ ਪੁੱਜ ਗਿਆ ਤੇ ਆਪਣਾ ਮਨੋਰਥ ਦੱਸਿਆ। ਉਨ੍ਹਾਂ ਵਿਦਿਆਰਥੀਆਂ ਨੂੰ ਛੁੱਟੀ ਕਰ ਦਿੱਤੀ ਤੇ ਮੈਨੂੰ ਘਰ ਲੈ ਗਏ। ਉਨ੍ਹਾਂ ਦਿਨਾਂ ਵਿਚ ਉਨ੍ਹਾਂ ਆਸਾ ਦੀ ਵਾਰ ਦੇ ਅਰਥਾਂ ਦਾ ਖਰੜਾ ਛਾਪਣ ਲਈ ਲਿਖਿਆ ਹੋਇਆ ਸੀ। ਉਸ ਚੋਂ ਪੜ੍ਹ ਕੇ ਉਨ੍ਹਾਂ ਹੋਰ ਵੀ ਕਈ ਪ੍ਰਮਾਣ ਸੁਣਾਏ, ਜਿਸ ਤੋਂ ਸਿੱਧ ਕੀਤਾ ਗਿਆ ਸੀ ਕਿ ਸ਼ੁੱਧ ਉਚਾਰਨ ਮਹੱਲਾ ਨਹੀਂ ਸਗੋਂ ਮੈਹਲਾ ਹੈ।



ਭਾਈ ਵੀਰ ਸਿੰਘ ਜੀ ਨੇ ਮੇਰੇ ਤੋਂ ਇਕ ਮਹੀਨਾ ਪਹਿਲਾਂ ਹੀ ਚੇਤ ਮਹੀਨੇ ਦੀ ਸੰਗ੍ਰਾਂਦ ਤੇ ਕਥਾ ਕਰਵਾਈ ਸੀ ਤੇ ਅਗੋਂ ਤੋਂ ਕਥਾ ਜਾਰੀ ਰੱਖਣ ਲਈ ਵਰ ਦਿੱਤਾ ਸੀ। ਸੋ ਜਿਥੇ ਵੀ ਦਾਸ ਨੇ ਕਥਾ ਕਰਨੀ, ਪ੍ਰੋਫ਼ੈਸਰ ਸਾਹਿਬ ਦੇ ਵਿਚਾਰਾਂ ਦੇ ਆਧਾਰ ਤੇ ਸਿੱਧ ਕਰਨਾ ਕਿ ਮਹੱਲਾ ਨਹੀਂ ਸਗੋਂ ਮੈਹਲਾ ਉਚਾਰਨ ਕਰਨਾ ਸ਼ੁੱਧ ਹੈ। ਸਮਾਂ ਲੰਘਦਾ ਗਿਆ, ਕੋਈ 8 ਮਹੀਨੇ ਇਹ ਖੇਡ ਜਾਰੀ ਰਹੀ।

ਨਵੰਬਰ 1938 ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਗਟ ਦਿਵਸ ਤੇ ਦਾਸ ਨੇ ਅੰਬਾਲੇ ਸ੍ਰੀ ਗੁਰੂ ਸਿੰਘ ਸਭਾ ਦੇ ਗੁਰਦੁਆਰੇ ਕਥਾ ਕੀਤੀ, ਉਥੇ ਵੀ ਵਧੇਰੇ ਸਮਾਂ ਇਸੇ ਗੱਲ ਤੇ ਲਾਇਆ। ਦੋ ਦਿਨ ਕਥਾ ਹੋਈ, ਉਪਰੰਤ ਲਾਲ ਕੁੜਤੀ ਦੇ ਗੁਰਦੁਆਰੇ ਵਿਚ ਵੀ ਸੇਵਾ ਨਿਭਾਈ ਪਰ ਕੋਸ਼ਿਸ਼ ਇਹ ਸੀ ਕਿ ਨਵੀਂ ਗੱਲ ਦਾ ਜੋ ਮੈਨੂੰ ਪਤਾ ਲੱਗਾ ਹੈ, ਉਹ ਹੀ ਬਦੋਬਦੀ ਸਰੋਤਿਆਂ ਦੇ ਸਿਰ ਮੜ੍ਹੀ ਜਾਵੇ। ਭਾਵੇਂ ਇਸ ਨਾਲ ਕਈਆਂ ਦੇ ਮਨਾਂ ਨੂੰ ਠੇਸ ਵੀ ਲੱਗਦੀ ਹੋਵੇਗੀ, ਪਰ ਮੈਂ ਤਾਂ ਆਪਣੀ ਹਉਮੈ ਨੂੰ ਪੱਠੇ ਪਾ ਕੇ ਖ਼ੁਸ਼ ਸਾਂ। ਉਥੇ ਇਕ ਗੁਰਮੁਖ ਕਮਾਈ ਵਾਲੇ ਪੁਰਾਤਨ ਗੁਰਸਿੱਖ ਸਨ। ਕਥਾ ਦੇ ਭੋਗ ਪਿਛੋਂ ਮੇਰੇ ਪਾਸ ਆਏ ਤੇ ਮੇਰੀ ਤਾਰੀਫ਼ ਕਰਕੇ ਬੜੀ ਫੂਕ ਦਿੱਤੀ, ਪਰ ਮਗਰੋਂ ਸਾਰੀ ਫੂਕ ਕੱਢ ਦਿੱਤੀ, ਕਹਿਣ ਲੱਗੇ ਕਿ ਤੂੰ ਤੋਤੇ ਵਾਂਗੂੰ ਪ੍ਰਮਾਣ ਰਟੇ ਹੋਏ ਨੇ, ਜਾਪਦਾ ਹੈ ਕਿ ਕਿਸੇ ਹੁਜਤੀ ਨੇ ਤੇਰੇ ਦਿਮਾਗ਼ ਵਿਚ ਉਹ ਟੁਕੜੇ ਤੁੰਨ-ਤੁੰਨ ਕੇ ਭਰ ਦਿੱਤੇ ਹਨ ਜੋ ਕੇਵਲ ਹਨੇਰੇ ਪੱਖ ਦੇ ਹਨ, ਆ ਤੈਨੂੰ ਚਾਨਣਾ ਪੱਖ ਵੀ ਦਿਖਾਈਏ। ਉਨ੍ਹਾਂ ਕੁਝ ਕੁ ਹੇਠ ਲਿਖੇ ਪ੍ਰਮਾਣ ਦਰਸਾਏ :-

*ਮਨ ਮੇਰੇ ਸਤਿਗੁਰ ਕੈ ਭਾਣੈ ਚਲੁ॥*
*ਨਿਜ ਘਰਿ ਵਸਹਿ ਅੰਮ੍ਰਿਤ ਪੀਵਹਿ ਤਾ ਸੁਖ ਲਹਹਿ ਮਹਲੁ॥ (ਅੰਗ ੩੭)*
*ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ॥*
*ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ॥*
*ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ॥ (ਅੰਗ ੫੯੫)*

ਉਨ੍ਹਾਂ ਹੋਰ ਵਧੇਰੇ ਦੱਸਿਆ ਕਿ ਅੱਖਰ ਮਹੱਲ, ਮਹੰਤ ਆਦਿ ਜਦ ਵੀ ਤੁਕ ਦੇ ਵਿਚਕਾਰ ਆਉਂਦੇ ਹਨ ਤਾਂ ਉਨ੍ਹਾਂ ਦਾ ਉਚਾਰਨ ਅੱਧਕ ਤੋਂ ਬਿਨਾਂ ਹੁੰਦਾ ਹੈ, ਪਰ ਜਦ ਅਖੀਰ ਚੋਂ ਜਾਂ ਇਕੱਲੇ ਆਉਂਦੇ ਹਨ ਤਾਂ ਅਧੱਕ ਨਾਲ ਲਾਉਣੀ ਪੈਂਦੀ ਹੈ ਜਿਵੇਂ :-

*ਮਾਨੁ ਮਹਤੁ ਨ ਸਕਤਿ ਹੀ ਕਾਈ ਸਾਧਾ ਦਾਸੀ ਥੀਓ॥ (ਅੰਗ ੮੦੨)*

ਇਸੇ ਤਰ੍ਹਾਂ :- *ਮਾਣੁ ਮਹਤੁ ਨਾਮੁ ਧਨੁ ਪਲੈ ਸਾਚੈ ਸਬਦਿ ਸਮਾਣੇ॥ (ਅੰਗ ੫੯੬)*

ਇਕ ਮਹੰਤ ਜਦ ਅਖੀਰ ਵਿਚ ਆਵੇ ਤਾਂ ਉਚਾਰਨ ਅੱਧਕ ਵਾਲਾ ਹੋ ਜਾਂਦਾ ਹੈ। ਜਿਵੇਂ ਕਿ :-

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥ (ਅੰਗ ੮)*
*ਪਤਿ ਸੋਭਾ ਅਰੁ ਮਾਨੁ ਮਹਤੁ॥ਆਗਿਆਕਾਰੀ ਸਗਲ ਜਗਤੁ॥ (ਅੰਗ ੩੭੩)*

ਸਭ ਤੋਂ ਵਧੀਆਂ ਪ੍ਰਮਾਣ ਜੋ ਮਹੱਲਾ ਉਚਾਰਨ ਨੂੰ ਸ਼ੁੱਧ ਸਮਝਣ ਵਿਚ ਦ੍ਰਿੜ੍ਹ ਕਰਵਾਉਂਦਾ ਹੈ ਉਹ ਇਹ ਹੈ ਕਿ ਜਦ ਸ੍ਰੀ ਗੁਰੂ ਅਰਜਨ ਦੇਵ ਜੀ ਭਾਈ ਸਾਹਿਬ ਗੁਰਦਾਸ ਜੀ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਲਿਖਵਾ ਰਹੇ ਸਨ ਤਾਂ ਉਨ੍ਹਾਂ ਨੇ ਇਕ ਦਿਨ ਇਹ ਪ੍ਰਤੀਤ ਕੀਤਾ ਕਿ ਭਵਿੱਖਤ ਵਿਚ ਪ੍ਰੋਫੈਸਰ ਸਾਹਿਬ ਸਿੰਘ ਵਰਗੇ ਕਈ ਹੁਜਤੀ "ਮਹਲ" ਅੱਖਰ ਨੂੰ "ਮਹਿਲ/ਮੈਹਲ" ਉਚਾਰਨ ਕਰਨਗੇ। ਸੋ ਉਨ੍ਹਾਂ ਭਾਈ ਸਾਹਿਬ ਭਾਈ ਗੁਰਦਾਸ ਜੀ ਨੂੰ ਕਿਹਾ ਕਿ ਅਸੀਂ ਹਾਸ਼ੀਏ ਵਿਚ "ਮਹਲ" ਉਰਦੂ ਵਿਚ ਲਿਖ ਲਉ ਦਿਉ, ਤਾਂ ਭਾਈ ਸਾਹਿਬ ਜੀ ਨੇ ਅੰਗ 693 ਤੇ ਮਹਲਾ (Mohall) ਉਰਦੂ ਵਿਚ ਲਿਖ ਦਿੱਤਾ ਜੋ ਕਿ ਇਸ ਤਰ੍ਹਾਂ ਹੈ :-

*ਮੀ ਛੋਟੀ ਹੇ ਲਾਮ ਵੱਡੀ ਹੈ (ਮਹੱਲਾ)॥*

ਪਰ ਮਹਿਲਾ (Mehalla) ਸ਼ਬਦ ਦਾ ਉਚਾਰਨ ਉਰਦੂ ਵਿਚ ਇਸੇ ਤਰ੍ਹਾਂ ਹੁੰਦਾ ਹੈ :-

*ਮੀ ਵੱਡੀ ਹੇ ਲਾਮ ਅਲਫ (ਮਹਿਲਾ)*

ਇਸ ਦਾ ਪ੍ਰਤੱਖ ਸਰੂਪ ਕਰਤਾਰਪੁਰ ਸਾਹਿਬ (ਜਲੰਧਰ) ਵਿਚ ਹੈ। ਜਿਥੇ ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਦੁਆਰਾ ਲਿਖਵਾਏ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਬਿਰਾਜਮਾਨ ਹਨ। ਹਰ ਸੰਗ੍ਰਾਂਦ ਤੇ ਇਨ੍ਹਾਂ ਦੇ ਦਰਸ਼ਨ ਕਰਵਾਏ ਜਾਂਦੇ ਹਨ।

ਇਸ ਤਰ੍ਹਾਂ ਉਸ ਗੁਰਮੁਖ ਨੇ ਅਨੇਕਾਂ ਪ੍ਰਮਾਣਾਂ ਨਾਲ ਮੇਰੀ ਤਸੱਲੀ ਕਰਵਾ ਦਿੱਤੀ ਕਿ ਪੁਰਾਤਨ ਗੁਰਸਿੱਖ ਜੋ ਮਹਲਾ ਉਚਾਰਨ ਕਰਦੇ ਸਨ, ਉਹ ਬਿਲਕੁਲ ਸ਼ੁੱਧ ਹੈ। ਉਸ ਦਿਨ ਨੂੰ ਇਕਵੰਜਾ ਸਾਲ ਹੋਣ ਲੱਗੇ ਨੇ ਦਾਸ ਨੇ ਹਿੰਦੁਸਤਾਨ ਅਥਵਾ ਬਹਿਰੀਨ, ਦੁਬਈ ਜਾ ਕੇ ਸੰਗਤਾਂ ਨੂੰ ਸੋਧ ਦਿੱਤੀ ਹੈ।

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਪੰਜ ਗ੍ਰੰਥੀ ਸਟੀਕ ਦੇ ਪੰਨਾ 61 ਦੇ ਸ਼ੁਰੂ ਵਿਚ ਹੀ ਮਹਲ ਅੱਖਰ ਨੂੰ ਇੰਝ ਸਪੱਸ਼ਟ ਕੀਤਾ ਹੈ।

ਮਹਲਾ, ਮਹਲਾ-ਜਿਸ ਵਜੂਦ ਵਿਚ ਵਾਹਿਗੁਰੂ ਦੀ ਗੁਰ ਜੋਯਤਿ ਉਤਰੀ, ਅਰਥਾਤ ਗੁਰੂ

ਨਾਨਕ ਸਾਹਿਬ ਜੀ, ਉਨ੍ਹਾਂ ਤੋਂ ਫਿਰ ਜਿਨ੍ਹਾਂ ਵਿਚ ਉਤਰੀ ਅਰਥਾਤ ਅਗਲੇ ਗੁਰੂ ਸਾਹਿਬ (ਗੁਰੂ ਅੰਗਦ ਦੇਵ ਜੀ) ਗੁਰਬਾਣੀ ਵਿਚ ਇਸ (ਮਹਲ) ਨੂੰ ਪਦ (ਸ਼ਬਦ) ਦੇ ਅੱਗੇ ਅੰਗ ਦੇ ਕੇ ਪਾਤਸ਼ਾਹੀ ਦਾ ਪਤਾ ਦਿੱਤਾ ਹੈ, ਜਿਵੇਂ ਸ੍ਰੀ ਗੁਰੂ ਰਾਗ ਮਹਲਾ ੧, ਇਸ ਦਾ ਮਤਲਬ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ। ਇਸ ਤੋਂ ਬਿਲਕੁਲ ਸਪੱਸ਼ਟ ਹੈ ਕਿ "ਮਹਲ" ਸ਼ਬਦ ਗੁਰੂ ਸਹਿਬ ਨੂੰ ਸੰਬੋਧਨ ਕਰਦਾ ਹੈ। ਇਸ ਤਰ੍ਹਾਂ ਮਹਲਾ ੫-ਗੁਰੂ ਅਰਜਨ ਦੇਵ ਜੀ, ਮਹਲਾ ੯-ਗੁਰੂ ਤੇਗ਼ ਬਹਾਦਰ ਜੀ।

ਗੁਰੂ ਸਾਹਿਬਾਂ ਦੇ ਸਮੇਂ ਇਕ ਫ਼ਾਰਸੀ ਦਾ ਲੇਖਕ ਮਹਲ ਦਾ ਇਹੋ ਅਰਥ ਲਿਖ ਗਿਆ ਹੈ :- ਇਕ ਗੁਰੂ ਦੂਜੇ ਵਿਚ ਹਲੂਲ ਕਰਦਾ (ਉਤਰਦਾ) ਹੈ, ਜਿਸ ਕਰਕੇ ਮਹਲ ਕਹਾਉਂਦਾ ਹੈ। ਸੰਸਕ੍ਰਿਤ ਵਿਚ ਮਹਿਲਾ ਜਿਸਦਾ ਅਰਥ ਇਸਤ੍ਰੀ ਹੈ, ਗੁਰਬਾਣੀ ਵਿਚ ਵੀ ਇਹ ਪਦ ਇਸਤ੍ਰੀ ਅਰਥਾਂ ਵਿਚ ਆਇਆ ਹੈ :-

*ਮਹਲ ਕੁਚਜੀ ਮੜਵੜੀ ਕਾਲੀ ਮਨਹੁ ਕਸੁਧ॥* (ਅੰਗ ੧੦੮੮)

ਅਰਬੀ ਵਿਚ 'ਮਹੱਲ' ਨਾਮ ਉਤਰਨ ਦੀ ਜਗ੍ਹਾ ਦਾ ਹੈ-ਘਰ, ਮਕਾਨ, ਧੌਲਰ। ਇਸ ਪਦ ਤੇ ਹੋਰ ਅਰਥ ਇਉਂ ਲਿਖੇ ਹਨ- ਮਕਾਨ ਦਾ ਵੱਡਾ ਕਮਰਾ, ਜਨਾਨਾ ਕਮਰਾ, ਕਿਸੇ ਅਮੀਰ ਘਰ ਦਾ ਜਨਾਨੀਆਂ ਦਾ ਰਿਹਾਇਸ਼ੀ ਹਿੱਸਾ। ਇਲਾਕਾ, ਉਹਦਾ, ਦਰਜਾ। ਰਾਜੇ ਜਾਂ ਅਮੀਰ ਦੀ ਵਹੁਟੀ, ਰਾਣੀ ਇਸਤ੍ਰੀ। ਵਕਤ, ਮੌਕਾ। ਇਸੀ ਤਰ੍ਹਾਂ 'ਮਹੱਲ' ਪਦ ਦਾ ਅਰਥ ਹੈ-ਉਤਰਨੇ ਦੇ ਬਹੁਤੇ ਥਾਉਂ ਅਤੇ ਫੌਜਾਂ ਦਾ ਅਭਿਆਸ ਨਮਿਤ ਹੱਲਾ ਕਰਨਾ। ਇਸ ਪਦ ਦਾ ਅਰਬੀ ਧਾਤੂ (ਅਰਥ) ਹੈ- ਉਤਾਰਨਾ। ਇਸ ਤੋਂ ਬਣੇ ਪਦ ਮਹਲ ਤੇ ਮਹਲਾ ਦਾ ਉਚਾਰਨ ਹੈ ਅਧਕ ਵਾਲ, ਅਰਥਾਤ ਮਹੱਲ ਤੇ ਮਹੱਲਾ।

ਪਰ ਪੰਜਾਬੀ ਲਹਿਜੇ ਵਿਚ ਮਹੱਲ ਅਕਸਰ ਅੱਧਕ ਤੋਂ ਬਿਨਾਂ 'ਮਹਲ' ਉਚਾਰਨ ਹੁੰਦਾ ਹੈ : ਯਥਾ-ਰਾਜੇ ਦਾ ਮਹਲ। ਜੇ ਬਹੁ-ਬਚਨ ਹੋਵੇ ਤਾਂ ਵੀ ਅੱਧਕ ਤੋਂ ਬਿਨਾਂ, ਯਥਾ-ਰਾਜ ਮਹਲਾ ਵਿਚ ਹੈ। ਗੁਰਬਾਣੀ ਵਿਚ ਇਸੇ ਤਰ੍ਹਾਂ ਉਚਾਰਨ ਹੈ :-

*ਇਕ ਵਚਨ : ਖੋਲਿ ਕਿਵਾਰਾ ਮਹਲਿ ਬੁਲਾਇਆ॥* (ਅੰਗ ੮੮੭)

*ਬਹੁ ਵਚਨ : ਮਹਲਾ ਮੰਝਿ ਨਿਵਾਸੁ॥*

ਗੁਰਬਾਣੀ ਵਿਚ ਵੀ ਅੱਧਕ ਤੋਂ ਬਿਨਾਂ ਮਹਲ ਉਚਾਰਨ ਹੁੰਦਾ ਹੈ :-

*ਤਾ ਸੁਖ ਲਹਹਿ ਮਹਲੁ॥*

ਅਰਬੀ ਵਿਚ ਮੈਹਲ ਪੁਲਿੰਗ ਹੈ ਤੇ 'ਮਹਲਾ' ਪਦ ਇਸਤਰੀ ਲਿੰਗ ਹੈ। ਪਰ ਗੁਰਬਾਣੀ ਵਿਚ ਇਹ ਪਦ ਜਦ ਸਿਰਲੇਖਾਂ ਵਿਚ ਆਇਆ ਹੈ ਤਾਂ ਪੁਲਿੰਗ ਹੈ, ਯਥਾ-ਰਾਗੁ ਸਿਰੀਰਾਗੁ ਮਹਲ 1॥ ਪਹਿਲਾਂ ਪਦ ਤੋਂ ਸਹੀ ਹੋ ਗਿਆ ਕਿ 'ਮਹਲਾ' ਪਦ ਪੁਲਿੰਗ ਹੈ।

ਉਪਰੋਕਤ ਸਭ ਪ੍ਰਮਾਣਾਂ ਤੋਂ ਸਪੱਸ਼ਟ ਹੈ ਕਿ ਮਹੱਲਾ (Mohalla) ਉਚਾਰਨ ਸ਼ੁੱਧ ਹੈ ਅਤੇ ਮਹਿਲਾ (Mehalla) ਗ਼ਲਤ ਉਚਾਰਨ ਹੈ।



# (26) ਕੁਝ ਹੱਡ-ਬੀਤੀਆਂ-ਕੁਝ ਜੱਗ-ਬੀਤੀਆਂ

## (1) ਗੁਆਚੇ ਦੀ ਭਾਲ

ਦਾਸ ਦਾ ਘਰ ਅੰਮ੍ਰਿਤ ਸ਼ਹਿਰ ਵਿਖੇ ਪੁਰਾਣੇ ਮਿਸ਼ਰੀ ਬਾਜ਼ਾਰ, ਜਿਸ ਨੂੰ ਅੱਜ-ਕੱਲ੍ਹ ਕਾਠੀਆਂ ਵਾਲਾ ਬਾਜ਼ਾਰ ਕਹਿੰਦੇ ਹਨ, ਵਿਚ ਸੀ। ਦਾਸ ਦੀ ਉਮਰ ਚਾਰ ਕੁ ਸਾਲ ਦੀ ਸੀ ਕਿ ਇਕ ਦਿਨ ਮੈਂ ਆਪਣੇ ਪਿਤਾ ਜੀ ਨਾਲ ਸ੍ਰੀ ਦਰਬਾਰ ਸਾਹਿਬ ਦਰਸ਼ਨ ਕਰਨ ਲਈ ਜਾ ਰਿਹਾ ਸਾਂ। ਘਰ ਤੋਂ ਦਸ ਕੁ ਕਦਮਾਂ ਤੇ ਇਕ ਸ਼ਿਵਾਲਾ (ਸ਼ਿਵ ਜੀ ਦਾ ਮੰਦਰ) ਸੀ, ਜਿਥੋਂ ਕਿ ਇਕ ਗਲੀ ਸਿੱਧੀ ਥੜ੍ਹਾ ਸਾਹਿਬ ਨੂੰ ਜਾਂਦੀ ਹੈ। ਸ਼ਿਵਾਲੇ ਕੋਲ ਜਾ ਕੇ ਪਿਤਾ ਜੀ ਕਹਿਣ ਲੱਗੇ, "ਕਾਕਾ, ਤੂੰ ਘਰ ਤੋਂ ਕਛਹਿਰਾ ਤੌਲੀਆਂ ਲੈ ਆ, ਤਾਂਕਿ ਦਰਬਾਰ ਸਾਹਿਬ ਵਿਖੇ ਸਰੋਵਰ ਵਿਚ ਇਸ਼ਨਾਨ ਕਰ ਆਈਏ। ਉਹ ਦਰਬਾਰ ਸਾਹਿਬ ਨੂੰ ਚਲੇ ਗਏ ਤੇ ਦਾਸ ਬਜ਼ਾਰ ਵੱਲ ਆ ਗਿਆ।

ਰਸਤੇ ਵਿਚ ਇਕ ਜਨਾਨੀ ਦੋ ਚਿੱਟੇ ਰੰਗ ਦੀਆਂ ਬੱਤਖਾਂ ਤੋਰ ਕੇ ਲੈ ਜਾ ਰਹੀ ਸੀ। ਬੱਤਖਾਂ ਬਹੁਤ ਸੋਹਣੀਆਂ ਸਨ ਤੇ ਉਹਨਾਂ ਦੀ ਅਵਾਜ਼ ਨੇ ਮੇਰੇ ਮਨ ਨੂੰ ਮੋਹ ਲਿਆ, ਮੈਂ ਪਿਤਾ ਜੀ ਦਾ ਸੰਦੇਸ਼ ਭੁੱਲ ਕੇ ਉਨ੍ਹਾਂ ਦੇ ਪਿਛੇ ਤੁਰ ਪਿਆ। ਉਹ ਵੱਖੋ-ਵੱਖਰੇ ਬਾਜ਼ਾਰਾਂ ਵਿਚੋਂ ਲੰਘਦਿਆਂ ਅੰਤ ਨੂੰ ਇਕ ਵੱਡੇ ਸਾਰੇ ਦਰਵਾਜ਼ੇ ਅੰਦਰ ਵਾੜ ਕੇ ਦਰਵਾਜ਼ਾ ਬੰਦ ਕਰ ਦਿੱਤਾ ਗਿਆ। ਬੱਤਖਾਂ ਦੇ ਅੱਖੋਂ ਉਹਲੇ ਹੋ ਜਾਣ ਤੇ ਦਾਸ ਨੂੰ ਪਿਤਾ ਜੀ ਦਾ ਸੰਦੇਸ਼ ਯਾਦ ਆਇਆ ਅਤੇ ਆਪਣੀ ਤੁੱਛ ਬੁੱਧੀ ਅਨੁਸਾਰ ਆਪਣੇ ਘਰ ਨੂੰ ਲੱਭਣ ਵਾਸਤੇ ਦੌੜ-ਭੱਜ ਕੀਤੀ, ਪਰ ਸਭ ਨਿਸਫਲ। ਭਟਕਦਿਆਂ-ਭਟਕਦਿਆਂ ਕਈ ਬਾਜ਼ਾਰ ਗਾਹ ਮਾਰੇ ਪਰ ਘਰ ਨਾ ਲੱਭਿਆ। ਦਾਸ ਸਿਰੋਂ ਪੈਰੋਂ ਨੰਗਾ ਸੀ ਅਤੇ ਤੁਰ-ਤੁਰ ਕੇ ਬਹੁਤ ਥੱਕ ਗਿਆ। ਭੁੱਖ ਲੱਗੀ ਹੋਈ ਸੀ, ਰਸਤਾ ਲੱਭਾ ਨਹੀਂ ਸੀ ਅਤੇ ਪੈਰ ਤੁਰ ਨਹੀਂ ਸਨ ਸਕਦੇ, ਇਸ ਲਈ ਰੋਣ ਲੱਗ ਪਿਆ, ਪਰ ਨਗਾਰਖਾਨੇ ਵਿਚ ਤੂਤੀ ਦੀ ਕੌਣ ਸੁਣਦਾ ਸੀ?

ਓਧਰ ਪਿਤਾ ਜੀ ਦਰਬਾਰ ਸਾਹਿਬ ਵਿਖੇ ਮੈਨੂੰ ਉਡੀਕਦੇ ਰਹੇ ਤੇ ਘਰ ਮੁੜਨ ਤੇ ਜਦ ਉਨ੍ਹਾਂ ਨੂੰ ਪਤਾ ਲੱਗਿਆ ਕਿ ਮੈਂ ਘਰ ਪਹੁੰਚਿਆ ਹੀ ਨਹੀਂ, ਤਾਂ ਉਹ ਬੜੇ ਚਿੰਤਾਪੁਰ ਹੋਏ ਤੇ ਇਕ ਦਮ ਕੋਤਵਾਲੀ ਪਹੁੰਚ ਕੇ ਮੇਰੇ ਗੁੰਮ ਹੋ ਜਾਣ ਬਾਰੇ ਰਿਪੋਟ ਦਰਜ ਕਰਵਾਈ, ਕਿ ਢੂੰਢਣ ਵਾਲੇ ਨੂੰ 50%-ਰੁਪਏ ਇਨਾਮ ਵਜੋਂ ਦਿੱਤੇ ਜਾਣਗੇ। ਪੁਲਿਸ ਵਾਲੇ ਮੇਰਾ ਹੁਲੀਆ ਲੈ ਕੇ ਮੈਨੂੰ ਲੱਭਣ ਵਾਸਤੇ ਤੁਰ ਪਏ। ਹਨੇਰਾ ਹੋ ਜਾਣ ਕਾਰਨ ਮੇਰੀ ਹਾਲਤ ਤਰਸ-ਯੋਗ ਸੀ। ਅਚਨਚੇਤ ਇਕ ਸਿਪਾਹੀ ਨੇ ਮੈਨੂੰ ਆ ਫੜਿਆ ਅਤੇ ਮੇਰੇ ਪਿਤਾ ਜੀ ਦੇ ਨਾਉਂ ਅਤੇ ਥਹੁ-ਠਿਕਾਣੇ ਬਾਰੇ ਪੁੱਛਿਆ, ਜੋ ਕਿ ਮੈਂ ਚੰਗੀ ਤਰ੍ਹਾਂ ਨਾ ਦੱਸ ਸਕਿਆ, ਪਰ ਉਹ ਸਮਝ ਗਿਆ ਕਿ ਮੈਂ ਉਹ ਹੀ ਭੁੱਲਿਆ ਹੋਇਆ ਬੱਚਾ ਹਾਂ। ਉਸ ਨੇ ਮੈਨੂੰ ਇਕ ਪੇੜਾ ਖਾਣ ਨੂੰ ਲੈ ਕੇ ਦਿੱਤਾ ਅਤੇ ਇਕ ਭੰਬੀਰੀ ਦਿਲ ਪਰਚਾਉਣ ਲਈ ਦਿੱਤੀ ਅਤੇ ਮੈਨੂੰ ਆਪਣੇ ਨਾਲ ਮੇਰੇ ਨਿਜ ਘਰ ਵਿਚ ਲੈ ਆਇਆ। ਮੇਰੇ ਮਾਤਾ-ਪਿਤਾ ਮੈਨੂੰ ਮਿਲ ਕੇ ਬੜੇ ਖ਼ੁਸ਼ ਹੋਏ ਅਤੇ ਮੈਂ ਰੋ ਰੋ ਕੇ ਆਪਣਾ ਹਾਲ ਸੁਣਾਇਆ।

**ਸਿੱਟਾ :-** ਉਪਰੋਕਤ ਵਾਰਤਾ ਲਿਖਣ ਦਾ ਭਾਵ ਇਹ ਹੈ ਕਿ ਜੀਵ ਇਸ ਸੰਸਾਰ ਵਿਚ ਆ ਕੇ ਸੁੰਦਰ ਅਤੇ ਛਲਾਵਾਂ ਰੂਪ ਮਾਇਆ ਵਿਚ ਉਲਝ ਕੇ ਪਿਤਾ ਪ੍ਰਭੂ ਦਾ ਸੰਦੇਸ਼ ਭੁੱਲ ਜਾਂਦਾ ਹੈ, ਪਰ ਜਦ ਮਾਇਆ ਇਸ ਨੂੰ ਧੋਖਾ ਦੇ ਕੇ ਖੁਆਰ ਕਰਦੀ ਹੈ ਤਾਂ ਇਸ ਨੂੰ ਪਰਮੇਸ਼ਰ ਦਾ ਫੁਰਮਾਨ ਚੇਤੇ ਆਉਂਦਾ ਹੈ। ਫਿਰ ਇਹ ਆਪਣੇ ਆਪ ਖੋਜ ਵਿਚ ਸਫਲ ਨਹੀਂ ਹੁੰਦੇ। ਇਸ ਨੂੰ ਪਿਤਾ ਪ੍ਰਮੇਸ਼ਰ ਦੇ ਘੱਲੇ ਹੋਏ ਮਹਾਤਮਾ ਪੁਰਸ਼ ਫੜ ਕੇ ਆਪਣੇ ਅਸਲੀ ਘਰ (ਨਿਜ ਘਰ) ਵਿਚ ਲੈ ਜਾਂਦੇ ਹਨ।

## (2) ਊਠਣੀ ਤੇ ਘੋੜੀ

ਮੇਰੇ ਇਕ ਪਰਮ ਮਿੱਤਰ ਸਰਦਾਰ ਅਰਜਨ ਸਿੰਘ ਜੀ ਸਾਡੇ ਗੁਰਦੁਆਰੇ, ਕਈ ਸਾਲ ਸਕੱਤਰ ਦੀ ਸੇਵਾ ਕਰਦੇ ਰਹੇ ਹਨ। ਉਨ੍ਹਾਂ ਨੇ ਇਕ ਵਾਰੀ ਸਾਧ ਸੰਗਤ ਨੂੰ ਆਪਣੀ ਹੇਠ ਲਿਖੀ ਹੱਡ-ਬੀਤੀ ਸੁਣਾਈ :-

ਸਰਦਾਰ ਅਰਜਨ ਸਿੰਘ ਜੀ ਨੇ ਦੱਸਿਆ ਕਿ ਸੰਨ 1921 ਵਿਚ ਜੈਤੋ ਦਾ ਮੋਰਚਾ ਲਗਾਇਆ ਹੋਇਆ ਸੀ ਅਤੇ ਰੋਜ਼ 500 ਸਿੰਘਾਂ ਦਾ ਜਥਾ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੋਂ ਜੈਤੋ ਲਈ ਗ੍ਰਿਫ਼ਤਾਰੀ ਵਾਸਤੇ ਰਵਾਨਾ ਹੋਇਆ ਕਰਦਾ ਸੀ। ਕਿਉਂਕਿ ਦਰਬਾਰ ਸਾਹਿਬ ਵਿਖੇ ਸਿੰਘਾਂ ਦਾ ਬਹੁਤ ਜ਼ਿਆਦਾ ਇਕੱਠ ਹੋ ਗਿਆ ਸੀ, ਇਸ ਲਈ ਹਰੇਕ ਜਥੇ ਨੂੰ ਵੱਖ-ਵੱਖ ਰੂਟਾਂ ਰਾਹੀਂ ਜੈਤੋਂ ਪਹੁੰਚਣ ਦੀ ਹਦਾਇਤ ਕੀਤੀ ਜਾਂਦੀ ਸੀ। ਮੈਂ ਦਸਵੀਂ ਪਾਸ ਕਰ ਲਈ ਸੀ ਅਤੇ ਆਪਣੇ ਇਕ ਹਮਜਮਾਤੀ ਨਾਲ ਜਥੇ ਵਿਚ ਸ਼ਾਮਿਲ ਹੋ ਗਿਆ। ਸਾਡੇ ਜਥੇ ਨੂੰ ਚੱਲਣ ਤੋਂ ਪਹਿਲਾਂ ਹੁਕਮ ਹੋਇਆ ਕਿ ਇਹ ਜਥਾ ਲਾਹੌਰ, ਸ਼ੇਖੂਪੁਰਾ, ਗੁੱਜਰਾਂਵਾਲਾ ਗੁਜਰਾਤ, ਸਿਆਲਕੋਟ ਹੁੰਦਾ ਹੋਇਆ ਜਲੰਧਰ ਪੁੱਜੇਗਾ ਅਤੇ ਉਥੋਂ ਜੈਤੋ ਵੱਲ ਰਵਾਨਾ ਹੋਵੇਗਾ।



ਸਾਡਾ ਜਥੇਦਾਰ ਅਨਪੜ੍ਹ ਸੀ ਅਤੇ ਅਸੀਂ ਦੋਵੇਂ ਪੜ੍ਹੇ-ਲਿਖੇ ਹੋਣ ਕਰਕੇ ਕਈ ਵਾਰ ਉਸ ਦੇ ਹੁਕਮ ਦੀ ਅਦੂਲੀ ਕਰ ਜਾਂਦੇ ਸਾਂ। ਇਸ ਲਈ ਜਥੇਦਾਰ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਪਾਸ ਸ਼ਿਕਾਇਤ ਕਰ ਭੇਜੀ, ਜਿਸ ਤੇ ਇਕ ਬੰਦਾ ਸਾਡੇ ਬਿਆਨ ਲੈਣ ਲਈ ਭੇਜਿਆ ਗਿਆ। ਉਸ ਨੇ ਫੈਸਲਾ ਦਿੱਤਾ ਕਿ ਸਾਡੀਆਂ ਪੀਲੀਆਂ ਵਰਦੀਆਂ (ਕਿਉਂਕਿ ਸਾਰੇ ਜਥਿਆਂ ਦੀਆਂ ਵਰਦੀਆਂ ਪੀਲੀਆਂ ਸਨ) ਉਤਾਰ ਕੇ ਘਰ ਭੇਜ ਦਿੱਤਾ ਜਾਵੇ। ਅਸੀਂ ਹੁਕਮ-ਅਦੂਲੀ ਦੀ ਮੁਆਫੀ ਮੰਗੀ ਅਤੇ ਬੇਨਤੀ ਕੀਤੀ ਕਿ ਸਾਨੂੰ ਹੋਰ ਕੋਈ ਸਜ਼ਾ ਦੇ ਦਿੱਤੀ ਜਾਵੇ, ਪਰ ਜਥੇ ਵਿਚੋਂ ਨਾ ਕੱਢਿਆ ਜਾਵੇ, ਜਿਸ ਤੇ ਇਹ ਫੈਸਲਾ ਹੋਇਆ ਕਿ ਹੁਕਮ-ਅਦੂਲੀ ਕਾਰਨ ਤੁਹਾਨੂੰ ਇਹ ਦੰਡ ਦਿੱਤਾ ਜਾਂਦਾ ਹੈ ਕਿ ਜਥੇ ਨਾਲ ਜਾਣ ਵਾਲੇ ਪੰਜ ਬਿਰਧਾਂ ਦੇ ਬਿਸਤਰੇ ਆਪਣੇ ਸਿਰ ਤੇ ਚੁੱਕ ਕੇ ਲੈ ਆਉਗੇ। ਅਸੀਂ ਇਹ ਸਜ਼ਾ ਪਰਵਾਨ ਕਰ ਲਈ ਅਤੇ ਆਪਣੇ ਸਮਾਨ ਦੇ ਨਾਲ ਹੀ ਪੰਜ-ਪੰਜ ਬਿਸਤਰੇ, ਹੋਰ ਬਿਰਧ ਸਿੰਘਾ ਦੇ ਚੁੱਕ ਕੇ ਜਥੇ ਨਾਲ ਚਲ ਪਏ। ਜ਼ਿਲ੍ਹਾ ਗੁਜਰਾਤ ਚੋਂ ਲੰਘਣ ਸਮੇ ਜਥੇ ਦਾ ਅਗਲਾ ਪੜਾਅ 9 ਮੀਲ ਤੇ ਸੀ ਅਤੇ ਪਗਡੰਡੀ ਰਾਹੀਂ ਇਹ ਪੈਂਡਾ ਕੇਵਲ 5 ਮੀਲ ਹੀ ਸੀ। ਸੋ ਅਸੀਂ ਜਥੇਦਾਰ ਜੀ ਤੋਂ ਪਗਡੰਡੀ ਰਾਹੀਂ ਇਸ ਪੈਂਡੇ ਤੇ ਅੱਪੜਨ ਦੀ ਆਗਿਆ ਲੈ ਲਈ। ਉਹ ਪਗਡੰਡੀ ਅੱਗੇ ਜਾ ਕੇ ਵੱਡੇ-ਵੱਡੇ ਚਰ੍ਹਾਂ ਵਿਚ ਜਾ ਕੇ ਖ਼ਤਮ ਹੋ ਗਈ ਤੇ ਉਪਰੋਂ ਰਾਤ ਦਾ ਹਨੇਰਾ ਹੋਣ ਕਰਕੇ ਸਾਨੂੰ ਕੋਈ ਰਾਹ ਨਹੀਂ ਸੀ ਲੱਭ ਰਿਹਾ, ਆਸ-ਪਾਸ ਕੋਈ ਬੰਦਾ ਵੀ ਨਹੀਂ ਸੀ, ਜਿਸ ਕੋਲੋਂ ਰਸਤਾ ਪੁੱਛ ਸਕਦੇ।

ਹਾਰ ਕੇ ਅਸੀਂ ਅਰਦਾਸ ਕੀਤੀ ਕਿ ਹੇ ਕਲਗੀਧਰ ਪਾਤਸ਼ਾਹ ਜੀ, ਤੁਸੀਂ ਹੀ ਬਹੁੜੀ ਕਰੋ,

ਤਾਂਕਿ ਅਸੀਂ ਜਥੇ ਦੇ ਅਗਲੇ ਪੜਾਅ ਤੇਂ ਪੁੱਜ ਸਕੀਏ। ਐਸੀ ਕਲਾ ਵਰਤੀ ਕਿ ਅਰਦਾਸ ਹਾਲੇ ਪੂਰੀ ਵੀ ਨਹੀਂ ਸੀ ਹੋਈ ਕਿ ਦੂਰੋ ਹੀ ਇਕ ਡਾਚੀ ਸਰਪਟ ਭੱਜੀ ਆਉਂਦੀ ਦਿੱਸੀ, ਜਿਹੜੀ ਕਿ ਵੱਡੇ-ਵੱਡੇ ਕਮਾਦਾਂ ਅਤੇ ਚਰ੍ਹਾਂ ਨੂੰ ਚੀਰਦੀ ਹੋਈ ਸਾਡੇ ਵੱਲ ਨੂੰ ਵੱਧ ਰਹੀ ਸੀ ਅਤੇ ਪਲਾਂ ਵਿਚ ਹੀ ਸਾਡੇ ਕੋਲ ਆ ਕੇ ਖੜ੍ਹ ਗਈ। ਡਾਚੀ ਦੇ ਸਾਹ ਸਵਾਰ ਨੇ ਆਪਣੇ ਇਕ ਹੱਥ ਵਿਚ ਆਪਣੇ ਨਾਲ ਲਿਆਂਦੇ, ਘੋੜੇ ਦੀ ਲਗਾਮ ਵੀ ਫੜੀ ਹੋਈ ਸੀ। ਉਸ ਨੇ ਡਾਚੀ ਨੂੰ ਬੈਠਾ ਕੇ ਉਸ ਦੇ ਇਕ ਪਾਸੇ ਮੇਰੇ ਵਾਲੇ ਛੇ ਬਿਸਤਰੇ ਅਤੇ ਦੂਜੇ ਦਾਸੇ ਮੇਰੇ ਸਾਥੀ ਵਾਲੇ ਛੇ ਬਿਸਤਰੇ ਰੱਖ ਕੇ ਮੈਨੂੰ ਆਪਣੇ ਨਾਲ ਬੈਠਾ ਲਿਆ। ਮੇਰੇ ਸਾਥੀ ਨੂੰ ਘੋੜੇ ਉੱਪਰ ਬੈਠਣ ਲਈ ਕਿਹਾ ਅਤੇ ਚੱਲ ਪਈ। ਡਾਚੀ ਅੱਗੇ-ਅੱਗੇ ਅਤੇ ਘੋੜਾ ਪਿੱਛੇ-ਪਿੱਛੇ ਸਰਪਟ ਦੌੜੇ ਜਾ ਰਹੇ ਸਨ।

ਥੋੜ੍ਹੇ ਚਿਰ ਵਿਚ ਹੀ ਇਕ ਪਿੰਡ ਦੇ ਕੋਲ ਪਹੁੰਚ ਕੇ ਸ਼ਾਹ ਸਵਾਰ ਨੇ ਡਾਚੀ ਨੂੰ ਬੈਠਾ ਲਿਆ ਅਤੇ ਸਾਡੇ ਦੋਹਾਂ ਦੇ ਬਿਸਤਰੇ ਉਤਾਰ ਕੇ ਕਹਿਣ ਲੱਗਿਆ, ਔਹ ਸਾਹਮਣੇ ਜਗ ਰਹੇ ਗੈਸਾਂ ਵਾਲੀ ਜਗ੍ਹਾ ਤੇ ਤੁਹਾਡੇ ਜਥੇ ਨੇ ਉਤਰਨਾ ਹੈ, ਤੁਸੀਂ ਉਥੇ ਪਹੁੰਚ ਜਾਓ। ਹਨੇਰੇ ਵਿਚ ਅਸੀਂ ਅਜੇ ਦਸ ਕੁ ਕਦਮ ਹੀ ਗਏ ਹੋਵਾਂਗੇ ਤਾਂ ਸੋਚਿਆ ਕਿ ਡਾਚੀ ਵਾਲੇ ਦਾ ਧੰਨਵਾਦ ਤਾਂ ਜ਼ਰੂਰ ਕਰਨਾ ਚਾਹੀਦਾ ਹੈ। ਪਰ ਜਿਵੇਂ ਹੀ ਅਸੀਂ ਵਾਪਸ ਮੂੰਹ ਮੋੜਿਆ ਤਾਂ ਉਥੇ ਨਾ ਕੋਈ ਡਾਚੀ, ਨਾ ਘੋੜਾ ਅਤੇ ਨਾ ਹੀ ਉਨ੍ਹਾਂ ਦਾ ਮਾਲਕ ਸੀ।

ਇਸ ਤੋਂ ਪਾਠਕ ਵੀਰ ਵੀ ਸਮਝ ਲੈਣ ਕਿ ਉਹ ਅਗੰਮੀ ਰੂਹ ਕੇਵਲ ਕਲਗੀਧਰ ਪਾਤਸ਼ਾਹ ਜੀ ਤੋਂ ਸਿਵਾਏ ਹੋਰ ਕੌਣ ਹੋ ਸਕਦੀ ਸੀ, ਜਿਸ ਨੇ ਕਿ ਲਾਚਾਰੀ ਦੇ ਸਮੇਂ ਆਪਣੇ ਸਿੱਖਾਂ ਦੀ ਅਗਵਾਈ ਕੀਤੀ।



## (3) ਕਿੰਤੂ ਨਹੀਂ ਕਰਨਾ

ਸਤਿਗੁਰੂ ਜੀ ਦੀ ਮਿਹਰ ਨਾਲ ਗੁਰਬਾਣੀ ਤੇ ਮੈਨੂੰ ਕਦੀ ਵੀ ਟੀਕਾ-ਟਿਪਣੀ ਕਰਨ ਦੀ ਜ਼ੁਰਅਤ ਨਹੀਂ ਹੋਈ। ਜਿਥੇ ਵੀ ਮੈਨੂੰ ਸਮਝ ਨਹੀਂ ਪੈਂਦੀ ਸੀ, ਤਾਂ ਮੈਂ ਅਰਦਾਸ ਕਰਦਾ ਸਾਂ ਪਾਤਸ਼ਾਹ ਸੋਝੀ ਬਖਸ਼ੋ, ਕਿ ਮੈਂ ਤੁਹਾਡੇ ਅੰਤਰੀ ਭਾਵ ਨੂੰ ਭਲੀ ਪ੍ਰਕਾਰ ਸਮਝ ਸਕਾਂ, ਕਿਉਂਕਿ :-

*ਤੂੰ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ॥* *(ਅੰਗ ੫੪੭)*

ਪਰ ਸਿੱਖ ਇਤਿਹਾਸ ਤੇ ਕਈ ਵਾਰੀ ਇਤਰਾਜ਼ ਹੋ ਹੀ ਜਾਂਦਾ ਸੀ ਤੇ ਖਾਸ ਕਰਕੇ ਦੋ ਗੱਲਾਂ ਹਰ ਵਕਤ ਮੇਰੇ ਮਨ ਵਿਚ ਰੜਕਦੀਆਂ ਰਹਿੰਦੀਆਂ ਸਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜਦ ਵੇਈਂ ਨਦੀ ਵਿਚ ਛਾਲ ਮਾਰੀ ਸੀ ਤਾਂ ਉਹ ਬਹੱਤਰ (72) ਘੰਟੇ ਪਾਣੀ ਦੇ ਵਿਚ ਕਿਵੇਂ ਰਹੇ ਹੋਣਗੇ, ਜਦ ਕਿ ਇਕ ਸਧਾਰਨ ਬੰਦਾ ਇਕ ਮਿੰਟ ਵੀ ਹਵਾ ਦੇ ਬਗੈਰ ਨਹੀਂ ਰਹਿ ਸਕਦਾ। ਦੂਸਰਾ ਸਿੱਖ ਇਤਿਹਾਸ ਵਿਚ ਆਇਆ ਹੈ ਕਿ ਜਦ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਬਾਬਾ ਲਹਿਣਾ ਜੀ (ਸ੍ਰੀ ਗੁਰੂ ਅੰਗਦ ਦੇਵ ਜੀ) ਮਹਾਰਾਜ ਦੇ ਚਰਨਾਂ ਤੇ ਮੱਥਾ ਟੇਕਿਆ।

*ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ॥* *(ਅੰਗ ੯੬੬)*

ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਮੁਖਾਰਬਿੰਦ ਤੋਂ ਸੁਤੇ-ਸਿਧ ਨਿਕਲ ਗਿਆ ਕਿ ਇਨ੍ਹਾਂ ਚਰਨਾਂ ਨੂੰ ਕੋਹੜ ਹੋ ਜਾਣਾ ਚਾਹੀਦਾ ਹੈ, ਜਿਨ੍ਹਾਂ ਤੇ ਸਾਖਿਆਤ ਰੱਬ ਨੇ ਮੱਥਾ ਟੇਕਿਆ ਹੈ। ਕਿਉਂਕਿ ਗੁਰੂ ਜੋਤਿ ਉਨ੍ਹਾਂ ਵਿਚ ਆ ਗਈ ਸੀ ਤੇ ਉਨ੍ਹਾਂ ਦੇ ਕਹਿਣ ਦੀ ਦੇਰ ਸੀ ਕਿ ਚਰਨਾਂ ਤੇ ਕੋਹੜ ਹੋ ਗਿਆ।

ਹਜ਼ੂਰ ਨੇ ਕਿਹਾ ਕਿ ਇਹ ਤੁਸਾਂ ਚੰਗਾ ਨਹੀਂ ਕੀਤਾ, ਸੰਸਾਰੀ ਲੋਕ ਕੀ ਕਹਿਣਗੇ, ਕਿ ਗੁਰਿਆਈ ਮਿਲਣ ਦੇ ਨਾਲ ਤੁਸਾਂ ਕੋਹੜ ਵੀ ਲੈ ਲਿਆ। ਫੁਰਮਾਇਆ, "ਇਹ ਕੋਹੜ ਨਹੀਂ ਰਹਿਣਾ ਚਾਹੀਦਾ।"' ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ ਸੀ ਕਿ ਮੇਰੇ ਖੱਬੇ ਪੈਰ ਦੇ ਅੰਗੂਠੇ ਤੇ ਇਹ ਨਿਸ਼ਾਨੀ ਜ਼ਰੂਰ ਰਹਿਣ ਦਿਉ, ਸੋ ਇਹ ਕੋਹੜ ਉਨ੍ਹਾਂ ਦੇ ਅੰਗੂਠੇ ਨੂੰ ਹੋ ਗਿਆ। ਅੱਗੇ ਜਾ ਕੇ ਲਿਖਿਆ ਹੈ ਕਿ ਰਾਤ ਨੂੰ ਜਦ ਉਹ ਸੌਂਦੇ ਸਨ ਤਾਂ ਪਾਕ ਦੀ ਟਸ-ਟਸ ਨਾਲ ਉਨ੍ਹਾਂ ਨੂੰ ਨੀਂਦ ਨਹੀਂ ਸੀ ਆਉਂਦੀ। ਬਾਬਾ ਅਮਰਦਾਸ ਜੀ (ਸ੍ਰੀ ਗੁਰੂ ਅਮਰਦਾਸ ਜੀ) ਉਹ ਅੰਗੂਠਾ ਆਪਣੇ ਮੂੰਹ ਵਿਚ ਪਾ ਕੇ ਚੂਸਦੇ ਰਹਿੰਦੇ ਸਨ, ਜਿਸ ਨਾਲ ਗੁਰੂ ਅੰਗਦ ਦੇਵ ਜੀ ਨੂੰ ਨੀਂਦ ਆ ਜਾਂਦੀ ਸੀ। ਇਸ ਪਾਕ ਕੇ ਚੂਸਣ ਬਾਰੇ ਪੜ੍ਹ ਕੇ ਮੇਰੇ ਮਨ ਵਿਚ ਗਿਲਾਨੀ ਆਇਆ ਕਰਦੀ ਸੀ ਕਿ ਮਹਾਰਾਜ ਕਿਸ ਤਰ੍ਹਾਂ ਗੰਦੀ ਪਾਕ ਨੂੰ ਚੂਸਦੇ ਹੋਣਗੇ। ਸਮਾਂ ਲੰਘਦਾ ਗਿਆ ਤੇ ਦਾਸ ਸੋਝੀ ਬਖਸ਼ਣ ਲਈ ਅਰਦਾਸਾਂ ਕਰਦਾ ਰਿਹਾ।

ਸੰਨ 1928 ਵਿਚ ਦਾਸ ਸਨਾਤਨ ਧਰਮ ਹਾਈ ਸਕੂਲ ਪਿਸ਼ਾਵਰ ਸ਼ਹਿਰ ਵਿਚ ਨੌਵੀ ਜਮਾਤ ਵਿਚ ਪੜ੍ਹਦਾ ਸੀ। ਗਰਮੀ ਦੀਆਂ ਛੁੱਟੀਆਂ ਵਿਚ ਜਦ ਆਪਣੇ ਪਿੰਡ ਆਇਆ ਤਾਂ ਮੱਸਿਆ ਦੇ ਮੇਲੇ ਤੇ ਬਾਬਾ ਬਕਾਲਾ ਸਾਹਿਬ ਗਿਆ। ਮੇਰੇ ਨਾਲ ਮੇਰਾ ਇਕ ਭਤੀਜਾ ਹਰਸ਼ਰਨ ਸਿੰਘ ਵੀ ਸੀ। ਜਦ ਅਸੀਂ ਸ਼ਾਮ ਨੂੰ ਪਿੰਡ ਪਰਤੇ ਤਾਂ ਦੇਖਿਆ ਕਿ ਨਹਿਰ ਤੇ ਕੁਝ ਸਾਡੇ ਸਾਥੀ ਨਹਾ ਰਹੇ ਸਨ। ਅਸੀਂ ਵੀ ਕੱਪੜੇ ਲਾਹ ਕੇ ਉਨ੍ਹਾਂ ਨਾਲ ਸ਼ਾਮਿਲ ਹੋ ਗਏ, ਜਿਵੇਂ ਹੀ ਦਾਸ ਨੇ ਨਹਿਰ ਵਿਚ ਛਾਲ ਮਾਰੀ ਤਾਂ ਜੋਤ ਦਾ ਵਿਗਾਸ ਮੇਰੇ ਦਸਮ ਦੁਆਰ ਵਿਚ ਹੋ ਗਿਆ, ਉਹ ਐਨਾ ਮਨ-ਮੋਹਣਾ ਤੇ ਸ਼ਾਂਤਮਈ ਸੀ ਕਿ ਜਿਸ ਨਾਲ ਮੈਨੂੰ ਹੋਸ਼ ਹੀ ਨਹੀਂ ਰਹੀ ਕਿ ਮੈਂ ਪਾਣੀ ਦੇ ਅੰਦਰ ਹਾਂ ਜਾਂ ਬਾਹਰ। ਨਹਿਰ ਦਾ ਪਾਣੀ ਮੈਨੂੰ ਆਪਣੇ ਬਹਾ ਨਾਲ ਰੋੜ੍ਹੀ ਜਾਂਦਾ ਸੀ ਤੇ ਮੈਂ ਉਸ ਮਦਹੋਸ਼ੀ ਵਿਚ ਮਸਤ ਸਾਂ, ਨਾਲ ਦਿਆਂ ਸਾਥੀਆਂ ਨੇ ਚੀਕਚਿਹਾੜਾ ਪਾ ਦਿੱਤਾ ਤੇ ਮੇਰੀ ਬਥੇਰੀ ਭਾਲ ਕੀਤੀ, ਪਰ ਮੈਨੂੰ ਨਹੀਂ ਲੱਭ ਸਕੇ। ਇਹ ਸਿਲਸਿਲਾ ਕੋਈ ਅੱਧਾ ਘੰਟਾ ਚਲਦਾ ਰਿਹਾ ਤੇ ਉਪਰੰਤ ਉਹ ਜੋਤ ਅਲੋਪ ਹੋ ਗਈ। ਅਲੋਪ ਹੋਣ ਦੀ ਦੇਰ ਸੀ ਕਿ ਮੇਰਾ ਦਮ ਘੁੱਟਿਆ ਤੇ ਮੈਂ ਪਾਣੀ ਤੋਂ ਬਾਹਰ ਆ ਗਿਆ। ਪਾਣੀ ਤੋਂ ਬਾਹਰ ਨਿਕਲ ਕੇ ਮੈਨੂੰ ਪਤਾ ਲੱਗਾ ਕਿ ਮੈਂ ਕੋਈ ਅੱਧ ਮੀਲ ਦੂਰੀ ਤੇ ਪਹੁੰਚ ਗਿਆ ਹੋਇਆ ਹਾਂ। ਸੋ ਨਹਿਰ ਦੀ ਪਟੜੀ ਤੇ ਪੈਦਲ ਚੱਲ ਕੇ ਵਾਪਸ ਮੁੜਿਆ। ਕੀ ਦੇਖਦਾ ਹਾਂ ਕਿ ਸਾਥੀ ਮੇਰੇ ਕੱਪੜੇ ਚੁੱਕ ਕੇ ਵਾਪਸ ਪਿੰਡ ਨੂੰ ਜਾ ਰਹੇ ਸਨ, ਤਾਂਕਿ ਘਰ ਜਾ ਕੇ ਮੇਰੇ ਡੁੱਬ ਜਾਣ ਦਾ ਪਤਾ ਦੇਣ। ਮੈਂ ਉਨ੍ਹਾਂ ਨੂੰ ਦੂਰੋਂ ਦੇਖ ਕੇ ਜ਼ੋਰ-ਜ਼ੋਰ ਦੀ ਅਵਾਜ਼ਾਂ ਮਾਰੀਆਂ ਕਿ ਮੇਰੇ ਕੱਪੜੇ ਤਾਂ ਦੇ ਜਾਉ।

ਇਸ ਘਟਨਾ ਤੋਂ ਮੈਨੂੰ ਯਕੀਨ ਆ ਗਿਆ ਕਿ ਸੱਚਮੁੱਚ ਹੀ ਜਗਤ ਗੁਰੂ, ਗੁਰੂ ਨਾਨਕ ਦੇਵ ਜੀ ਪ੍ਰਭੂ ਦੇ ਹਜ਼ੂਰ ਸੱਚਖੰਡ ਵਿਚ ਚਲੇ ਗਏ ਹੋਣਗੇ, ਤੇ 72 ਘੰਟੇ ਅਨੰਦ ਮਾਣਿਆ ਹੋਵੇਗਾ।

ਇਸੇ ਤਰ੍ਹਾਂ ਸਮਾਂ ਲੰਘਦਾ ਗਿਆ ਤੇ ਮੇਰੇ ਮਨ ਦਾ ਦੂਜਾ ਸ਼ੰਕਾ ਵੀ ਨਵਿਰਤ ਹੋ ਗਿਆ। ਉਹ ਇਸ ਤਰ੍ਹਾਂ ਕਿ ਇਕ ਲੜਕੀ ਨਾਲ ਮੇਰਾ ਸੱਚਾ-ਮੁੱਚਾ ਪ੍ਰੇਮ ਹੋ ਗਿਆ ਤੇ ਦਿਨ-ਬਦਿਨ ਇਹ ਖਿੱਚ ਵੱਧਦੀ ਗਈ। ਕੁਦਰਤ ਵਲੋਂ ਉਸ ਦੇ ਪੈਰ ਤੇ ਗਿੱਲਾ ਚੰਬਲ ਹੋ ਗਿਆ ਤੇ ਮੋਟੇ-ਮੋਟੇ ਛਾਲੇ ਪੈ ਗਏ, ਜਿਸ ਨਾਲ ਉਹ ਵਿਆਕੁਲ ਹੋ ਕੇ ਤੜਪਿਆ ਕਰਦੀ ਸੀ। ਮੈਂ ਇਕ ਦਿਨ ਜਦ ਉਸ ਨੂੰ ਮਿਲਣ ਗਿਆ ਤਾਂ ਕੀ ਦੇਖਿਆ ਕਿ ਉਸ ਦੇ ਮਾਤਾ ਜੀ ਉਸ ਦੀ ਮਰ੍ਹਮ ਪੱਟੀ ਕਰ ਰਹੇ ਸਨ। ਮੈਂ ਮਨ ਹੀ ਮਨ ਵਿਚ ਕਿਹਾ ਕਿ ਜੇਕਰ ਉਸ ਦੇ ਮਾਤਾ ਜੀ ਮੈਨੂੰ ਇਜਾਜ਼ਤ ਦੇਣ ਤਾਂ ਮੈਂ ਉਸ ਦੇ ਉਹ ਛਾਲੇ ਮੂੰਹ ਨਾਲ ਚੂਸ ਕੇ ਉਹ ਗੰਦੀ ਪਾਕ ਕੱਢ ਦਿਆਂ। ਇਹ ਫੁਰਨਾ ਫੁਰਨ ਦੀ ਦੇਰ ਸੀ ਕਿ ਅੰਦਰੋਂ ਅਵਾਜ਼ ਆਈ, "ਕੁੱਤਿਆ ਤੂੰ ਇਕ ਗੂੰਹ ਮੂਤ ਦੀ ਥੈਲੀ ਤੇ ਐਨਾ ਮਸਤ ਹੋਇਆ ਹੈਂ ਕਿ ਉਸ ਦੀ ਗੰਦੀ ਪਾਕ

ਦੇ ਚੂਸਣ ਵਿਚ ਗਿਲਾਨੀ ਨਹੀਂ ਸਮਝਦਾ ਤੇ ਸ੍ਰੀ ਗੁਰੂ ਅਮਰਦਾਸ ਜੀ ਤੇ ਕਿੰਤੂ ਕਰਦਾ ਸੀ।'' ਇਕ ਦਮ ਮੈਨੂੰ ਹੋਸ਼ ਆ ਗਈ ਤੇ ਸਿਰ ਨਿਵਾਂ ਕੇ ਮਾਫ਼ੀ ਮੰਗੀ।

## (4) ਸਹਜਿ ਬਿਲੋਵਹੁ

ਬਚਪਨ ਸਮੇਂ ਦੀ ਗੱਲ ਹੈ ਕਿ ਇਕ ਦਿਨ ਮੇਰੇ ਮਾਤਾ ਜੀ ਲਾਹੌਰ ਕਿਸੇ ਨਿਜੀ ਕੰਮ ਵਾਸਤੇ ਗਏ। ਜਾਣ ਤੋਂ ਪਹਿਲਾਂ ਮੈਨੂੰ ਸਮਝਾ ਦਿੱਤਾ ਕਿ ਦੁੱਧ ਕਾੜ੍ਹਨੀ ਵਿਚ ਪਾ ਕੇ ਧਰ ਦਿੱਤਾ ਹੈ, ਸ਼ਾਮ ਤਕ ਕੜ੍ਹ ਜਾਵੇਗਾ ਤੇ ਫਿਰ ਥੋੜ੍ਹਾ ਠੰਢਾ ਹੋ ਜਾਣ ਤੇ ਇਸ ਨੂੰ ਦਹੀਂ ਨਾਲ ਜਾਗ ਲਾ ਦੇਵੀਂ, ਸਵੇਰੇ ਕਾੜ੍ਹਨੀ ਵਿਚੋਂ ਰਿੜਕਣ ਵਾਲੀ ਚਾਟੀ ਥੋੜ੍ਹੇ ਵਿਚ ਉਲਟਾ ਕੇ ਰਿੜਕ ਲਵੀਂ। ਮੈਂ ਇਕੱਲਾ ਹੀ ਘਰ ਵਿਚ ਸੀ ਅਤੇ ਮਾਤਾ ਜੀ ਦੇ ਹੁਕਮ ਅਨੁਸਾਰ ਸਭ ਕੁਝ ਕਰ ਲਿਆ। ਦੂਜੀ ਸਵੇਰ ਮੈਂ ਰਿੜਕਣਾ ਸ਼ੁਰੂ ਕਰ ਦਿੱਤਾ, ਮੈਨੂੰ ਪਤਾ ਸੀ ਮਾਤਾ ਜੀ ਕਾਫੀ ਮੱਖਣ ਕੱਢਦੇ ਹਨ: ਇਸ ਲਈ ਮੈਂ ਚਾਹੁੰਦਾ ਸਾਂ ਕਿ ਮੈਂ ਉਨ੍ਹਾਂ ਤੋਂ ਨਾਲੋਂ ਤਕੜਾ ਹੋਦ ਕਰਕੇ ਵੱਧ ਮੱਖਣ ਕੱਢ ਕੇ ਵਿਖਾਵਾਂ। ਇਸ ਨੂੰ ਮੁੱਖ ਰੱਖਦ ਹੋਏ ਮੈਂ ਪੂਰੇ ਜ਼ੋਰ ਨਾਲ ਰਿੜਕਣਾ ਆਰੰਭ ਕਰ ਦਿੱਤਾ। ਜ਼ੋਰ ਨਾਲ ਰਿੜਕਣ ਕਰਕੇ ਦਹੀਂ ਦੀਆਂ ਕਾਫੀ ਫੁੱਟੀਆਂ ਚਾਟੀ ਤੋਂ ਬਾਹਰ ਨਿਕਲ ਗਈਆਂ ਤੇ ਕੁਝ ਮੇਰੇ ਹੱਥਾਂ, ਪੈਰਾਂ ਤੇ ਆ ਡਿੱਗਿਆ, ਪਰ ਮੈਂ ਆਪਣੇ ਜ਼ੋਰ ਨਾਲ ਰਿੜਕੀ ਗਿਆ।

ਕਾਫੀ ਰਿੜਕਣ ਪਿਛੋਂ ਮੈਂ ਸੋਚਿਆ ਕਿ ਮੱਖਣ ਬਣ ਗਿਆ ਹੋਵੇਗਾ, ਪਰ ਜਦ ਮੈਂ ਚਾਟੀ ਅੰਦਰ ਝਾਤੀ ਮਾਰੀ ਤਾਂ ਮੱਖਣ ਨਹੀਂ ਸੀ ਆਇਆ। ਫਿਰ ਹੋਰ ਜ਼ੋਰ ਨਾਲ ਰਿੜਕਣਾ ਸ਼ੁਰੂ ਕਰ ਦਿੱਤਾ। ਮੈਨੂੰ ਪਸੀਨਾ ਆ ਗਿਆ ਤੇ ਥਾਂ-ਥਾਂ ਦਹੀਂ ਦੇ ਛਿੱਟੇ ਪੈ ਗਏ, ਪਰ ਮੱਖਣ ਦਾ ਨਾਂ-ਨਿਸ਼ਾਨ ਨਹੀਂ ਸੀ। ਏਨੇ ਚਿਰ ਨੂੰ ਦਿਨ ਚੜ੍ਹ ਆਇਆ ਤੇ ਇਕ ਬੀਬੀ ਲੱਸੀ ਲੈਣ ਵਾਸਤੇ ਸਾਡੇ ਘਰ ਆਈ, ਜਦ ਉਸ ਨੇ ਮੇਰਾ ਹਾਲ ਦੇਖਿਆ ਤਾਂ ਉਸ ਨੂੰ ਬੜਾ ਦੁੱਖ ਹੋਇਆ। ਉਸ ਨੇ ਚਾਟੀ ਵਿਚ ਝਾਤ ਮਾਰੀ ਤਾਂ ਉਥੇ ਵੀ ਮੱਖਣ ਦਾ ਨਾਂ-ਨਿਸ਼ਾਨ ਨਹੀਂ ਸੀ। ਉਹ ਕਹਿਣ ਲੱਗੀ, 'ਕਾਕਾ, ਇਹ ਜ਼ੋਰ ਦਾ ਕੰਮ ਨਹੀਂ, ਇਹ ਤਾਂ ਸਹਿਜ ਦਾ ਕੰਮ ਹੈ। ਤੂੰ ਹੁਣ ਪੱਖੀ ਲੈ ਕੇ ਆਪਣਾ ਪਸੀਨਾ ਸੁਕਾ ਅਤੇ ਦੁੱਧ ਨੂੰ ਠੰਢਾ ਹੋਣ ਦੇ।'' ਅੱਧੇ ਕੁ ਘੰਟੇ ਪਿਛੋਂ ਉਸ ਨੇ ਮੇਰੇ ਪਾਸੋਂ ਪੰਪ ਵਿਚੋਂ ਠੰਢਾ ਪਾਣੀ ਕਢਵਾ ਕੇ ਦਹੀਂ ਵਾਲੀ ਚਾਟੀ ਵਿਚ ਪਾ ਦਿੱਤਾ ਅਤੇ ਮਧਾਣੀ ਦੇ ਕੁਝ ਗੇੜੇ ਦੇ ਕੇ ਮੱਖਣ ਕੱਖਿਆ, ਜਿਸ ਨਾ ਕਿ ਅੱਧਾ ਕਟੋਰਾ ਵੀ ਨਾ ਭਰਿਆ, ਜਦ ਕਿ ਮੇਰੇ ਮਾਤਾ ਜੀ ਇਸ ਤੋਂ ਦੁਗਣਾ ਮੱਖਣ ਕੱਢਿਆ ਕਰਦੇ ਸਨ।

ਫਿਰ ਨਹਾ ਧੋ ਕੇ ਜਦ ਮੈਂ ਦਰਬਾਰ ਸਾਹਿਬ ਜਾ ਕੇ ਵਾਕ ਲਿਆ ਤਾਂ ਹੁਕਮਨਾਮਾ ਆਸਾ ਰਾਗ ਵਿਚੋਂ ਇਹ ਆਇਆ :-

*ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ॥*
*ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ॥* *(ਅੰਗ ੪੭੮)*

ਇਸ ਵਾਰਤਾ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਪ੍ਰਮੇਸ਼ਰ ਦਾ ਨਾਉਂ ਜਪਣ ਲੱਗਿਆਂ ਜ਼ੋਰ-ਜ਼ੋਰ ਨਾਲਾ 'ਵਾਹਿਗੁਰੂ' ਆਖਣ ਨਾਲ ਪ੍ਰਾਪਤੀ ਜ਼ਰੂਰੀ ਨਹੀਂ। ਇਸ ਦੇ ਉਲਟ ਸਹਿਜ ਅਤੇ ਪ੍ਰੇਮ ਨਾਲ ਇਕ ਵਾਰ 'ਵਾਹਿਗੁਰੂ' ਅਖਾਣ ਨਾਲ ਸਰੀਰ ਦੇ ਸੱਤ ਕਰੋੜ ਰੋਮਾਂ ਵਿਚੋਂ ਆਪ-ਮੁਹਾਰੇ ਹੀ ਜਾਪ ਹੁੰਦਾ ਹੈ। ਜਿਸ ਨਾਲ ਥੋੜ੍ਹੀ ਖੁਮਾਰੀ ਅਤੇ ਵਿਗਾਸ ਪ੍ਰਾਪਤ ਹੁੰਦਾ ਹੈ।

# (5) ਭੂਤਾਂ ਨਾਲ ਮੇਰਾ ਪਹਿਲਾਂ ਵਾਸਤਾ

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਜਨਮ ਦਿਨ ਸੰਨ 1930 ਈ. ਵਿਚ ਅਸੀਂ ਆਪਣੇ ਪਿੰਡ ਦੇ ਗੁਰਦੁਆਰੇ ਵਿਚ ਰਾਤ ਵੇਲੇ ਮਨਾ ਰਹੇ ਸਾਂ। ਇਹ ਗੁਰਦੁਆਰਾ ਪਿੰਡ ਬਾਹਰ ਸਕੂਲ ਦੇ ਨਾਲ ਲੱਗਦਾ ਹੈ। ਭੋਗ ਪੈਣ ਪਿਛੋਂ ਨਿਸ਼ਾਨ ਸਾਹਿਬ ਕੋਲ ਖੜੇ ਹੋ ਕੇ ਕੀ ਦੇਖਿਆ ਕਿ ਕੁਝ ਦੂਰੀ ਤੇ ਅੱਗ ਦਾ ਭਾਂਬੜ ਬਲ ਰਿਹਾ ਹੈ। ਸਾਡੇ ਦੇਖਦਿਆਂ-ਦੇਖਦਿਆਂ ਉਹ ਬੁਝ ਗਿਆ ਤੇ ਥੋੜ੍ਹੀ ਦੇਰ ਪਿਛੋਂ ਕੀ ਦੇਖਦੇ ਹਾਂ ਕਿ ਕੁਝ ਲਾਟਾਂ ਵੱਖਰੇ-ਵੱਖਰੇ ਪਾਸੇ ਤੋਂ ਪਹਿਲੇ ਅਸਥਾਨ ਵੱਲ ਵੱਧ ਰਹੀਆਂ ਹਨ ਤੇ ਇਕੱਠੀਆਂ ਹੋ ਕੇ ਫਿਰ ਉਸੇ ਤਰ੍ਹਾਂ ਹੀ ਉਨ੍ਹਾਂ ਭਾਂਬੜ ਦਾ ਰੂਪ ਧਾਰ ਕਰ ਲਿਆ। ਅਸੀਂ ਗੁਰਦੁਆਰੇ ਦੇ ਮਹੰਤ ਸੇਵਾ ਦਾਸ ਜੀ ਨੂੰ ਇਹ ਨਜ਼ਾਰਾ ਦਿਖਾਇਆ। ਉਹ ਕਹਿਣ ਲੱਗੇ, ਇਹ ਭੂਤ-ਪ੍ਰੇਮ ਹਨ ਤੇ ਖੇਡਾਂ ਕਰ ਰਹੇ ਹਨ। ਅਸੀਂ ਸੰਖ ਵਜਾਉਂਦੇ ਹਾਂ ਉਹ ਇਸ ਦੀ ਅਵਾਜ਼ ਸੁਣ ਕੇ ਭੱਜ ਜਾਣਗੇ। ਸੋ ਉਨ੍ਹਾਂ ਪੂਰੀ ਜ਼ੋਰ ਨਾਲ ਸੰਖ ਵਜਾਇਆ, ਪਰ ਉਨ੍ਹਾਂ ਤੇ ਕੋਈ ਅਸਰ ਨਾ ਹੋਇਆ। ਅਖੀਰ ਅਸਾਂ ਫੈਸਲਾ ਕੀਤਾ ਕਿ ਉਸ ਅਸਥਾਨ ਤੇ ਜਾ ਕੇ ਸਾਰੀ ਚੀਜ਼ ਪਰਖੀ ਜਾਵੇ।

ਮਹੰਤ ਜੀ ਦਾ ਚੇਲਾ ਮਨੋਹਰ ਦਾਸ ਮੇਰਾ ਹਾਣੀ ਸੀ, ਬਾਕੀ ਸਭ ਬੱਚੇ ਤੀਜੀ ਚੌਥੀ 'ਚ ਪੜ੍ਹਨ ਵਾਲੇ ਸਨ। ਮੈਂ ਉਨ੍ਹਾਂ ਨੂੰ ਲਾਠੀ ਚਲਾਉਣੀ ਸਿਖਾਇਆ ਕਰਦਾ ਸਾਂ। ਸਭ ਨੂੰ ਕਿਹਾ ਕਿ ਆਪਣੀ-ਆਪਣੀ ਲਾਠੀ ਸੰਭਾਲ ਲਵੋ ਤੇ ਦੋ ਲਾਲਟੈਨਾਂ ਨਾਲ ਲੈ ਕੇ ਅਸੀਂ ਉੱਪਰ ਨੂੰ ਤੁਰ ਪਏ। ਰਾਹ ਵਿਚ ਖਰਬੂਜ਼ਿਆਂ ਦੀ ਰਾਖੀ ਗੁਲਾਬ ਸਿੰਘ ਮਹਿਰਾ ਬੈਠਾ ਹੋਇਆ ਸੀ, ਕਹਿਣ ਲੱਗਾ ਬਾਬਾ ਜੀ ਕਿਧਰ ਜਾ ਰਹੇ ਹੋ। ਮੇਰੇ ਦੱਸਣ ਤੇ ਉਨ੍ਹਾਂ ਰੋਕਿਆ ਕਿ ਛੋਟੇ-ਛੋਟੇ ਬੱਚਿਆਂ ਨੂੰ ਉਥੇ ਲੈ ਕੇ ਜਾਣਾ ਠੀਕ ਨਹੀਂ। ਇਹ ਬਾਹਰ ਦੀਆਂ ਚੀਜ਼ਾਂ ਹਨ, ਤੁਸਾਂ ਇਨ੍ਹਾਂ ਤੋਂ ਕੀ ਲੈਣਾ ਹੈ? ਪਰ ਅਸੀਂ ਅੱਗੇ ਵੱਧਦੇ ਗਏ। ਹਾਲੇ ਕੁਝ ਹੀ ਕਦਮ ਅੱਗੇ ਗਏ ਹੋਵਾਂਗੇ ਕਿ ਉਹ ਭਾਂਬੜ ਬੁਝ ਗਿਆ ਤੇ ਅਸੀਂ ਵੀ ਉਥੇ ਹੀ ਬੈਠ ਗਏ। ਥੋੜ੍ਹੀ ਦੇਰ ਪਿਛੋਂ ਫਿਰ ਉਹ ਲਾਟਾਂ ਇਕੱਠੀਆਂ ਹੋ ਗਈਆਂ ਤੇ ਆਪਣਾ ਖੇਲ ਰਚ ਦਿੱਤਾ। ਮੈਂ ਵਨ-ਟੂ-ਥ੍ਰੀ ਕਿਹਾ, ਤੇ ਸਭ ਬੱਚੇ ਉਸ ਭਾਂਬੜ ਵੱਲ ਦੌੜ ਪਏ, ਪਰ ਸਾਡੇ ਉਥੇ ਪਹੁੰਚਣ ਤੋਂ ਪਹਿਲਾਂ ਫਿਰ ਬੁਝ ਗਿਆ ਤੇ ਅਸੀਂ ਉਥੇ ਲੰਮੇ ਪੈ ਗਏ। ਤੇ ਉਡੀਕ ਕਰਨ ਲੱਗ ਪਏ।

ਇਸ ਵਾਰੀ ਜਦ ਭਾਂਬੜ ਬਲਿਆ ਤਾਂ ਅਸੀਂ ਸਪੱਸ਼ਟ ਤੌਰ ਤੇ ਵੇਖ ਸਕਦੇ ਸਾਂ ਕਿ ਕੁਝ ਸ਼ੈਆਂ ਰਲ ਕੇ ਉਸ ਭਾਂਬੜ ਦੇ ਆਲੇ-ਦੁਆਲੇ ਨੱਚ ਟੱਪ ਰਹੀਆਂ ਸਨ ਤੇ ਜਦੋਂ ਉਹ ਅੱਗ ਦੇ ਸਾਹਮਣੇ ਆਉਂਦੇ ਸਨ ਤਾਂ ਉਨ੍ਹਾਂ ਦੀਆਂ ਸਿਰਫ਼ ਲੱਤਾਂ ਹੀ ਭੁੜਕਦੀਆਂ ਨਜ਼ਰ ਆਉਂਦੀਆਂ ਸਨ ਤੇ ਉਨ੍ਹਾਂ ਦੇ ਧੜ ਤੇ ਮੂੰਹ ਉਚੇਰੇ ਹੋਣ ਕਰਕੇ ਹਨ੍ਹੇਰ ਵਿਚ ਨਜ਼ਰ ਨਹੀਂ ਆਉਂਦੇ ਸਨ। ਅਸੀਂ ਉਨ੍ਹਾਂ ਦੀਆਂ ਸ਼ਕਲਾਂ ਦੇਖਣ ਦਾ ਬਹੁਤ ਯਤਨ ਕੀਤਾ, ਪਰ ਕੁਝ ਵੀ ਨਜ਼ਰ ਨਹੀਂ ਆਇਆ। ਫਿਰ ਮੈਂ ਉਨ੍ਹਾਂ ਬੱਚਿਆਂ ਨੂੰ ਸਰਪਟ ਦੌੜ ਕੇ ਉਥੇ ਪੁੱਜਣ ਲਈ ਆਦੇਸ਼ ਦਿੱਤਾ। ਪਰ ਸਾਨੂੰ ਨਿਰਾਸ਼ਾ ਹੋਈ ਕਿ ਉਹ ਸਾਰਾ ਖੇਲ ਫਿਰ ਖ਼ਤਮ ਹੋ ਗਿਆ ਤੇ ਅਸੀਂ ਇਕ ਵੱਡੇ ਸਾਰੇ ਤੂਤ ਦੇ ਦਰਖੱਤ ਥੱਲੇ ਚੁਪ-ਚਾਪ ਲੇਟ ਗਏ, ਤਾਂ ਜੋ ਸਾਡੇ ਪਛਾਵੇਂ ਵੀ ਨਾ ਦਿੱਸਣੇ। ਇਸ ਤਰ੍ਹਾਂ ਕਾਫੀ ਸਮਾਂ ਲੰਘ ਗਿਆ ਤਾਂ ਅਸੀਂ ਕੀ ਵੇਖਿਆ ਇਕ ਲੰਮਾ ਸਾਰਾ ਬੰਦਾ ਸਾਡੇ ਵੱਲ ਆ ਰਿਹਾ ਸੀ, ਅਸੀਂ ਜਾਤਾ ਕਿ ਉਨ੍ਹਾਂ ਦਾ ਕੋਈ ਭਰਾ ਆ ਰਿਹਾ ਹੈ। ਮੈਂ ਬੱਚਿਹਾਂ ਨੂੰ ਹੌਲੀ ਜਿਹੀ ਕਿਹਾ ਕਿ ਸਾਰੇ ਜਾਣੇ ਲਾਠੀਆਂ ਨਾਲ ਇਸ ਤੋਂ ਹੱਲਾ ਬੋਲ ਦਿਓ।

ਉਹ ਜਦ ਸਾਡੇ ਨੇੜੇ ਆਇਆ ਤਾਂ ਸਾਨੂੰ ਬਹੁਤ ਸਾਰਿਆਂ ਨੂੰ ਹਨ੍ਹੇਰੇ ਵਿਚ ਲੰਮੇ ਪਏ ਦੇਖ ਕੇ ਡਰ ਗਿਆ ਤੇ ਜ਼ੋਰ ਨਾਲ ਯਾ-ਅੱਲਾ ਕਿਹਾ, ਮੈਂ ਉਸ ਦੀ ਅਵਾਜ਼ ਪਹਿਚਾਣ ਲਈ, ਉਹ ਸਾਡੇ ਪਿੰਡ

ਦਾ ਘੁਮਿਆਰ ਸੀ। ਤੇ ਵੱਡੇ ਬਾਗ਼ ਦਾ ਰਾਖਾ ਸੀ, ਉਸ ਨੇ ਰਾਤ ਘਰ ਰੋਟੀ ਖਾਣ ਆਉਣਾ ਸੀ। ਰਾਹ ਵਿਚ ਭੂਤਾਂ ਦਾ ਭਾਂਬੜ ਬਲਦਾ ਵੇਖ ਕੇ ਰੁਕਿਆ ਹੋਇਆ ਸੀ, ਤਾਂਕਿ ਉਹ ਅੱਗ ਦੇ ਬੁਝਣ ਤੇ ਹੀ ਘਰ ਜਾਵੇ। ਜਦ ਉਸ ਨੇ ਸਾਨੂੰ ਬਹੁਤ ਸਾਰਿਆਂ ਨੂੰ ਦਰੱਖਤ ਥੱਲੇ ਬੈਠੇ ਦੇਖਿਆ ਉਹ ਤ੍ਰਭਕ ਗਿਆ ਕਿ ਅਸੀਂ ਭੂਤਨੇ ਹੀ ਨਾ ਹੋਈਏ।

ਹੁਣ ਅਸੀਂ ਸਾਰੇ ਜਣੇ ਰਲ ਕੇ ਉਹ ਭਾਂਬੜ ਵਾਲੀ ਥਾਂ ਤੇ ਪੁੱਜੇ ਤੇ ਲੈਂਪਾਂ ਦੀ ਰੋਸ਼ਨੀ ਵਿਚ ਉਸ ਥਾਂ ਦੀ ਪਰਖ ਕੀਤੀ ਕਿ ਕੋਈ ਕੋਲਾ, ਅੰਗਿਆਰੀ ਜਾਂ ਗਰਮ ਥਾਂ ਸਾਨੂੰ ਲੱਭੇ ਜਿਥੇ ਭਾਂਬੜ ਬਲਦਾ ਰਿਹਾ ਸੀ, ਪਰ ਨਿਸਫਲ ਰਹੇ।

ਉਹ ਭਾਂਬੜ ਕੁਝ ਵਿਚ ਪਿਛੋਂ ਦੂਰ ਵੱਡੇ ਬਾਗ ਦੇ ਬਾਹਰ ਇਕ ਕੋਨੇ ਵਿਚ ਫਿਰ ਬਲਦਾ ਨਜ਼ਰ ਆਇਆ, ਪਰ ਜਲਦੀ ਹੀ ਬੁੱਝ ਗਿਆ।

ਉਸ ਦਿਨ ਤੋਂ ਬਾਅਦ ਮੇਰਾ ਨੇਮ ਬਣ ਗਿਆ ਕਿ ਗੁਰਦੁਆਰੇ ਰਹਿਰਾਸ ਦੇ ਪਾਠ ਤੇ ਕੀਰਤਨ ਪਿਛੋਂ ਉਸ ਭਾਂਬੜ ਵਾਲੇ ਅਸਥਾਨ ਤੇ ਜਾ ਕੇ ਬੈਠੇ ਜਾਣਾ ਤੇ ਵਾਹਿਗੁਰੂ, ਵਾਹਿਗੁਰੂ ਕਰਦੇ ਰਹਿਣਾ। ਇਸ ਤਰ੍ਹਾਂ ਕਈ ਦਿਨ ਲੰਘ ਗਏ, ਪਰ ਕੋਈ ਫਲ ਨਹੀਂ ਮਿਲਿਆ। ਇਕ ਦਿਨ ਜਦ ਮੈਂ ਉਥੋਂ ਅਭਿਆਸ ਕਰਨ ਪਿਛੋਂ ਘਰ ਨੂੰ ਮੁੜ ਰਿਹਾ ਸੀ ਤਾਂ ਕੀ ਦੇਖਿਆ ਕਿ ਇਕ ਲਾਟ ਥੋੜ੍ਹੀ ਦੂਰੀ ਤੇ ਬਲ ਰਹੀ ਹੈ। ਮੈਂ ਸਮਝਿਆ ਕਿ ਕੋਈ ਨਹਿਰ ਦਾ ਪਾਣੀ ਮੋੜਨ ਵਾਲਾ ਜ਼ਿਮੀਂਦਾਰ ਖੜਾ ਹੈ। ਪਰ ਜਦ ਉਹ ਅਵਾਜ਼ ਮਾਰਨ ਤੇ ਵੀ ਨਾ ਬੋਲਿਆ ਮੈਂ ਉਸ ਵੱਲ ਵੱਧਿਆ, ਉਹ ਇਕ ਦਮ ਅੱਗੇ ਨੂੰ ਤੁਰ ਪਿਆ ਤੇ ਮੈਂ ਉਸ ਦੇ ਮਗਰ ਲੱਗ ਗਿਆ। ਜੇ ਮੈਂ ਉਸ ਦੇ ਵਲ ਦੌੜਾਂ ਤੇ ਉਹ ਵੀ ਦੌੜ ਪਏ, ਜੇ ਹੌਲੀ ਹੋ ਜਾਵਾਂ ਤਾਂ ਉਹ ਵੀ ਹੌਲੀ ਹੋ ਜਾਵੇ। ਇਸ ਤਰ੍ਹਾਂ ਮੈਂ ਕੋਈ ਡਢੇ ਦੋ ਮੀਲ ਉਸ ਦੇ ਮਗਰ ਗਿਆ ਤੇ ਅਖੀਰ ਨਿਰਾਸ਼ ਹੋ ਕੇ ਘਰ ਪਰਤ ਆਇਆ। ਦੂਸਰੇ ਦਿਨ ਜਦ ਮੈਂ ਉਸ ਥਾਂ ਵਲ ਬੰਸਰੀ ਵਜਾਉਂਦਾ ਹੋਇਆ ਵੱਧ ਰਿਹਾ ਸਾਂ ਤਾਂ ਅਚਨਚੇਤ ਇਕ ਲਸੂੜੇ ਦੇ ਰੁੱਖ ਥੱਲਿਉ ਲਾਟ ਨਿਕਲੀ ਤੇ ਮੇਰੀ ਛਾਤੀ ਨੂੰ ਛੋਹ ਕੇ ਚਲੀ ਗਈ, ਭੈ-ਭੀਤ ਹੋ ਕੇ ਬੰਸਰੀ ਮੇਰੇ ਹੱਥੋਂ ਡਿੱਗ ਪਈ ਤੇ ਮੈਂ ਬੇਹੋਸ਼ ਜਿਹਾ ਹੋ ਡਿੱਗ ਪਿਆ। ਪਤਾ ਨਹੀਂ ਕਿੰਨਾ ਚਿਰ ਇਸ ਹਾਲਤ ਵਿਚ ਰਿਹਾ। ਜਦ ਹੋਸ਼ ਆਈ ਤਾਂ ਪਤਾ ਲੱਗਾ ਮੇਜਾ ਜਿਸਮ ਪੱਥਰ ਵਰਗਾ ਹੋ ਗਿਆ ਹੈ। ਮੈਂ ਹੱਥ-ਪੈਰ ਹਿਲਾਉਣੇ ਚਾਹੇ ਪਰ ਕੋਈ ਨਾ ਹਿੱਲਣ। ਮੈਂ ਮੂੰਹ ਨਾਲ ਵਾਹਿਗੁਰੂ ਉਚਾਰਨ ਕਰਨਾ ਚਾਹੁੰਦਾ ਸਾਂ ਪਰ ਮੂੰਹ ਤੋਂ ਵਾਹਿਗੁਰੂ ਨਹੀਂ ਸੀ ਨਿਕਲਦਾ। ਅਖੀਰ ਮੈਂ ਸੁਰਤੀ ਨਾਲ ਉਚਾਰਨ ਸ਼ੁਰੂ ਕੀਤਾ, ਜਿਸ ਤੇ ਮੇਰਾ ਖੂਨ ਦਾ ਦੌਰਾ ਸ਼ੁਰੂ ਹੋ ਗਿਆ। ਕੁਝ ਚਿਰ ਪਿਛੋਂ ਤਾਕਤ ਆ ਗਈ। ਮੈਂ ਉਠ ਕੇ ਖੜਾ ਹੋ ਗਿਆ, ਪੂਰਾ ਜ਼ੋਰ ਲਾ ਕੇ ਮੈਂ :-

*ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ॥ ਸਤਿਗੁਰਿ ਤੁਮਰੇ ਕਾਜ ਸਵਾਰੇ॥* *(ਅੰਗ ੨੦੧)*

ਵਾਲਾ ਸ਼ਬਦ ਪੜ੍ਹਿਆ, ਤੇ ਜਿਉਂ ਹੀ ਅੱਗੇ ਵੱਧਣ ਲੱਗਾ ਤਾਂ ਕੀ ਦੇਖਿਆ ਕਿ ਮੇਰੇ ਸਾਹਮਦੇ ਉਹ ਲਾਟ ਭੜਕ ਰਹੀ ਹੈ। ਮੈਂ ਗੁੱਸੇ ਵਿਚ ਆ ਕੇ ਉਸ ਵੱਲ ਵਧਿਆ, ਪਰ ਮੇਰਾ ਜਿਸਮ ਥੱਕਾ ਟੁੱਟਾ ਹੋਇਆ ਸੀ ਤੇ ਜ਼ੋਰ ਲਾਉਣ ਤੇ ਵੀ ਦੌੜ ਨਹੀਂ ਸਕਦਾ ਸੀ। ਮੈਨੂੰ ਵੇਖ ਕੇ ਉਹ ਵੀ ਤੁਰ ਪਿਆ ਤੇ ਫਿਰ ਪਹਿਲੇ ਦਿਨ ਵਾਲੀ ਕ੍ਰਿਆ ਸ਼ੁਰੂ ਹੋ ਗਈ। ਅਚਨਚੇਤ ਮੈਂ ਦੇਖਿਆ ਕਿ ਮੇਰੇ ਰਾਹ ਵਿਚ ਇਕ ਵੱਡੀ ਸਾਰੀ ਨਹਿਰ ਵਗ ਰਹੀ ਹੈ, ਮੈਂ ਹੈਰਾਨ ਸੀ ਕਿ ਇਹ ਨਹਿਰ ਕਿਥੋਂ ਆ ਗਈ? ਮੈਨੂੰ ਪਤਾ ਸੀ ਕਿ ਇਥੇ ਇਕ ਖਾਲ ਜ਼ਰੂਰ ਹੈ, ਜਿਸ ਨੂੰ ਮੈਂ ਪਹਿਲੇ ਦਿਨ ਟੱਪ ਗਿਅ ਸੀ, ਮੈਂ ਬਥੇਰਾ ਅੱਖਾਂ ਤੇ ਜ਼ੋਰ ਪਾਵਾਂ ਕਿ ਇਹ ਨਹਿਰ ਨਹੀਂ ਇਹ ਖਾਲ ਹੈ, ਪਰ ਉਹ ਨਹਿਰ ਹੀ ਜਾਪੇ। ਮੈਂ ਸੱਜੇ ਖੱਬੇ ਫਿਰਿਆ ਕਿ ਨਹਿਰ ਦਾ ਪੁੱਲ ਜਾਂ ਖਾਲ ਦਾ ਕੋਈ ਮੂੰਹ ਮਿਲ ਜਾਵੇ ਤਾਂ ਮੈਂ ਉਸ ਪਾਣੀ ਨੂੰ ਲੰਘ ਜਾਵਾਂ, ਪਰ

ਬੇਕਾਰ। ਉਹ ਲਾਟ ਮੈਨੂੰ ਦੂਜੇ ਪਾਰ ਬਾਰ-ਬਾਰ ਵੰਗਾਰ ਰਹੀ ਸੀ, ਅੰਤ ਮੈਂ ਕਪੜੇ ਲਾਹ ਕੇ ਆਪਣੇ ਸਿਰ ਤੇ ਬੰਨ੍ਹ ਲਏ ਤੇ ਨਹਿਰ ਨੂੰ ਤਰ ਕੇ ਪਾਰ ਕਰਨ ਦਾ ਫੈਸਲਾ ਕੀਤਾ, ਪਰ ਮੇਰਾ ਹੀਆ ਨਹੀਂ ਸੀ ਪੈਂਦਾ। ਕਿਉਂਕਿ ਭੈ ਨਾਲ ਕਮਜ਼ੋਰੀ ਬਹੁਤ ਆ ਗਈ ਸੀ। ਅਖੀਰ ਮੈਂ ਸਮਝ ਲਿਆ ਕਿ ਅੱਜ ਵੱਧਣਾ ਖ਼ਤਰਨਾਕ ਹੋਵੇਗਾ, ਕਿਉਂਕਿ ਇਕ ਵਾਰ ਉਹ ਮੇਰੇ ਤੇ ਕਰ ਚੁੱਕਾ ਸੀ ਤੇ ਦੂਜਾ ਵਾਰ ਮੈਂ ਸਹਿਣ ਜੋਗਾ ਨਹੀਂ ਸੀ। ਮੈਂ ਕੱਪੜੇ ਪਾ ਕੇ ਪਿੰਡ ਨੂੰ ਮੁੜ ਪਿਆ, ਹੁਣ ਉਹ ਲਾਟ ਇਕ ਦਮ ਚੌੜੀ ਹੋ ਕੇ ਮੇਰੇ ਰਾਹ ਵਿਚ ਤਣ ਗਈ ਕਿ ਮੈਂ ਤੈਨੂੰ ਮੁੜਨ ਵੀ ਨਹੀਂ ਦੇਣਾ। ਜਦ ਹੋਰ ਕੋਈ ਚਾਰਾ ਨਾ ਰਿਹਾ ਤਾਂ ਮੈਂ ਅੰਤਰ-ਧਿਆਨ ਹੋ ਕੇ ਸਤਿਗੁਰੂ ਅੱਗੇ ਸਹਾਇਤਾ ਲਈ ਅਰਦਾਸ ਚਿੰਬੜ ਕਰਨੀ ਚਾਹੀ, ਪਰ ਮੈਨੂੰ ਅੰਦਰੋਂ ਡਰ ਸੀ ਕਿ ਮੈਂ ਜਿਵੇਂ ਹੀ ਅੱਖਾਂ ਮੀਟਾਂਗਾ ਤਾਂ ਉਸ ਨੇ ਮੈਨੂੰ ਚਿੰਬੜ ਜਾਣਾ ਹੈ। ਪਤਾ ਨਹੀਂ ਕਿਸ ਵੇਲੇ ਮੇਰੀ ਅੱਖ ਮੀਟੀ ਗਈ ਤੇ ਅਰਦਾਸ ਸੰਪੂਰਨ ਹੋਣ ਤੇ ਜਦ ਮੈਂ ਨਾਨਕ ਨਾਮ ਚੜ੍ਹਦੀ ਕਲਾ, ਮੇਰੇ ਭਾਣੇ ਸਰਬੱਤ ਦਾ ਭਲਾ, ਕਹਿ ਕੇ ਧਰਤੀ ਨੂੰ ਛੋਹਿਆ ਤਾਂ ਉਹ ਲਾਟ ਅਲੋਪ ਹੋ ਚੁੱਕੀ ਸੀ। ਮੈਂ ਹਾਲੀ ਵੀ ਡਰਦਾ ਸੀ ਕਿ ਕਿਧਰੇ ਮੁੜ ਮੈਨੂੰ ਉਹ ਤੰਗ ਨਾ ਕਰੇ, ਮੈਂ ਅਸਲੀ ਰਸਤਾ ਛੱਡ ਕੇ ਇਕ ਦੁਰਾਡੇ ਵਾਲਾ ਰਸਤਾ ਫੜਿਆ ਤੇ ਰੱਬ-ਰੱਬ ਕਰਦਾ ਘਰ ਪੁੱਜ ਗਿਆ।

ਉਪਰੰਤ ਮੈਂ ਕਈ ਦਿਨ ਉਸ ਥਾਂ ਤੇ ਜਾ ਕੇ ਸਿਮਰਨ ਅਭਿਆਸ ਕਰਦਾ ਰਿਹਾ, ਪਰ ਉਹ ਲਾਟ ਫਿਰ ਕਦੀ ਨਜ਼ਰ ਨਹੀਂ ਆਈ।

## (6) ਆਵੈ ਅੰਤ ਨ ਭਜਿਆ ਜਾਈ ॥

ਸਾਡੇ ਪਿੰਡ ਦਾ ਵਿਸਾਵਾ ਸਿੰਘ ਨਾਮ ਦਾ ਇਕ ਬੰਦਾ ਚੀਨ ਗਿਆ ਹੋਇਆ ਸੀ। ਉਥੇ ਜ਼ੇਲ੍ਹ ਵਿਚ ਕੰਮ ਕਰਦਾ ਸੀ। ਕੈਦੀਆਂ ਨਾਲ ਵਾਹ ਪੈਣ ਕਰਕੇ ਉਸ ਦੇ ਮੂੰਹ ਤੇ ਗਾਲ੍ਹਾਂ ਹੀ ਚੜ੍ਹੀਆਂ ਹੋਇਆਂ ਸਨ। ਉਸ ਨੇ ਕਦੀ ਵੀ ਭੁੱਲ ਕੇ ਪ੍ਰਮਾਤਮਾ ਦਾ ਨਾਮ ਨਹੀਂ ਸੀ ਲਿਆ। ਕੁਝ ਸਾਲਾਂ 'ਚ ਕਾਫੀ ਮਾਇਆ ਇਕੱਠੀ ਕਰਕੇ ਪਿੰਡ ਵਾਪਸ ਆ ਗਿਆ ਤੇ ਐਸ਼ਾਂ ਕਰਨ ਲੱਗਾ।

ਸਮਾਂ ਪਾ ਕੇ ਉਸ ਦਾ ਅੰਤ ਆ ਗਿਆ ਤੇ ਬਿਸਤਰੇ ਤੇ ਪਿਆ-ਪਿਆ ਗਾਲ੍ਹਾਂ ਕੱਢਦਾ ਤੇ ਬਕੜਵਾਹ ਕਰਦਾ ਸੀ। ਅੰਤ ਸਮੇਂ ਜਦ ਉਸ ਦਾ ਘੋਰੜੂ ਵੱਜਣ ਲੱਗਾ ਤਾਂ ਉਸ ਨੂੰ ਸਾਰੇ ਕਹਿਣ ਕਿ ਵਿਸਵਾ ਸਿਆਂ ਵਾਹਿਗੁਰੂ ਕਹੋ, ਪਰ ਉਹ ਕਿਸੇ ਦੀ ਨਹੀਂ ਸੁਣਦਾ ਤੇ ਗਾਲ੍ਹ ਕੱਢ ਕੇ ਕਹਿੰਦਾ ਸੀ ਕਿ ਮੇਰੇ ਮੂੰਹ ਚੋਂ ਇਹ ਨਿਕਲਦਾ ਹੀ ਨਹੀਂ। ਕੁਦਰਤ ਸਾਡੀ ਸ੍ਰੀ ਰਾਮ ਸੀ। ਲੋਕਾਂ ਸਲਾਹ ਬਣਾਈ ਕਿ ਇਹ ਹੋਰ ਕਿਸੇ ਤਰੀਕੇ ਨਾਲ ਰੱਬ ਦਾ ਨਾਮ ਨਹੀਂ ਲੈਂਦਾ, ਸ੍ਰੀ ਰਾਮ ਨੂੰ ਸੱਦਦੇ ਹਾਂ ਤੇ ਇਸ ਨੂੰ ਪੁੱਛਾਂਗੇ ਕਿ ਇਸ ਦਾ ਨਾਮ ਕੀ ਹੈ? ਇਸ ਦੇ ਮੂੰਹ ਵਿਚ ਸ੍ਰੀ ਰਾਮ ਦਾ ਨਾਮ ਨਿਕਲ ਜਾਵੇਗਾ।

ਜਿਵੇਂ ਅਜਮਾਲ ਪਾਪੀ ਨੇ ਅੰਤ ਸਮੇਂ ਜਮਾਂ ਦੇ ਡੰਡੇ ਖਾਣ ਤੇ ਆਪਣੇ ਪੁੱਤਰ ਨਾਰਾਇਣ ਨੂੰ ਸਹਾਇਤਾ ਵਾਸਤੇ ਵਾਜਾਂ ਮਾਰੀਆਂ ਸਨ ਤੇ ਜਮ ਨਰਾਇਣ ਦਾ ਨਾਮ ਸੁਣ ਕੇ ਭੱਜ ਗਏ ਸਨ, ਹੋ ਸਕਦਾ ਹੈ ਕਿ ਇਸ ਦਾ ਵੀ ਕਲਿਆਣ ਹੋ ਜਾਵੇ। ਸ੍ਰੀ ਰਾਮ ਜਦ ਕਮਰੇ ਵਿਚ ਦਾਖਲ ਹੋਇਆ ਤਾਂ ਵਿਸਾਵਾ ਸਿੰਘ ਨੂੰ ਪੁੱਛਿਆ ਗਿਆ ਇਹ ਕੌਣ ਹੈ? ਉਸ ਨੇ ਝੱਟ ਜਵਾਬ ਦਿੱਤਾ, ਇਹ ਜਮਾਂਦਾਰ ਦਾ ਜਵਾਈ ਹੈ (ਕਿਉਂਕਿ ਸਾਡੇ ਚਾਚਾ ਜੀ ਬਰਮਾ ਚੋਂ ਮਿਲਟਰੀ ਦੇ ਜਮਾਂਦਰ ਰਿਟਾਇਰਡ ਹੋ ਕੇ ਆਏ ਸਨ) ਦੁਬਾਰਾ ਪੁੱਛਣ ਤੇ ਵੀ ਉਸ ਨੇ ਕਿੱਲ੍ਹ ਕੇ ਆਖਿਆ ਕਿ ਜਮਾਂਦਾਰ.....। ਤੇ ਨਾਲ ਹੀ ਉਸ ਦੇ ਪ੍ਰਾਣ ਨਿਕਲ ਗਏ। ਉਸ ਸ਼ੇਰ ਦੇ ਬੱਚੇ ਨੇ ਕਦੇ ਵੀ ਭੁੱਲ ਕੇ ਵਾਹਿਗੁਰੂ ਦਾ ਨਾਮ ਨਹੀਂ ਸੀ ਲਿਆ। ਅੰਤ ਵੇਲੇ ਉਹ ਕਿਵੇਂ ਲੈ ਸਕਦਾ ਸੀ? ਤਦੇ ਹੀ ਭਗਤ ਕਬੀਰ ਜੀ ਫੁਰਮਾਉਂਦੇ ਹਨ :-

ਅਬ ਨ ਭਜਸਿ ਭਜਸਿ ਕਬ ਭਾਈ॥
ਆਵੈ ਅੰਤੁ ਨ ਭਜਿਆ ਜਾਈ॥ (ਅੰਗ ੧੧੫੯)

ਸਮਾਂ ਲੰਘ ਗਿਆ, ਉਸ ਦਾ ਲੜਕਾ ਬੰਤਾ ਸਿੰਘ ਜੋ ਮੇਰਾ ਹਾਣੀ ਸੀ, ਇਕ ਦਿਨ ਮੇਰੇ ਪਾਸ ਆਇਆ ਤੇ ਕਹਿਣ ਲੱਗਾ, ਮੇਰਾ ਪਿਉ ਚੀਨ ਤੋਂ ਬਹੁਤ ਸਾਰੀ ਮਾਇਆ ਕਮਾ ਕੇ ਲਿਆਇਆ ਸੀ, ਜੋ ਉਸ ਨੇ ਘਰ ਵਿਚ ਟੋਇਆ ਪੁੱਟ ਕੇ ਨੱਪੀ ਹੋਈ ਹੈ। ਤੁਸੀਂ ਮਿਹਰਬਾਨੀ ਕਰਕੇ ਮੇਰੇ ਪਿਉ ਨੂੰ ਬੁਲਾ ਕੇ ਪੁੱਛੋ ਕਿ ਉਹ ਕਿਥੇ ਦੱਬੀ ਹੋਈ ਹੈ, ਤਾਂਕਿ ਮੈਂ ਉਸ ਨੂੰ ਕੱਢ ਕੇ ਵਰਤਾਂ ਤੇ ਐਸ਼ਾਂ ਲਵਾਂ।

ਜਦ ਵਿਸਾਵਾ ਸਿੰਘ ਦੀ ਰਹੂ ਨੂੰ ਬੁਲਾਇਆ ਗਿਆ ਤਾਂ ਉਹ ਕਹਿਣ ਲੱਗੀ ਕਿ ਮੇਰੇ ਪੁੱਤਰ ਨੂੰ ਕਹੋ ਕਿ ਆਪਣੀ ਮਾਂ ਦੀ ਸੇਵਾ ਕਰਿਆ ਕਰੇ। ਅਗਲੀ ਗੱਲ ਹਾਲੀਂ ਪੂਰੀ ਹੀ ਨਹੀਂ ਹੋਈ ਸੀ ਕਿ ਆਈ ਹੋਈ ਰੂਹ ਭੱਜ ਗਈ। ਮੈਨੂੰ ਤੌਖਲਾ ਹੋਇਆ ਕਿ ਕਿਧਰੇ ਮੇਰੇ ਪਾਸੋਂ ਅੱਜ ਕੋਈ ਅਯੋਗ ਕੰਮ ਨਾ ਹੋ ਗਿਆ ਤੇ ਹੋ ਸਕਦਾ ਹੈ ਹੁਣ ਉਹ ਬੰਦ ਰੂਹ ਮੇਰੇ ਤੇ ਵਾਰ ਨਾ ਕਰੇ। ਮੈਂ ਆਪਣੇ ਬਚਾਅ ਲਈ ਵਾਹਿਗੁਰੂ-ਵਾਹਿਗੁਰੂ ਜਪਣ ਲੱਗ ਪਿਆ। ਕਈ ਚਿਰ ਪਿਛੋਂ ਉਹ ਰੂਹ ਮੁੜ ਆ ਗਈ। ਮੈਂ ਉਸ ਨੂੰ ਪੁੱਛਿਆ ਤੂੰ ਵਾਪਸ ਕਿਉਂ ਚਲ ਗਈ ਸੀ? ਉਸ ਦੱਸਿਆ ਮੇਰੇ ਪਿੱਛੇ ਸ਼ਿਕਾਰੀ ਕੁੱਤੇ ਲੱਗ ਗਏ ਸਨ, ਮੈਂ ਆਪਣੀ ਜਾਨ ਬਚਾਉਣ ਲਈ ਸਿਰ-ਤੋੜ ਭੱਜਾ, ਹੁਣ ਮੈਂ ਇਕ ਖੁੱਡ ਵਿਚ ਵੜ ਗਿਆ ਹੋਇਆ ਹਾਂ ਤੇ ਕੁੱਤੇ ਦੂਰ ਰਹਿ ਗਏ ਦੇ ਜਾਮੇ ਵਿਚ ਮੈਂ ਕਦੀ ਵੀ ਭੁੱਲ ਕੇ ਰੱਬ ਦਾ ਨਾਮ ਨਹੀਂ ਸੀ ਲਿਆ। ਜਦ ਦੁਬਾਰਾ ਮਾਇਆ ਦਾ ਥਹੁ-ਟਿਕਾਣਾ ਪੁੱਛਿਆ ਗਿਆ ਤਾਂ ਉਸ ਨੇ ਕਿਹਾ ਕਿ ਮੈਂ ਆਪਣੀ ਘਰ ਵਾਲੀ ਨੂੰ ਸਾਰਾ ਕੁਝ ਦੱਸਿਆ ਹੋਇਆ ਸੀ, ਉਸ ਨੂੰ ਕਹੋ ਕਿ ਉਸ ਦੀ ਸੇਵਾ ਕਰੋ, ਉਹ ਆਪ ਹੀ ਦੱਸ ਦੇਵੇਗੀ। ਇਸ ਤੇ ਅਸੀਂ ਉਸ ਦੀ ਛੁੱਟੀ ਕਰ ਦਿੱਤੀ। ਬੰਦਾ ਸਿੰਘ ਆਪਣੀ ਮਾਂ ਦੀ ਛਾਤੀ ਤੇ ਜਾ ਚੜ੍ਹਿਆ, ਉਸ ਪਾਸੋਂ ਮਾਇਆ ਦਾ ਪਤਾ ਕਰਕੇ ਉਸ ਥਾਂ ਨੂੰ ਪੁੱਟਿਆ, ਮਾਇਆ ਕੱਢ ਕੇ ਭੈੜੇ ਕੰਮਾਂ ਤੇ ਖਰਚਣ ਲੱਗ ਪਿਆ। ਹਰਾਮ ਦੀ ਮਾਇਆ (ਥੜਜ; ਭਰਵ ਥਡਜ; ਛਬਕਅਵ) ਹਰਾਮ ਤੇ ਹੀ ਖਰਚ ਹੋਈ।



## (7) ਬ੍ਰਹਮ ਗਿਆਨੀ ਤੇ ਯੋਗੀ ਰਾਜ

ਬ੍ਰਹਮ ਗਿਆਨੀ ਸੰਤ ਬਾਬਾ ਸ਼ਾਮ ਸਿੰਘ ਜੀ ਦੇ ਪਰਮ ਸੇਵਕ ਸੰਤ ਬਾਬਾ ਸਾਧੂ ਸਿੰਘ ਜੀ ਦਾ ਦਾਸ ਨੂੰ ਸੰਨ 1932 ਵਿਚ ਲਾਹੌਰ ਵਿਖੇ ਮਿਲਾਪ ਹੋਇਆ ਤੇ ਉਨ੍ਹਾਂ ਨੇ ਆਪਣੀ ਹੱਡ-ਬੀਤੀ ਇਸ ਤਰ੍ਹਾਂ ਸੁਣਾਈ :-

ਮਹਾਂਪੁਰਸ਼ ਸੰਤ ਬਾਬਾ ਸ਼ਾਮ ਸਿੰਘ ਜੀ ਨੇ ਇਕ ਦਿਨ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਧਰਮਸ਼ਾਲਾ ਦੇ ਸਾਰੇ ਮੁਘ ਖੋਲ੍ਹ ਦਿਉ। ਅਸਾਂ ਹੁਕਮ ਮਨ ਕੇ ਅਸ਼ੀਰਵਾਦ ਲਈ। ਫਿਰ ਦੂਜਾ ਹੁਕਮ ਉਨ੍ਹਾਂ ਨੇ ਇਹ ਕੀਤਾ ਕਿ ਕੁਝ ਗਊ ਦਾ ਗੋਹਿਆ ਲਿਆ ਕੇ ਉਸ ਦਾ ਲੇਪਣ ਫਲਾਣੇ ਥਾਂ ਤੇ ਕਰ ਦਿਓ। ਇਸ ਤੇ ਅਸੀਂ ਕੁਝ ਇੰਤਰਾਜ਼ ਕੀਤਾ ਤੇ ਕਿਹਾ ਕਿ ਉਥੇ ਪੱਕਾ ਫਰਸ਼ ਬੁੱਝਾ ਹੋਇਆ ਹੈ, ਉੱਪਰ ਗੋਬਰ ਦਾ ਪੋਚਾ ਦੇਣਾ ਠੀਕ ਨਹੀਂ ਹੋਵੇਗਾ। ਇਸ ਤੇ ਬ੍ਰਹਮ-ਗਿਆਨੀ ਕਹਿਣ ਲੱਗੇ ਕਿ ਹੁਕਮ ਮੰਨੀਦਾ ਹੈ, ਟੀਕਾ-ਟਿਪਣੀ ਨਹੀਂ ਕਰੀਦੀ। ਸੋ ਉਨ੍ਹਾਂ ਦਾ ਹੁਕਮ ਮੰਨ ਕੇ ਦਾਸ ਨੇ ਗੋਹੇ ਦਾ ਪੋਚਾ ਫੇਰ ਦਿੱਤਾ। ਤੀਜਾ ਹੁਕਮ ਉਨ੍ਹਾਂ ਦਾ ਇਹ ਸੀ ਕਿ ਖੂਹ ਤੋਂ ਇਕ ਧੋ ਮਾਂਜ ਕੇ ਕਮੰਡਲ ਸਵੱਛ ਜਲ ਦਾ ਭਰ ਕੇ ਲੈ ਆਉ, ਜੋ ਤੁਰੰਤ ਮੰਨਿਆ ਗਿਆ।

ਥੋੜ੍ਹੀ ਦੇਰ ਪਿਛੋਂ ਇਕ ਬੰਦਾ ਉੱਡਦਾ ਹੋਇਆ ਉਨ੍ਹਾਂ ਮੁਘਾਂ ਬਾਣੀ ਥੱਲੇ ਉਤਰਿਆ ਤੇ ਐਨ ਹੇਠਾਂ ਆ ਕੇ ਖੜਾ ਹੋ ਗਿਆ। ਮਹਾਂਪੁਰਖਾਂ ਨੇ ਇਸ਼ਾਰਾ ਕੀਤਾ ਤੇ ਕਿਹਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਹੋ ਰਿਹਾ ਹੈ, ਅੰਦਰ ਜਾ ਕੇ ਮੱਥਾ ਟੇਕੋ। ਮੱਥਾ ਟੇਕਣ ਉਪਰੰਤ ਉਸ ਬੰਦੇ ਨੂੰ ਬਚਨ ਕੀਤਾ ਕਿ ਲੇਪਣ ਕੀਤਾ ਹੋਏ ਥਾਂ ਤੇ ਬੈਠ ਜਾਉ, ਨਾਲ ਹੀ ਉਨ੍ਹਾਂ ਨੂੰ ਕਮੰਡਲ ਵਾਲੇ ਜਲ ਤੇ ਕੁਝ ਪੜ੍ਹ ਕੇ ਤੇ ਫੂਕ ਮਾਰ ਕੇ ਪੀਣ ਲਈ ਦਿੱਤਾ। ਪੀਂਦਿਆਂ ਸਾਰ ਹੀ ਉਹ ਬੰਦਾ ਉੱਚੀ-ਉੱਚੀ ਰੋਣ ਲੱਗ ਪਿਆ ਤੇ ਜ਼ੋਰ-ਜ਼ੋਰ ਦੀਆਂ ਚਾਂਗਰਾਂ ਮਾਰਨ ਲੱਗਾ, ਜਿਸ ਨੂੰ ਸੁਣ ਕੇ ਆਸ-ਪਾਸ ਦੇ ਬਜ਼ਾਰ ਵਿਚ ਬਹੁਤ ਲੋਕ ਇਕੱਠੇ ਹੋ ਗਏ। ਬ੍ਰਹਮ-ਗਿਆਨੀ ਜੀ ਨੇ ਉਸ ਤੋਂ ਇਸ ਚੀਕ-ਚਿਹਾੜੇ ਦਾ ਕਾਰਨ ਪੁੱਛਿਆ, ਉਹ ਕਹਿਣ ਲੱਗੇ ਤੁਸੀਂ ਅੰਤਰਜਾਮੀ ਹੋ, ਮੇਰੇ ਪਾਸੋਂ ਕੀ ਪੁੱਛਦੇ ਹੋ? ਪਰ ਮਹਾਂਪੁਰਸ਼ ਕਹਿਣ ਲੱਗੇ ਤੁਸੀਂ ਆਪ ਹੀ ਸਾਰਾ ਭੇਦ ਖੋਲ੍ਹੋ, ਤਾਂ ਉਨ੍ਹਾਂ ਨੇ ਹੇਠ ਲਿਖਿਆ ਵਿਸਥਾਰ ਨਾਲ ਹਾ ਦਿੱਤਾ :-

ਮੈਂ ਇਕ ਯੋਗੀ ਹਾਂ ਤੇ ਪਿਛਲੇ ਤਕਰੀਬਨ ਪੰਜ ਸੌ ਸਾਲ ਤੋਂ ਹਿਮਾਲੀਆਂ ਪਰਬਤ ਤੇ ਤਪ ਕਰ ਰਿਹਾ ਹਾਂ। ਯੋਗ ਦੇ ਬਲ ਨਾਲ ਮੈਨੂੰ ਨੌ ਨਿਧੀਆਂ ਤੇ ਅਠਾਰਹ ਸਿਧੀਆਂ ਪ੍ਰਾਪਤ ਹੋ ਗਈਆਂ ਹਨ। ਮੈਂ ਜੋ ਵੀ ਮੂੰਹ ਚੋਂ ਆਖ ਦੇਵਾਂ ਪੂਰਾ ਹੋ ਜਾਂਦਾ ਹੈ। ਮੈਂ ਲੋਹੇ ਨੂੰ ਹੱਥ ਲਾ ਦੇਵਾਂ ਤਾਂ ਉਹ ਸੋਨਾ ਬਣ ਜਾਂਦਾ ਹੈ, ਮੈਂ ਆਪਣਾ ਵੱਡੇ ਤੋਂ ਵੱਡਾ ਤੇ ਛੋਟੇ ਤੋਂ ਛੋਟਾ ਆਕਾਰ ਬਣਾ ਸਕਦਾ ਹਾਂ, ਮੈਂ ਇੱਛਾਧਾਰੀ ਵੀ ਹਾਂ ਤੇ ਜਿਸ ਜੀਵ ਦਾ ਰੂਪ ਧਾਰਨ ਕਰਨਾ ਚਾਹਵਾਂ ਧਾਰ ਸਕਦਾ ਹਾਂ, ਮੈਂ ਆਪਣੀ ਦਿਬ-ਦ੍ਰਿਸ਼ਟੀ ਨਾਲ ਦੂਰ ਤੋਂ ਦੂਰ ਦੀ ਚੀਜ਼ ਨੂੰ ਦੇਖ ਸਕਦਾ ਹਾਂ, ਮੈਂ ਉਡ ਵੀ ਸਕਦਾ ਹਾਂ ਤੇ ਅੱਜ ਹਿਮਾਲਿਆਂ ਪਰਬਤ ਤੋਂ ਉਡ ਕੇ ਆਇਆ ਹਾਂ। ਮੈਂ ਤ੍ਰੈਕਾਲ-ਦਰਸ਼ੀ ਵੀ ਹਾਂ ਤੇ ਮੈਨੂੰ ਪਿਛਲੀਆਂ ਤੇ ਅਗਲੀਆਂ ਆਉਣ ਵਾਲੀਆਂ ਗੱਲਾਂ ਦਾ ਪੂਰਾ-ਪੂਰਾ ਪਤਾ ਹੈ। ਮੇਰੇ ਵਿਚ ਇਤਨੀ ਸ਼ਕਤੀ ਹੈ ਕਿ ਮੌਤ ਤੇ ਮੇਰਾ ਅਧਿਕਾਰ ਹੈ ਅਨੀ ਸ਼ਕਤੀ ਹੋਣ ਦੇ ਬਾਵਜੂਦ ਵੀ ਮੇਰਾ ਮਨ ਹੰਕਾਰ ਦੇ ਨਾਲ ਅਸ਼ਾਂਤ ਹੈ ਤੇ ਇਸ ਅੰਦਰ ਕਦੀ ਵੀ ਵਿਗਾਸ ਜਾਂ ਖੇੜਾ ਨਹੀਂ ਆਇਆ, ਇਹ ਹਰ ਵਕਤ ਸੜਦਾ ਬਲਦਾ ਰਹਿੰਦਾ ਹੈ। ਮੈਂ ਇਯ ਮਨ ਤੋਂ ਬਹੁਤ ਹੀ ਦੁੱਖੀ ਸਾਂ, ਕੱਲ੍ਹ ਬੈਠਿਆਂ ਮੇਰੇ ਮਨ ਵਿਚ ਫੁਰਨਾ ਫੁਰਿਆ ਕਿ ਮੇਰੇ ਤ੍ਰੈਕਾਲ-ਦਰਸ਼ੀ ਹੋਣ ਤੇ ਲਾਹਨਤ ਹੈ ਜੇਕਰ ਤੂੰ ਇਹ ਨਹੀਂ ਲੱਭ ਸਕਦਾ ਕਿ ਤੈਨੂੰ ਸ਼ਾਂਤੀ ਪ੍ਰਦਾਨ ਕਰਨ ਵਾਲਾ ਇਸ ਸੰਸਾਰ ਵਿਚ ਕੌਣ ਹੈ। ਇਹ ਵਿਚਾਰ ਕੇ ਜਦ ਮੈਂ ਆਪਣੀ ਦਿੱਬ-ਦ੍ਰਿਸ਼ਟੀ ਨਾਲ ਸਾਰੇ ਸੰਸਾਰ ਵਿਚ ਨਜ਼ਰ ਮਾਰੀ ਤਾਂ ਮੈਨੂੰ ਪਤਾ ਲੱਗਾ ਕਿ ਕੇਵਲ ਤੁਸੀਂ ਹੀ ਮੇਰਾ ਇਲਾਜ ਕਰ ਸਕਦੇ ਹੋ। ਮੈਂ ਇਹ ਸੋਚ ਕੇ ਅੱਜ ਸਵੇਰੇ ਉਥੋਂ ਚਲਿਆ ਸਾਂ ਕਿ ਤੁਸਾਂ ਦਾ ਪਿਸ਼ਾਬ ਪੀਵਾਂ, ਜਿਸ ਨਾਲ ਮੇਰੀ ਜਲਣ ਬੁੱਝ ਜਾਵੇਗੀ। ਪਰ ਤੁਸੀਂ ਐਨੇ ਪਰਉਪਕਾਰੀ ਹੋ, ਕਿ ਪਿਸ਼ਾਬ ਦੀ ਬਜਾਏ ਇਸ ਕਮੰਡਲ ਚੋਂ ਜਲ ਪਿਲਾ ਕੇ ਉਹ ਅਨੰਦ ਤੇ ਮਸਤੀ ਬਖਸ਼ ਦਿੱਤੀ ਹੈ, ਜੋ ਮੈਂ ਸੈਕੜੇ ਸਾਲਾਂ ਦੀ ਤਪੱਸਿਆ ਨਾਲ ਵੀ ਪ੍ਰਾਪਤ ਨਹੀਂ ਕਰ ਸਕਿਆ ਸਾਂ। ਇਹ ਮੇਰਾ ਰੋਣਾ ਮੇਰੀ ਅੰਦਰਲੀ ਤ੍ਰਿਪਤੀ ਤੇ ਸ਼ਾਂਤੀ ਦਾ ਚਿੰਨ੍ਹ ਹੈ।

ਬ੍ਰਹਮ-ਗਿਆਨੀ ਬਾਬਾ ਸ਼ਾਮ ਸਿੰਘ ਜੀ ਨੇ ਇਸ ਗੱਲ ਨੂੰ ਸੁਣ ਕੇ ਕੋਈ ਆਕੜ ਨਹੀਂ ਮਾਰੀ ਤੇ ਫੁੱਲ ਨਹੀਂ, ਸਗੋਂ ਬਚਨ ਕੀਤਾ ਕਿ ਯੋਗੀ ਰਾਜ ਜੀ ਤੁਹਾਡਾ ਮਨ ਤਾਂ ਉਦੋਂ ਹੀ ਸ਼ਾਂਤ ਹੋ ਗਿਆ ਸੀ ਜਦ ਤੁਸਾਂ ਸਾਡਾ ਪਿਸ਼ਾਬ ਪੀਣ ਦਾ ਸੰਕਲਪ ਬਣਾਇਆ ਸੀ, ਕਿਉਂਕਿ ਦੂਜੇ ਦਾ ਪਿਸ਼ਾਬ ਉਹ ਹੀ ਪੀਂਦਾ ਹੈ ਜੋ ਆਪਣੇ ਆਪ ਨੂੰ ਨਖਿੱਧ ਸਮਝੇ। ਯੋਗੀ ਜੀ ਨੇ ਮੱਥਾ ਟੇਕਿਆ ਤੇ ਵਾਪਸ ਜਾਣ ਦੀ ਆਗਿਆ ਮੰਗੀ। ਬਾਬਾ ਜੀ ਨੇ ਥਾਪਣਾ ਦਿੱਤੀ ਤੇ ਉਹ ਮੁੜ ਉਨ੍ਹਾਂ ਮੁਘਾਂ ਥਾਣੀ ਹੀ ਸਿੱਧੇ ਉਪਰ ਨੂੰ ਚੜ੍ਹ ਗਏ। ਸੰਤ ਬਾਬਾ ਸਾਧੂ ਸਿੰਘ ਜੀ ਨੇ ਦੱਸਿਆ ਕਿ ਅਸੀਂ ਫਟਾ-ਫਟ ਪੌੜੀਆਂ ਰਾਹੀਂ ਉਪਰਲੀ ਛੱਤ ਤੇ ਚੜ੍ਹ ਗਏ ਕਿ ਦੇਖੀਏ ਇਹ ਯੋਗੀ ਕਿਧਰ ਨੂੰ ਜਾਂਦਾ ਹੈ। ਉਨ੍ਹਾਂ ਦੱਸਿਆ ਕਿ ਉਹ ਯੋਗੀ ਜੀ ਦਰਬਾਰ ਸਾਹਿਬ ਦੇ ਐਨ ਉੱਪਰ ਚਲੇ ਗਏ ਤੇ ਤਿੰਨ ਵਾਰੀ ਸਿਰ ਝੁਕਾ ਕੇ ਅਦਬ ਸਤਿਕਾਰ ਨਾਲ

ਪ੍ਰਣਾਮ ਕੀਤਾ ਤੇ ਮੁੜ ਉੱਪਰ ਹੀ ਉੱਪਰ ਅਸਮਾਨ ਵੱਲ ਚੜ੍ਹਦੇ ਗਏ ਤੇ ਕੁਝ ਚਿਰ ਪਿਛੋਂ ਅੱਖਾਂ ਤੋਂ ਉਹਲੇ ਹੋ ਗਏ।

# (8) ਭੂਤ ਬੰਗਲੇ ਵਿਚ ਮੇਰੀ ਪਹਿਲੀ ਰਾਤ

ਸੰਨ 1933 ਵਿਚ ਅਸੀਂ ਟੀਹਰੀ-ਗੜ੍ਹਵਾਲ ਰਿਆਸਤ ਦੇ ਮਹਾਰਾਜ ਨਰਿੰਦਰ ਸ਼ਾਹ ਦੇ ਨਾਂਉਂ ਦੇ ਤੇ ਇਕ ਇੰਡਸਟ੍ਰੀਅਲ ਕੰਪਨੀ ਬਣਾਈ, ਜਿਸ ਦਾ ਕੰਮ ਚੀੜ ਦੇ ਦਰੱਖਤਾਂ ਵਿਚੋਂ ਗੰਦਾ ਬਰੋਜਾ ਕੱਢਣਾ ਅਤੇ ਹੋਰ ਪਹਾੜੀ ਚੀਜਾਂ ਦਾ ਵਪਾਰ ਕਰਨਾ ਸੀ। ਦਾਸ ਨੂੰ ਇਸ ਕੰਪਨੀ ਦਾ ਡਾਇਰੈਕਟਰ ਬਣਨ ਦਾ ਸੁਭਾਗ ਪ੍ਰਾਪਤ ਹੋਇਆ। ਬਾਕੀ ਡਾਇਰੈਕਟਰਾਂ ਨੇ ਦਾਸ ਨੂੰ ਕਿਹਾ ਕਿ ਤੂੰ ਮੁੰਡਾ-ਖੁੰਡਾ ਹੈਂ ਅਤੇ ਤੈਨੂੰ ਗਰਮੀ ਦੀਆਂ ਛੁੱਟੀਆਂ ਨੇ, ਤੂੰ ਆਪਣੇ ਦੂਜੇ ਡਾਇਰੈਕਟਰ ਸਮੇਤ ਰਿਸ਼ੀਕੇਸ਼ ਪਹੁੰਚਿਆ ਕਿ ਲੋੜੀਂਦਾ ਸਮਾਨ ਖਰੀਦ ਕੇ ਚਾਰ ਖੱਚਰਾਂ ਵਿਚ ਲੱਦ ਲਿਆ। ਉਥੋਂ ਹੀ ਇਕ ਨੌਕਰ ਰੋਟੀ ਪਕਾਉਣ ਵਾਸਤੇ ਰੱਖ ਲਿਆ ਤੇ ਇਕ ਘੁਮਿਆਰ ਕਸੋਰੇ ਬਣਾਉਣ ਵਾਸਤੇ ਨਾਲ ਲੈ ਲਿਆ। ਇਸ ਪ੍ਰਕਾਰ ਰਿਸ਼ੀਕੇਸ਼ ਤੋਂ ਅੱਗੇ ਚਾਰ ਜਣੇ (ਦਾਸ, ਇਕ ਨੌਕਰ ਦਾਸ ਦਾ, ਇਕ ਖੱਚਰਾਂ ਵਾਲਾ ਅਤੇ ਇਕ ਘੁਮਿਆਰ) ਪੈਦਲ ਹੀ ਚੱਲ ਪਏ। ਰਾਤ ਪੈ ਜਾਣ ਤੇ ਪੜਾਅ-ਦਰ-ਪੜਾਅ ਕਰਦੇ ਹੋਏ ਅਸੀਂ ਚਲਦੇ ਗਏ। ਕੁਜਣੀ ਪੱਟੀ ਦੇ ਅਦਵਾਨੀ ਨਾਮ ਦੇ ਇਕ ਛੋਟੇ ਜਿਹੇ ਪਿੰਡ ਦੇ ਕੋਲ ਹੀ ਅਸੀਂ ਆਪਣਾ ਕੰਮ ਸ਼ੁਰੂ ਕਰਨਾ ਸੀ। ਰਿਹਾਇਸ਼ ਵਾਸਤੇ ਕਈ ਥਾਵਾਂ ਦੇਖੀਆਂ ਪਰ ਕੋਈ ਵੀ ਮਕਾਨ ਦੇਣ ਨੂੰ ਤਿਆਰ ਨਹੀਂ ਸੀ।

ਆਖਿਰ ਇਕ ਦਿਨ ਜੰਗਲ ਵਿਚ ਫਿਰਦੇ-ਫਿਰਦੇ ਇਕ ਬੜੇ ਸੁਹਣੇ ਜਿਹੇ ਬੰਗਲੇ ਕੋਲ ਪਹੁੰਚ ਗਏ। ਉਸ ਦੇ ਦੋ ਪਾਸੀਂ ਛੋਟੀਆਂ-ਛੋਟੀਆਂ ਕੋਠੜੀਆਂ, ਸਾਹਮਣੇ ਦੋ ਵੱਡੇ ਕਮਰੇ ਅਤੇ ਅੱਗੇ ਇਕ ਬਰਾਂਡਾ ਸੀ, ਉੱਤੇ ਟੀਨਾਂ ਦੀ ਛੱਤ ਪਈ ਹੋਈ ਸੀ। ਵੱਡੇ ਕਮਰਿਆਂ ਵਿਚੋਂ ਇਕ ਖਾਲੀ ਸੀ ਅਤੇ ਦੂਜੇ ਪਾਸੇ ਵਿਚ ਲੱਕੜ ਦੀਆਂ ਅਲਮਾਰੀਆਂ ਵਿਚ ਪੁਰਾਣਾ ਰਿਕਾਰਡ ਜਿਹਾ ਪਿਆ ਸੀ। ਖਾਲੀ ਕਮਰੇ ਨੂੰ ਅਸੀਂ ਸਾਫ ਕਰਕੇ, ਹੇਠਾਂ ਚੀਲ ਦੇ ਪੱਤੇ ਵਿਛਾ ਦਿੱਤੇ, ਤਾਂਕਿ ਬਿਸਤਰਾ ਕਰਕੇ ਉਸ ਉੱਤੇ ਰਾਤ ਨੂੰ ਸੌਂ ਸਕੀਏ। ਫਿਰ ਸਮਾਨ ਲੈਣ ਵਾਸਤੇ ਇਕ ਦੁਕਾਨਦਾਰ ਪਾਸ ਗਏ। ਸਮਾਨ ਲੈ ਕੇ ਜਦ ਅਸੀਂ ਵਾਪਸ ਚੱਲੇ ਤਾਂ ਉਸ ਦੁਕਾਨਦਾਰ ਨੇ ਪੁੱਛਿਆ, ਤੁਸੀਂ ਕਿਥੇ ਜਾ ਰਹੇ ਹੋ? ਦੁਕਾਨਦਾਰ ਕਹਿਣ ਲੱਗਿਆ "ਭਾਈ, ਉਹ ਤਾਂ ਬਹੁਤ ਖ਼ਤਰਨਾਕ ਥਾਂ ਹੈ, ਉਥੇ ਨਾ ਜਾਉ"। ਪਰ ਮੈਂ ਪਰਵਾਹ ਨਾ ਕੀਤੀ ਅਤੇ ਚੱਲ ਪਏ। ਉਹ ਦੌੜ ਕੇ ਪਿੰਡ ਦੇ ਨੰਬਰਦਾਰ ਨੂੰ ਬੁਲਾ ਲਿਆਇਆ ਅਤੇ ਨੰਬਰਦਾਰ ਨੇ ਵੀ ਸਾਨੂੰ ਉਸ ਬੰਗਲੇ ਵਿਚ ਜਾਣ ਤੋਂ ਰੋਕਿਆ ਅਤੇ ਹੇਠ ਲਿਖੀ ਵਾਰਤਾ ਉਸ ਜਗ੍ਹਾ ਬਾਰੇ ਸੁਣਾਈ :-

ਇਸ ਜਗ੍ਹਾ ਪਹਿਲਾਂ ਜੰਗਲਾਤ ਮਹਿਕਮੇ ਦਾ ਰੇਂਜ ਆਫਿਸ ਹੋਇਆ ਕਰਦਾ ਸੀ ਅਤੇ ਮਹਾਰਾਜ ਸਾਹਿਬ ਵੀ ਜਦੋਂ ਕਦੇ ਟੀਹਰੀ ਨੂੰ ਜਾਂਦੇ ਸਨ ਤਾਂ ਇਥੇ ਦੁਪਹਿਰ ਨੂੰ ਅਰਾਮ ਕਰਿਆ ਕਰਦੇ ਸਨ। ਇਕ ਦਿਨ ਰੇਂਜਰ ਨੂੰ ਕੰਮ ਕਰਦਿਆਂ ਹੇਨ੍ਹਰਾ ਹੋ ਗਿਆ ਤੇ ਹਨ੍ਹੇਰੇ ਵਿਚ ਘਰ ਜਾਣਾ ਠੀਕ ਨਾ ਸਮਝ ਕੇ ਰਾਤ ਨੂੰ ਇਥੇ ਹੀ ਟਿਕ ਗਿਆ। ਰਾਤ ਦੇ ਸਮੇਂ ਇਥੇ ਇਕ ਭੂਤ ਨੇ ਉਸ ਨੂੰ ਡਰਾ ਕੇ ਕਿਹਾ ਕਿ ਅੱਗੇ ਤੋਂ ਤੂੰ ਇਥੇ ਰਾਤ ਨੂੰ ਕਦੇ ਨਹੀਂ ਰਹਿਣਾ ਨਹੀਂ ਤਾਂ ਤੈਨੂੰ ਮਾਰ ਦਿਆਂਗਾ। ਦਿਨ ਚੜ੍ਹ ਉਸ ਨੇ ਇਹ ਗੱਲ ਕਈਆਂ ਨੂੰ ਦੱਸੀ, ਪਰ ਲੋਕ ਉਸ ਨੂੰ ਕਹਿਣ ਕਿ ਐਵੇਂ ਤੇਰੇ ਮਨ ਦਾ ਹੀ ਡਰ ਹੈ, ਭੂਤ ਹੁੰਦਾ ਤਾਂ ਤੈਨੂੰ ਜੀਉਂਦਾ ਨਾ ਛੱਡਦਾ। ਅਜ਼ਮਾਇਸ਼ ਲਈ ਉਸ ਨੇ ਦੂਜੇ ਦਿਨ ਆਪਣੀ ਬੰਦੂਕ ਅਤੇ ਰਿਵਾਲਵਰ ਮੰਗਵਾ ਲਿਆ ਅਤੇ ਉਥੇ ਬੰਗਲੇ ਵਿਚ ਹੀ ਫਿਰ ਸੌਂ ਗਿਆ। ਸਵੇਰ ਸਾਰ ਅਸੀਂ ਵੇਖਿਆ

ਕਿ ਦਰਵਾਜ਼ਾ ਅੰਦਰੋਂ ਬੰਦ ਸੀ, ਅਤੇ ਉਸ ਰੇਂਜਰ ਦੀ ਲਾਸ਼ ਪਈ ਸੀ ਅਤੇ ਨਾਲ ਹੀ ਬੰਦੂਕ ਤੇ ਰਿਵਾਲਵਰ ਪਏ ਹੋਏ ਸਨ। ਅਸੀਂ ਮਹਾਰਾਜ ਸਾਹਿਬ ਨੂੰ ਖ਼ਬਰ ਕਰ ਦਿੱਤੀ, ਕੁਝ ਦਿਨਾਂ ਬਾਅਦ ਉਥੇ ਹੋਰ ਰੇਂਜਰ ਭੇਜ ਦਿੱਤਾ ਗਿਆ। ਉਹ ਬੜਾ ਡਰਪੋਕ ਸੀ ਅਤੇ ਉਸ ਨੇ ਸਾਡੇ ਪਿੰਡ ਹੀ ਦਫਤਰ ਦਾ ਕੰਮ ਕਰਨਾ ਸ਼ੁਰੂ ਕਰ ਦਿੱਤਾ, ਸਮਾਨ ਉਥੇ ਹੀ ਬੰਗਲੇ ਵਿਚ ਹੀ ਰਹਿਣ ਦਿੱਤਾ। ਇਕ ਦਿਨ ਡੀ. ਐਫ. ਓ. ਦੇ ਦਫਤਰ ਵਿਚ ਸਾਰੇ ਰੇਂਜਰਾਂ ਦੀ ਮੀਟਿੰਗ ਸੀ ਅਤੇ ਸਾਡੇ ਵਾਲਾ ਰੇਂਜਰ ਉਥੇ ਬਹੁਤ ਰੋਇਆ ਪਿੱਟਿਆ ਕਿ ਮੈਂ ਬਹੁਤ ਦੁੱਖੀ ਹਾਂ। ਇਕ ਹੋਰ ਰੇਂਜਰ ਉਨ੍ਹਾਂ ਵਿਚ ਹੀ, ਜੋ ਕਿ ਆਰੀਆ ਸਮਾਜ ਸੀ, ਕਹਿਣ ਲੱਗਿਆ ਕਿ ਕੋਈ ਭੂਤ-ਭਾਤ ਨਹੀਂ ਹੁੰਦੇ, ਤੂੰ ਐਵੇਂ ਹੀ ਡਰੀ ਜਾਂਦਾ ਹੈ। ਜੇਕਰ ਐਸੀ ਗੱਲ ਹੈ ਤਾਂ ਤੂੰ ਮੇਰੇ ਨਾਲ ਬਦਲੀ ਕਰ ਲੈ। ਇਸ ਤੇ ਦੋਹਾਂ ਨੇ ਆਪਣੀ ਰਜ਼ਾਮੰਦੀ ਡੀ. ਐਫ. ਓ. ਨੂੰ ਦੇ ਦਿੱਤੀ, ਉਸ ਨੂੰ ਪ੍ਰਵਾਨਗੀ ਦੇ ਦਿੱਤੀ ਅਤੇ ਦੋਹਾਂ ਨੇ ਆਪਣੇ ਆਪਣੇ ਅਸਥਾਨ ਬਦਲ ਲਏ। ਆਰੀਆ ਸਮਾਜੀ ਰੇਂਜਰ ਨੇ ਆਉਂਦਿਆ ਹੀ ਇਥੇ ਆਸ-ਪਾਸ ਢੰਡੋਰਾ ਫਿਰਾ ਦਿੱਤਾ ਕਿ ਇਸ ਜਗ੍ਹਾ ਤੇ ਯੱਗ ਅਤੇ ਹਵਨ ਹੋਵੇਗਾ। ਬਹੁਤ ਲੋਕ ਇਕੱਠੇ ਹੋਏ। ਬੰਗਲੇ ਦੇ ਅੰਦਰ ਹੀ ਹਵਨ ਕੀਤਾ ਗਿਆ ਅਤੇ ਪਿਛੋਂ ਭੰਡਾਰਾ ਵੀ ਹੋਇਆ। ਫਿਰ ਉਸ ਨੇ ਬਰਾਂਡੇ ਵਿਚ ਖੜੇ ਹੋ ਲੈਕਚਰ ਦਿੱਤਾ ਕਿ ਪਹਾੜੀਓ! ਤੁਸੀਂ ਐਵੇਂ ਡਰੀ ਜਾਂਦੇ ਹੋ, ਕੋਈ ਭੂਤ-ਭਾਤ ਨਹੀਂ ਹੁੰਦੇ। ਜੋ ਹੋਣ ਵੀ ਤਾਂ ਵੇਦ ਮੰਤਰਾਂ ਅਤੇ ਹਵਨ ਕਰਨ ਨਾਲ ਸਭ ਭੱਜ ਜਾਂਦੇ ਹਨ। ਇਸ ਦੇ ਸਬੂਤ ਲਈ ਮੈਂ ਰਾਤ ਇਥੇ ਹੀ ਰਹਾਂਗਾ ਅਤੇ ਤੁਸੀਂ ਦੇਖੋਗੇ ਕਿ ਮੈਨੂੰ ਕੁਝ ਨਹੀਂ ਹੋਵੇਗਾ। ਰਾਤ ਨੂੰ ਉਹ ਉਸੇ ਕਮਰੇ ਵਿਚ ਸੌਂ ਗਿਆ, ਪਰ ਦੂਜੀ ਸਵੇਰ ਜਦ ਅਸੀਂ ਉਥੇ ਗਏ ਤਾਂ ਕੀ ਵੇਖਿਆ ਕਿ ਰੇਂਜਰ ਅਤੇ ਉਸ ਦਾ ਘੋੜਾ ਦੋਵੇਂ ਮਰੇ ਪਏ ਸਨ। ਸੋ ਉਸ ਦਿਨ ਤੋਂ ਮਹਾਰਾਜ ਸਾਹਿਬ ਦੇ ਹੁਕਮ ਅਨੁਸਾਰ ਉਥੇ ਕੋਈ ਵੀ ਨਹੀਂ ਜਾਂਦਾ ਅਤੇ ਇਕ ਹੋਰ ਵੱਖਰਾ ਰੇਂਜ ਆਫਿਰ ਬਣਾਇਆ ਗਿਆ ਜੋ ਨੰਬਰਦਾਰ ਨੇ ਸਾਨੂੰ ਦੂਰ ਇਸ਼ਾਰੇ ਨਾਲ ਵਿਖਾਇਆ।

ਉਪਰੋਕਤ ਸਾਰੀ ਵਾਰਤਾ ਦੱਸ ਕੇ ਨੰਬਰਦਾਰ ਨੇ ਸਾਨੂੰ ਸਮਝਾਇਆ ਕਿ ਅਜ਼ਮਾਈ ਹੋਈ ਥਾਂ ਨੂੰ ਅਜ਼ਮਾਇਆ ਮੂਰਖਾਂ ਦਾ ਕੰਮ ਹੁੰਦਾ ਹੈ। ਪਰ ਦਾਸ ਨੇ ਉਸ ਦੀ ਪਰਵਾਹ ਨਾ ਕਰਦੇ ਹੋਏ ਗੁਰਬਾਣੀ ਦਾ ਆਸਰਾ ਲੈ ਕੇ ਬੰਗਲੇ ਵੱਲ ਨੂੰ ਚੱਲ ਪਏ। ਇਸ ਨੂੰ ਵੇਖ ਕੇ ਨੰਬਰਦਾਰ ਨੇ ਕਿਹਾ ਕਿ ਤੁਸੀਂ ਮੈਨੂੰ ਲਿਖ ਦੇ ਦਿਉ ਕਿ "ਇਸ ਨੇ ਮੈਨੂੰ ਗੱਲ ਸਮਝਾਈ ਹੈ ਤੇ ਮੈਂ ਆਪਣੀ ਮਰਜ਼ੀ ਨਾਲ ਬੰਗਲੇ ਵਿਚ ਰਹਿਣ ਲਈ ਜਾ ਰਿਹਾ ਹਾਂ", ਤਾਂਕਿ ਮਹਾਰਾਜ ਸਾਹਿਬ ਮੇਰੇ ਨਾਲ ਨਰਾਜ਼ ਨਾ ਹੋਣ, ਮੈਂ ਨੰਬਰਦਾਰ ਨੂੰ ਲਿਖ ਕੇ ਕੁਝ ਨਾ ਦਿੱਤਾ। ਇਸ ਤੇ ਨੰਬਰਦਾਰ ਨੇ ਆਪਣੇ ਸਾਥੀਆਂ ਨੂੰ ਕਿਹਾ ਕਿ ਜੇ ਇਨ੍ਹਾਂ ਨੂੰ ਕੋਈ ਘਟਨਾ ਵਾਪਰ ਗਈ ਤਾਂ ਤੁਸੀਂ ਸਾਰੇ ਗਵਾਹ ਹੋ, ਕਿਉਂ ਜੋ ਮੈਂ ਇਨ੍ਹਾਂ ਨੂੰ ਸਾਰੀ ਕਹਾਣੀ ਦੱਸ ਦਿੱਤੀ ਹੈ, ਪਰ ਇਨ੍ਹਾਂ ਫਿਰ ਵੀ ਸਾਡੀ ਪਰਵਾਹ ਨਹੀਂ ਕੀਤੀ।

ਹਨ੍ਹੇਰਾ ਹੋਣ ਤੋਂ ਪਹਿਲਾਂ ਅਸੀਂ ਬੰਗਲੇ ਵਿਚ ਪੁੱਜ ਗਏ। ਖੱਚਰਾਂ ਵਾਲਾ ਅਤੇ ਘੁਮਿਆਰ ਸਾਨੂੰ ਛੱਡ ਕੇ ਉਥੋਂ ਚਲੇ ਗਏ ਸਨ।

ਬੰਗਲੇ ਵਿਚ ਪਹੁੰਚ ਕੇ ਸਭ ਤੋਂ ਪਹਿਲਾਂ ਮੈਂ ਇਕ ਦਰੱਖਤ ਦੀ ਟਾਹਣੀ ਕੱਟ ਕੇ ਉਸ ਉੱਤੇ 108 ਵਾਰ "ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ......." ਵਾਲਾ ਸੰਪੂਰਨ ਸ਼ਬਦ ਦਾ ਪਠਾ ਕਰਕੇ ਬੰਗਲੇ ਦੇ ਆਲੇ-ਦੁਆਲੇ ਰਾਮ ਕਾਰ ਕੱਢ ਦਿੱਤੀ। ਸਾਡੇ ਮਨ ਵਿਚ ਆਈ ਕਿ ਪਤਾ ਨਹੀਂ ਦਿਨ ਚੜ੍ਹਨਾ ਹੈ ਕਿ ਨਹੀਂ, ਕੁਝ ਖਾ ਪੀ ਲਈਏ। ਸੋ, ਅਸੀਂ ਮਾਲ੍ਹਪੂੜੇ ਤਲੇ ਅਤੇ ਕੜਾਹ ਬਣਾ ਕੇ ਦੋਨਾਂ ਨੇ ਰੱਜ-ਰੱਜ ਕੇ ਖਾਧਾ। ਸਲਾਹ ਕੀਤੀ ਕਿ ਰਾਤ ਨੂੰ ਇਕ ਜਣਾ ਜਾਗਦਾ ਰਹੇ ਤੇ ਦੂਸਰਾ ਸੌਂ ਲਵੇ, ਤਾਂ ਜੋ, ਜੇਕਰ ਕੋਈ ਖਤਰਾ ਭਾਸੇ ਤਾਂ ਸੁੱਤੇ ਪਏ ਹੋਏ ਨੂੰ ਸਾਵਧਾਨ ਕੀਤਾ ਜਾ ਸਕੇ। ਪਹਿਲਾਂ ਨੌਕਰ ਸੌਂ ਗਿਆ ਤੇ ਦਾਸ ਜਾਗਦਾ ਰਿਹਾ, ਪਰ ਉਸ ਨੂੰ ਵੀ ਨੀਂਦ ਕਿਥੋਂ ਆਉਣੀ ਸੀ? ਕਿਉਂਕਿ

ਮੌਤ ਦਾ ਬਾਰ-ਬਾਰ ਡਰ ਆਉਂਦਾ ਰਿਹਾ। ਹਰੀਕੈਨ ਲੈਂਪ ਦੀ ਰੋਸ਼ਨੀ ਵਿਚ ਮੈਂ ਵੀ ਕੁਝ ਪੜ੍ਹਨਾ ਚਾਹੁੰਦਾ ਸੀ ਪਰ ਮਨ ਹੀ ਨਹੀਂ ਸੀ ਲੱਗ ਰਿਹਾ।

ਇਸੇ ਜਤੋਕਤੀ ਵਿਚ ਅਜੇ ਥੋੜਾ ਸਮਾਂ ਹੀ ਲੰਘਿਆ ਸੀ ਕਿ ਦੂਰ ਤੋਂ ਇਕ ਸ਼ੇਰ ਦੀ ਗਰਜ ਸੁਣਾਈ ਦਿੱਤੀ ਅਤੇ ਹੌਲੀ-ਹੌਲੀ ਉਹ ਅਵਾਜ਼ ਸਾਡੇ ਨੇੜੇ ਆਉਂਦੀ ਗਈ। ਦਾਸ ਨੇ ਸਮਝਿਆ ਕਿ ਸ਼ੇਰ ਆਦਮਖੋਰ ਹੈ, ਉਸ ਨੂੰ ਸਾਡੀ ਬੂ ਆ ਗਈ ਹੋਵੇਗੀ ਤਾਂ ਹੀ ਏਧਰ ਨੂੰ ਵਧ ਰਿਹਾ ਹੈ। ਵਧੇਰੇ ਨੇੜੇ ਆ ਕੇ ਜਦ ਸ਼ੇਰ ਫੇਰ ਗੱਜਿਆ ਤਾਂ ਨੌਕਰ ਨੇ ਜ਼ੋਰ ਦੀ ਚੀਕ ਮਾਰੀ ਤੇ ਉਹ ਬੇਹੋਸ਼ ਹੋ ਗਿਆ। ਦਾਸ ਵੀ 'ਵਾਹਿਗੁਰੂ ਵਾਹਿਗੁਰੂ' ਕਰਦਾ ਹੋਇਆ ਬੇਨਤੀ ਕਰ ਰਿਹਾ ਸੀ ਕਿ ਹੇ ਸੱਚੇ ਪਾਤਸ਼ਾਹ, ਸਾਨੂੰ ਬਚਾਉ। ਅਖੀਰ ਸ਼ੇਰ ਸਾਡੇ ਕੋਲ ਪਹੁੰਚ ਗਿਆ ਤੇ ਬਾਹਰ ਵਗ ਰਹੇ ਚਸ਼ਮੇ ਤੋਂ ਉਸ ਨੇ ਪਾਣੀ ਪੀਤਾ, ਕਿਉਂਕਿ ਉਸ ਦੇ ਪਾਣੀ ਸਮਝਿਆ ਕਿ ਸ਼ੇਰ ਸ਼ਾਇਤ ਛੱਤ ਦੀਆਂ ਟੀਨਾਂ ਰਾਹੀਂ ਕਮਰੇ ਅੰਦਰ ਵੜਨ ਦੀ ਵਿਉਂਤ ਬਣਾ ਰਿਹਾ ਹੋਵੇਗਾ, ਪਰ ਦਾਤੇ ਦੇ ਮੇਹਰ ਨਾਲ ਦਾਸ ਦੀ ਅਰਦਾਸ ਪਰਵਾਨ ਹੋਈ ਤੇ ਉਹ ਸ਼ੇਜ ਦੂਜੇ ਪਾਸੇ ਨੂੰ ਮੁੜ ਗਿਆ। ਦਾਸ ਨੂੰ ਕੁਝ ਸੁਖ ਦਾ ਸਾਹ ਆਇਆ ਤੇ ਹੋਰ ਉਤਸ਼ਾਹ ਨਾਲ ਨਾਮ ਜਪਣ ਲੱਗਿਆ।

ਹੁਣ ਭੂਤਾਂ ਦੀ ਵਾਰੀ ਆ ਗਈ ਤੇ ਉਹਨਾਂ ਨੇ ਘੁੱਪ ਰਾਤ ਦੇ ਹਨ੍ਹੇਰੇ ਵਿਚ ਬੜੀਆਂ ਭਿਆਨਕ ਆਵਾਜ਼ਾਂ ਕੱਢਣੀਆਂ ਸ਼ੁਰੂ ਕਰ ਦਿੱਤੀਆਂ ਤੇ ਇਧਰ ਦਾਸ ਵੀ ਨਾਮ ਦਾ ਖੰਡਾ ਹੋਰ ਜ਼ੋਰ ਨਾਲ ਖੜਕਾਉਣ ਲੱਗ ਪਿਆ। ਇਨੇ ਨੂੰ ਭੂਤਾਂ ਨੇ ਦਰਖੱਤ ਤੋੜ ਕੇ ਸਾਡੇ ਕਮਰੇ ਦੀ ਛੱਤ ਉੱਤੇ ਸੁੱਟਣੇ ਸ਼ੁਰੂ ਕਰ ਦਿੱਤੇ ਤੇ ਜਦ ਕਾੜ ਕਾੜ ਦੀ ਅਵਾਜ਼ ਆਵੇ ਤਾਂ ਦਾਸ ਵੱਲ ਭੱਜਦਾ ਰਿਹਾ ਕਿ ਮਤਾਂ ਕਿਸੇ ਦਰਖੱਤ ਹੇਠਾਂ ਨਾ ਆ ਜਾਵਾਂ। ਇਹ ਸਿਲਸਿਲਾ ਕੁਝ ਚਿਰ ਮਗਰੋਂ ਖ਼ਤਮ ਹੋਣ ਤੇ, ਉਨ੍ਹਾਂ ਵੱਡੇ-ਵੱਡੇ ਪੱਥਰ ਸੁੱਟਣੇ ਆਰੰਭ ਕਰ ਦਿੱਤੇ। ਪਹਿਲਾਂ ਵਾਂਗ ਹੀ ਜਦ ਪੱਥਰਾਂ ਦੇ ਗਿਰਨ ਦੀ ਡੱਗ-ਡੱਗ ਦੀ ਅਵਾਜ਼ ਸੁਣਾਈ ਦਿੱਤੀ ਤਾਂ ਹੋਰ ਤਕੜਾ ਹੋ ਕੇ ਜਾਪ ਕਰਦਾ ਜਾਵੇ।



ਸਤਿਗੁਰੂ ਜੀ ਦੀ ਕਿਰਪਾ ਨਾਲ ਬੰਗਲੇ ਦੇ ਚਾਰੇ ਪਾਸੇ ਰਾਮ ਕਾਰ ਕੱਢੀ ਹੋਣ ਕਰਕੇ ਉਹ ਅੰਦਰ ਵੜਨ ਦਾ ਹੀਆ ਨਹੀਂ ਸੀ ਕਰ ਸਕਦੇ। ਆਖਿਰ ਨੂੰ ਭੂਤਾਂ ਨੇ ਆਪਣੀ ਦਾਲ ਗਲਦੀ ਨਾ ਦੇਖ ਕੇ ਬਿਜਲੀ ਦੀ ਕੜਕਾਹਟ ਵਰਗੀ ਅਵਾਜ਼ ਕੱਢੀ ਤਾਂ ਦਾਸ ਨੇ ਸਮਝਿਆ ਕਿ ਮਕਾਨ ਦੀ ਛੱਤ ਉੱਤੇ ਬਿਜਲੀ ਡਿੱਗ ਪਈ ਹੈ। ਮੈਂ ਬੇਹੋਸ਼ੀ ਜਿਹਾ ਹਾਲਤ ਵਿਚ ਪਤਾ ਨਹੀਂ ਕਿੰਨਾ ਚਿਰ ਪਿਆ ਰਿਹਾ। ਜਦ ਹੋਸ਼ ਆਈ ਤਾਂ ਮੈਂ ਦੇਖਿਆ ਕਿ ਮੇਰੇ ਕੋਲ ਅੱਗ ਜਲ ਰਹੀ ਹੈ (ਇਹ ਅੱਗ ਤਾਂ ਮੈਂ ਪਹਿਲਾਂ ਹੀ ਜੰਗਲੀ ਜਾਨਵਰਾਂ ਤੋਂ ਬਚਨ ਲਈ ਬਾਲੀ ਹੋਈ ਸੀ। ਕਿਉਂਕਿ ਜੰਗਲੀ ਜਾਨਵਰ ਅੱਗ ਦੇ ਨੇੜੇ ਨਹੀਂ ਆਉਂਦੇ) ਦਾਸ ਨੇ ਨੀਮ ਬੇਹੋਸ਼ੀ ਜਿਹਾ ਦਸ਼ਾ ਵਿਚ ਸਮਝਿਆ ਕਿ ਸ਼ਾਇਦ ਦਾਸ ਨੂੰ ਇਸ ਅੱਗ ਸ਼ਵਚ ਸਾੜਿਆ ਜਾਵੇਗਾ। ਇਉਂ ਦਾਸ ਸੁੰਨ ਜਿਹਾ ਹੋਇਆ ਪਿਆ ਸੀ ਤੇ ਮੂੰਹੋਂ ਅਵਾਜ਼ ਨਹੀਂ ਸੀ ਨਿਕਲ ਰਹੀ। ਸੁਰਤਿ ਨਾਲ ਹੀ ਸਿਮਰਨ ਕਰ ਰਿਹਾ ਸਾਂ, ਇਸ ਨਾਲ ਐਨੀ ਸ਼ਕਤੀ ਆਈ ਕਿ ਦਾਸ ਉਠ ਕੇ ਬੈਠ ਗਿਆ ਅਤੇ ਜ਼ੋਰ-ਜ਼ੋਰ ਨਾਲ ਜਾਪ ਕਰਨ ਲੱਗ ਪਿਆ ਤਾਂ ਜੋ ਭੈ ਦੂਰ ਹੋ ਜਾਵੇ।

ਇਉਂ ਕਰਦਿਆਂ ਹੀ ਰਾਤ ਲੰਘ ਗਈ ਤੇ ਦਿਨ ਦਾ ਚੜ੍ਹਾਅ ਹੋ ਗਿਆ। ਮੇਰਾ ਨੌਕਰ ਅਜੇਤਕ ਬੇਹੋਸ਼ ਹੀ ਪਿਆ ਹੋਇਆ ਸੀ। ਓਧਰ ਪਿੰਡ ਦਾ ਉਹੀ ਨੰਬਰਦਾਰ ਬਹਾਦਰ ਸਿੰਘ ਆਪਣੇ ਚਾਰ-ਪੰਜ ਸਾਥੀਆਂ ਸਮੇਤ ਮਿਸਾਲਾਂ ਬਾਲ ਕੇ ਸਾਨੂੰ ਵੇਖਣ ਵਾਸਤੇ ਆ ਗਿਆ। ਉਨ੍ਹਾਂ ਦੇ ਪੈਰਾਂ ਦੀ ਅਵਾਜ਼ ਤੋਂ ਦਾਸ ਨੇ ਸਮਝਿਆ ਕਿ ਸ਼ਾਇਦ ਭੂਤ ਦੁਬਾਰਾ ਆ ਗਏ ਹਨ। ਜਦ ਨੰਬਰਦਾਰ ਅਤੇ ਉਸ ਦੇ ਸਾਥੀ ਸਿੱਧੇ ਹੀ ਬਰਾਂਡੇ ਵਿਚ ਪਹੁੰਚ ਗਏ ਤਾਂ ਦਾਸ ਨੇ ਸੋਚਿਆ ਕਿ ਬਾਹਰਲੀ ਰਾਮਕਾਰ ਸ਼ਾਇਦ ਕਿੱਧਰੇ ਟੁੱਟੀ ਰਹਿ ਗਈ ਹੋਵੇਗੀ ਤੇ ਇਸ ਖ਼ਿਆਲ ਨਾਲ ਮੈਂ ਆਪਣੇ ਕਮਰੇ ਦੇ ਅੰਦਰ ਹੀ ਇਕ ਹੋਰ

ਰਾਮਕਾਰ ਕੱਢ ਦਿੱਤੀ। ਏਨੇ ਨੂੰ ਉਨ੍ਹਾਂ ਨੇ ਦਰਵਾਜ਼ਾ ਖੜਕਾਇਆ ਤੇ ਮੈਂ ਦਰਵਾਜ਼ਾ ਖੋਲ੍ਹਣ ਨੂੰ ਤਿਆਰ ਨਹੀਂ ਸੀ, ਕਿਉਂਕਿ ਮੈਂ ਸੁਣਿਆ ਹੋਇਆ ਸੀ ਕਿ ਭੂਤ ਸਾਹ ਨਾਲ ਸਾਹ ਮਿਲਾ ਕੇ ਬੰਦੇ ਦੀ ਜਾਨ ਕੱਢ ਲੈਂਦੇ ਹਨ।

ਤੇ ਜਦ ਉਨ੍ਹਾਂ ਦੇ ਦੁਬਾਰਾ ਦਰਵਾਜ਼ਾ ਖੜਕਾਇਆ ਤਾਂ ਦਾਸ ਨੇ ਹੋਰ ਕੁਝ ਕਹਿਣ ਦੀ ਬਜਾਏ ਜ਼ੋਰ ਨਾਲ ਵਾਹਿਗੁਰੂ ਕਿਹਾ, ਜਿਸ ਨੂੰ ਸੁਣ ਕੇ ਬਾਹਰ ਤੋਂ ਹੀ ਨੰਬਰਦਾਰ ਬੋਲਿਆ 'ਜੀਤਾ ਹੈ, ਜੀਤਾ ਹੈ' ਦਾਸ ਨੇ ਉਸ ਦੀ ਅਵਾਜ਼ ਪਛਾਣ ਕੇ ਦਰਵਾਜ਼ਾ ਖੋਲ੍ਹ ਦਿੱਤਾ ਤੇ ਉਹ ਸਾਰੇ ਜਣੇ ਅੰਦਰ ਆ ਕੇ ਮੈਨੂੰ ਜਿਉਂਦਾ ਵੇਖ ਕੇ ਹੈਰਾਨ ਹੋ ਕੇ, ਦਾਸ ਦੇ ਪੈਰਾਂ ਤੇ ਡਿੱਗ ਪਏ ਤੇ ਮੈਨੂੰ ਇਕ ਦੇਵਤਾ ਸਮਝਣ ਲੱਗੇ ਪਏ। ਦਾਸ ਨੇ ਉਨ੍ਹਾਂ ਨੂੰ ਦੱਸਿਆ ਕਿ ਇਹ ਮੇਰਾ ਨੌਕਰ ਰਾਤ ਦਾ ਹੀ ਬੇਹੋਸ਼ ਪਿਆ ਹੈ, ਇਸ ਵਿਚਾਰੇ ਦਾ ਕੋਈ ਪ੍ਰਬੰਧ ਕਰੋ। ਸੋ ਉਸ ਵਾਸਤੇ ਪਿੰਡ ਤੋਂ ਗਰਮ ਦੁੱਧ ਮੰਗਵਾ ਕੇ ਉਸ ਦੇ ਮੂੰਹ ਵਿਚ ਪਾਇਆ ਤਾਂ ਉਸ ਨੇ ਕੁਝ ਅੱਖ੍ਹਾਂ ਖੋਹਲੀਆਂ, ਪਰ ਚੀਕ ਮਾਰ ਕੇ ਫਿਰ ਬੇਹੋਸ਼ ਹੋ ਗਿਆ। ਫਿਰ ਕੁਝ ਚਿਰ ਉਸ ਦੀ ਮਾਲਿਸ਼ ਕਰਦੇ ਰਹੇ ਤਾਂ ਕਿਧਰੇ ਕਾਫੀ ਦਿਨ ਚੜ੍ਹੇ ਉਸ ਵਿਚਾਰੇ ਨੂੰ ਹੋਸ਼ ਆਈ।

ਭਾਵੇਂ ਦਾਸ ਦਾ ਸਮਾਂ ਬਹੁਤ ਭਿਆਨਕ ਬੀਤਿਆ ਸੀ ਪਰ ਦਾਸ ਨੇ ਕਿਸੇ ਨੂੰ ਉਸ ਬਾਰੇ ਪ੍ਰਗਟ ਨਹੀਂ ਹੋਣ ਦਿੱਤਾ। ਅਸੀਂ ਉਸੇ ਬੰਗਲੇ ਵਿਚ ਲਗਪਗ ਇਕ ਮਹੀਨਾ ਰਹੇ ਅਤੇ ਮੁੜ ਕਦੇ ਵੀ ਕੋਈ ਘਟਨਾ ਨਹੀਂ ਵਾਪਰੀ। ਉੱਪਰ ਸਾਡੇ ਬਾਰੇ ਗੱਲ ਫੈਲ ਗਈ ਤੇ ਲੋਕ ਤਿੰਨ-ਤਿੰਨ ਚਾਰ-ਚਾਰ ਦਿਨ ਦਾ ਸਫਰ ਕਰਕੇ ਸਾਨੂੰ ਵੇਖਣ ਵਾਸਤੇ ਆਉਂਦੇ ਰਹੇ ਤੇ ਸਾਨੂੰ ਦੇਵਤਿਆਂ ਵਾਂਗ ਪੂਜਦੇ ਸਨ।

ਉਪਰੋਕਤ ਵਾਰਤਾ ਤੋਂ ਇਹ ਸਿੱਖਿਆ ਮਿਲਦੀ ਹੈ ਕਿ ਗੁਰਬਾਣੀ ਅਤੇ ਨਾਮ ਵਿਚ ਐਨੀ ਸ਼ਕਤੀ ਹੈ ਕਿ ਗੁਪਤ ਭੈੜੀਆਂ ਰੂਹਾਂ ਵੀ ਬੰਦੇ ਦਾ ਕੁਝ ਨਹੀਂ ਵਿਗਾੜ ਸਕਦੀਆਂ, ਪਰ ਲੋੜ ਹੈ ਸ਼ਰਧਾ ਅਤੇ ਵਿਸ਼ਵਾਸ ਦੀ।



## (9) ਗੁਰਬਖਸ਼ ਸਿੰਘ 'ਪ੍ਰੀਤ ਲੜੀ' ਤੇ ਸਿੱਖੀ

ਮੇਰਾ ਜੀਜਾ ਜੀ ਬਾਵਾ ਹਰਬੰਸ ਸਿੰਘ ਭੱਲਾ ਲਾਲਾ ਮੂਸਾ ਸਟੇਸ਼ਨ 'ਤੇ ਰੇਲਵੇ ਵਿਚ Train Examiner ਸਨ। ਮੈਂ ਉਨ੍ਹਾਂ ਨੂੰ ਤੇ ਭੈਣ ਜੀ ਨੂੰ ਮਿਲਣ ਵਾਸਤੇ ਸੰਨ 1938 ਵਿਚ ਲਾਲਾ ਮੂਸੇ ਗਿਆ। ਮੈਨੂੰ ਪਤਾ ਲੱਗਾ ਕਿ ਗੁਰਬਖਸ਼ ਸਿੰਘ ਪ੍ਰੀਤਲੜੀ ਵਾਲੇ ਸਰਦਾਰ ਸੁਜਾਨ ਸਿੰਘ Head Train Examiner ਦੇ ਘਰ ਠਹਿਰੇ ਹੋਏ ਹਨ। ਮੇਰਾ ਬੜੇ ਚਿਰ ਤੋਂ ਮਨ ਕਰਦਾ ਸੀ ਕਿ ਉਨ੍ਹਾਂ ਨੂੰ ਮਿਲਾਂ ਤੇ ਕੁਝ ਪਰਸਪਰ ਵਿਚਾਰ ਕੀਤਾ ਜਾਵੇ। ਉਨ੍ਹਾਂ ਨੂੰ ਸਿੱਖੀ 'ਤੇ ਨਾਜ਼ਾਇਜ਼ ਨੁਕਤਾਚੀਨੀ ਤੋਂ ਰੋਕਿਆ ਜਾਵੇ।

ਸ਼ੁਰੂ-ਸ਼ੁਰੂ ਵਿਚ ਜਦ ਉਹ ਵਲੈਤ ਤੇ ਅਮਰੀਕਾ ਦੀ ਯਾਤਰਾ ਕਰਕੇ ਵਾਪਸ ਮੁੜੇ ਸਨ ਤਾਂ ਉਨ੍ਹਾਂ ਨੇ ਨੌਸ਼ਹਿਰੇ ਦੇ ਪਾਸ ਜ਼ਮੀਨ ਲੈ ਕੇ ਉਥੇ ਜ਼ਿਮੀਦਾਰਾ ਸ਼ੁਰੂ ਕੀਤਾ ਸੀ ਤੇ ਨਾਲ ਹੀ ਨਾਲ ਪ੍ਰੀਤਲੜੀ ਰਸਾਲਾ ਵੀ ਛਪਵਾਉਣ ਲੱਗੇ। ਉਸ ਰਸਾਲੇ ਵਿਚ ਉਨ੍ਹਾਂ ਨੇ ਸਿੱਖੀ ਨਾਤੇ ਵਿਚ ਉਨ੍ਹਾਂ ਨਾਲ ਜੋ ਘਟਨਾਵਾਂ ਵਾਪਰੀਆਂ ਸਨ, ਉਨ੍ਹਾਂ ਦੀ ਤਾਰੀਫ ਕਰਦੇ ਨਹੀਂ ਰੱਜਦੇ ਸਨ। ਪਰ ਕੁਝ ਸਮੇਂ ਪਿਛੋਂ ਇਕ-ਦਮ ਉਨ੍ਹਾਂ ਨੇ ਪੈਂਤੜਾ ਬਦਲ ਲਿਆ ਤੇ ਸਿੱਖ ਸਰੂਪ ਦੇ ਬਖਖਿਲਾਫ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ, ਕਿਉਂਕਿ ਉਨ੍ਹਾਂ ਦੀ ਲੇਖਣੀ ਵਿਚ ਬੜਾ ਜ਼ੋਰ ਸੀ ਤੇ ਜਦ ਵੀ ਮੈਂ ਪ੍ਰੀਤਲੜੀ ਪੜ੍ਹਦਾ ਸਾਂ ਮੈਨੂੰ ਇੰਜ ਜਾਪਦਾ ਸੀ ਕਿ ਸੱਚਮੁੱਚ ਹੀ ਉਹ ਮੈਨੂੰ ਸਿੱਖੀ ਤੋਂ ਦੂਰ ਲੈ ਜਾਣਗੇ।

ਮੈਂ ਫੈਸਲਾ ਕੀਤਾ ਕਿ ਕਿਉਂ ਨਾ ਉਨ੍ਹਾਂ ਨਾਲ ਮਿਲ ਕੇ ਵਧੇਰੇ ਜਾਣਕਾਰੀ ਪ੍ਰਾਪਤ ਕੀਤੀ ਜਾਵੇ। ਸੋ ਮੈਂ ਇਕ ਸ਼ਾਮ ਉਨ੍ਹਾਂ ਦੇ ਪਾਸ ਗਿਆ, ਉਹ ਮੈਨੂੰ ਬੜੇ ਪਿਆਰ ਨਾਲ ਜੱਫੀ ਪਾ ਕੇ ਮਿਲੇ ਤੇ ਵਾਰੀਆਂ ਘੋਲੀਆਂ ਜਾਣ ਲੱਗੇ। ਮੈਂ ਉਨ੍ਹਾਂ ਨੂੰ ਕਿਹਾ, ਤੁਸਾਂ ਮੈਨੂੰ ਗਲਤ ਸਮਝਿਆ ਹੈ, ਮੈਂ ਤਾਂ ਕੁਝ ਖਰੀਆਂ-ਖਰੀਆਂ ਗੱਲਾਂ ਕਰਨ ਆਇਆ ਹਾਂ। ਉਨ੍ਹਾਂ ਕਿਹਾ ਨੌਜਵਾਨਾ, ਕੋਈ ਖਰੀਆਂ-ਖਰੀਆਂ ਗੱਲਾਂ ਨਹੀਂ ਕਰਦਾ ਤੇ ਮੂੰਹ ਰੱਖਣੀਆਂ ਹੀ ਅੱਜ-ਕੱਲ੍ਹ ਪ੍ਰਧਾਨ ਹਨ। ਮੈਂ ਇਕ-ਦਮ ਪੈਂਤੜਾ ਬਦਲਿਆ ਤੇ ਸਵਾਲ ਕੀਤਾ ਕਿ ਤੁਸੀਂ ਮਰਿਯਾਦਾ ਦੇ ਬਰਖਿਲਾਫ ਕਿਉਂ ਆਪਣੀ ਕਲਮ ਚੁੱਕ ਲਈ ਹੈ ਤੇ ਹੇਠ ਲਿਖੇ ਉੱਤਰ ਪ੍ਰਸ਼ਨ ਹੋਣ ਲੱਗੇ :- ਉਨ੍ਹਾਂ ਕਿਹਾ ਮੈਂ ਕਦੀ ਵੀ ਸਿੱਖੀ ਦੇ ਬਰਖਿਲਾਫ ਪ੍ਰਚਾਰ ਨਹੀਂ ਕੀਤਾ, ਇਹ ਤੇਰੀ ਗਲਤ-ਫਹਿਮੀ ਹੈ।

ਉੱਤਰ ਵਿਚ ਮੈਂ ਦੱਸਿਆ ਕਿ ਤੁਸਾਂ ਫਲਾਣੇ ਮਹੀਨੇ ਦੇ ਰਸਾਲੇ ਵਿਚ ਲਿਖਿਆ ਸੀ ਕਿ ਦੁਨੀਆਂ ਦੇ ਲੋਕ ਹਵਾਈ ਜਹਾਜ਼ਾਂ 'ਤੇ ਚੜ੍ਹ ਕੇ ਅਸਮਾਨ 'ਤੇ ਪੁੱਜ ਗਏ ਹਨ ਤੇ ਸਿੱਖ ਲੀਡਰ ਨੌਜਵਾਨਾਂ ਨੂੰ ਰਹਿਤਾਂ ਦੇ ਹਵਾਲੇ ਦੇ ਕੇ ਪਿਛਾਂਹ ਖਿੱਚ ਰਹੇ ਹਨ। ਉਨ੍ਹਾਂ ਦੇ ਮੂੰਹ 'ਚੋਂ ਇਨ੍ਹਾਂ ਲਗਾਮਾਂ ਨਾਲ ਖ਼ੂਨ ਵਗ ਰਿਹਾ ਹੈ ਤੇ ਉਹ ਬੇਪਰਵਾਹੀ ਕਰ ਰਹੇ ਹਨ। ਇਤਿਆਦਿਕ ਹੋਰ ਕਈ ਪ੍ਰਮਾਣ ਮੈਂ ਉਨ੍ਹਾਂ ਦੇ ਰਸਾਲੇ ਵਿਚ ਹੀ ਛਪੇ ਹੋਏ ਦਿੱਤੇ।

ਉਹ ਕਹਿਣ ਲੱਗੇ, ਮੈਂ ਤਾਂ ਸਮਝਦਾ ਸਾਂ ਕੋਈ ਨੌਜਵਾਨ ਆਇਆ ਹੈ ਕਿ ਨੌਜਵਾਨਾਂ ਵਾਲੀਆਂ ਗੱਲਾਂ ਕਰੇਗਾ, ਪਰ ਤੂੰ ਤਾਂ ਕਬਰਾਂ ਪੁੱਟਣੀਆਂ ਸ਼ੁਰੂ ਕਰ ਦਿੱਤੀਆਂ।

ਮੈਂ ਕਿਹਾ, ਜੇ ਮੈਂ ਕੁੜੀਆਂ ਦੀਆਂ ਗੱਲਾਂ ਕਰਾਂ ਤਾਂ ਤੁਸੀਂ ਮੈਨੂੰ ਨੌਜਵਾਨ ਸਮਝਦੇ ਹੋ ਤੇ ਜੇ ਧਾਰਮਿਕ ਸਵਾਲ ਕਰਾਂ ਤਾਂ ਇਹ ਕਬਰਾਂ ਪੁੱਟਣੀਆਂ ਹਨ ?

ਉਨ੍ਹਾਂ ਕਿਹਾ ਕਿ ਤੂੰ ਬੰਗਾਲ ਗਿਆ ਹੈਂ ? ਅਮਰੀਕਾ, ਇੰਗਲੈਂਡ ਆਦਿ ਕਿਸੇ ਪ੍ਰਦੇਸ ਜਾਣ ਦਾ ਵੀ ਮੌਕਾ ਮਿਲਿਆ ਹੈ, ਉਥੇ ਸਾਡੀ ਜੋ ਹਾਲਤ ਹੁੰਦੀ ਹੈ ਉਹ ਬਹੁਤ ਤਰਸਯੋਗ ਹੈ। ਸਾਨੂੰ ਹੋਰ ਸੰਸਾਰ ਦੇ ਨਾਲ ਹੀ ਚਲਣਾ ਪਵੇਗਾ, ਨਹੀਂ ਤਾਂ ਅਸੀਂ ਮਲੀਆਮੇਟ ਹੋ ਜਾਵਾਂਗੇ।

ਮੈਂ ਕਿਹਾ, ਮੈਂ ਬੜਾ ਹੈਰਾਨ ਹਾਂ ਕਿ ਜਦ ਤੁਸੀਂ ਆਪਣੀ ਬਾਹਰ ਦੀ ਯਾਤਰਾ ਕਰ ਕੇ ਆਏ ਸੀ ਤਾਂ ਤੁਸੀਂ ਇਸ ਸਿੱਖੀ ਦੀ ਤਾਰੀਫ ਵਿਚ ਹਰ ਵਾਰ ਬਹੁਤ ਕੁਝ ਲਿਖਦੇ ਸੀ। ਤੁਸਾਂ ਇਕ ਵਾਰ ਲਿਖਿਆ ਸੀ ਕਿ ਅਸੀਂ ਲਿਵਰਪੂਲ ਕਿਸੇ ਕੰਮ ਜਾ ਰਹੇ ਸਾਂ, ਕੁਝ ਮੁੰਡੇ ਆਪਸ ਵਿਚ ਲੜਾਈ ਕਰ ਰਹੇ ਸਨ ਤੇ ਮੈਨੂੰ ਦੇਖ ਕੇ ਉਨ੍ਹਾਂ ਨੇ ਇਕ ਦਮ ਲੜਾਈ ਬੰਦ ਕਰ ਦਿੱਤੀ। ਆਪਸ ਵਿਚ ਘੁਲ-ਮਿਲ ਗਏ। ਅੱਗੇ ਜਾ ਕੇ ਤੁਸਾਂ ਲਿਖਿਆ ਕਿ ਇਕ ਬੱਚਾ ਆਪਣੀ ਮਾਂ ਦੇ ਨਾਲ ਜ਼ਿੱਦ ਕਰ ਰਿਹਾ ਸੀ, ਚੀਕ-ਚਿਹਾੜਾ ਪਾਇਆ ਹੋਇਆ ਸੀ। ਉਸ ਦੀ ਮਾਂ ਨੇ ਮੈਨੂੰ ਕੁਝ ਠਹਿਰ ਜਾਣ ਲਈ ਕਿਹਾ ਤੇ ਬੱਚਾ ਮੈਨੂੰ ਦੇਖ ਕੇ ਕਹਿਣ ਲੱਗਾ You are my God father (ਤੂੰ ਮੇਰਾ ਧਰਮ ਦਾ ਪਿਤਾ ਹੈਂ) and you look like JESUS CHRIST ਉਸ ਦੀ ਮਾਂ ਨੇ ਮੇਰਾ ਧੰਨਵਾਦ ਕੀਤਾ ਤੇ ਬੜੀ ਪ੍ਰਸੰਨ ਹੋਈ। ਇਸ ਤਰ੍ਹਾਂ ਦੀਆਂ ਹੋਰ ਕਈ ਘਟਨਾਵਾਂ ਜੋ ਅਮਰੀਕਾ ਵਿਚ ਉਨ੍ਹਾਂ ਨਾਲ ਵਾਪਰੀਆਂ ਸਨ, ਉਹ ਉਨ੍ਹਾਂ ਨੇ ਆਪਣੇ ਰਸਾਲੇ ਵਿਚ ਛਾਪੀਆਂ ਸਨ, ਉਨ੍ਹਾਂ ਦਾ ਹੀ ਮੈਂ ਹਵਾਲਾ ਦਿੱਤਾ ਤੇ ਕਿਹਾ ਕਿ ਉਦੋਂ ਤੇ ਤੁਸੀਂ ਸਿੱਖੀ ਦੀ ਤਾਰੀਫ ਕਰਦੇ ਰੱਜਦੇ ਨਹੀਂ ਸੀ, ਹੁਣ ਕਿਹੜੀ ਬਿੱਲੀ ਨਿੱਛ ਗਈ ਹੈ ?

ਸਭ ਕੁਝ ਸੁਣ ਕੇ ਉਹ ਕਹਿਣ ਲੱਗੇ ਕਿ ਤੂੰ ਸਿੱਖੀ ਦੀਆਂ ਬੜੀਆਂ ਡੀਂਗਾਂ ਮਾਰਦਾ ਹੈਂ ਤੇ ਕਹਿੰਦਾ ਹੈਂ ਕਿ ਸਾਡਾ ਮਜ਼ਬ Most modern and up-to-date ਹੈ, ਤੁਸੀਂ ਕਿਉਂ ਨਹੀਂ ਆਪਣੇ ਪੰਜਾਂ ਪਿਆਰਿਆਂ ਤੋਂ ਇਹ ਪਾਸ ਕਰਵਾ ਲੈਂਦੇ ਕਿ ਅੱਗੇ ਤੋਂ ਹਰ ਸਿੱਖ ਕਛਹਿਰੇ ਦੀ ਥਾਂ 'ਤੇ ਨਿੱਕਰ

ਪਾਇਆ ਕਰੇ ਤੇ ਕਿਰਪਾਨ ਦੀ ਥਾਂ 'ਤੇ ਰਿਵਾਲਵਰ ਧਾਰਨ ਕਰੇ, ਕਿਉਂਕਿ ਇਹ ਦੋਵੇਂ ਬੇਕਾਰ ਹੋ ਚੁੱਕੀਆਂ ਹਨ।

ਮੈਂ ਕਿਹਾ, ਪੰਜ ਪਿਆਰੇ ਕੇਵਲ ਉਹ ਹੀ ਹੋ ਸਕਦੇ ਹਨ ਜੋ ਆਪ ਕਛਹਿਰਾ, ਕ੍ਰਿਪਾਨ, ਕੇਸ, ਕੜਾ ਤੇ ਕੰਘਾ ਸਜਾਉਂਦੇ ਹੋਣ। ਜਿਹੜਾ ਜਿਸ ਚੀਜ਼ ਨਾਲ ਪਿਆਰ ਕਰਦਾ ਹੋਵੇ ਉਹ ਕਦੀ ਵੀ ਉਸ ਦੇ ਬਰਖਿਲਾਫ ਨਹੀਂ ਬੋਲ ਸਕਦਾ। ਕਛਹਿਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ under wear ਦੇ ਤੌਰ 'ਤੇ ਬਖਸ਼ਿਆ ਹੈ, ਤਾਂ ਜੇ ਨਿੱਕਰ ਦੇ ਥੱਲੇ ਕੁਝ ਨਾ ਪਾਇਆ ਹੋਵੇ ਤਾਂ ਬੰਦੇ ਦਾ ਨੰਗੇਜ਼ ਨਹੀਂ ਢੱਕਿਆ ਜਾ ਸਕਦਾ। ਤੁਸੀਂ ਕ੍ਰਿਪਾਨ ਤੇ ਇਤਰਾਜ਼ ਕਰਦੇ ਹੋ, ਇਸ ਜ਼ਮਾਨੇ ਵਿਚ ਜਦ ਕਿ ਫ਼ੌਜ ਨੂੰ ਹੋਰ ਕਈ ਹਥਿਆਰਾਂ ਦੇ ਨਾਲ ਲੈਸ ਕੀਤਾ ਜਾਂਦਾ ਹੈ ਤਾਂ ਉਨ੍ਹਾਂ ਦੀ ਵਰਦੀ ਹਿਪਾਨ ਜਿਸ ਦਾ ਦੂਜਾ ਰੂਪ ਬਾਈਨਟ ਹੈ, ਉਹ ਵੀ ਇਕ ਵਰਦੀ ਦਾ ਜ਼ਰੂਰੀ ਅੰਗ ਬਣਿਆ ਹੋਇਆ ਹੈ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਸਾਨੂੰ ਹੋਰ ਵੀ ਹਰ ਪ੍ਰਕਾਰ ਦੇ ਹਥਿਆਰ ਰੱਖਣ ਦਾ ਹੁਕਮ ਦਿੱਤਾ ਹੋਇਆ ਹੈ।

ਇਸ ਤਰ੍ਹਾਂ ਦੇ ਹੋਰ ਕਈ ਸਵਾਲ ਉਨ੍ਹਾਂ ਮੇਰੇ 'ਤੇ ਕੀਤੇ, ਮੈਂ ਉਨ੍ਹਾਂ ਦੇ ਮੂੰਹ-ਤੋੜ ਉੱਤਰ ਦਿੱਤੇ। ਅਖੀਰ ਵਿਚ ਉਨ੍ਹਾਂ ਨੂੰ ਮੰਨਣਾ ਪਿਆ ਕਿ ਮੈਨੂੰ ਧਰਮ ਦੇ ਬਾਰੇ ਬਹੁਤਾ ਗਿਆਨ ਨਹੀਂ, ਇਸ ਤੇ ਮੇਰਾ ਪੱਲੜਾ ਹੋਰ ਵੀ ਭਾਰਾ ਹੋ ਗਿਆ।

ਮੈਂ ਉਨ੍ਹਾਂ ਨੂੰ ਕਿਹਾ ਜਿਸ ਬੰਦੇ ਨੂੰ ਤਾਰਿਆਂ ਦੀ ਵਿਦਿਆ (Astronomy) ਨਹੀਂ ਆਉਂਦੀ, ਉਸ ਨੂੰ ਕੀ ਹੱਕ ਹੈ ਕਿ ਉਹ ਤਾਰਿਆਂ ਦੀ ਵਿਦਿਆ ਤੇ ਟੀਕਾ-ਟਿਪਣੀ ਕਰੇ। ਕੋਈ ਹਿਸਾਬਦਾਨ ਹੀ ਹਿਸਾਬਦਾਨ ਤੇ ਕਿੰਤੂ ਕਰ ਸਕਦਾ ਹੈ। ਪਰ ਹੈਰਾਨੀ ਦੀ ਗੱਲ ਇਹ ਹੈ ਕਿ ਜਣਾ-ਖਣਾ, ਜਿਸ ਨੂੰ ਧਰਮ ਦਾ ੳ ਅ ਵੀ ਨਹੀਂ ਆਉਂਦਾ, ਉਠ ਕੇ ਧਰਮ 'ਤੇ ਕਿੰਤੂ ਕਰਨ ਲੱਗ ਜਾਂਦਾ ਹੈ। ਚਾਹੀਦਾ ਤਾਂ ਇਹ ਹੈ ਕਿ ਤੁਸੀਂ ਪਹਿਲਾਂ ਸਿੱਖ ਧਰਮ ਬਾਰੇ ਪੂਰੀ ਜਾਣਕਾਰੀ ਆਪ ਪ੍ਰਾਪਤ ਕਰੋ ਤੇ ਫਿਰ ਉਸੇ ਦੇ ਸੁਧਾਰ ਲਈ ਕੋਈ ਵਿਚਾਰ ਲਿਖੋ। ਜਿਸ ਨੂੰ ਧਰਮ ਬਾਰੇ ਕੁਝ ਪਤਾ ਨਹੀਂ, ਉਸ ਨੂੰ ਕੀ ਅਧਿਕਾਰ ਹੈ ਕਿ ਧਰਮ ਨੂੰ ਫਜ਼ੂਲ ਤੇ ਬੇਲੋੜਾ ਕਹੇ। ਹੁਣ ਉਨ੍ਹਾਂ ਪਾਸ ਕੋਈ ਹੁਜਤ ਨਹੀਂ ਸੀ ਰਹਿ ਗਈ ਤੇ ਕਹਿਣ ਲੱਗੇ, ਮੈਂ ਇਕ ਕਿਤਾਬ ਲਿਖੀ ਹੈ, ਜਿਸ ਦਾ ਨਾਮ 'ਮਾਂ' ਹੈ, ਉਹ ਮੈਂ ਤੁਸਾਂ ਨੂੰ ਮੁਫਤ ਭੇਟ ਕਰਦਾ ਹਾਂ। ਇਸ ਨੂੰ ਪੜ੍ਹ ਕੇ ਤੁਹਾਨੂੰ ਮੇਰੇ ਬਾਰੇ ਪੂਰਾ ਗਿਆਨ ਹੋ ਜਾਵੇਗਾ। ਮੈਂ ਕਿਤਾਬ ਲੈ ਜਾਣ ਤੋਂ ਇਨਕਾਰ ਕਰ ਦਿੱਤਾ ਤੇ ਫਤਹਿ ਗਜਾ ਕੇ ਉਠ ਕੇ ਪਰਤ ਆਇਆ।

## (10) ਦੁਨੀਆਂ ਲੁੱਟੀਏ ਮਕਰ ਸੇ

1938 ਸੰਨ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਪ੍ਰਕਾਸ਼ ਉਤਸਵ ਵਾਲੇ ਦਿਨ ਲੈਕਚਰ ਅਥਵਾ ਕਥਾ ਕਰਨ ਦੇ ਸਿਲਸਿਲੇ ਵਿਚ ਦਾਸ ਨੂੰ ਅੰਬਾਲੇ ਛਾਉਣੀ ਤੋਂ ਇਕ ਚਿੱਠੀ ਆਈ ਸੀ। ਸੋ ਦਾਸ ਨਿਯਤ ਦਿਨ ਤੇ ਕਲਕੱਤਾ ਮੇਲ ਵਿਚ ਬੈਠ ਕੇ ਰਾਤ ਦੇ ਸਾਢੇ ਬਾਰ੍ਹਾਂ ਵਜੇ ਅੰਬਾਲੇ ਛਾਉਣੀ ਪਹੁੰਚ ਗਿਆ। ਸਵੇਰ ਸਾਰ ਜਦ ਸੈਕਟਰੀ ਸਾਹਿਬ ਗੁਰਦੁਆਰੇ ਆਏ, ਦਾਸ ਨੇ ਉਨ੍ਹਾਂ ਨੂੰ ਚਿੱਠੀ ਦਿਖਾਈ। ਉਹ ਇਕ-ਦਮ ਗਰਮ ਹੋ ਗਏ। ਉਨ੍ਹਾਂ ਮੈਨੂੰ ਬਹੁਤ ਕੁਝ ਬੁਰਾ-ਭਲਾ ਆਖਿਆ। ਉਹ ਮੇਰੇ ਨਾਲ ਇਸ ਗੱਲੋਂ ਨਾਰਾਜ਼ ਸਨ ਕਿ ਮੈਂ ਉਨ੍ਹਾਂ ਨੂੰ ਚਿੱਠੀ ਦਾ ਉੱਤਰ ਕਿਉਂ ਨਹੀਂ ਦਿੱਤਾ, ਜਿਸ ਕਰਕੇ ਉਨ੍ਹਾਂ ਮੇਰੇ ਆਉਣ ਦੀ ਉਮੀਦ ਲਾਹ ਦਿੱਤੀ ਸੀ, ਭਾਵੇਂ ਉਹ (ਇਸ਼ਤਿਹਾਰ) ਵਿਚ ਮੇਰਾ ਨਾਮ ਦੇ ਚੁੱਕੇ ਸਨ। ਜਦ ਗੁਰਪੁਰਬ ਵਿਚ ਤਿੰਨ ਚਾਰ ਦਿਨ ਰਹਿ ਗਏ ਤਾਂ ਮੇਰੇ ਟਾਈਮ ਦੀ ਪੂਰਤੀ ਲਈ ਉਨ੍ਹਾਂ ਨੂੰ ਪ੍ਰੋਫ਼ੈਸਰ ਸੰਤ ਰਾਮ ਸਿੰਘ ਹੋਰਾਂ ਨੂੰ 250 ਦਮੜਾ ਦੇ ਕੇ ਬੁੱਕ ਕਰਨਾ ਪਿਆ। ਉਹ ਕਹਿਣ

ਲੱਗੇ, ਸਾਨੂੰ ਤੁਹਾਡੀ ਲੋੜ ਨਹੀਂ, ਤੁਸੀਂ ਵਾਪਸ ਜਾ ਸਕਦੇ ਹੋ। ਦਾਸ ਨੇ ਆਪਣਾ ਅਟੈਚੀ ਚੁੱਕਿਆ ਤੇ ਬੱਸ ਸਟੈਂਡ 'ਤੇ ਜਾ ਕੇ ਸ਼ਾਹਬਾਦ ਮਾਰਕੰਡੇ ਦੀ ਬੱਸ ਲੈ ਲਈ। ਪਿਛੋਂ ਗੁਰਦੁਆਰੇ ਦੇ ਪ੍ਰਧਾਨ ਸਾਹਿਬ ਆਏ, ਸਕੱਤਰ ਸਾਹਿਬ ਨੇ ਉਨ੍ਹਾਂ ਨੂੰ ਦੱਸਿਆ ਕਿ ਉਨ੍ਹਾਂ ਨੇ ਮੇਰੀ ਚੰਗੀ ਬੇਇੱਜ਼ਤੀ ਕੀਤੀ ਹੈ, ਤਾਂਕਿ ਅੱਗੇ ਤੋਂ ਮੈਂ ਫਿਰ ਇਸ ਤਰ੍ਹਾਂ ਨਾ ਕਰਾਂ। ਪ੍ਰਧਾਨ ਸਾਹਿਬ ਨੇ ਸਮਝਾਇਆ ਕਿ ਉਹ ਕੋਈ ਪੈਸਾ ਕਮਾਉਣ ਵਾਸਤੇ ਤਾਂ ਨਹੀਂ ਆਇਆ ਸੀ, ਸਗੋਂ ਉਹ ਤਾਂ ਇਕ ਪ੍ਰਕਾਰ ਦੀ ਸੇਵਾ ਹੀ ਕਰਦਾ ਹੈ। ਤੁਸੀਂ ਠੀਕ ਨਹੀਂ ਕੀਤਾ। ਇੰਜ ਕਰੋ ਹੁਣ ਉਨ੍ਹਾਂ ਦੋਹਾਂ ਨੂੰ ਵੰਡ ਕੇ ਟਾਇਮ ਦੇ ਦਿਓ ਤੇ ਉਸ ਨੂੰ ਕੋਈ ਸਿੰਘ ਭੇਜ ਕੇ ਵਾਪਸ ਬੁਲਾਓ।

ਮੈਨੂੰ ਵਾਪਸ ਬੁਲਾਉਣ ਲਈ ਗੁਰਦੁਆਰੇ ਦਾ ਇਕ ਸੇਵਾਦਾਰ ਬੱਸ ਸਟੈਂਡ 'ਤੇ ਭੇਜਿਆ ਗਿਆ। ਉਹ ਜ਼ੋਰ ਲਾ ਕੇ ਮੈਨੂੰ ਆਪਣੇ ਨਾਲ ਵਾਪਸ ਲੈ ਆਇਆ। ਕਿਉਂਕਿ ਸੈਕਟਰੀ ਸਾਹਿਬ ਮੇਰੇ 'ਤੇ ਨਾਰਾਜ਼ ਸਨ, ਉਨ੍ਹਾਂ ਮੈਨੂੰ ਇਕ ਵਜੇ, ਵੀਹ ਮਿੰਟ ਬੋਲਣ ਲਈ ਟਾਇਮ ਦਿੱਤਾ। ਦਾਸ ਨੇ ਵੀਹ ਮਿੰਟ ਹੋਣ ਤੇ ਲੈਕਚਰ ਖਤਮ ਕਰ ਦਿੱਤਾ ਅਤੇ ਸੰਗਤ ਨੂੰ ਕਿਹਾ ਕਿ ਬਾਕੀ ਦੀ ਇਹ ਲੜੀ, ਰਾਤ ਗੁਰਪੁਰਬ ਤੇ ਪੂਰੀ ਕੀਤੀ ਜਾਵੇਗੀ। R.A.F. ਦੇ ਬੰਦੇ ਜੋ ਗੁਰਦੁਆਰੇ ਆਏ ਹੋਏ ਸਨ, ਉਨ੍ਹਾਂ ਜ਼ੋਰ ਦਿੱਤਾ ਕਿ ਲੜੀ ਨੂੰ ਪੂਰਾ ਕਰਕੇ ਹੀ ਭੋਗ ਪਾਇਆ ਜਾਵੇ। ਮਜਬੂਰ ਹੋ ਕੇ ਸੈਕਟਰੀ ਸਾਹਿਬ ਨੂੰ ਮੰਨਣਾ ਪਿਆ। ਦਾਸ ਨੇ ਕੋਈ ਹੋਰ ਅੱਧਾ ਘੰਟਾ ਲਗਾਇਆ। ਰਾਤ ਨੂੰ ਵੀ ਇਕ ਵਜੇ ਪ੍ਰਕਾਸ਼ ਉਤਸਵ 'ਤੇ ਬੋਲਣ ਲਈ ਸਮਾਂ ਦਿੱਤਾ ਗਿਆ।

ਪ੍ਰੋਫੈਸਰ (ਸੰਤ) ਰਾਮ ਸਿੰਘ ਜੀ ਦੀ ਇਕ ਰਾਣੀ ਚੇਲੀ ਬਣੀ ਹੋਈ ਸੀ, ਜੋ ਉਹਨਾਂ ਨੂੰ ਸੁਨਣ ਲਈ ਸਵੇਰੇ ਤੇ ਸ਼ਾਮੀਂ ਗੁਰਦੁਆਰੇ ਆਈ ਹੋਈ ਸੀ। ਉਸ ਨੇ ਜਦ ਮੇਰੇ ਲੈਕਚਰ ਸੁਣੇ ਤਾਂ ਬਹੁਤ ਪ੍ਰਭਾਵਿਤ ਹੋ ਗਈ। ਉਹਨਾਂ ਸੰਤ ਜੀ ਨੂੰ ਕਿਹਾ ਕਿ ਉਹ ਮੈਨੂੰ ਉਹਨਾਂ ਪਾਸ ਲੈ ਕੇ ਆਵਣ, ਸੰਤ ਜੀ ਨੇ ਇਹ ਅਨੁਭਵ ਕੀਤਾ ਕਿ ਮੇਰੇ ਜਾਣ ਨਾਲ ਉਹਨਾਂ ਦੀ ਪੋਜੀਸ਼ਨ ਕੁਝ ਨੀਵੀਂ ਹੋ ਜਾਵੇਗੀ। ਸੋ ਉਹ ਇਹ ਕਦਾਚਿਤ ਨਹੀਂ ਸੀ ਚਾਹੁੰਦੇ ਤੇ ਉਹ ਬਹਾਨਾ ਬਣਾ ਕੇ ਟਾਲਦੇ ਰਹੇ।

ਤਿੰਨ ਚਾਰ ਦਿਨ ਸਿੰਘ ਸਭਾ ਦੇ ਗੁਰਦੁਆਰੇ ਵਿਚ ਕਥਾ ਉਪਰੰਤ ਲਾਲ ਕੁੜਤੀ ਵਾਲੇ ਗੁਰਦੁਆਰੇ ਦਾਸ ਨੇ ਕਥਾ ਕੀਤੀ, ਪਿਛੋਂ ਸ਼ਾਹੀ ਬਾਗ ਅੰਬਾਲਾ ਸ਼ਹਿਰ ਦੀ ਸੰਗਤ ਦਾਸ ਨੂੰ ਉਥੇ ਸੇਵਾ ਲਈ ਲੈ ਗਈ। ਇਕ ਦਿਨ ਦਾਸ ਜੰਗਲ ਪਾਣੀ ਹੋ ਕੇ ਗੁਰਦੁਆਰੇ ਆ ਰਿਹਾ ਸੀ ਕਿ ਸੰਤ ਜੀ ਆਪਣੇ ਚੇਲਿਆਂ ਸਮੇਤ ਮੈਨੂੰ ਰਾਹ ਵਿਚ ਮਿਲੇ, ਏਧਰ ਉਧਰ ਦੀਆਂ ਮਾਰ ਕੇ ਉਹਨਾਂ ਕਿਹਾ ਸਾਰੇ ਅੰਬਾਲੇ ਵਿਚ ਦਾਸ ਦੀ ਉਸਤਤੀ ਹੋ ਰਹੀ ਹੈ। ਭਾਵੇਂ ਉਹ ਮੇਰੀ ਕਾਫੀ ਨਿੰਦਿਆ ਕਰਦੇ ਰਹੇ ਹਨ। ਉਹ ਕਹਿਣ ਲੱਗੇ, ਮੈਂ ਇਕ ਸੁਝਾਅ ਦਿੰਦਾ ਹਾਂ, ਜੇਕਰ ਪ੍ਰਵਾਨ ਕਰ ਲਵੋ ਤਾਂ ਤੁਸੀਂ ਦੇਖੋਗੇ ਕਿ ਕੁਲ ਦੁਨੀਆਂ ਤੁਸਾਂ ਦੇ ਪੈਰਾਂ 'ਤੇ ਢਹਿ ਪਵੇਗੀ, ਅੱਗਾ ਤੁਹਾਡਾ ਪਿੱਛਾ ਮੇਰਾ। ਜਿੰਨਾ ਕੁ ਤੁਹਾਡੇ ਪਾਸ ਗੁਣ ਹੈ ਜੇਕਰ ਥੋੜਾ ਜਿਹਾ ਮੱਕਰ ਕਰੋ ਤਾਂ ਸੋਨੇ ਤੇ ਸੁਹਾਗੇ ਦਾ ਕੰਮ ਬਣ ਜਾਵੇਗਾ। ਉਹਨਾਂ ਅਖਾਣ ਪਾਇਆ, 'ਖੀਰ ਖਾਈਏ ਸ਼ੱਕਰ ਸੇ ਔਰ ਦੁਨੀਆਂ ਲੂਟੀਏ ਮੱਕਰ ਸੇ।' ਤੁਸੀਂ ਕੋਟ ਪਤਲੂਨ ਤੇ ਟਾਈ ਲਗਾ ਕੇ ਕਥਾ ਕਰਦੇ ਹੋ, ਇਹ ਲਾਹ ਦਿਓ। ਮੈਂ ਤੁਹਾਨੂੰ ਇਕ ਸੰਤਾਂ ਵਾਲਾ ਰੇਸ਼ਮੀ ਚੋਲਾ ਦਿੰਦਾ ਹਾਂ, ਉਹ ਪਾ ਲਵੋ, ਦਾੜ੍ਹੀ ਖੋਲ੍ਹ ਦਿਓ, ਕ੍ਰਿਪਾਨ ਜੋ ਥੱਲਿਉਂ ਦੀ ਪਾਉਂਦੇ ਹੋ, ਉਪਰ ਦੀ ਪਾ ਲਵੋ ਅਤੇ ਪੱਗ ਗੋਲ ਬੰਨ੍ਹ ਲਵੋ। ਫੇਰ ਦੇਖੋ ਕੀ ਬਣਦਾ ਹੈ। ਕੁਝ ਦੇਰ ਸੋਚ ਕੇ ਦਾਸ ਨੇ ਫੈਸਲਾ ਕੀਤਾ ਕਿ ਚਲੋ ਇਹ ਵੀ ਇਕ ਪ੍ਰਕਾਰ ਦਾ ਜੀਵਨ ਵਿਚ ਤਜਰਬਾ ਹੋ ਜਾਵੇਗਾ। ਰਾਣੀ ਸਾਹਿਬਾ ਨੇ ਮੇਰੇ ਲਈ ਪੁਸ਼ਾਕ ਤਿਆਰ ਕਰਵਾਈ ਹੋਈ ਸੀ, ਤੇ ਇਕ ਗੋਲਡਨ ਫਰੇਮ ਦੀ ਐਨਕ ਵੀ। ਸੋ ਦਾਸ ਨੇ ਭੇਸ ਬਦਲ ਲਿਆ ਤੇ ਮਿੰਟਾਂ ਸਕਿੰਟਾਂ ਵਿਚ ਸੰਤ ਬਣ ਗਿਆ। ਇਸ ਨੂੰ ਭੇਖੀ ਸੰਤ ਕਹਿੰਦੇ ਹਨ।

ਰਾਤ ਨੂੰ ਸੰਗਤ ਜੁੜੀ, ਕੀਰਤਨ ਉਪਰੰਤ ਸੰਤ ਜੀ ਦਾ ਲੈਕਚਰ ਸੀ। ਉਹਨਾਂ ਦੱਸਿਆ ਕਿ ਸਾਡੇ ਸ਼ਹਿਰ ਵਿਚ ਇਕ ਐਸੇ ਮਹਾਂਪੁਰਸ਼ ਆਏ ਹੋਏ ਹਨ, ਜਿਨ੍ਹਾਂ ਨੂੰ ਮੈਂ ਇਕ ਬਦਮਾਸ਼ ਸਮਝ ਕੇ, ਥਾਂ-ਥਾਂ ਨਿੰਦਿਆ ਕਰਦਾ ਰਿਹਾ ਹਾਂ, ਪਰ ਕਲ੍ਹ ਰਾਤ ਜੋ ਦ੍ਰਿਸ਼ ਮੈਂ ਦੇਖਿਆ ਉਸ ਨੇ ਮੇਰੇ ਸਾਰੇ ਵੀਚਾਰ ਬਦਲ ਦਿੱਤੇ ਹਨ। ਰਾਤ ਇਹ ਗੁਰਦੁਆਰੇ ਸੁੱਤੇ ਸਨ। ਮੈਂ ਇਹਨਾਂ ਦੀ ਤਾੜ ਵਿਚ ਸਾਂ, ਕਈ ਵਾਰੀ ਬਾਰੀ ਤਾਈਂ ਮੈਂ ਉਨ੍ਹਾਂ ਨੂੰ ਝਾਕਿਆ। ਪਹਿਲਾਂ ਇਹ ਭਜਨ ਕਰ ਰਹੇ ਸਨ। ਫਿਰ ਮੈਂ ਕੀ ਦੇਖਿਆ ਕਿ ਇਹਨਾਂ ਦਾ ਸੀਸ ਧੜ ਨਾਲੋਂ ਵੱਖਰਾ ਹੋਇਆ ਹੈ, ਬਾਂਹਾਂ ਲੱਤਾਂ ਵੱਖਰੀਆਂ ਹੋਈਆਂ-ਹੋਈਆਂ ਹਨ। ਜਦ ਮੈਂ ਘਬਰਾ ਕੇ ਰੌਲਾ ਪਾਇਆ ਤਾਂ ਇਕ-ਦਮ ਇਹ ਮੁੜ ਸਾਵਧਾਨ ਹੋ ਕੇ ਬੈਠ ਗਏ, ਇਤਿਆਦਿਕ। ਉਹਨਾਂ ਹੋਰ ਕੁਝ ਗੱਲਾਂ ਮੇਰੀ ਤਾਰੀਫ ਵਿਚ ਕੀਤੀਆਂ। ਕਹਿਣ ਲੱਗੇ, ਅੱਜ-ਕੱਲ੍ਹ ਲੋਕੀਂ ਐਮ.ਏ. ਪਾਸ ਕਰਕੇ ਅਫਸਰ ਬਣ ਰਹੇ ਹਨ। ਪਰ ਇਹਨਾਂ ਨੇ ਦੇਖਿਆ ਕਿ ਨਾਸਤਿਕਤਾ ਦੀ ਲਹਿਰ ਦਿਨ-ਬ-ਦਿਨ ਜ਼ੋਰ ਫੜ ਰਹੀ ਹੈ, ਇਸ ਲਈ ਇਹਨਾਂ ਇਸ ਅੱਗ ਨੂੰ ਬੁਝਾਉਣ ਲਈ ਕਮਰਕੱਸਾ ਕੀਤਾ ਹੈ। ਸਾਡੇ ਧੰਨ ਭਾਗ ਹਨ ਜੋ ਸਾਨੂੰ ਉਹਨਾਂ ਦੇ ਵਿਚਾਰ ਸੁਨਣ ਦਾ ਸੁਭਾਗ ਪ੍ਰਾਪਤ ਹੋਇਆ। ਆਦਿ ਆਦਿ।

ਸੰਤਾਂ ਦੇ ਲੈਕਚਰ ਪਿਛੋਂ ਦਾਸ ਦੀ ਵਾਰੀ ਸੀ। ਜੋ ਕੁਝ ਪ੍ਰਭੂ ਨੇ ਕਹਾਇਆ ਦਾਸ ਨੇ ਕਿਹਾ। ਭੋਗ ਦੇ ਪਿਛੋਂ ਸਾਰੀ ਸੰਗਤ ਮੇਰੇ ਦੁਆਲੇ ਹੋ ਗਈ ਤੇ ਭਿੰਨ-ਭਿੰਨ ਅੱਖਰਾਂ ਨਾਲ ਉਹਨਾਂ ਮੇਰੀ ਉਪਮਾ ਦੇ ਪੁਲ ਬੰਨ੍ਹ ਦਿੱਤੇ। ਮੈਨੂੰ ਕਰੀਬਨ ਦਸ ਦਿਨ ਉਥੇ ਆਇਆਂ ਹੋ ਗਏ ਸਨ। ਮੇਰੀ ਕੋਈ ਬਾਤ ਵੀ ਨਹੀਂ ਸੀ ਪੁੱਛਦਾ। ਰਾਤ ਨੂੰ ਗੁਰਦੁਆਰੇ ਟੁੱਟੀ ਹੋਈ ਮੰਜੀ 'ਤੇ ਫਟਿਆ ਪੁਰਾਣਾ ਬਿਸਤਰਾ ਲੈ ਕੇ ਸੌਣਾ ਪੈਂਦਾ ਸੀ। ਅੱਜ ਵੱਡੇ-ਵੱਡੇ ਅਫਸਰ ਮੇਰੇ ਪੈਰਾਂ 'ਤੇ ਮੱਥਾ ਟੇਕਦੇ ਸਨ ਤੇ ਘਰ ਜਾ ਕੇ ਪ੍ਰਸ਼ਾਦਿ ਛਕਣ ਲਈ ਬੇਨਤੀ ਕਰ ਰਹੇ ਸਨ। ਮੈਂ ਹੈਰਾਨ ਸਾਂ ਕਿ ਕੁਝ ਘੰਟੇ ਪਹਿਲਾਂ, ਮੈਂ ਇਕ ਨਖਿੱਧ ਜਿਹਾ ਬੰਦਾ ਸੀ। ਸਿਰਫ ਭੇਖ ਬਨਾਉਣ ਨਾਲ ਹੀ ਮੈਨੂੰ ਸੰਗਤ ਨੇ ਸਿਰ 'ਤੇ ਚੁੱਕ ਲਿਆ ਹੈ। ਅੰਬਾਲਾ ਡਵੀਜ਼ਨ ਦੇ ਕਮਿਸ਼ਨਰ ਸਰਦਾਰ ਲਛਮਣ ਸਿੰਘ ਜੀ ਆਪਣੀ ਕਾਰ ਵਿਚ ਬਿਠਾ ਕੇ ਘਰ ਲੈ ਗਏ। ਮੇਰੇ ਪੈਰ ਧੋ ਕੇ ਉਹਨਾਂ ਸਾਰਿਆਂ ਨੇ ਪੀਤੇ, ਬੜੀ ਸ਼ਰਧਾ ਅਤੇ ਪ੍ਰੇਮ ਨਾਲ ਭੋਜਨ ਛਕਾ ਕੇ ਰਾਤ ਉਥੇ ਹੀ ਰਹਿਣ ਦਾ ਪ੍ਰਬੰਧ ਕੀਤਾ।

ਹੁਣ ਸੰਤ ਜੀ ਥਾਂ-ਥਾਂ 'ਤੇ ਮੈਨੂੰ ਲੈ ਕੇ ਜਾਣ ਲੱਗ ਪਏ। ਅਸੀਂ ਸਾਰੇ ਮਿਲ ਕੇ ਅਖੰਡ ਪਾਠ ਕਰ ਲੈਂਦੇ ਸਾਂ, ਕੀਰਤਨ ਕਰ ਲੈਂਦੇ ਸਾਂ, ਕਥਾ ਹੋ ਜਾਂਦੀ ਸੀ ਤੇ ਰਾਜੇ ਮਹਾਰਾਜਿਆਂ ਵੱਲੋਂ ਮਾਇਆ ਵਰ੍ਹਨ ਲੱਗ ਪਈ। ਰਾਣੀ ਸਾਹਿਬਾ ਨੇ ਸਾਨੂੰ ਸਿਰ 'ਤੇ ਚੁੱਕ ਲਿਆ। ਵੱਡੇ-ਵੱਡੇ ਘਰਾਣਿਆਂ ਵਿਚ ਸਾਡੀ ਆਓ ਭਗਤ ਹੋਣ ਲੱਗ ਪਈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਪ੍ਰਕਾਸ਼ ਉਤਸਵ 'ਤੇ ਪਟਿਆਲੇ ਦੇ ਮਹਾਰਾਜਾ ਯਾਦਵਿੰਦਰ ਸਿੰਘ ਵਲੋਂ ਅਹਿਲਕਾਰ ਭੇਜੇ ਗਏ ਕਿ ਅਸੀਂ ਜਥੇ ਸਮੇਤ ਪਟਿਆਲੇ ਗੁਰਪੁਰਬ 'ਤੇ ਪਹੁੰਚੀਏ। ਸਟੇਸ਼ਨ ਤੋਂ ਲੈ ਕੇ ਗੁਰਦੁਆਰੇ ਤੱਕ ਸਾਡਾ ਸ਼ਾਹੀ ਸਵਾਗਤ ਕੀਤਾ ਗਿਆ। ਉਥੇ ਵੀ ਸੰਤਾਂ ਨੇ ਆਪਣੀ ਪੂਰੀ ਵਾਹ ਲਾ ਕੇ ਮੇਰੀ ਉਸਤਤ ਕੀਤੀ, ਜਿਸ ਕਰਕੇ ਮੇਰੀ ਬੱਲੇ-ਬੱਲੇ ਹੋਣ ਲੱਗ ਪਈ। ਉਪਰੰਤ ਸਾਨੂੰ ਮੋਤੀ ਮਹੱਲ 'ਤੇ ਪੁੱਜ ਕੇ ਮਹਾਰਾਜਾ ਸਾਹਿਬ ਤੇ ਰਾਣੀਆਂ ਨੂੰ ਦਰਸ਼ਨ ਦੇਣ ਦੀ ਬੇਨਤੀ ਕੀਤੀ ਗਈ। ਦਾਸ ਨੇ ਕਿਹਾ ਕਿ ਅਸੀਂ ਸ਼ਾਮ ਦੀ ਗੱਡੀ ਵਾਪਸ ਚਲੇ ਜਾਣਾ ਹੈ। ਕਿਉਂਕਿ ਅਸੀਂ ਅੰਬਾਲੇ ਤੋਂ ਚੱਲਣ ਲੱਗਿਆਂ ਸੰਗਤ ਨੂੰ ਕਹਿ ਆਏ ਸਾਂ, ਜ਼ਰੂਰੀ ਹੈ ਕਿ ਸੰਗਤਾਂ ਸਾਨੂੰ ਸਟੇਸ਼ਨ 'ਤੇ ਲੈਣ ਆਉਣਗੀਆਂ। ਰਿਆਸਤ ਦੇ ਪਰਾਈਮ ਮਨਿਸਟਰ, ਚੀਫ਼ ਜਸਟਿਸ ਤੇ ਹੋਰ ਵੱਡੇ-ਵੱਡੇ ਅਹਿਲਕਾਰਾਂ ਨੇ ਬਹੁਤ ਜ਼ੋਰ ਲਾਇਆ ਕਿ ਜੇਕਰ ਕਿਸੇ ਨੂੰ ਕਾਂ ਦੇ ਹੱਥ ਵੀ ਮੋਤੀ ਮਹਿਲ ਵਿਚ ਜਾਣ

ਦਾ ਸੱਦਾ ਆ ਜਾਵੇ ਤਾਂ ਵੱਡੇ-ਵੱਡੇ ਸੰਤ ਵੀ, ਆਪਣੇ ਨੂੰ ਧੰਨ ਭਾਗ ਸਮਝਦੇ ਹਨ। ਪਰ ਤੁਸੀਂ ਇਸ ਨੂੰ ਠੁਕਰਾ ਰਹੇ ਹੋ। ਦਾਸ ਨੇ ਕਿਹਾ ਕਿ ਮੈਂ ਕਿਸੇ ਕੀਮਤ ਤੇ ਵੀ ਸੰਗਤ ਨੂੰ ਨਰਾਜ਼ ਨਹੀਂ ਕਰਨਾ ਚਾਹੁੰਦਾ, ਮਜਬੂਰ ਹੋ ਕੇ ਸਾਨੂੰ ਸਟੇਸ਼ਨ 'ਤੇ ਪੁਚਾਇਆ ਗਿਆ। ਪਰਾਈਮ ਮਨਿਸਟਰ ਦੇ ਘਰ ਪਿੰਨੀਆਂ ਬਣ ਰਹੀਆਂ ਸਨ। ਉਹ ਗਰਮ-ਗਰਮ ਕੜਾਹੀ ਲੈ ਕੇ ਸਟੇਸ਼ਨ 'ਤੇ ਲੈ ਆਏ। ਗੱਡੀ ਨੂੰ ਅੱਧਾ ਘੰਟਾ ਲੇਟ ਕਰ ਦਿੱਤਾ ਗਿਆ, ਉਹ ਤਦ ਹੀ ਚੱਲੀ ਜਦੋਂ ਸਾਡੇ ਲਈ ਪਿੰਨੀਆਂ ਵੱਟ ਕੇ ਕਨਸਤਰ ਵਿਚ ਪਾ ਦਿੱਤੀਆਂ ਗਈਆਂ।

ਮਹਾਰਾਜਾ ਸਾਹਿਬ ਨੂੰ ਜਦ ਪਤਾ ਲੱਗਾ ਕਿ ਅਸੀਂ ਵਾਪਸ ਚਲੇ ਗਏ ਹਾਂ, ਉਹ ਕਹਿਣ ਲੱਗੇ, ਜਿਨ੍ਹਾਂ ਨੂੰ ਮੈਂ ਚਾਹੁੰਦਾ ਹਾਂ ਉਹ ਮੈਨੂੰ ਨਹੀਂ ਚਾਹੁੰਦੇ ਤੇ ਜਿਹੜੇ ਮੈਨੂੰ ਚਾਹੁੰਦੇ, ਮੈਂ ਉਹਨਾਂ ਨੂੰ ਨਹੀਂ ਚਾਹੁੰਦਾ। ਉਹਨਾਂ ਜਾਤਾ ਕਿ ਮੈਂ ਸੱਚ-ਮੁੱਚ ਹੀ ਇਕ ਪੂਰਨ ਸੰਤ ਹਾਂ, ਜਿਸ ਨੇ ਉਹਨਾਂ ਦੀ ਖਾਹਿਸ਼ ਪੂਰੀ ਨਹੀਂ ਕੀਤੀ, ਨਹੀਂ ਤਾਂ ਭੇਖੀ ਸੰਤ ਮੇਰੇ ਇਸ਼ਾਰੇ 'ਤੇ ਨੱਚਦੇ ਹਨ। ਉਹਨਾਂ 'ਤੇ ਐਨਾ ਅਸਰ ਹੋਇਆ ਕਿ ਉਹ ਇਕ ਦਿਨ ਸੱਚ-ਮੁੱਚ ਹੀ ਮੈਨੂੰ ਮਿਲਣ ਲਈ ਅੰਬਾਲੇ ਆ ਗਏ। ਜਦੋਂ ਉਹਨਾਂ ਨੇ ਆ ਕੇ ਮੇਰੇ ਪੈਰਾਂ 'ਤੇ ਮੱਥਾ ਟੇਕਿਆ ਤਾਂ ਮੇਰੀ ਚੀਕ ਨਿਕਲ ਗਈ ਕਿ ਮੇਰੀ ਪਾਯਾ ਟਕੇ ਦੀ ਵੀ ਨਹੀਂ ਹੈ। ਮਹਾਰਾਜਾ ਸਾਹਿਬ ਐਡੇ ਵੱਡੀ ਹਸਤੀ ਹਨ। ਉਹ ਕਿਸੇ ਸਿਪਾਹੀ ਨੂੰ ਹੁਕਮ ਦੇ ਕੇ ਮੈਨੂੰ ਹੱਥਕੜੀ ਲੁਆ ਕੇ ਹਵਾਲਾਤ ਵਿਚ ਬੰਦ ਕਰਵਾ ਸਕਦੇ ਸਨ। ਮੈਨੂੰ ਕਿਹੜਾ ਸਰਖਾਵ ਦਾ ਪਰ ਲੱਗਾ ਹੋਇਆ ਹੈ ਜੋ ਮੇਰਾ ਐਨਾ ਸਤਿਕਾਰ ਕੀਤਾ ਜਾ ਰਿਹਾ ਹੈ। ਸੰਤ ਜੀ ਨੇ ਮਹਾਰਾਜਾ ਸਾਹਿਬ ਨਾਲ ਵਿਚਾਰ ਵਟਾਂਦਰਾ ਕਰਦਿਆਂ ਕਿਹਾ ਅਸੀਂ ਬਰਮਾ, ਚੀਨ, ਜਪਾਨ, ਅਮਰੀਕਾ, ਇੰਗਲੈਂਡ, ਜਰਮਨ ਅਤੇ ਯੂਰਪ ਦੇ ਹੋਰ ਮੁਲਕਾਂ ਵਿਚ ਜਾ ਕੇ ਸਿੱਖੀ ਦਾ ਪ੍ਰਚਾਰ ਕਰਾਂਗੇ। ਮਹਾਰਾਜਾ ਸਾਹਿਬ ਸਾਡੇ ਨਾਲ ਬਿਲਕੁਲ ਸਹਿਮਤ ਹੋ ਗਏ ਤੇ ਕਹਿਣ ਲੱਗੇ ਕਿ ਤੁਹਾਡੇ ਸਫਰ ਅਤੇ ਰਿਹਾਇਸ਼ ਦਾ ਸਾਰਾ ਖਰਚਾ ਉਹ ਆਪ ਕਰਨਗੇ। ਹਰ ਥਾਂ 'ਤੇ ਸਾਡਾ ਪੂਰਾ ਖਿਆਲ ਰੱਖਿਆ ਜਾਵੇਗਾ। ਵੱਡੀਆਂ ਸਕੀਮਾਂ ਬਣਾਈਆਂ ਗਈਆਂ। ਮਹਾਰਾਜਾ ਸਾਹਿਬ (ਖ਼ੁਸ਼-ਖ਼ੁਸ਼) ਵਿਦਾ ਹੋਏ। ਇਹ ਸਕੀਮ ਇਕ ਪ੍ਰਕਾਰ ਦੀ ਅਲੌਕਿਕ ਸੀ।



ਇਸ ਮੁਲਾਕਾਤ ਦਾ ਦਾਸ 'ਤੇ ਐਨਾ ਡੂੰਘਾ ਅਸਰ ਹੋਇਆ ਕਿ ਇਹ ਢੌਂਗ ਇਕ ਕਿਸਮ ਦਾ ਅਪਰਾਧ ਹੈ, ਜਦ ਕਿ ਮੈਂ ਸੰਤ ਨਹੀਂ ਹਾਂ। ਰਾਤ ਨੂੰ ਜਦ ਸਾਰੇ ਸੌਂ ਗਏ ਤਾਂ ਦਾਸ ਨੇ ਆਪਣਾ ਸਾਰਾ ਭੇਸ ਉਤਾਰ ਕੇ ਕੱਪੜੇ ਉਥੇ ਹੀ ਰੱਖ ਦਿੱਤੇ ਅਤੇ ਚੁੱਪ-ਚਾਪ ਵਾਪਸ ਅੰਮ੍ਰਿਤਸਰ ਪਰਤ ਆਇਆ। ਮਹਾਰਾਣੀ ਵੱਲੋਂ ਅੰਮ੍ਰਿਤਸਰ ਵੀ ਮੇਰਾ ਪਿੱਛਾ ਕੀਤਾ ਗਿਆ। ਅੰਤ ਮੈਨੂੰ ਲੱਭ ਕੇ ਉਹਨਾਂ ਦੇ ਪੇਸ਼ ਕੀਤਾ ਗਿਆ। ਉਹ ਕਹਿਣ ਲੱਗੇ, ਬਸੰਤ ਪੰਚਮੀ ਤੇ ਮਹਾਰਾਜ ਫਰੀਦਕੋਟ ਦੇ ਭਰਾ ਦਾ ਅਨੰਦ ਕਾਰਜ ਹੈ। ਉਹ ਅਨੰਦ ਕਾਰਜ ਪੜ੍ਹਾ ਕੇ ਫਿਰ ਜੋ ਮਰਜ਼ੀ ਕਰ ਲੈਣਾ। ਦਾਸ ਕਦਾਚਿਤ ਵੀ ਮੰਨਣ ਨੂੰ ਤਿਆਰ ਨਹੀਂ ਸੀ। ਉਹ ਮਜਬੂਰ ਹੋ ਕੇ ਵਾਪਿਸ ਚਲੇ ਗਏ।

## (11) ਨਹੁੰ ਕਿਉਂ ਕੱਟੀਏ ?

ਦਸੰਬਰ 1939 ਈ: ਦੇ ਅੰਤ ਵਿਚ ਮੈਂ ਨੌਕਰੀ ਦੇ ਸਿਲਸਿਲੇ ਵਿਚ ਜੱਬਲਪੁਰ (ਮੱਧ ਪ੍ਰਦੇਸ਼) ਵਿਖੇ ਗਿਆ। ਦੂਜੇ ਦਿਨ ਹੀ ਮੈਨੂੰ ਪਤਾ ਲੱਗਿਆ ਕਿ ਉਥੇ ਸੰਸਾਰ ਦੇ ਸਾਰੇ ਧਰਮਾਂ ਦੀ ਕਾਨਫਰੰਸ ਹੋ ਰਹੀ ਹੈ, ਜਿਸ ਵਿਚ ਸਾਰੇ ਮਜ਼ਹਬਾਂ ਦੇ ਉਘੇ-ਉਘੇ ਪ੍ਰਚਾਰਕ ਆਪਣੇ-ਆਪਣੇ ਧਰਮ ਦੀਆਂ ਵਿਸ਼ੇਸ਼ਤਾਈਆਂ ਬਾਰੇ ਦੱਸਣਗੇ। ਸਿੱਖਾਂ ਵੱਲੋਂ ਸਿੱਖ ਮਿਸ਼ਨਰੀ ਕਾਲਿਜ, ਅੰਮ੍ਰਿਤਸਰ ਦਾ ਇਕ

ਪ੍ਰਚਾਰਕ ਜਿਹੜਾ ਕਿ ਪ੍ਰਿੰਸੀਪਲ ਗੰਗਾ ਸਿੰਘ ਦਾ ਚੰਡਿਆ ਹੋਇਆ ਸੀ, ਆਇਆ ਸੀ। ਉਸ ਨੇ ਸਿੱਖ ਧਰਮ ਦੇ ਬੁਨਿਆਦੀ ਅਸੂਲਾਂ ਅਤੇ ਹੋਰ ਵਿਸ਼ੇਸ਼ਤਾਈਆਂ ਬਾਰੇ ਬੜੀ ਖ਼ੂਬੀ ਨਾਲ ਚਾਨਣਾ ਪਾਇਆ। ਉਸ ਦੇ ਲੈਕਚਰ ਉਪ੍ਰੰਤ ਇਕ ਮਦਰਾਸੀ ਨੇ ਖੜੇ ਹੋ ਕੇ ਸਵਾਲ ਕੀਤਾ :-

ਮਦਰਾਸੀ ਵੀਰ :- ਤੁਸੀਂ ਆਪਣੇ ਲੈਕਚਰ ਵਿਚ ਕਿਹਾ ਕਿ ਸਿੱਖ ਸਾਬਤ-ਸੂਰਤ ਰਹਿੰਦੇ ਹਨ। ਕੀ ਤੁਸੀਂ ਨਹੁੰ ਕੱਟਦੇ ਹੋ ਕਿ ਨਹੀਂ ? ਜੇ ਕੱਟਦੇ ਹੋ ਤਾਂ ਸਾਬਤ ਸੂਰਤ ਕਿਵੇਂ ਹੋਏ ?

ਉਹ ਪ੍ਰਚਾਰਕ ਇਸ ਸਵਾਲ ਦਾ ਉੱਤਰ ਨਾ ਦੇ ਸਕਿਆ। ਸਟੇਜ ਸਕੱਤਰ ਨੇ ਦੁਬਾਰਾ ਕਿਹਾ ਕਿ ਕੋਈ ਸਿੱਖ ਹੈ ਜੋ ਇਸ ਸਵਾਲ ਦਾ ਤਸੱਲੀਬਖ਼ਸ਼ ਉੱਤਰ ਦੇ ਸਕੇ ? ਦਾਸ ਵੀ ਸੰਗਤ ਵਿਚ ਬੈਠਾ ਹੋਇਆ ਸੀ ਤੇ ਮੈਨੂੰ ਇਸ ਦਾ ਉੱਤਰ ਫੁਰਿਆ। ਤਾਂ ਮੈਂ ਆਪਣੇ ਨਾਲ ਦੇ ਬੰਦੇ ਨੂੰ ਧੀਮੀ ਆਵਾਜ਼ 'ਚ ਕਿਹਾ ਕਿ ਮੈਂ ਇਸ ਦਾ ਉੱਤਰ ਦੇ ਸਕਦਾ ਹਾਂ। ਉਸ ਨੇ ਕਿਹਾ ਕਿ ਇਸ ਸਮੇਂ ਤਾਂ ਸਿੱਖੀ ਦੀ ਅਣਖ ਦਾ ਸਵਾਲ ਹੈ, ਜੇਕਰ ਤੁਸੀਂ ਠੀਕ ਉੱਤਰ ਦੇ ਸਕਦੇ ਹੋ ਤਾਂ ਦੇਰ ਕਿਉਂ ਕਰਦੇ ਹੋ, ਸਟੇਜ 'ਤੇ ਜਾਓ। ਉਸ ਨੇ ਮੇਰੇ ਬਾਰੇ ਸਟੇਜ ਸਕੱਤਰ ਨੂੰ ਦੱਸ ਦਿੱਤਾ ਅਤੇ ਸਟੇਜ ਸਕੱਤਰ ਨੇ ਮੈਨੂੰ ਸਟੇਜ 'ਤੇ ਆ ਕੇ ਉੱਤਰ ਦੇਣ ਲਈ ਕਿਹਾ।

ਦਾਸ ਨੇ ਸਟੇਜ 'ਤੇ ਜਾਂਦਿਆਂ ਹੀ ਸੰਗਤ ਨੂੰ ਗੁਰੂ ਫਤਹਿ ਬੁਲਾ ਕੇ ਚੈਲੰਜ ਕਰਦਿਆਂ ਹੋਇਆਂ ਸੰਬੋਧਨ ਕੀਤਾ ਕਿ ਸਿੱਖ ਤਾਂ ਕੀ, ਦੁਨੀਆਂ ਦਾ ਕੋਈ ਬੰਦਾ ਆਪਣੇ ਨਹੁੰ ਨਹੀਂ ਕਟਵਾ ਸਕਦਾ। ਜੇ ਕੋਈ ਕਟਵਾ ਸਕਦਾ ਹੈ ਤਾਂ ਮੇਰੇ ਸਾਹਮਣੇ ਆਏ। ਦੋ ਮਿੰਟ ਤੱਕ ਕੋਈ ਨਾ ਉਠਿਆ ਤੇ ਸੰਗਤ ਮੇਰੇ ਚੈਲੰਜ ਨੂੰ ਸੁਣ ਕੇ ਹੈਰਾਨ ਸੀ। ਆਖਿਰ ਦਾਸ ਨੇ ਦੱਸਣਾ ਸ਼ੁਰੂ ਕੀਤਾ ਕਿ ਹਰੇਕ ਨਹੁੰ ਦੇ ਦੋ ਹਿੱਸੇ ਹੁੰਦੇ ਹਨ, ਇਕ ਜਿਉਂਦਾ ਹਿੱਸਾ ਅਤੇ ਦੂਸਰਾ ਮੁਰਦਾ। ਸਾਰੀ ਦੁਨੀਆਂ ਮੁਰਦਾ ਨਹੁੰਆਂ ਨੂੰ ਕੱਟਦੀ ਹੈ, ਜਿਉਂਦਿਆਂ ਨੂੰ ਨਹੀਂ। ਜੇਕਰ ਜਿਉਂਦਾ ਨਹੁੰ ਕਿਤੇ ਭੁਲੇਖੇ ਨਾਲ ਥੋੜਾ ਜਿਹਾ ਵੀ ਕੱਟਿਆ ਜਾਵੇ ਤਾਂ ਬੰਦਾ ਤੜਫ ਉਠਦਾ ਹੈ। ਸੋ ਸਿੱਖ ਭੀ ਮੁਰਦਾ ਨਹੁੰ ਕੱਟਦੇ ਹਨ, ਜਿਉਂਦੇ ਨਹੀਂ।



ਇਸ ਉਪ੍ਰੰਤ ਉਹ ਮਦਰਾਸੀ ਵੀਰ ਫੇਰ ਉੱਠ ਕੇ ਕਹਿਣ ਲੱਗਿਆ ਕਿ ਇਨਸਾਨ ਦੇ ਵਾਲ ਵੀ ਤਾਂ ਮੁਰਦਾ ਹਨ, ਤੁਸੀਂ ਉਹ ਕਿਉਂ ਨਹੀਂ ਕੱਟਦੇ ? ਦਾਸ ਨੇ ਜਵਾਬ ਦਿੱਤਾ ਕਿ ਇਨਸਾਨ ਦੇ ਵਾਲ ਮੁਰਦਾ ਨਹੀਂ ਹਨ ਸਗੋਂ ਜਾਨਦਾਰ ਹਨ, ਕਿਉਂ ਜੋ ਇਹ ਵਧਦੇ ਹਨ ਅਤੇ ਇਨ੍ਹਾਂ ਦਾ ਰੰਗ ਬਦਲਦਾ ਰਹਿੰਦਾ ਹੈ। ਇਸੇ ਲਈ ਹਰ ਸਿੱਖ ਵਾਸਤੇ ਹੁਕਮ ਹੈ ਕਿ ਉਹ ਸਵੇਰ ਵੇਲੇ ਉਠ ਕੇ ਆਪਣੇ ਕੇਸਾਂ ਵਿਚ ਕੰਘਾ ਕਰੇ ਤੇ ਮੁਰਦਾ ਵਾਲਾਂ ਨੂੰ ਬਾਹਰ ਕੱਢ ਦੇਵੇ। ਸਿੱਖ ਲੋਕ ਜੋਗੀਆਂ ਵਾਂਗ ਬੋਹੜ ਦਾ ਦੁੱਧ ਲਾ ਕੇ ਕੇਸਾਂ ਦੀਆਂ ਜਟਾਵਾਂ ਨਹੀਂ ਬਣਾਉਂਦੇ। ਸਿੱਖੀ ਇਕ ਸਫਾਈ-ਖੋਰਾ ਧਰਮ ਹੈ। ਜਿਸ ਤਰ੍ਹਾਂ ਕਿਸੇ ਮੁਰਦੇ ਨੂੰ, ਕੋਈ ਵੀ ਆਪਣੇ ਵਿਚ ਨਹੀਂ ਰੱਖਦਾ, ਉਸੇ ਤਰ੍ਹਾਂ ਸਿੱਖ ਲੋਕ ਮੁਰਦਾ ਵਾਲਾਂ ਦੀ ਸੰਭਾਲ ਨਹੀਂ ਕਰਦੇ।

ਇਹ ਸੁਣ ਕੇ ਸੰਗਤ ਵਿਚ 'ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ' ਦੇ ਜੈਕਾਰੇ ਲੱਗਣ ਲੱਗੇ ਅਤੇ ਦਾਸ ਨੂੰ ਪੁੱਛਣ ਲੱਗੇ, ਤੁਸੀਂ ਕਦੋਂ ਆਏ ਹੋ, ਕਿਥੋਂ ਆਏ ਹੋ ਤੇ ਕੀ ਕਰਦੇ ਹੋ, ਆਦਿ। ਦਾਸ ਨੇ ਦੱਸਿਆ ਕਿ ਨੌਕਰੀ ਵਾਸਤੇ ਆਇਆ ਹਾਂ। ਇਹ ਸੁਣ ਕੇ ਕਈ ਸੱਜਣਾਂ ਨੇ ਮੇਰੀ ਸਹਾਇਤਾ ਕਰਨ ਦਾ ਬਚਨ ਦਿੱਤਾ।

ਜਨਵਰੀ, 1940 ਦੇ ਪਹਿਲੇ ਹਫਤੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਪ੍ਰਕਾਸ਼ ਉਤਸਵ ਸਮੇਂ ਗੰਨ ਕੈਰਿਜ ਫੈਕਟਰੀ ਦੇ ਗੁਰਦੁਆਰਾ ਸਾਹਿਬ ਵਿਖੇ ਮੈਨੂੰ ਲੈਕਚਰ ਲਈ ਸਮਾਂ ਦਿੱਤਾ ਗਿਆ। ਉਥੇ ਬਹੁਤ ਸਾਰੇ ਅੰਗਰੇਜ਼ ਅਤੇ ਮੇਮਾਂ ਗੁਰਦੁਆਰਾ ਸਾਹਿਬ ਵਿਖੇ ਆਈਆਂ ਹੋਈਆਂ ਸਨ।

ਦਾਸ ਨੇ ਆਪਣੇ ਵੀਚਾਰ ਰੱਖੇ। ਮੇਰੇ ਲੈਕਚਰ ਉਪ੍ਰੰਤ ਉਥੇ ਬੈਠੇ ਇਕ ਅੰਗਰੇਜ਼, ਮਿਸਟਰ ਮਿੱਲਰ ਜਿਹੜੇ ਕਿ ਉਥੇ ਗੰਨ ਕੈਰਿਜ ਫੈਕਟਰੀ ਵਿਚ ਅਫਸਰ ਸਨ ਅਤੇ ਉਨ੍ਹਾਂ ਨੇ ਆਕਸਫੋਰਡ ਯੂਨੀਵਰਸਿਟੀ ਤੋਂ ਐਮ.ਏ. ਕੀਤੀ ਹੋਈ ਸੀ, ਜੋ ਕਿ ਉਨ੍ਹਾਂ ਦਿਨਾਂ ਵਿਚ ਸਭ ਤੋਂ ਵੱਡੀ ਡਿਗਰੀ ਮੰਨੀ ਜਾਂਦੀ ਸੀ, ਖੜੇ ਹੋ ਕੇ ਕਹਿਣ ਲੱਗੇ, ਕਿ ਮੈਨੂੰ ਤੁਹਾਡਾ ਲੈਕਚਰ ਸੁਣ ਕੇ ਸ਼ੰਕੇ ਪੈਦਾ ਹੋਏ ਹਨ, ਕੀ ਤੁਸੀਂ ਉਨ੍ਹਾਂ ਦੀ ਨਵਿਰਤੀ ਕਰ ਸਕਦੇ ਹੋ ? ਦਾਸ ਵੱਲੋਂ ਹਾਂ ਵਿਚ ਜਵਾਬ ਦੇਣ ਤੇ ਉਹ ਕਹਿਣ ਲੱਗੇ ਕਿ ਮੈਂ ਸਾਰੇ ਸ਼ੰਕੇ (ਸਵਾਲ) ਲਿਖ ਕੇ ਲਿਆਵਾਂਗਾ ਅਤੇ ਤੁਹਾਨੂੰ ਉਨ੍ਹਾਂ ਦੇ ਇਕ-ਇਕ ਕਰਕੇ ਜਵਾਬ ਦੇਣੇ ਹੋਣਗੇ। ਇਸ ਕੰਮ ਵਾਸਤੇ ਅਗਲਾ ਐਤਵਾਰ ਮਿਥ ਲਿਆ ਗਿਆ ਅਤੇ ਸਾਰੇ ਸ਼ਹਿਰ ਵਿਚ ਢੰਡੋਰਾ ਫੇਰ ਦਿੱਤਾ ਗਿਆ ਕਿ ਐਤਵਾਰ ਨੂੰ ਇਕ ਅੰਗਰੇਜ਼ ਅਫਸਰ ਸਿੱਖ ਧਰਮ ਬਾਰੇ ਟੀਕਾ-ਟਿੱਪਣੀ ਕਰਨਗੇ ਅਤੇ ਉਨ੍ਹਾਂ ਦੇ ਉੱਤਰ ਇਕ ਸਿੱਖ ਵੱਲੋਂ ਦਿੱਤੇ ਜਾਣਗੇ। ਇਹ ਸੁਣ ਕੇ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਮਿਥੇ ਦਿਨ ਅਤੇ ਸਮੇਂ ਤੇ ਗੁਰਦੁਆਰਾ ਸਾਹਿਬ ਵਿਖੇ ਇਕੱਤਰ ਹੋ ਗਏ। ਗੁਰਦੁਆਰਾ ਸਾਹਿਬ ਅੰਦਰ ਕੇਵਲ ਅੰਗਰੇਜ਼ ਅਤੇ ਮੇਮਾਂ ਦੇ ਬੈਠਣ ਦਾ ਹੀ ਪ੍ਰਬੰਧ ਸੀ ਅਤੇ ਬਾਕੀ ਸੰਗਤ ਬਾਹਰ ਮੈਦਾਨ ਵਿਚ ਅਤੇ ਸੜਕਾਂ 'ਤੇ ਸੁਨਣ ਲਈ ਇਕੱਤਰ ਹੋਈ ਸੀ।

ਘਰੋਂ ਗੁਰਦੁਆਰਾ ਸਾਹਿਬ ਵੱਲ ਨੂੰ ਤੁਰਨ ਤੋਂ ਪਹਿਲਾਂ ਦਾਸ ਨੇ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ ਕਿ ਹੇ ਕਲਗੀਧਰ ਪਾਤਸ਼ਾਹ ਜੀ, ਤੁਸਾਂ ਨੂੰ ਪਤਾ ਹੀ ਹੈ ਕਿ ਦਾਸ ਦੀ ਔਕਾਤ ਕੀ ਹੈ। ਵਿਦਿਆ ਦੇ ਖੇਤਰ ਵਿਚ ਦਾਸ ਤਾਂ ਇਕ ਛਟਾਂਕ ਵੀ ਨਹੀਂ ਹੈ, ਜਦ ਕਿ ਮਿਸਟਰ ਮਿੱਲਰ ਇਸ ਪੱਖੋਂ ਇਕ ਟਨ ਦੇ ਸਮਾਨ ਹੈ। ਤੁਸਾਂ ਆਪ ਹੀ ਆਪਣੇ ਬਿਰਦ ਦੀ ਲਾਜ ਰੱਖਣੀ ਹੈ। ਅਰਦਾਸ ਕਰਦਿਆਂ ਹੀ ਹੁਕਮ ਹੋਇਆ ਕਿ ਦਾਸ ਆਪਣੇ ਨਾਲ ਮੈਕਸ: ਆਰਥਰ ਮੈਕਾਲਿਫ ਦੀ ਅੰਗਰੇਜ਼ੀ ਵਿਚ ਲਿਖੀ ਹੋਈ ਸਿੱਖ ਰਿਲੀਜ਼ਨ ਨਾਮੀ ਪੁਸਤਕ ਲੈ ਜਾਵੇ, ਜੋ ਕਿ ਆਕਸਫੋਰਡ ਯੂਨੀਵਰਸਿਟੀ ਤੋਂ ਹੀ ਛਪੀ ਹੋਈ ਸੀ। ਸੋ, ਦਾਸ ਉਸ ਪੁਸਤਕ ਸਮੇਤ ਗੁਰਦੁਆਰਾ ਸਾਹਿਬ ਨਿਯਤ ਸਮੇਂ ਪੁੱਜ ਗਿਆ। ਅੰਗਰੇਜ਼ ਹਾਜ਼ਰ ਸਨ। ਕੀਰਤਨ ਬੰਦ ਕਰਵਾ ਦਿੱਤਾ ਗਿਆ ਅਤੇ ਮਿ. ਮਿੱਲਰ ਨੇ ਉਠ ਕੇ ਆਪਣੇ ਸ਼ੰਕੇ ਇਕ-ਇਕ ਕਰਕੇ ਪੜ੍ਹਨੇ ਸ਼ੁਰੂ ਕੀਤੇ, ਜਿਨ੍ਹਾਂ ਨੂੰ ਸੁਣ ਕੇ ਦਾਸ ਕੁਝ ਘਬਰਾ ਜਿਹਾ ਗਿਆ। ਮੇਰੇ ਨਾਲ ਹੀ ਸ੍ਰ. ਵੀਰ ਸਿੰਘ ਨਾਮੀ ਇਕ ਬਜ਼ੁਰਗ ਬੈਠੇ ਹੋਏ ਸਨ ਜਿਹੜੇ ਕਿ ਉਸ ਗੰਨ ਕੈਰਿਜ ਫੈਕਟਰੀ ਵਿਚ ਹੀ ਅਫਸਰ ਲੱਗੇ ਹੋਏ ਸਨ। ਉਹ ਕਹਿਣ ਲੱਗੇ, ਕਾਕਾ, ਤੂੰ ਘਬਰਾ ਨਾ, ਮੈਂ ਇਨ੍ਹਾਂ ਸਵਾਲਾਂ ਦੇ ਜਵਾਬ ਭਲੀ ਪ੍ਰਕਾਰ ਦੇ ਦਿਆਂਗਾ। ਸੋ ਦਾਸ ਚੁੱਪ ਰਹਿ ਕੇ ਸ੍ਰ. ਵੀਰ ਸਿੰਘ ਵੱਲੋਂ ਦਿੱਤੇ ਜਾ ਰਹੇ ਉਤਰ ਸੁਣਦਾ ਰਿਹਾ। ਉਹ ਇਕ ਘੰਟਾ ਪੂਰੇ ਤਾਣ ਨਾਲ ਬੋਲਦੇ ਗਏ। ਪਰ ਮਿ. ਮਿੱਲਰ ਨੇ ਇਕ-ਦਮ ਉਠ ਕੇ ਕਿਹਾ, ਸਰਦਾਰ ਜੀ, ਮੇਰਾ ਸਵਾਲ ਚਣਾ ਹੈ ਅਤੇ ਆਪ ਦਾ ਜਵਾਬ ਗੰਦਮ ਹੈ, ਬੈਠ ਜਾਓ। ਫਿਰ ਮੇਰੇ ਵੱਲ ਇਸ਼ਾਰਾ ਕਰਕੇ ਕਹਿਣ ਲੱਗੇ ਕਿ ਤੂੰ ਮੇਰੇ ਸਵਾਲਾਂ ਦਾ ਉੱਤਰ ਦੇਹ। ਮੈਂ ਹਰੇਕ ਸਵਾਲ ਪੜ੍ਹਦਾ ਜਾਵਾਂਗਾ ਤੇ ਤੁਸੀਂ ਉਸ ਦਾ ਉੱਤਰ ਦਿੰਦੇ ਜਾਓ, ਜਿਥੇ ਮੇਰੀ ਤਸੱਲੀ ਨਾ ਹੋਈ, ਤੁਹਾਨੂੰ ਦੁਬਾਰਾ ਪੁੱਛਿਆ ਜਾਵੇਗਾ। ਫਿਰ ਉਸ ਨੇ ਸਵਾਲ ਪੜ੍ਹਨੇ ਸ਼ੁਰੂ ਕੀਤੇ ਅਤੇ ਇਕ-ਇਕ ਕਰਕੇ ਜਵਾਬ ਦਾਸ ਨੇ ਦਿੱਤੇ, ਮੇਰੇ ਵੱਲੋਂ ਦਿੱਤੇ ਗਏ ਉੱਤਰ ਬੜੀ ਖ਼ੁਸ਼ੀ ਨਾਲ ਕਬੂਲਦਾ ਗਿਆ। ਅਖੀਰਲੇ ਸਵਾਲ 'ਤੇ ਅੜ ਗਿਆ।

**ਸਵਾਲ :**

ਇਕ ਸਿੱਖ ਸ਼ਿਕਾਰ ਕਰਨ ਲਈ ਜਾਂਦਾ ਹੈ ਤਾਂ ਜੰਗਲ ਵਿਚ ਇਕ ਸੂਰ ਨੂੰ ਗੋਲੀ ਮਾਰਦਾ ਹੈ, ਪਰ ਉਹ ਸੂਰ ਇਕ ਗੋਲੀ ਨਾਲ ਨਹੀਂ ਮਰਦਾ ਤਾਂ ਸਿੱਖ ਦੂਜੀ ਗੋਲੀ ਚਲਾਉਂਦਾ ਹੈ ਜਿਸ ਨਾਲ ਸੂਰ ਮਰ ਜਾਂਦਾ ਹੈ : ਤਾਂ ਦੱਸੋ, ਕਿ ਸਿੱਖ ਉਸ ਦਾ ਮਾਸ ਖਾ ਲਵੇਗਾ ?

ਦਾਸ ਨੂੰ ਇਸ ਸਬੰਧ ਵਿਚ ਬਹੁਤਾ ਗਿਆਨ ਨਹੀਂ ਸੀ, ਇਸ ਕਰਕੇ ਸੋਚੀਂ ਪੈ ਗਿਆ। ਮਿ. ਮਿੱਲਰ ਨੇ ਦੁਬਾਰਾ ਮੈਨੂੰ ਜ਼ੋਰ ਨਾਲ ਕਿਹਾ ਕਿ 'ਹਾਂ' ਜਾਂ 'ਨਾਂਹ' ਵਿਚ ਜਵਾਬ ਦਿਓ। ਮੈਨੂੰ ਸਮਝ ਨਹੀਂ ਸੀ ਆਉਂਦੀ ਕਿ ਕੀ ਕਹਾਂ। ਅੰਤਰ-ਆਤਮੇ ਤੋਂ ਉੱਤਰ ਪੁੱਛਣ ਲੱਗਿਆ ਤਾਂ 'ਹਾਂ' ਵਿਚ ਉੱਤਰ ਮਿਲਿਆ। ਤਾਂ ਦਾਸ ਨੇ ਝੱਟ ਹੀ ਕਹਿ ਦਿੱਤਾ ਕਿ ਹਾਂ, ਖਾ ਸਕਦਾ ਹੈ, ਇਸ ਤੇ ਮਿੱਲਰ ਕਹਿਣ ਲੱਗੇ ਕਿ ਸੂਰ ਪਹਿਲੀ ਗੋਲੀ ਨਾਲ ਨਹੀਂ ਮਰਦਾ ਤਾਂ ਉਹ ਝੱਟਕਾ ਕਿਵੇਂ ਹੋਇਆ ? ਇਸ ਤੇ ਦਾਸ ਨੇ ਜਵਾਬ ਦਿੱਤਾ ਕਿ ਸਿੱਖ ਨੂੰ ਗੁਰੂ ਸਾਹਿਬ ਦਾ ਹੁਕਮ ਕੇਵਲ ਇਹ ਹੈ ਕਿ ਉਹ ਹਲਾਲ ਨਾ ਖਾਵੇ। ਮਿ. ਮਿੱਲਰ ਨੇ ਪੁੱਛ ਕੀਤੀ ਕਿ 'ਹਲਾਲ' ਕਿਸ ਨੂੰ ਕਹਿੰਦੇ ਹਨ। ਦਾਸ ਨੇ ਇਹ ਦੱਸਿਆ ਕਿ ਮੁਸਲਮਾਨੀ ਮੱਤ ਅਨੁਸਾਰ ਕਲਮਾ ਪੜ੍ਹ ਕੇ ਅਤੇ ਸਾਹ ਰੱਗ ਨੂੰ ਹੌਲੀ-ਹੌਲੀ ਚੀਰ ਕੇ ਜ਼ਿਬ੍ਹਾ ਕਰਨ ਨੂੰ 'ਹਲਾਲ' ਆਖਦੇ ਹਨ ਅਤੇ ਇਸ ਦੀ ਪ੍ਰੋੜ੍ਹਤਾ ਵਿਚ ਮੈਕਸ ਆਰਥਰ ਮੈਕਾਲਿਫ ਦੀ ਪੁਸਤਕ ਵਿਚੋਂ ਪੜ੍ਹ ਕੇ ਸੁਣਾ ਦਿੱਤਾ।

ਇਹ ਸੁਣ ਕੇ ਮਿ. ਮਿੱਲਰ ਆਖਣ ਲੱਗੇ ਕਿ ਕੀ ਤੁਸੀਂ ਮੈਨੂੰ ਇਹ ਪੁਸਤਕ ਉਧਾਰੀ ਦੇ ਸਕਦੇ ਹੋ ? ਤਾਂ ਦਾਸ ਨੇ ਕਿਹਾ ਕਿ ਉਧਾਰੀ ਨਹੀਂ ਸਗੋਂ ਮੈਂ ਤੁਹਾਨੂੰ ਇਹ ਪੁਸਤਕ ਸੁਗਾਤ ਵੱਜੋਂ ਦਿੰਦਾ ਹਾਂ। ਇਸ ਤੇ ਮਿ. ਮਿੱਲਰ ਬੜੇ ਖ਼ੁਸ਼ ਹੋਏ, ਉਨ੍ਹਾਂ ਦੀ ਤਸੱਲੀ ਹੋ ਗਈ ਤੇ ਉਹ ਖੜੇ ਹੋ ਕੇ ਕਹਿਣ ਲੱਗੇ, ਕਿ ਇਸ ਸਿੱਖ ਵਲੋਂ ਦਿੱਤੇ ਗਏ ਜਵਾਬਾਂ ਨੇ ਮੇਰੀ ਤਸੱਲੀ ਕਰ ਦਿੱਤੀ ਹੈ। ਮੈਂ ਵਾਅਦਾ ਕਰਦਾ ਹਾਂ ਕਿ ਆ ਰਹੀ ਵਿਸਾਖੀ ਸਮੇਂ ਮੈਂ ਇਸੇ ਗੁਰਦੁਆਰਾ ਸਾਹਿਬ ਵਿਚ ਸਿੱਖੀ ਸਰੂਪ ਵਿਚ ਹਾਜ਼ਰ ਹੋਵਾਂਗਾ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਲੈਕਚਰ ਦੇਵਾਂਗਾ। ਉਨ੍ਹਾਂ ਇਹ ਭੀ ਕਹਿ ਦਿੱਤਾ ਕਿ ਇਹ ਮੱਤ ਸਮਝਿਓ ਕਿ ਮੈਂ ਇਹ ਸ਼ਬਦ ਤੁਹਾਨੂੰ ਖ਼ੁਸ਼ ਕਰਨ ਵਾਸਤੇ ਕਹੇ ਹਨ, ਤੁਸੀਂ ਤਾਂ ਸਾਰੇ ਮੇਰੇ ਅਧੀਨ ਹੋ। ਮੈਂ ਤਾਂ ਇਹ ਸ਼ਬਦ ਆਪਣੇ ਅੰਤਰ-ਆਤਮੇ ਦੀ ਆਵਾਜ਼ ਅਨੁਸਾਰ ਕਹੇ ਹਨ। ਸੱਚਮੁੱਚ ਹੀ ਮਿ. ਮਿੱਲਰ 'ਤੇ ਐਨਾ ਪ੍ਰਭਾਵ ਪਿਆ ਕਿ ਉਹ ਆਪਣੇ ਬਚਨਾਂ 'ਤੇ ਪੂਰਾ ਉਤਰਿਆ ਅਤੇ ਉਸ ਨੇ ਵਿਸਾਖੀ ਸਮੇਂ ਸਾਬਤ-ਸੂਰਤ ਹੋ ਕੇ ਕਲਗੀਧਰ ਪਿਤਾ ਜੀ ਦੇ ਜੀਵਨ ਬਾਰੇ ਲੈਕਚਰ ਦਿੱਤਾ।



## (12) ਹਾਜੀ ਮਸਕੀਨ

ਮੱਧਿਆ ਪ੍ਰਦੇਸ਼ ਵਿਚ ਇਕ ਰੀਵਾ ਨਾਮ ਦੀ ਰਿਆਸਤ ਸੀ ਜੋ ਹੁਣ ਜ਼ਿਲ੍ਹਾ ਬਣਿਆ ਹੋਇਆ ਹੈ। ਉਥੇ ਹਾਜੀ ਹੁਸੈਨ ਨਾਮੀ ਇਕ ਮੁਸਲਮਾਨ ਕਰੀਬਨ ਸੌ ਬੱਸਾਂ ਦਾ ਮਾਲਕ ਸੀ। ਉਸ ਦੀ ਹਰ ਬੱਸ ਵਿਚ ਡਰਾਈਵਰ ਸੀਟ ਦੇ ਅੱਗੇ ਗੁਰੂ ਗੋਬਿੰਦ ਸਿੰਘ ਜੀ ਦੀ ਘੋੜੇ 'ਤੇ ਸਵਾਰ ਦੀ ਤਸਵੀਰ ਲੱਗੀ ਹੋਈ ਸੀ। ਮੇਰਾ ਇਕ ਮਿੱਤਰ ਜੋ ਫ਼ੌਜ ਵਿਚ ਅਫਸਰ ਸੀ ਜਦ ਉਥੇ ਗਿਆ ਤਾਂ ਉਸ ਦੀ ਹੈਰਾਨਗੀ ਦੀ ਹੱਦ ਨਹੀਂ ਰਹੀ ਕਿ ਬੱਸਾਂ ਦੇ ਡਰਾਈਵਰ ਸਭ ਮੁਸਲਮਾਨ ਸਨ ਤੇ ਮਾਲਕ ਵੀ ਹਾਜੀ ਸੀ, ਫਿਰ ਗੁਰੂ ਗੋਬਿੰਦ ਸਿੰਘ ਜੀ ਦੀ ਘੋੜੇ 'ਤੇ ਸਵਾਰ ਫੋਟੋ ਲਗਾਉਣ ਦਾ ਕੀ ਕਾਰਨ ਹੋ ਸਕਦਾ ਹੈ ? ਉਹ ਇਸ ਭੇਦ ਨੂੰ ਖੋਲ੍ਹਣ ਲਈ ਹਾਜੀ ਸਾਹਿਬ ਦੇ ਦਫਤਰ ਚਲਾ ਗਿਆ ਤੇ ਬੜੇ ਪਿਆਰ ਨਾਲ ਇਸ ਦਾ ਕਾਰਨ ਪੁੱਛਿਆ। ਹਾਜੀ ਸਾਹਿਬ ਕਹਿਣ ਲੱਗੇ, ਇਹ ਮੇਰਾ ਨਿੱਜੀ ਮਾਮਲਾ ਹੈ, ਮੈਂ ਕੁਝ ਭੀ ਬਤਾਨੇ ਕੋ ਤਿਆਰ ਨਹੀਂ ਹੂੰ। ਮੇਰਾ ਮਿੱਤਰ ਬਾਹਰ ਆ ਗਿਆ, ਪਰ ਹਾਜੀ ਸਾਹਿਬ ਨੇ ਉਨ੍ਹਾਂ ਨੂੰ ਵਾਪਸ ਬੁਲਾਇਆ ਤੇ ਪੁੱਛਿਆ, ਤੁਸੀਂ ਕੀ ਕੰਮ ਕਰਦੇ ਹੋ ? ਉਸ ਦੇ ਇਹ ਦੱਸਣ ਤੇ ਕਿ ਮੈਂ ਫ਼ੌਜੀ ਹਾਂ, ਉਸ ਨੂੰ ਆਪਣੇ ਪਾਸ ਬਿਠਾ ਲਿਆ ਤੇ ਉਨ੍ਹਾਂ ਆਪਣੀ ਹੱਡ-ਬੀਤੀ ਇਸ ਤਰ੍ਹਾਂ ਸੁਣਾਈ :-

ਮੇਰਾ ਪਿੰਡ ਹਜ਼ੂਰ ਸਾਹਿਬ ਤੋਂ ਕਰੀਬਨ ਪੰਜ ਛੇ ਮੀਲ 'ਤੇ ਹੈ। ਮੈਨੂੰ ਇਕ ਵਾਰੀ ਅਧਰੰਗ ਹੋ

ਗਿਆ। ਮੇਰੀ ਬੀਵੀ ਬੱਚਿਆਂ ਨੇ ਬਹੁਤ ਸੇਵਾ ਕੀਤੀ, ਦਵਾ ਦਾਰੂ ਕਰਵਾਇਆ, ਪਰ ਅਰਾਮ ਆਉਣ ਦੀ ਬਜਾਏ ਮੇਰਾ ਦੂਜਾ ਪਾਸਾ ਵੀ ਮਾਰਿਆ ਗਿਆ। ਉਨ੍ਹਾਂ ਕੁਝ ਤਾਂ ਮੇਰੀ ਸੇਵਾ ਕੀਤੀ, ਪਰ ਅਖੀਰ ਨੂੰ ਮੇਰੀ ਘਰ ਵਾਲੀ ਮੈਨੂੰ ਇਕੱਲੇ ਛੱਡ ਕੇ ਆਪ ਬੱਚਿਆਂ ਨੂੰ ਲੈ ਕੇ ਆਪਣੇ ਪੇਕੇ ਘਰ ਭੱਜ ਗਈ। ਪਿੰਡ ਵਾਲਿਆਂ ਨੇ ਮੇਰੇ 'ਤੇ ਤਰਸ ਖਾ ਕੇ ਮੈਨੂੰ ਚੁੱਕ ਕੇ ਬਾਹਰ ਸੜਕ ਕਿਨਾਰੇ ਲਿਟਾ ਦਿੱਤਾ, ਤਾਂਕਿ ਮੈਂ ਉਥੇ ਹੀ ਆਪਣੀ ਹਾਜਤ ਪੂਰੀ ਕਰ ਸਕਾਂ। ਜਦੋਂ ਕਦੀ ਕਿਸੇ ਦੇ ਮਨ ਵਿਚ ਮਿਹਰ ਪੈ ਜਾਂਦੀ ਸੀ ਤਾਂ ਉਹ ਮੇਰੇ ਮੂੰਹ ਵਿਚ ਕੁਝ ਪਾ ਜਾਂਦਾ ਸੀ। ਮੇਰੀ ਹਾਲਤ ਬੜੀ ਤਰਸਯੋਗ ਸੀ।

ਦੁਸਹਿਰੇ ਦੇ ਤਿਉਹਾਰ 'ਤੇ ਲੋਕ ਆਪਣੇ ਗੱਡਿਆਂ 'ਤੇ ਬੈਠ ਕੇ ਹਜ਼ੂਰ ਸਾਹਿਬ ਜਾ ਰਹੇ ਸਨ। ਮੇਰਾ ਦਿਲ ਕਰੇ ਮੈਂ ਵੀ ਉਨ੍ਹਾਂ ਦੇ ਨਾਲ ਜਾਵਾਂ ਤੇ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਆਪਣੇ ਪਾਪਾਂ ਦੀ ਮਾਫੀ ਮੰਗਾਂ। ਪਰ ਮੇਰੀ ਜ਼ਿੰਦਾ ਲਾਸ਼ ਨੂੰ ਲਿਜਾਣ ਲਈ ਕੋਈ ਵੀ ਤਿਆਰ ਨਹੀਂ ਸੀ। ਅਖੀਰ ਮੈਂ ਜ਼ੋਰ ਲਾ ਕੇ ਸੜਕ 'ਤੇ ਜਾ ਲੇਟਿਆ ਤੇ ਇਕ ਗੱਡੇ ਵਾਲੇ ਨੂੰ ਕਿਹਾ, ਜਾਂ ਤਾਂ ਮੈਨੂੰ ਗੱਡੇ ਵਿਚ ਲਿਟਾ ਕੇ ਹਜ਼ੂਰ ਸਾਹਿਬ ਲੈ ਚੱਲ, ਨਹੀਂ ਤਾਂ ਮੇਰੇ ਉਪਰੋਂ ਹੀ ਗੱਡਾ ਲੰਘਾ ਦਿਉ, ਤਾਂਕਿ ਮੇਰੀ ਮੌਤ ਆ ਜਾਵੇ ਤੇ ਮੈਂ ਇਸ ਦੁੱਖੋਂ ਛੁੱਟ ਜਾਵਾਂ। ਉਨ੍ਹਾਂ ਦੇ ਮਨ ਵਿਚ ਮਿਹਰ ਪੈ ਗਈ, ਤਿੰਨ ਚਾਰ ਬੰਦਿਆਂ ਨੇ ਮਿਲ ਕੇ ਮੈਨੂੰ ਆਪਣੇ ਗੱਡੇ 'ਤੇ ਲਿਟਾ ਲਿਆ ਤੇ ਨਾਲ ਲੈ ਤੁਰੇ।

ਗੁਰਦੁਆਰੇ ਦੇ ਪਾਸ ਜਾ ਕੇ ਉਨ੍ਹਾਂ ਮੈਨੂੰ ਇਕ ਦਰੱਖ਼ਤ ਥੱਲੇ ਲਿਟਾ ਦਿੱਤਾ ਤੇ ਆਪ ਅੱਗੇ ਚਲੇ ਗਏ। ਉਸ ਦਿਨ ਗੁਰੂ ਗੋਬਿੰਦ ਸਿੰਘ ਜੀ ਦੇ ਘੋੜੇ ਦਾ ਜਲੂਸ ਨਿਕਲਣਾ ਸੀ, ਜਿਸ ਵਿਚ ਉਨ੍ਹਾਂ ਦਾ ਸਜਿਆ ਹੋਇਆ ਘੋੜਾ ਸਭ ਤੋਂ ਅੱਗੇ ਚਲਦਾ ਹੈ ਤੇ ਸਾਰੀ ਸੰਗਤ ਉਸ ਦੇ ਪਿੱਛੇ ਚਲਦੀ ਹੈ। ਘੋੜੇ ਨੂੰ ਸਾਰੇ ਬੰਦੇ ਕਾਬੂ ਵਿਚ ਰੱਖਦੇ ਹਨ ਤੇ ਉਹ ਇੰਜ ਚਲਦਾ ਹੈ ਜਿਵੇਂ ਕੋਈ ਸ਼ਾਹ-ਸਵਾਰ ਉਸ 'ਤੇ ਬੈਠਾ ਹੋਵੇ। ਜਲੂਸ ਉਸ ਰਸਤੇ ਤੋਂ ਆ ਰਿਹਾ ਸੀ ਜਿਥੇ ਮੈਂ ਲੇਟਿਆ ਸੀ। ਘੋੜਾ ਇਕ-ਦਮ ਬੇਕਾਬੂ ਹੋ ਗਿਆ ਤੇ ਸਰਪਟ ਦੌੜ ਕੇ ਮੇਰੇ ਪਾਸ ਆ ਕੇ ਇਕ-ਦਮ ਖੜ੍ਹਾ ਹੋ ਗਿਆ। ਉਸ ਨੇ ਆਪਣਾ ਇਕ ਪੈਰ ਚੁੱਕਿਆ, ਮੇਰੇ ਸਿਰ ਨੂੰ ਛੋਹਾਇਆ, ਫਿਰ ਦੂਸਰਾ ਪੈਰ ਚੁਕਿਆ ਤੇ ਉਹ ਵੀ ਮੇਰੇ ਬਦਨ 'ਤੇ ਲਗਾਇਆ। ਇੰਨੇ ਚਿਰ ਨੂੰ ਬੰਦਿਆਂ ਨੇ ਆ ਕੇ ਉਸ ਨੂੰ ਪਕੜ ਲਿਆ ਤੇ ਜਲੂਸ ਦੇ ਆਉਣ ਤੇ ਉਹ ਅੱਗੇ ਚਲੇ ਗਏ। ਥੋੜੀ ਦੇਰ ਬਾਅਦ ਮੈਂ ਇੰਜ ਮਹਿਸੂਸ ਕੀਤਾ ਜਿਵੇਂ ਕਿ ਮੇਰੇ ਅੰਦਰ ਖ਼ੂਨ ਦਾ ਦੌਰਾ ਚਲ ਪਿਆ ਹੈ, ਮੈਂ ਜਿਸ ਵੀ ਅੰਗ ਨੂੰ ਹਿਲਾਵਾਂ ਉਹ ਹਿਲਦਾ ਸੀ। ਮੈਂ ਜ਼ੋਰ ਦੀ ਲੱਤਾਂ ਬਾਹਾਂ ਹਿਲਾਈਆਂ ਤੇ ਉੱਠ ਕੇ ਬੈਠ ਗਿਆ। ਹੁਣ ਮੈਂ ਹੋਰ ਬਲ ਲਗਾਇਆ ਤੇ ਖੜ੍ਹਾ ਹੋ ਗਿਆ, ਆਪਣੇ ਪੈਰਾਂ ਨਾਲ ਤੁਰ ਕੇ ਆਪਣੇ ਪਿੰਡ ਰਾਤ ਨੂੰ ਪਹੁੰਚ ਗਿਆ, ਆਪਣਾ ਸਾਰਾ ਹਾਲ ਪਿੰਡ ਵਾਲਿਆਂ ਨੂੰ ਸੁਣਾਇਆ। ਸਾਰੇ ਪਿੰਡ ਵਿਚ ਖ਼ੁਸ਼ੀ ਦੀ ਲਹਿਰ ਦੌੜ ਗਈ।

ਇਹ ਹੈ ਗੁਰੂ ਦੇ ਘੋੜੇ ਦੀ ਸ਼ਕਤੀ, ਹੁਣ ਤੁਸੀਂ ਆਪੇ ਹੀ ਅੰਦਾਜ਼ਾ ਲਾਉ ਕਿ ਜਿਸ ਦੇ ਘੋੜੇ ਵਿਚ ਐਨੀ ਸ਼ਕਤੀ ਹੈ ਉਸ ਦੀ ਆਪਣੀ ਕਿੰਨੀ ਸ਼ਕਤੀ ਹੋਵੇਗੀ।

## (13) ਅੰਗਰੇਜ਼ ਪੁਲੀਸ ਕਪਤਾਨ

ਅਗਸਤ 1942 ਦੀ ਗੱਲ ਹੈ, ਅਸੀਂ ਕੁਝ ਭਰਾ ਜੱਬਲਪੁਰ ਸਦਰ ਬਜ਼ਾਰ ਦੀ ਇਕ ਦੁਕਾਨ ਤੋਂ ਬਾਹਰ ਨਿਕਲ ਰਹੇ ਸਾਂ ਤੇ ਇਕ ਅੰਗਰੇਜ਼ ਜੋੜਾ ਅੰਦਰ ਵੜ ਰਿਹਾ ਸੀ। ਸਾਨੂੰ ਵੇਖ ਕੇ ਉਨ੍ਹਾਂ ਨੇ ਗੱਜ ਕੇ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਦੀ ਫਤਹਿ' ਬੁਲਾਈ। ਅਸੀਂ ਹੈਰਾਨ ਸੀ ਕਿ ਅੱਜ ਤੱਕ ਕਿਸੇ ਵੀ ਅੰਗਰੇਜ਼ ਨੇ ਫਤਹਿ ਨਹੀਂ ਗਜਾਈ, ਇਹ ਕੋਈ ਨਵਾਂ ਹੀ ਜੋੜਾ ਹੈ, ਅਸਾਂ

ਅੰਗਰੇਜ਼ੀ ਵਿਚ ਉਨ੍ਹਾਂ ਦੇ ਨਾਮ ਦੀ ਪੁੱਛ ਕੀਤੀ, ਅੱਗੋਂ ਉਹ ਕਹਿਣ ਲੱਗੇ ਕਿ ਸਾਨੂੰ ਪੰਜਾਬੀ ਨਹੀਂ ਆਉਂਦੀ ਕ੍ਰਿਪਾ ਕਰਕੇ ਸਾਡੇ ਨਾਲ ਆਪਣੀ ਮਾਤ-ਭਾਸ਼ਾ ਵਿਚ ਗੱਲ ਕਰੋ। ਚਲੋ ਅੰਦਰ ਬੈਠ ਕੇ ਸਾਰੀ ਗੱਲ ਕਰਦੇ ਹਾਂ।

ਸਾਹਿਬ ਨੇ ਦੱਸਿਆ ਕਿ ਮੈਂ ਸੰਨ 1924 ਵਿਚ, ਜਦ ਭਾਈ ਫੇਰੂ ਦਾ ਮੋਰਚਾ ਲੱਗਾ ਸੀ, ਤਾਂ ਲਾਹੌਰ ਦਾ ਪੁਲੀਸ ਕਪਤਾਨ ਸਾਂ। ਮੈਨੂੰ ਮੇਰੇ ਇੰਸਪੈਕਟਰ ਜਰਨਲ ਨੇ ਬੁਲਾ ਕੇ ਹੁਕਮ ਦਿੱਤਾ ਕਿ ਤੂੰ ਇਸ ਮੋਰਚੇ ਦਾ ਚਾਰਜ ਸੰਭਾਲ ਲੈ ਤੇ ਜਿਥੋਂ ਤੱਕ ਹੋ ਸਕੇ ਇਸ ਨੂੰ ਪੂਰੀ ਸਖਤੀ ਨਾਲ ਨਜਿੱਠਣਾ ਹੈ। ਇਨ੍ਹਾਂ ਸਿੱਖਾਂ ਨੂੰ ਇਸ ਤਰ੍ਹਾਂ ਕੁਚਲੋ ਕਿ ਇਹ ਫੇਰ ਉਠਣ ਜੋਗੇ ਨਾ ਰਹਿਣ। ਮੈਂ ਆਪਣੇ ਅਫਸਰ ਨੂੰ ਬੇਨਤੀ ਕੀਤੀ ਕਿ ਮੈਂ ਤਦ ਹੀ ਕੁਝ ਕਰ ਸਕਾਂਗਾ, ਜੇਕਰ ਮੈਨੂੰ ਮੇਰੇ ਮਤਲਬ ਦਾ ਸਟਾਫ ਦਿੱਤਾ ਜਾਵੇ। ਉਹਦਾ ਹੁਕਮ ਪਾ ਕੇ ਮੈਂ ਡਵੀਜ਼ਨਲ ਰੇਂਜ ਆਫਿਸ ਵਿਚ ਚਲਾ ਗਿਆ ਤੇ ਚੁਣ-ਚੁਣ ਕੇ ਜੇਹਲਮੀ ਜੱਟ ਲਾਇਲਪੁਰ ਦੇ ਜਾਂਗਲੀ ਤੇ ਹੋਰ ਦਸ ਨੰਬਰੀਏ ਪੁਲਿਸ ਦੇ ਕਰਮਚਾਰੀ ਚੁਣ ਕੇ ਆਪਣੇ ਨਾਲ ਲਿਜਾਣ ਦਾ ਬੰਦੋਬਸਤ ਕਰ ਲਿਆ। ਭਾਈ ਫੇਰੂ ਪਹੁੰਚ ਕੇ ਅਸੀਂ ਕੰਡਿਆਂ ਵਾਲੀ ਤਾਰ ਨਾਲ ਬਹੁਤ ਵੱਡਾ ਵਲਗਣ ਵਲ ਲਿਆ, ਤਾਂਕਿ ਸਿੱਖਾਂ ਨੂੰ ਢੱਕ ਦਿੱਤਾ ਜਾਵੇ। ਮੌਸਮ ਬਰਸਾਤ ਦਾ ਸੀ, ਪਰ ਅਸੀਂ ਮੋਰਚੇ ਵਿਚ ਆਉਣ ਵਾਲੇ ਬੰਦਿਆਂ ਲਈ ਕੋਈ ਮੀਂਹ ਤੋਂ ਬਚਣ ਦਾ ਪ੍ਰਬੰਧ ਨਹੀਂ ਸੀ ਕੀਤਾ। ਆਪਣੇ ਲਈ ਤੇ ਸਟਾਫ ਲਈ ਅਸੀਂ ਤੰਬੂ ਗੱਡ ਲਏ ਸਨ।

ਪਹਿਲਾ ਜਥਾ ਅਕਾਲ ਤਖ਼ਤ ਤੋਂ ਚਲ ਕੇ ਪਿੰਡਾਂ 'ਚੋਂ ਪ੍ਰਚਾਰ ਕਰਦਾ ਹੋਇਆ, ਹੌਲੀ-ਹੌਲੀ ਭਾਈ ਫੇਰੂ ਨੂੰ ਵਧ ਰਿਹਾ ਸੀ। ਜਿਸ ਦਿਨ ਜਥੇ ਨੇ ਉਥੇ ਪਹੁੰਚਣਾ ਸੀ ਮੈਂ ਇਕ ਖੁਰਾਂਟ ਥਾਣੇਦਾਰ ਦੀ ਡਿਊਟੀ ਲਗਾਈ ਕਿ ਉਹ ਜਾ ਕੇ ਸਭਨਾਂ ਦੇ ਨਾਮ ਤੇ ਉਨ੍ਹਾਂ ਦੀ ਵਲਦਈਅਤ (ਪਿਤਾ ਦਾ ਨਾਮ) ਨੋਟ ਕਰਕੇ ਲਿਆਉਣ। ਉਸ ਨੇ ਦੁਪਹਿਰ ਪਿਛੋਂ ਆ ਕੇ ਮੈਨੂੰ ਲਿਸਟ ਦਿੱਤੀ ਤਾਂ ਮੈਂ ਉਸ ਨੂੰ ਪੜ੍ਹ ਕੇ ਹੈਰਾਨ ਰਹਿ ਗਿਆ ਕਿ ਉਸ ਵਿਚ ਸਭ ਨੇ ਆਪਣੇ ਦਾ ਨਾਮ ਗੁਰੂ ਗੋਬਿੰਦ ਸਿੰਘ ਲਿਖਵਾਇਆ ਹੋਇਆ ਸੀ। ਮੇਰਾ ਪਾਰਾ ਇਕ ਝੂਠੀ ਲਿਸਟ ਬਣਾ ਕੇ ਲਿਆਇਆ ਸੀ। ਮੈਂ ਲਿਸਟ ਭੂਆਂ ਕੇ ਮਾਰੀ ਕਿ ਸਭ ਦੇ ਅਸਲੀ ਪਿਤਾ ਦਾ ਨਾਮ ਲਿਖ ਕੇ ਲਿਆਉ। ਥਾਣੇਦਾਰ ਨੇ ਜਵਾਬ ਦਿੱਤਾ ਮੈਂ ਬਹੁਤ ਜ਼ੋਰ ਲਾਇਆ ਹੈ ਪਰ ਉਨ੍ਹਾਂ 'ਚੋਂ ਇਕ ਵੀ ਆਪਣੇ ਅਸਲੀ ਪਿਉ ਦਾ ਨਾਮ ਦੱਸਣ ਲਈ ਤਿਆਰ ਨਹੀਂ। ਮੇਰੀ ਘਰ ਵਾਲੀ ਵੀ ਮੇਰੇ ਨਾਲ ਹੀ ਉਥੇ ਬੈਠੀ ਹੋਈ ਸੀ, ਕਹਿਣ ਲੱਗੀ, ਜੇ ਤੁਸੀਂ ਕਿਸੇ ਦੇ ਪਿਉ ਦਾ ਨਾਮ ਵੀ ਉਸ ਤੋਂ ਨਹੀਂ ਪੁੱਛ ਸਕਦੇ ਤਾਂ ਹੋਰ ਤੁਸੀਂ ਕੀ ਕਰ ਸਕਦੇ ਹੋ ? ਮੇਰੇ ਵੱਲ ਮੂੰਹ ਕਰਕੇ ਬੋਲੀ, ਤੁਸੀਂ ਕਾਹਦੇ ਪੁਲੀਸ ਅਫਸਰ ਹੋ ਜੇਕਰ ਇਕ ਮਾਮੂਲੀ ਜਿਹੀ ਖੋਜ ਨਹੀਂ ਕਰ ਸਕਦੇ ? ਮੈਨੂੰ ਗੁੱਸਾ ਅੱਗੇ ਹੀ ਚੜ੍ਹਿਆ ਹੋਇਆ ਸੀ, ਮੈਂ ਵਧੇਰੇ ਕ੍ਰੋਧ ਵਿਚ ਆ ਕੇ ਕਿਹਾ ਕਿ ਮੈਂ ਕੱਲ੍ਹ ਤਾਂ ਹੀ ਮੂੰਹ ਜੁਠਾਲਾਂਗਾ ਜਦ ਇਹ ਤੇਰੀ ਬੋਲੀ ਵਿਆਹ ਲਵਾਂਗਾ। ਥਾਣੇਦਾਰ ਨੂੰ ਬੇਇੱਜ਼ਤੀ ਕਰਕੇ ਉਥੋਂ ਕੱਢ ਦਿੱਤਾ।

ਦੂਸਰੇ ਦਿਨ ਮੈਂ ਸਾਰੀ ਪੁਲਿਸ ਨੂੰ ਫਾਲਇਨ ਕਰ ਲਿਆ। ਉਨ੍ਹਾਂ ਵਿਚੋਂ ਪੰਜਾਹ ਬੰਦੇ ਜਿਨ੍ਹਾਂ ਨੂੰ ਮੈਂ ਬਦਮਾਸ਼ ਸਮਝਦਾ ਸਾਂ ਹੁਣ ਚੁਣ ਲਏ ਤੇ ਹੁਕਮ ਦਿੱਤਾ ਕਿ ਤੁਸੀਂ ਸਿੱਖ ਜਥੇ ਵਿਚੋਂ ਪੰਝੀ ਬੰਦੇ ਆਪਣੇ ਮਤਲਬ ਦੇ ਚੁਣ ਕੇ ਕੱਢ ਲਿਆਉ, ਦੋ ਸਿਪਾਹੀ ਇਕ ਸਿੱਖ ਦੇ ਦੁਆਲੇ ਹੋ ਜਾਉ ਤੇ ਉਨ੍ਹਾਂ ਪਾਸੋਂ ਚਾਹੇ ਨਰਮੀ ਤੇ ਚਾਹੇ ਸਖਤੀ ਨਾਲ ਉਨ੍ਹਾਂ ਦੇ ਅਸਲੀ ਪਿਓ ਦਾ ਨਾਮ ਪੁੱਛ ਕੇ ਲਿਆਓ। ਜੋ ਸਭ ਤੋਂ ਪਹਿਲੋਂ ਕਾਮਯਾਬ ਹੋ ਜਾਵੇਗਾ ਉਸ ਨੂੰ ਪੁਲਿਸ ਮੈਡਲ ਦਿੱਤਾ ਜਾਵੇਗਾ। ਭੂਤਰੇ ਹੋਏ ਸਿਪਾਹੀ ਜਥੇ ਵਿਚ ਜਾ ਵੜੇ, ਚੁਣ ਚੁਣ ਕੇ ਕਮਜ਼ੋਰ ਬੁੱਢੇ ਸਿੱਖਾਂ ਨੂੰ ਬਾਹਰ ਕੱਢ ਲਿਆ ਤੇ ਉਨ੍ਹਾਂ ਦੁਆਲੇ ਹੋ ਗਏ। ਪਹਿਲਾਂ ਉਨ੍ਹਾਂ ਨੇ ਪੂਰੀ ਨਰਮਾਈ ਵਰਤੀ, ਜਦ ਸਫਲਤਾ ਨਾ ਮਿਲੀ ਤਾਂ ਉਨ੍ਹਾਂ ਨੇ ਉਨ੍ਹਾਂ

ਨੂੰ ਅਤਿਅੰਤ ਤਸੀਹੇ ਦਿੱਤੇ। ਜਦ ਉਹ ਮਾਰ ਖਾ ਕੇ ਬੇਹੋਸ਼ ਹੋ ਕੇ ਡਿੱਗ ਪੈਂਦੇ ਸਨ ਤਾਂ ਉਨ੍ਹਾਂ ਦੇ ਮੂੰਹ ਵਿਚ ਪਾਣੀ ਪਾ ਕੇ ਉਨ੍ਹਾਂ ਨੂੰ ਪੁੱਛਦੇ ਸਨ ਕਿ ਤੇਰੇ ਪਿਓ ਦਾ ਕੀ ਨਾਮ ਹੈ ? ਤਾਂ ਉਨ੍ਹਾਂ ਵੱਲੋਂ ਇਕੋ ਹੀ ਜਵਾਬ ਮਿਲਦਾ ਸੀ 'ਗੁਰੂ ਗੋਬਿੰਦ ਸਿੰਘ ਜੀ' ਉਹ ਸਾਰੇ ਹੀ ਅਖੀਰ ਪੰਝੀ ਦੇ ਪੰਝੀ ਬੇਹੋਸ਼ ਹੋ ਗਏ, ਪਰ ਕਿਸੇ ਨੇ ਆਪਣੇ ਪਿਓ ਦਾ ਨਾਮ ਨਹੀਂ ਦੱਸਿਆ।

ਮੈਂ ਉਨ੍ਹਾਂ ਪੰਜਾਹ ਸਿਪਾਹੀਆਂ ਦੀਆਂ ਪੇਟੀਆਂ ਲੁਹਾ ਲਈਆਂ ਤੇ ਛੁੱਟੀ ਕਰ ਦਿੱਤੀ। ਐਨੇ ਚਿਰ ਨੂੰ ਦਸ ਵੱਜ ਗਏ ਸਨ, ਮੇਰਾ ਖਾਣਸਾਮਾ ਮੈਨੂੰ ਨਾਸ਼ਤੇ ਲਈ ਬੁਲਾਉਣ ਆਇਆ ਪਰ ਮੈਂ ਉਸ ਨੂੰ ਨਾਂਹ ਕਰ ਦਿੱਤੀ। ਫਿਰ ਪਹਿਲੇ ਵਾਂਗ ਹੀ ਪੰਜਾਹ ਸਿਪਾਹੀ ਚੁਣੇ, ਉਨ੍ਹਾਂ ਨੂੰ ਵੀ ਉਪਰਲਾ ਹੁਕਮ ਦਿੱਤਾ। ਉਨ੍ਹਾਂ ਵੀ ਆਪਣੀ ਪੂਰੀ ਵਾਹ ਲਾਈ, ਉਨ੍ਹਾਂ ਦੇ ਹੱਥ ਪੁੱਠੇ ਕਰਕੇ ਮੰਜਿਆਂ ਦੇ ਪਾਵਿਆਂ ਥੱਲੇ ਦੇ ਕੇ ਉਪਰ ਸਿਪਾਹੀ ਟੱਪਣ ਲੱਗੇ, ਜਦ ਉਹ ਤੜਪਦੇ ਸਨ ਤਾਂ ਇਕੋ ਹੀ ਸਵਾਲ ਕੀਤਾ ਜਾਂਦਾ ਸੀ, ਕਈਆਂ ਦੇ ਚਿੱਤੜ ਨੰਗੇ ਕਰਕੇ ਕਿੱਲੇ ਠੋਕੇ ਗਏ, ਲਹੂ-ਲੁਹਾਣ ਹੋ ਗਏ ਪਰ ਮੁਰਦੇਹਾਣ ਹੋ ਕੇ ਵੀ ਕਿਸੇ ਨੇ ਆਪਣੇ ਪਿਓ ਦਾ ਨਾਮ ਨਹੀਂ ਦੱਸਿਆ। ਮੈਂ ਦਿਹਾੜੀ ਵਿਚ ਪੰਜ ਛੇ ਵਾਰ ਖਾਣ ਵਾਲਾ ਬੰਦਾ ਸੀ। ਮੇਰੇ ਢਿੱਡ ਵਿਚ ਭੁੱਖ ਨਾਲ ਚੂਹੇ ਨੱਚ ਰਹੇ ਸਨ। ਖਾਣਸਾਮਾ ਬਾਰ-ਬਾਰ ਆ ਕੇ ਮੈਨੂੰ ਰੋਟੀ ਖਾਣ ਲਈ ਕਹਿ ਰਿਹਾ ਸੀ। ਮੈਂ ਮਜਬੂਰ ਹੋ ਕੇ ਜਥੇ ਵਿਚ ਆ ਵੜਿਆ ਤੇ ਕਈਆਂ ਨੂੰ ਆਪਣੇ ਬੂਟਾਂ ਦੇ ਠੁੱਡੇ ਮਾਰੇ ਤੇ ਉਹੀ ਸਵਾਲ ਕੀਤਾ ਪਰ ਕੋਈ ਵੀ ਨਾ ਬਕਿਆ, ਮੈਂ ਇਥੋਂ ਤੱਕ ਵੀ ਕਿਹਾ ਕਿ ਤੁਹਾਡੀ ਮਾਂ ਨੂੰ ਗੁਰੂ ਗੋਬਿੰਦ ਸਿੰਘ.............। ਭੁੱਖ ਨਾਲ ਮੇਰੀ ਜਾਨ ਨਿਕਲ ਰਹੀ ਸੀ ਪਰ ਪੇਸ਼ ਕੁੱਝ ਨਹੀਂ ਸੀ ਜਾਂਦੀ।

ਹੁਣ ਤੀਜੀ ਵਾਰੀ ਮੈਂ ਪੰਜਾਹ ਸਿਪਾਹੀ ਹੋਰ ਭੇਜੇ ਤੇ ਪਹਿਲਾ ਹੁਕਮ ਦਿੱਤਾ। ਉਨ੍ਹਾਂ ਨੇ ਪੈਂਦੀ ਸੱਟੇ 25 ਸਿੱਖਾਂ ਨੂੰ ਇਕ ਬੋਹੜ ਨਾਲ ਪੁੱਠਾ ਲਟਕਾ ਦਿੱਤਾ, ਚਰਬੀ ਉਤਰ ਕੇ ਉਨ੍ਹਾਂ ਦੀਆਂ ਅੱਖਾਂ ਵਿਚ ਆ ਗਈ। ਲਟਕਦਿਆਂ ਦੇ ਲੱਕ ਵਿਚ ਡਾਂਗਾਂ ਮਾਰੀਆਂ ਗਈਆਂ ਪਰ ਕੀ ਮਜਾਲ ਕਿ ਉਨ੍ਹਾਂ ਨੇ ਆਪਣੇ ਪਿਤਾ ਦਾ ਨਾਮ ਦੱਸਿਆ ਹੋਵੇ। ਉਧਰ ਮੈਂ ਭੁੱਖ ਨਾਲ ਤੜਫ ਰਿਹਾ ਸੀ, ਮੈਂ ਬਚਨ ਦੇ ਚੁਕਾ ਸੀ ਕਿ ਮੈਂ ਮੂੰਹ ਤਾਂ ਹੀ ਜੁਠਲਾਣਾ ਹੈ ਜਦ ਮੈਂ ਉਸ ਜਥੇ ਕੋਲੋਂ ਕਿਸੇ ਦੇ ਪਿਓ ਦਾ ਨਾਮ ਪੁੱਛ ਲਵਾਂਗਾ। ਮੇਰੀ ਸਾਰੀ ਸ਼ੇਖੀ ਖਤਮ ਹੋ ਗਈ ਤੇ ਮਜਬੂਰ ਹੋ ਕੇ ਮੈਂ ਆਪਣੇ ਇਨਸਪੈਕਟਰ ਜਰਨਲ ਨੂੰ ਟੈਲੀਫੂਨ ਕੀਤਾ ਕਿ ਮੇਹਰਬਾਨੀ ਕਰਕੇ ਕਿਸੇ ਹੋਰ ਅਫਸਰ ਨੂੰ ਇੱਥੇ ਭੇਜ ਦਿਉ, ਕਿਉਂਕਿ ਮੈਂ ਇਸ ਮਿਸ਼ਨ ਵਿਚ ਬਹੁਤ ਬੁਰੀ ਤਰ੍ਹਾਂ ਫੇਲ੍ਹ ਹੋ ਗਿਆ ਹਾਂ। ਹੁਣ ਹਿੰਦੁਸਤਾਨ ਵਿਚ ਮੈਂ ਰਹਿਣਾ ਨਹੀਂ ਚਾਹੁੰਦਾ। ਉਸ ਨੇ ਮੈਨੂੰ ਧਮਕੀ ਦਿੱਤੀ ਕਿ ਤੇਰੇ ਨਾਲ ਬੁਰਾ ਸਲੂਕ ਕੀਤਾ ਜਾਵੇਗਾ। ਤੈਨੂੰ ਹੁਕਮ-ਅਦੂਲੀ ਕਰਨ ਦਾ ਕੋਈ ਹੱਕ ਨਹੀਂ, ਤੈਨੂੰ ਪਤਾ ਹੈ ਕਿ ਤੂੰ ਕਿਸ ਨਾਲ ਗੱਲ ਕਰ ਰਿਹਾ ਹੈਂ। ਮੈਂ ਉਸ ਦੀ ਧਮਕੀ ਦੀ ਪ੍ਰਵਾਹ ਨਾ ਕਰਦਿਆਂ ਹੋਇਆਂ ਉਸ ਨੂੰ ਸਪੱਸ਼ਟ ਕਹਿ ਦਿੱਤਾ ਕਿ ਜੇਕਰ ਛੇ ਵਜੇ ਤੱਕ ਕੋਈ ਅਫਸਰ ਇਥੇ ਚਾਰਜ ਲੈਣ ਨਹੀਂ ਆਇਆ ਤਾਂ ਮੈਂ ਬਗੈਰ ਚਾਰਜ ਦਿੱਤੇ ਹੀ ਪੰਜਾਬ ਮੇਲ ਰਾਹੀਂ ਬੰਬਈ ਪਹੁੰਚ ਜਾਵਾਂਗਾ। ਇੰਨਾ ਕਹਿ ਕੇ ਮੈਂ ਟੈਲੀਫੂਨ ਰੱਖ ਦਿੱਤਾ।

ਟੈਲੀਫੂਨ ਦੀ ਘੰਟੀ ਦੇਰ ਤੱਕ ਖੜਕਦੀ ਰਹੀ ਪਰ ਮੈਂ ਰਸੀਵਰ ਨਹੀਂ ਚੁਕਿਆ। ਛੇ ਵਜੇ ਦੂਸਰਾ ਅਫਸਰ ਪਹੁੰਚ ਗਿਆ ਤੇ ਮੈਂ ਉਸ ਨੂੰ ਚਾਰਜ ਦੇਣ ਵਾਲੇ ਕਾਗਜ਼ਾਂ ਤੇ ਲਿਖ ਦਿੱਤਾ ਕਿ ਅੱਗੇ ਤੋਂ ਸਿੱਖਾਂ ਨਾਲ ਕੋਈ ਮੱਥਾ ਨਾ ਲਾਵੇ, ਨਹੀਂ ਤਾਂ ਸਰਕਾਰ ਨੂੰ ਬਹੁਤ ਬੁਰੀ ਤਰ੍ਹਾਂ ਹਾਰ ਹੋਵੇਗੀ। ਇਹ ਮੇਰਾ ਹਿੰਦੁਸਤਾਨ ਰਹਿੰਦਿਆਂ ਸਾਰੀ ਨੌਕਰੀ ਦਾ ਨਿਚੋੜ ਹੈ। ਮੈਂ ਉਸੇ ਦਿਨ ਹੀ ਗੱਡੀ ਲਈ ਤੇ ਮੁੰਬਈ ਪਹੁੰਚ ਗਿਆ ਤੇ ਉਥੋਂ ਸਮੁੰਦਰੀ ਜਹਾਜ਼ ਰਾਹੀਂ ਵਾਪਸ ਇੰਗਲੈਂਡ ਚਲਾ ਗਿਆ। ਹੁਣ ਜਦ ਦੂਜਾ ਵਿਸ਼ਵ ਯੁੱਧ ਸ਼ੁਰੂ ਹੋਇਆ ਤਾਂ ਫ਼ੌਜ ਵਿਚ ਭਰਤੀ ਹੋ ਕੇ ਆਪਣੇ ਮੁਲਕ ਦੀ ਸੇਵਾ ਕਰਨ ਲਈ ਹਿੰਦੁਸਤਾਨ

ਆਇਆ। ਤਦ ਮੈਨੂੰ ਲੈਫਟੀਨੈਂਟ ਦਾ ਰੈਂਕ ਦਿੱਤਾ ਗਿਆ। ਇਹ ਹੈ ਕਿਸੇ ਅੰਗਰੇਜ਼ ਪੁਲਿਸ ਕਪਤਾਨ ਦਾ ਸਿੱਖੀ ਦੇ ਬਾਰੇ ਨਿਚੋੜ।

## (14) ਜੀਪ ਤੇ ਬਲਡੋਜ਼ਰ

ਸੰਨ 1953 ਦੀ ਵਾਰਤਾ ਹੈ ਕਿ ਦਾਸ ਦੇ ਵੱਡੇ ਭਰਾ, ਸੋਢੀ ਗੁਰਬਚਨ ਸਿੰਘ ਨੇ ਆਪਣੇ ਲੜਕੇ ਵਾਸਤੇ ਨੰਗਲ ਵਿਖੇ ਲੜਕੀ ਵੇਖਣ ਹਿਤ ਜਾਣਾ ਸੀ। ਉਨ੍ਹਾਂ ਆਪਣੇ ਛੋਟੇ ਭਰਾ, ਸੋਢੀ ਜੋਗਿੰਦਰ ਸਿੰਘ, ਜਿਹੜੇ ਕਿ ਫ਼ੌਜ ਵਿਚ ਸਨ ਅਤੇ ਅੰਬਾਲਾ ਵਿਖੇ ਨਿਯੁਕਤ ਸਨ, ਨੂੰ ਨਾਲ ਲੈ ਲਿਆ, ਕਿਉਂਕਿ ਉਨ੍ਹਾਂ ਕੋਲ ਆਪਣੀ ਕਾਰ ਸੀ। ਉਹ ਦੋਵੇਂ ਜਣੇ ਅਤੇ ਦਾਸ ਦੀਆਂ ਭਰਜਾਈਆਂ ਨੰਗਲ ਵੱਲ ਨੂੰ ਚੱਲ ਪਏ। ਜਦ ਸ੍ਰੀ ਅਨੰਦਪੁਰ ਸਾਹਿਬ ਪਹੁੰਚੇ ਤਾਂ ਛੋਟੇ ਭਰਾ ਨੇ ਦਰਬਾਰ ਸਾਹਿਬ ਕੇਸਗੜ੍ਹ ਸਾਹਿਬ ਵਿਖੇ, ਮੱਥਾ ਟੇਕਣ ਲਈ ਕਿਹਾ। ਇਸ ਤੇ, ਵੱਡੇ ਭਰਾ ਨੇ ਕਿਹਾ ਅਸੀਂ ਲੜਕੀ ਵਾਲਿਆਂ ਨੂੰ 11 ਵਜੇ ਦਾ ਸਮਾਂ ਦਿੱਤਾ ਹੋਇਆ ਹੈ ਅਤੇ 11 ਸਾਨੂੰ ਏਥੇ ਹੀ ਵੱਜ ਗਏ ਹਨ, ਇਸ ਲਈ ਵਾਪਸੀ ਤੇ ਦਰਸ਼ਨ ਕਰਾਂਗੇ। ਉਹ ਵਾਪਸੀ ਤੇ ਦਰਸ਼ਨ ਕਰਨ ਦਾ ਵਾਇਦਾ ਕਰਕੇ ਅੱਗੇ ਚਲ ਪਏ। ਨੰਗਲ ਤੋਂ ਸ਼ਾਮ ਨੂੰ ਵਾਪਸੀ ਤੇ ਬਾਰਿਸ਼ ਹੋਣ ਲੱਗ ਪਈ, ਜਿਸ ਕਰਕੇ ਉਨ੍ਹਾਂ ਨੂੰ ਤੌਖਲਾ ਸੀ ਕਿ ਜ਼ੋਰ ਦਾ ਮੀਂਹ ਪੈਣ ਕਰਕੇ ਕਿਤੇ ਸਰਸਾ ਨਦੀ ਵਿਚ ਹੜ੍ਹ ਨਾ ਆ ਜਾਵੇ, ਜਿਸ ਕਾਰਨ ਉਹ ਨਦੀ ਪਾਰ ਨਾ ਕਰ ਸਕਣ, ਕਿਉਂਕਿ ਉਦੋਂ ਸਰਸਾ ਨਦੀ ਉਪਰ ਪੁਲ ਨਹੀਂ ਸੀ ਬਣਿਆ ਅਤੇ ਮੇਜਰ ਸਾਹਿਬ ਨੇ ਸਟੇਸ਼ਨ ਲੀਵ ਵੀ ਨਹੀਂ ਸੀ ਲਈ ਹੋਈ, ਜਿਸ ਕਰਕੇ ਉਸੇ ਦਿਨ ਹੀ ਵਾਪਿਸ ਆਉਣਾ ਅਤੀ ਜ਼ਰੂਰੀ ਸੀ। ਅਨੰਦਪੁਰ ਸਾਹਿਬ ਤੱਕ ਪਹੁੰਚਦਿਆਂ ਮੀਂਹ ਬਹੁਤ ਤੇਜ਼ ਹੋ ਗਿਆ ਸੀ, ਪਰ ਉਨ੍ਹਾਂ ਨੇ ਸਿਦਕ ਰੱਖ ਕੇ ਜਾਂਦਿਆਂ ਹੋਇਆਂ ਕੀਤੇ ਵਾਇਦੇ ਅਨੁਸਾਰ ਦਰਬਾਰ ਸਾਹਿਬ ਮੱਥਾ ਟੇਕਣ ਲਈ ਗੱਡੀ ਦਾ ਮੂੰਹ ਕੇਸਗੜ੍ਹ ਸਾਹਿਬ ਵੱਲ ਨੂੰ ਮੋੜ ਲਿਆ। ਕੜਾਹ ਪ੍ਰਸ਼ਾਦਿ ਭੇਟ ਕੀਤਾ, ਅਰਦਾਸ ਕੀਤੀ ਕਿ, ਹੇ ਸੱਚੇ ਪਾਤਸ਼ਾਹ ! ਸਾਡੀ ਲਾਜ-ਪੱਤ ਰੱਖਣੀਂ, ਅਸਾਂ ਸਰਸਾ ਨਦੀ ਪਾਰ ਕਰਨੀ ਹੈ। ਤੁਰਨ ਲੱਗਿਆਂ ਉਨ੍ਹਾਂ ਨੇ ਚਰਨ ਗੰਗਾ (ਜਿਥੋਂ ਦੀ ਸੰਗਤ ਚਰਨ ਧੋ ਕੇ ਅੱਗੇ ਮੱਥਾ ਟੇਕਣ ਲਈ ਜਾਂਦੀ ਹੈ) ਵਿਚੋਂ ਜਲ ਦਾ ਇਕ ਡੱਬਾ ਭਰ ਕੇ ਆਪਣੀ ਕਾਰ ਦੇ ਰੇਡੀਏਟਰ ਵਿਚ ਪਾ ਲਿਆ।

ਜਦ ਸਰਸਾ ਨਦੀ 'ਤੇ ਪਹੁੰਚੇ ਤਾਂ ਨਦੀ ਵਿਚ ਹੜ੍ਹ ਆ ਚੁੱਕਾ ਸੀ। ਸੋ ਉਨ੍ਹਾਂ ਨੇ ਗੁਰੂ ਸਾਹਿਬ ਦਾ ਆਸਰਾ ਲੈਂਦਿਆਂ ਵਾਹਿਗੁਰੂ ਬੋਲ ਕੇ ਕਾਰ ਨੂੰ ਪਹਿਲੇ ਗੇਅਰ ਵਿਚ ਪਾ ਕੇ ਪਾਣੀ ਵਿਚ ਠੇਲ੍ਹ ਦਿੱਤਾ। ਹੌਲੀ ਹੌਲੀ ਵਾਹਿਗੁਰੂ-ਵਾਹਿਗੁਰੂ ਕਰਦਿਆਂ ਲੰਘ ਰਹੇ ਸਨ ਕਿ ਥੋੜ੍ਹਾ ਹੀ ਅੱਗੇ ਜਾ ਕੇ ਪਾਣੀ ਦੇ ਜ਼ੋਰ ਨਾਲ ਕਾਰ ਸੜਕ ਤੋਂ ਹੇਠਾਂ ਲਹਿ ਗਈ, ਉਹਨਾਂ ਨੇ ਚੀਕ-ਚਿਹਾੜਾ ਪਾਉਣਾ ਸ਼ੁਰੂ ਕਰ ਦਿੱਤਾ ਅਤੇ ਉੱਚੀ-ਉੱਚੀ ਕਲਗੀਧਰ ਪਾਤਸ਼ਾਹ ਨੂੰ ਆਵਾਜ਼ਾਂ ਮਾਰਨ ਲੱਗੇ। ਤਾਹੀਂਉ ਕੀ ਦੇਖਿਆ ਕਿ ਅੱਗੋਂ ਇਕ ਜੀਪ ਵਾਲਾ ਆ ਰਿਹਾ ਹੈ, ਐਨ ਕੋਲ ਆ ਕੇ ਜੀਪ ਦੇ ਮਾਲਕ ਨੇ ਇਕ ਲੋਹੇ ਦਾ ਰੱਸਾ ਕੱਢਿਆ ਤੇ ਉਨ੍ਹਾਂ ਦੀ ਕਾਰ ਨਾਲ ਬੰਨ੍ਹ ਕੇ ਉਨ੍ਹਾਂ ਨੂੰ ਪਾਰ ਕਰਨ ਲਈ ਜੀਪ ਵਾਪਿਸ ਮੋੜ ਲਈ। ਜੀਪ ਦੇ ਚਾਰੋਂ ਪਹੀਆਂ ਵਿਚ ਸ਼ਕਤੀ ਹੋਣ ਕਰਕੇ ਉਹ ਕਾਰ ਨੂੰ ਖਿਚਦੀ ਗਈ। ਅਜੇ ਅੱਧ ਵਿਚ ਹੀ ਨਹੀਂ ਸੀ ਗਏ ਕਿ ਪਾਣੀ ਦੇ ਹੜ੍ਹ ਨੇ ਜੀਪ ਨੂੰ ਵੀ ਕਾਰ ਸਮੇਤ ਸੜਕੋਂ ਥੱਲੇ ਸੁੱਟ ਦਿੱਤਾ। ਇਹ ਦੇਖ ਕੇ ਉਨ੍ਹਾਂ ਨੂੰ ਬਚਣ ਦੀ ਕੋਈ ਆਸ ਨਾ ਰਹੀ। ਕੀ ਦੇਖਦੇ ਹਨ ਕਿ ਜੀਪ ਵਾਲਾ ਝੱਟ ਹੀ ਪਾਣੀ ਵਿਚ ਫਟਾਫਟ ਛਾਲਾਂ ਮਾਰਦਾ ਪਿੱਛੇਂ ਮੁੜ ਗਿਆ ਅਤੇ ਜਾਂਦਾ ਹੋਇਆ ਕਹਿਣ ਲੱਗਿਆ, 'ਫਿਕਰ ਨਾ ਕਰੋ ਸਿੰਘੋ, ਮੈਂ ਹੁਣੇ ਆਇਆ।'

ਥੋੜ੍ਹੇ ਚਿਰ ਵਿਚ ਕੀ ਦੇਖਦੇ ਹਨ ਕਿ ਉਹ ਇਕ-ਦਮ ਇਕ ਬਲਡੋਜ਼ਰ, ਜਿਹੜਾ 100 ਹਾਰਸ ਪਾਵਰ ਦਾ ਹੁੰਦਾ ਹੈ, ਲੈ ਕੇ ਆ ਗਿਆ। (ਏਥੇ ਪਾਠਕਾਂ ਦੀ ਜਾਣਕਾਰੀ ਲਈ ਇਹ ਦੱਸਣਾ ਜ਼ਰੂਰੀ ਹੈ ਕਿ ਬੁਲਡੋਜ਼ਰ ਨੂੰ ਸਟਾਰਟ ਕਰਨ ਲਈ ਘੱਟ ਤੋਂ ਘੱਟ ਵੀਹ ਮਿੰਟ ਜ਼ਰੂਰ ਲੱਗ ਜਾਂਦੇ ਹਨ। ਕਿਉਂਕਿ ਪਹਿਲਾਂ ਉਸ ਦੇ ਛੋਟੇ ਇੰਜਨ ਨੂੰ ਉਚੇਚਾ ਪੈਟਰੋਲ ਪਾ ਕੇ ਸਟਾਰਟ ਕਰੀਦਾ ਹੈ। ਜਦ ਉਹ ਖ਼ੂਬ ਗਰਮ ਹੋ ਜਾਵੇ ਤਾਂ ਉਸ ਦੇ ਗੇਅਰ ਨੂੰ ਬਦਲ ਕੇ ਵੱਡੇ ਇੰਜਨ 'ਤੇ ਜ਼ੋਰ ਪਾਇਆ ਜਾਂਦਾ ਹੈ ਤੇ ਕਾਫੀ ਮਿਹਨਤ ਨਾਲ ਉਹ ਚਾਲੂ ਹੁੰਦਾ ਹੈ) ਉਸ ਨੂੰ ਦੇਖ ਕੇ ਸਾਰਿਆਂ ਦਾ ਸਾਹ ਵਿਚ ਸਾਹ ਆਇਆ। ਉਹ ਇਕ ਪਹਾੜ ਦੀ ਨਿਆਈਂ ਜੀਪ ਕੋਲ ਆ ਕੇ ਥੰਮ੍ਹ ਗਿਆ। ਡਰਾਈਵਰ ਨੇ ਉਤਰ ਕੇ ਆਪਣੀ ਜੀਪ ਉਸ ਨਾਲ ਬੰਨ੍ਹ ਦਿੱਤੀ ਜੋ ਪਹਿਲਾਂ ਹੀ ਕਾਰ ਨਾਲ ਬੱਧੀ ਹੋਈ ਸੀ। ਡਗ-ਡਗ ਕਰਦਾ ਪਾਣੀ ਦੀ ਹਿੱਕ ਨੂੰ ਚੀਰਦਾ ਹੋਇਆ ਜੀਪ ਤੇ ਕਾਰ ਨੂੰ ਖਿੱਚ ਕੇ ਨਦੀ ਤੋਂ ਪਾਰ ਹੋ ਗਿਆ। ਮੇਰੇ ਫ਼ੌਜੀ ਵੀਰ ਨੇ ਆਪਣੀ ਕਾਰ ਨਾਲੋਂ ਖੋਲ੍ਹ ਕੇ ਸਟਾਰਟ ਕੀਤੀ ਤੇ ਝਟਪਟ ਉਥੋਂ ਤੁਰ ਪਏ।

ਹਾਲੀ ਕੁੱਝ ਕਦਮ ਅੱਗੇ ਵਧੇ ਹੋਣਗੇ ਕਿ ਦੂਜੇ ਵੀਰ ਨੇ ਤਾਹਨਾ ਮਾਰਿਆ ਕਿ ਫ਼ੌਜੀ ਮਤਲਬੀ ਹੁੰਦੇ ਹਨ, ਤੇਰਾ ਫਰਜ਼ ਬਣਦਾ ਸੀ ਕਿ ਜਿਸ ਮਹਾਂਪੁਰਸ਼ ਨੇ ਸਾਡੀਆਂ ਜਾਨਾਂ ਬਚਾਈਆਂ, ਤੇਰੀ ਕਾਰ ਨੂੰ ਆਂਚ ਨਹੀਂ ਆਉਣੀ ਦਿੱਤੀ, ਉਸ ਦਾ ਕਿਸੇ ਨੇ ਵੀ ਧੰਨਵਾਦ ਨਹੀਂ ਕੀਤਾ। ਇਹ ਅਸਾਂ ਬਹੁਤ ਅਯੋਗ ਕੀਤਾ ਹੈ। ਮੇਜਰ ਸਾਹਿਬ ਕਹਿਣ ਲੱਗੇ, ਹੁਣ ਤੌਖਲੇ ਵਾਲੀ ਕੋਈ ਗੱਲ ਨਹੀਂ ਰਹੀ ਅਤੇ ਤੁਰੰਤ ਕਾਰ ਦਾ ਮੂੰਹ ਮੋੜ ਕੇ ਵਾਪਸ ਖਿਮਾਂ ਦੇ ਜਾਚਕ ਹੋਣ ਲਈ ਤੇ ਧੰਨਵਾਦ ਕਰਨ ਲਈ ਮੁੜਦੇ ਪੈਰੀਂ ਉੱਥੇ ਪੁੱਜ ਗਏ। ਸਾਰੇ ਹੀ ਹੱਕੇ-ਬੱਕੇ ਰਹਿ ਗਏ ਜਦ ਦੇਖਿਆ ਉਥੇ ਨਾ ਬੁਲਡੋਜ਼ਰ ਸੀ, ਨਾ ਜੀਪ ਅਤੇ ਨਾ ਹੀ ਉਹਨਾਂ ਦਾ ਮਾਲਕ ਸੀ। ਪਾਠਕ ਖੁਦ ਹੀ ਅੰਦਾਜ਼ਾ ਲਗਾ ਸਕਦੇ ਹਨ ਕਿ ਇਸ ਕੌਤਕ ਦਾ ਕਰਤਾ ਕੌਣ ਸੀ ?



## (15) ਨਾਨਕਬਾਟਾ

ਮੇਰਾ ਇਕ ਮਿੱਤਰ ਸੂਬੇਦਾਰ ਰੂਪ ਸਿੰਘ ਈ.ਐਮ.ਈ. 'ਚੋਂ ਰੀਟਾਇਰ ਹੋਇਆ ਸੀ। ਦੁਨੀਆਂ ਦੇ ਦੂਸਰੇ ਮਹਾਂਯੁੱਧ ਵੇਲੇ ਉਸ ਨੂੰ ਜਰਮਨ ਦੇ ਸਿਪਾਹੀਆਂ ਨੇ ਬੰਦੀ ਬਣਾ ਲਿਆ। ਅੰਗਰੇਜ਼ ਸਰਕਾਰ ਨੂੰ ਜਦ ਉਸ ਦਾ ਪਤਾ ਨਾ ਲੱਗਾ ਤਾਂ ਉਸ ਦੇ ਘਰ ਚਿੱਠੀ ਘੱਲ ਦਿੱਤੀ ਕਿ ਉਹ ਲੜਾਈ ਵਿਚ ਮਾਰਿਆ ਗਿਆ ਹੈ। ਚਿੱਠੀ ਮਿਲਣ ਤੇ ਘਰ ਵਾਲਿਆਂ ਨੇ ਆਪਣੇ ਘਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਰਖਵਾ ਦਿੱਤਾ। ਉਸ ਦਾ ਪਿੰਡ ਰੁੜਕੀ ਸੀ। ਅਖੰਡ ਪਾਠ ਦਾ ਭੋਗ ਪੈ ਜਾਣ ਦੇ ਉਪਰੰਤ ਸਾਰੇ ਲੋਕ ਕੜਾਹ ਪ੍ਰਸ਼ਾਦ ਲੈ ਕੇ ਆਪਣੇ-ਆਪਣੇ ਘਰਾਂ ਨੂੰ ਚਲੇ ਗਏ ਸਨ। ਉਸ ਦੀ ਸਿੰਘਣੀ ਇਕੱਲੀ ਹੀ ਬਾਬਾ ਜੀ ਦੇ ਪਾਸ ਬੈਠੀ ਹੋਈ ਸੀ, ਕਿ ਇਕ ਬਿਰਧ ਬਾਬਾ ਜੀ ਅੰਦਰ ਆ ਗਏ ਤੇ ਮੱਥਾ ਟੇਕ ਕੇ ਕਹਿਣ ਲੱਗੇ, ਬੀਬੀ ਅੱਜ ਕੀ ਗੱਲ ਹੈ, ਤੁਹਾਡੇ ਘਰ ਬਹੁਤ ਦੁਨੀਆਂ ਆਈ ਹੋਈ ਸੀ ? ਉਸ ਨੇ ਦੱਸਿਆ ਕਿ ਮੇਰਾ ਘਰ ਵਾਲਾ ਜੋ ਫ਼ੌਜ ਵਿਚ ਸੀ ਉਹ ਮਾਰਿਆ ਗਿਆ ਹੈ ਤੇ ਉਸ ਦੇ ਸੋਗ ਵਜੋਂ ਅਖੰਡ ਪਾਠ ਦਾ ਭੋਗ ਪਾਇਆ ਗਿਆ ਹੈ। ਬਾਬਾ ਜੀ ਕਹਿਣ ਲੱਗੇ ਕਿ ਤੇਰਾ ਪਤੀ ਜਿਉਂਦਾ ਜਾਗਦਾ ਹੈ ਤੇ ਉਹ ਥੋੜ੍ਹੇ ਦਿਨਾਂ ਤੱਕ ਇਥੇ ਆ ਜਾਵੇਗਾ। ਉਸ ਦੇ ਘਰ ਵਾਲੀ ਕਹਿਣ ਲੱਗੀ, ਬਾਬਾ ਤੈਨੂੰ ਕੀ ਪਤਾ ਸਾਨੂੰ ਤਾਂ ਸਰਕਾਰੀ ਚਿੱਠੀ ਆ ਗਈ ਹੈ। ਬਾਬੇ ਨੇ ਕਿਹਾ ਤੁਹਾਨੂੰ ਥੋੜ੍ਹੇ ਦਿਨਾਂ ਤੱਕ ਹੋਰ ਚਿੱਠੀ ਆ ਜਾਵੇਗੀ। ਇੰਨਾ ਕਹਿ ਕੇ ਬਾਬਾ ਜੀ ਨੇ ਕੜਾਹ ਪ੍ਰਸ਼ਾਦਿ ਮੰਗਿਆ ਤੇ ਉਸ ਦੀ ਘਰ ਵਾਲੀ ਨੇ ਕਿਹਾ ਕਿ ਪ੍ਰਸ਼ਾਦਿ ਸਾਰਾ ਵੰਡ ਦਿੱਤਾ ਗਿਆ ਹੈ, ਤਾਂ ਬਾਬਾ ਜੀ ਨੇ ਕਿਹਾ

ਕਿ ਨਾਨਕ-ਬਾਟੇ ਵਿਚ ਥੋੜ੍ਹਾ ਜਿਹਾ ਪ੍ਰਸ਼ਾਦਿ ਹਾਲੀ ਵੀ ਹੈ। ਭਾਵੇਂ ਗ੍ਰੰਥੀ ਉਸ ਵਿਚੋਂ ਪ੍ਰਸ਼ਾਦ ਲੈ ਗਿਆ ਸੀ, ਪਰ ਪ੍ਰਸ਼ਾਦ ਹਾਲੀ ਵੀ ਪਿਆ ਹੋਇਆ ਸੀ। ਬਾਬਾ ਜੀ ਪ੍ਰਸ਼ਾਦ ਲੈ ਕੇ ਚਲੇ ਗਏ। ਉਸ ਦੀ ਵਹੁਟੀ ਨੇ ਸਾਰੀ ਗੱਲ ਆਪਣੀ ਸੱਸ ਨੂੰ ਦੱਸੀ ਤੇ ਉਸ ਨੇ ਕਿਹਾ ਕਿ ਪਿੰਡ ਵਾਲਿਆਂ ਨੂੰ ਕੀ ਪਤਾ ਹੁੰਦਾ ਹੈ ਸਰਕਾਰੀ ਗੱਲਾਂ ਕੀ ਹੁੰਦੀਆਂ ਨੇ।

ਜਿਸ ਕੈਂਪ ਵਿਚ ਅੰਗਰੇਜ਼ਾਂ ਦੀਆਂ ਫ਼ੌਜਾਂ ਨੂੰ ਜਰਮਨਾਂ ਨੇ ਡੱਕਿਆ ਹੋਇਆ ਸੀ ਉਸ ਤੇ ਕੁੱਝ ਦਿਨਾਂ ਬਾਅਦ ਅੰਗਰੇਜ਼ੀ ਫ਼ੌਜਾਂ ਨੇ ਟੈਂਕਾਂ ਤੇ ਹਵਾਈ ਜਹਾਜ਼ਾਂ ਰਾਹੀਂ ਗੋਲੇ ਵਰਸਾਉਣੇ ਸ਼ੁਰੂ ਕਰ ਦਿੱਤੇ। ਹਫੜਾ-ਦਫੜੀ ਵਿਚ ਮੇਰੇ ਮਿੱਤਰ ਨੇ ਕੰਡਿਆਂ ਵਾਲੀ ਤਾਰ ਕੱਟ ਦਿੱਤੀ ਤੇ ਉਥੋਂ ਜਾਨ ਬਚਾ ਕੇ ਭੱਜ ਤੁਰਿਆ। ਉਹ ਰਾਤ ਨੂੰ ਹਨੇਰੇ ਵਿਚ ਤੁਰਦਾ ਸੀ ਤੇ ਦਿਨ ਕਿਧਰੇ ਲੁੱਕ ਛਿਪ ਕੇ ਕੱਟਦਾ ਸੀ। ਉਹ ਭੁੱਖਾ ਭਾਣਾ ਇਕ ਦਿਨ ਕਿਸੇ ਪਿੰਡ ਵਿਚ ਜਾ ਵੜਿਆ ਤੇ ਉਥੇ ਇਕ ਜਰਮਨ ਮਾਈ ਦੀ ਸ਼ਰਨ ਲਈ। ਉਸ ਨੂੰ ਕੁੱਝ ਖਾਣ-ਪੀਣ ਨੂੰ ਦਿੱਤਾ ਤੇ ਦੱਸਿਆ ਕਿ ਉਥੋਂ ਥੋੜੀ ਦੂਰੀ 'ਤੇ ਅੰਗਰੇਜ਼ੀ ਫ਼ੌਜ ਬੈਠੀ ਹੋਈ ਹੈ। ਸੋ ਉਸ ਦੀ ਮੇਹਰਬਾਨੀ ਨਾਲ ਦੂਜੇ ਤੀਜੇ ਦਿਨ ਉਹ ਅੰਗਰੇਜ਼ੀ ਫ਼ੌਜ ਵਿਚ ਪੁੱਜ ਗਿਆ, ਆਪਣੀ ਜਾਣ-ਪਛਾਣ ਕਰਵਾਈ। ਫ਼ੌਜ ਦੇ ਕਮਾਂਡਰ ਨੇ ਇਕ-ਦਮ ਉਸ ਦੇ ਘਰ ਤਾਰ ਭਿਜਵਾਈ ਕਿ ਤੁਹਾਡਾ ਬੱਚਾ ਰਾਜ਼ੀ ਖ਼ੁਸ਼ੀ ਹੈ ਤੇ ਕੁੱਝ ਦਿਨਾਂ ਤੱਕ ਘਰ ਪੁੱਜ ਜਾਵੇਗਾ।

ਜਿਸ ਦਿਨ ਸੂਬੇਦਾਰ ਸਾਹਿਬ ਆਪਣੇ ਕੈਂਪ ਵਿਚ ਪੁੱਜੇ ਸਨ, ਉਹਨਾਂ ਦੀ ਘਰ ਵਾਲੀ ਦੁਪਹਿਰ ਨੂੰ ਇਕ ਅੰਬ ਦੇ ਥੱਲੇ ਸੁੱਤੀ ਪਈ ਸੀ ਤੇ ਉਹੀ ਬਾਬਾ ਜੋ ਭੋਗ ਵਾਲੇ ਦਿਨ ਆਇਆ ਸੀ, ਉਸ ਨੇ ਉਸ ਨੂੰ ਜਗਾਇਆ ਤੇ ਕਿਹਾ ਕਿ ਤੇਰਾ ਪਤੀ ਕੁੱਝ ਦਿਨਾਂ ਤੱਕ ਤੈਨੂੰ ਮਿਲਣ ਵਾਸਤੇ ਆ ਜਾਵੇਗਾ। ਸੱਚਮੁੱਚ ਹੀ ਸੂਬੇਦਾਰ ਸਾਹਿਬ ਨੂੰ ਛੁੱਟੀ ਮਿਲ ਗਈ ਤੇ ਉਹ ਆਪਣੇ ਘਰ ਰਾਜ਼ੀ ਖ਼ੁਸ਼ੀ ਸਭ ਨੂੰ ਮਿਲਣ ਵਾਸਤੇ ਪੁੱਜ ਗਏ।



## (16) ਸਿਪਾਹੀ ਬਰਕਤ ਅਲੀ ਸ਼ਾਹ

ਸਾਡੇ ਗੁਰਦੁਆਰੇ ਦੇ ਪ੍ਰਧਾਨ ਬਾਬੂ ਸਿੰਘ ਜੀ ਆਈ.ਪੀ.ਐਸ. ਅਫਸਰ ਸਨ, ਜੋ ਬਟਵਾਰੇ ਦੇ ਵੇਲੇ ਬਠਿੰਡੇ ਦੇ ਕਪਤਾਨ ਲੱਗੇ ਹੋਏ ਸਨ। ਉਨ੍ਹਾਂ ਦੇ ਪਾਸ ਬਰਕਤ ਅਲੀ ਸ਼ਾਹ ਨਾਮ ਦਾ ਇਕ ਸਿਪਾਹੀ ਕੰਮ ਕਰਦਾ ਹੁੰਦਾ ਸੀ। ਉਸ ਨੇ ਪਾਕਿਸਤਾਨ ਜਾਣ ਦੀ ਪ੍ਰਵਾਨਗੀ ਲੈ ਲਈ ਹੋਈ ਸੀ। ਪਾਕਿਸਤਾਨ ਜਾ ਕੇ ਉਸ ਨੇ ਇਕ ਚਿੱਠੀ ਸਰਦਾਰ ਬਾਬੂ ਸਿੰਘ ਜੀ ਨੂੰ ਭੇਜੀ, ਜੋ ਉਹਨਾਂ ਨੇ ਗੁਰਦੁਆਰੇ ਸਾਰੀ ਸੰਗਤ ਨੂੰ ਸੁਣਾਈ, ਜਿਸ ਵਿਚ ਹੇਠ ਲਿਖਿਆ ਵਿਸਥਾਰ ਦਿੱਤਾ ਹੋਇਆ ਹੈ :-

14 ਅਗਸਤ 1947 ਦੀ ਰਾਤ ਨੂੰ ਜਿੰਨੇ ਵੀ ਮੁਸਲਮਾਨ ਸਿਪਾਹੀ ਬਠਿੰਡੇ ਵਿਚ ਸਨ ਉਨ੍ਹਾਂ ਪਾਸੋਂ ਹਥਿਆਰ ਤੇ ਵਰਦੀਆਂ ਲੈ ਲਈਆਂ ਗਈਆਂ। ਉਨ੍ਹਾਂ ਨੂੰ ਕਿਹਾ ਗਿਆ ਕਿ ਤੁਸੀਂ ਪਾਕਿਸਤਾਨ ਜਾਣ ਦੀ ਤਿਆਰੀ ਕਰ ਲਵੋ। ਰਾਤ ਨੂੰ ਥਾਂ-ਪਰ-ਥਾਂ ਮੁਸਲਮਾਨਾਂ ਦੇ ਘਰਾਂ ਨੂੰ ਲੁੱਟਿਆ ਜਾ ਰਿਹਾ ਸੀ ਤੇ ਅੱਗਾਂ ਲਾਈਆਂ ਜਾ ਰਹੀਆਂ ਸਨ। ਮੇਰੀਆਂ ਦੋ ਨੌਜਵਾਨਾਂ ਧੀਆਂ ਸਨ, ਮੈਨੂੰ ਡਰ ਭਾਸ ਰਿਹਾ ਸੀ ਕਿ ਕਿਧਰੇ ਉਨ੍ਹਾਂ ਨੂੰ ਕੋਈ ਜ਼ਬਰਦਸਤੀ ਫੜ ਕੇ ਨਾ ਲੈ ਜਾਵੇ। ਅਸੀਂ ਕੋਠੇ ਚੜ੍ਹ ਕੇ ਅੱਗਾਂ ਲੱਗੀਆਂ ਹੋਈਆਂ ਵੇਖੀਆਂ। ਖਿਆਲ ਆਇਆ ਕਿ ਕਿਉਂ ਨਾ ਗੁਰੂ ਗੋਬਿੰਦ ਸਿੰਘ ਜੀ ਨੂੰ ਮੈਂ ਵਾਸਤਾ ਪਾਵਾਂ ਕਿ ਇਸ ਵਕਤ ਮੇਰੀ ਸਹਾਇਤਾ ਕਰੋ, ਕਿਉਂਕਿ ਮੈਂ ਪੀਰ ਬੁਧੂ ਸ਼ਾਹ ਦੀ ਔਲਾਦ ਵਿਚੋਂ ਸਾਂ, ਉਨ੍ਹਾਂ ਨੇ ਗੁਰੂ ਸਾਹਿਬ ਦੀ ਸਹਾਇਤਾ ਐਨ ਉਸ ਵੇਲੇ ਕੀਤੀ ਸੀ ਜਦੋਂ ਕਿ ਚਾਰ ਸੌ ਪਠਾਨ ਗੁਰੂ ਸਾਹਿਬ ਦੀ ਫ਼ੌਜ ਨੂੰ ਛੱਡ ਕੇ ਬਾਦਸ਼ਾਹ ਔਰੰਗਜ਼ੇਬ ਦੀ ਫ਼ੌਜ ਵਿਚ ਸ਼ਾਮਿਲ ਹੋ ਗਏ ਸਨ।

ਸੋ ਮੈਂ ਗੁਰੂ ਸਾਹਿਬ ਜੀ ਨੂੰ ਵਾਸਤਾ ਪਾਇਆ ਕਿ ਮੇਰੇ ਵੱਡਿਆਂ ਵਡੇਰਿਆਂ ਨੇ ਤੁਹਾਡੀ ਉਸ ਵੇਲੇ ਸਹਾਇਤਾ ਕੀਤੀ ਸੀ ਜਦ ਤੁਸੀਂ ਭੀੜ ਵਿਚ ਸੀ। ਅੱਜ ਮੇਰੇ 'ਤੇ ਬਿਪਤਾ ਆ ਗਈ ਹੈ ਤੁਸੀਂ ਮੇਰੀ ਮਦਦ ਕਰੋ ਤੇ ਇਸ ਤੋਂ ਛੁਡਾਓ। ਦੁਆ ਕਰਦਿਆਂ-ਕਰਦਿਆਂ ਮੇਰੇ ਤੇ ਗਨੂਦਗੀ (ਜਾਗੋਮੀਟੀ) ਹਾਲਤ ਛਾ ਗਈ। ਮੈਂ ਕੀ ਦੇਖਦਾ ਹਾਂ ਕਿ ਇਕ ਨਿਹਾਇਤ ਖ਼ੂਬਸੂਰਤ ਇਨਸਾਨ ਮੇਰੇ ਸਾਹਮਣੇ ਆ ਕੇ ਖੜਾ ਹੋ ਗਿਆ ਤੇ ਕਹਿਣ ਲੱਗਾ ਕਿ ਸਵੇਰੇ ਇਕ ਪੁਲੀਸ ਦਾ ਹਵਾਲਦਾਰ ਪੰਜ ਸਿਪਾਹੀ ਆਪਣੇ ਨਾਲ ਲੈ ਕੇ ਆਏਗਾ, ਤੁਸਾਂ ਨੂੰ ਕਹੇਗਾ ਕਿ ਆਪਣਾ ਸਮਾਨ ਟਰੱਕ ਵਿਚ ਲੱਦ ਦਿਉ ਤੇ ਬੈਠ ਜਾਓ। ਅਸੀਂ ਤੁਹਾਨੂੰ ਲਾਹੌਰ ਛੱਡ ਆਉਂਦੇ ਹਾਂ, ਪਰ ਉਨ੍ਹਾਂ ਨਾਲ ਬਿਲਕੁਲ ਨਹੀਂ ਜਾਣਾ। ਤੋੜ ਕੇ ਜਵਾਬ ਦੇ ਦੇਣਾ ਹੈ। ਮਗਰੋਂ ਮਿਲਟਰੀ ਦੇ ਬੰਦੇ ਆਉਣਗੇ ਤੇ ਉਨ੍ਹਾਂ ਦੇ ਨਾਲ ਚਲੇ ਜਾਣਾ। ਖ਼ੈਰ ਸਾਰੀ ਰਾਤ ਜਾਗਦਿਆਂ ਹੀ ਬੀਤੀ, ਕਿਸੇ ਨੇ ਵੀ ਸਾਰੀ ਰਾਤ ਅੱਖ ਨਹੀਂ ਲਾਈ, ਦਿਨ ਚੜ੍ਹਿਆ ਤਾਂ ਸੱਚਮੁੱਚ ਟਰੱਕ ਵਿਚ ਲੱਦਣ ਲੱਗ ਪਏ। ਉਹ ਸਾਰੇ ਹੀ ਮੇਰੇ ਜਾਣੇ-ਪਛਾਣੇ ਹੋਏ ਬੰਦੇ ਸਨ, ਜਿਨ੍ਹਾਂ ਨਾਲ ਮੈਂ ਕਈ ਸਾਲਾਂ ਤੋਂ ਕੰਮ ਕਰਦਾ ਰਿਹਾ ਸਾਂ। ਅਚਾਨਕ ਹੀ ਮੈਨੂੰ ਰਾਤ ਵਾਲੀ ਘਟਨਾ ਚੇਤੇ ਆ ਗਈ ਤੇ ਮੈਂ ਉਨ੍ਹਾਂ ਨੂੰ ਸਪੱਸ਼ਟ ਕਹਿ ਦਿੱਤਾ ਕਿ ਮੇਰਾ ਸਮਾਨ ਉਤਾਰ ਦਿਉ, ਮੈਂ ਤੁਹਾਡੇ ਨਾਲ ਬਿਲਕੁਲ ਨਹੀਂ ਜਾਣਾ। ਉਨ੍ਹਾਂ ਬਥੇਰਾ ਸਮਝਾਇਆ ਬੁਝਾਇਆ ਪਰ ਮੈਂ ਅੜਿਆ ਹੀ ਰਿਹਾ ਤੇ ਉਹ ਨਾਰਾਜ਼ ਹੋ ਕੇ ਚਲੇ ਗਏ। ਥੋੜ੍ਹੀ ਦੇਰ ਪਿਛੋਂ ਮਿਲਟਰੀ ਦੇ ਬੰਦੇ ਆ ਗਏ, ਅਸੀਂ ਉਨ੍ਹਾਂ ਦੇ ਟਰੱਕ ਵਿਚ ਸਮਾਨ ਲੱਦ ਕੇ ਟੁਰ ਪਏ। ਉਹ ਸਾਨੂੰ ਫਿਰੋਜ਼ਪੁਰ ਬਾਰਡਰ ਤੇ ਛੱਡ ਆਏ, ਜਿਥੇ ਕਿ ਹਜ਼ਾਰਾਂ ਦੀ ਗਿਣਤੀ ਵਿਚ ਸਾਡੇ ਹੋਰ ਭਰਾ ਬੈਠੇ ਹੋਏ ਸਨ।

ਰਾਤ ਨੂੰ ਸਾਨੂੰ ਸਭ ਨੂੰ ਹੁਕਮ ਹੋਇਆ ਕਿ ਦਰਿਆ ਦੇ ਦੂਸਰੇ ਪਾਸੇ ਰੇਲ-ਗੱਡੀ ਖੜੀ ਹੈ ਉਸ ਵਿਚ ਜਾ ਕੇ ਬੈਠ ਜਾਓ। ਸੋ ਸਾਰੇ ਜਣੇ ਉਸ ਪਾਸੇ ਤੁਰ ਪਏ। ਸਾਡੇ ਨਾਲ ਮਿਲਟਰੀ ਦਾ ਇਕ ਜਮਾਂਦਾਰ ਸੀ ਜਿਸ ਦੇ ਥੱਲੇ ਬਹੁਤ ਸਾਰੇ ਹੋਰ ਮਿਲਟਰੀ ਦੇ ਬੰਦੇ ਸਨ, ਉਹ ਸਾਡੇ ਆਲੇ-ਦੁਆਲੇ ਛਾਏ ਹੋਏ ਸਨ। ਅਸੀਂ ਹਾਲੀ ਥੋੜ੍ਹੀ ਦੂਰ ਹੀ ਗਏ ਹੋਵਾਂਗੇ, ਇਕ ਸਰਦਾਰ ਅਫਸਰ ਘੋੜੇ 'ਤੇ ਚੜ੍ਹਿਆ ਹੋਇਆ ਸਾਡੇ ਪਾਸ ਆਇਆ, ਜਮਾਂਦਾਰ ਨੂੰ ਇਕ ਪਾਸੇ ਲਿਜਾ ਕੇ ਕੁਝ ਕਿਹਾ ਤੇ ਆਪ ਹਨੇਰੇ ਵਿਚ ਛੁੱਪ ਗਿਆ। ਜਮਾਂਦਾਰ ਨੇ ਮੈਨੂੰ ਕਿਹਾ ਕਿ ਤੇਰਾ ਪਰਿਵਾਰ ਉਧਰ ਨਹੀਂ ਜਾਏਗਾ, ਉਹ ਸਾਨੂੰ ਨਾਲ ਲੈ ਕੇ ਦੂਜੇ ਪਾਸੇ ਚਲਾ ਗਿਆ, ਜਿੱਥੇ ਅੱਗੇ ਮਿਲਟਰੀ ਦੀ ਗੱਡੀ ਖੜੀ ਸੀ ਤੇ ਉਸ ਵਿਚ ਸਾਨੂੰ ਬਿਠਾ ਕੇ ਆਪ ਚਲਾ ਗਿਆ। ਸਾਡੀ ਗੱਡੀ ਤੜਕਸਾਰ ਉਥੋਂ ਚੱਲੀ ਤੇ ਅਸੀਂ ਸਾਰੇ ਦਿਨ ਚੜ੍ਹਦੇ ਨੂੰ ਲਾਹੌਰ ਪਹੁੰਚ ਗਏ। ਮਗਰੋਂ ਸਾਨੂੰ ਪਤਾ ਲੱਗਾ ਕਿ ਜਿਹੜੇ ਬੰਦੇ ਦਰਿਆਉਂ ਪਾਰ ਗੱਡੀ 'ਤੇ ਚੜ੍ਹਾਉਣ ਵਾਸਤੇ ਲਿਜਾਏ ਜਾ ਰਹੇ ਸਨ, ਸਾਰੇ ਦੇ ਸਾਰੇ ਕਤਲ ਕਰ ਦਿੱਤੇ ਗਏ ਸਨ। ਪਰ ਸਾਨੂੰ ਸਰਦਾਰ ਅਫਸਰ ਦੇ ਹੁਕਮ ਨਾਲ ਬਚਾ ਲਿਆ ਗਿਆ ਸੀ।

## (17) ਬ੍ਰਹਮਕੁਮਾਰੀਆਂ ਦਾ ਢੌਂਗ

ਸੰਨ 1949 ਵਿਚ ਦਾਸ ਦੀ ਪੋਸਟਿੰਗ ਮਾਊਂਟ ਆਬੂ (ਰਾਜਸਥਾਨ) ਵਿਖੇ ਹੋ ਗਈ। ਦਾਸ ਨੂੰ ਪਤਾ ਲੱਗਿਆ ਕਿ ਦਾਦਾ ਲੇਖਰਾਜ, ਜਿਨ੍ਹਾਂ ਨੇ ਕਰਾਚੀ ਵਿਖੇ 'ਓਮ ਮੰਡਲੀ' ਨਾਮਕ ਇਕ ਸੰਸਥਾ ਬਣਾਈ ਸੀ, ਦੇਸ਼ ਦੇ ਬਟਵਾਰੇ ਪਿਛੋਂ ਏਥੇ (ਮਾਊਂਟ ਆਬੂ) ਆ ਟਿਕੇ ਹਨ ਅਤੇ ਉਨ੍ਹਾਂ ਨੇ ਮਹਾਰਾਜ ਭਰਤਪੁਰ ਦਾ ਮਹਲ ਲੈ ਕੇ ਉਸ ਵਿਚ ਆਪਣੀ ਇਕ ਨਵੀਂ ਸੰਸਥਾ, ਜਿਸ ਦਾ ਨਾਉਂ 'ਬ੍ਰਹਮਕੁਮਾਰੀ' ਹੈ ਕਾਇਮ ਕਰ ਲਈ ਹੈ। ਜਦੋਂ ਕੋਈ ਦੰਪਤੀ ਉਨ੍ਹਾਂ ਦੇ ਦਰਸ਼ਨ ਕਰਨ ਤਾਂ ਉਨ੍ਹਾਂ ਨਾਲ ਮੁਲਾਕਾਤ ਦਰਬਾਰ ਹਾਲ ਵਿਚ ਕੀਤੀ ਜਾਂਦੀ ਹੈ। ਇਸਤਰੀ ਦੇ ਨਾਲ ਜਿਸ ਵੇਲੇ ਦਾਦਾ ਜੀ ਜਾਂਦੇ ਹਨ ਉਨ੍ਹਾਂ

ਦੀ ਨਜ਼ਰ ਮਿਲ ਜਾਂਦੀ ਹੈ ਤਾਂ ਅਜਿਹਾ ਪ੍ਰਭਾਵ ਪੈਂਦਾ ਹੈ ਕਿ ਉਹ ਇਸਤਰੀ ਇਕ-ਦਮ ਆਪਣੇ ਪਤੀ ਨੂੰ ਭਰਾ ਕਹਿ ਕੇ ਸੰਬੋਧਨ ਕਰਦੀ ਹੈ ਅਤੇ ਉਸ ਨੂੰ ਤਿਆਗ ਕੇ ਉਥੋਂ ਜੋਗੀ ਹੀ ਹੋ ਜਾਂਦੀ ਹੈ। ਅਸੀਂ ਐਸੀਆਂ ਉਦਾਹਰਣਾਂ ਹਰ ਰੋਜ਼ ਸੁਣਦੇ ਸਾਂ ਅਤੇ ਕਈ ਵਾਰ ਐਸੇ ਲੋਕਾਂ ਨਾਲ ਮੁਲਾਕਾਤ ਵੀ ਹੋਈ ਜਿਨ੍ਹਾਂ ਦੀਆਂ ਇਸਤਰੀਆਂ ਉਥੇ ਰਹਿ ਗਈਆਂ ਸਨ। ਉਨ੍ਹਾਂ ਦੇ ਪਤੀ ਦੱਸਦੇ ਸਨ ਕਿ ਸਾਨੂੰ ਮਹੱਲ 'ਚੋਂ ਜ਼ਬਰਦਸਤੀ ਬਾਹਰ ਕੱਢ ਦਿੱਤਾ ਗਿਆ ਸੀ।

ਉਨ੍ਹਾਂ ਦਿਨਾਂ ਵਿਚ ਹੀ ਇਕ ਨਵ-ਵਿਆਹੁਤਾ ਸਿੱਖ ਜੋੜਾ ਮਾਉਂਟ ਆਬੂ ਵਿਖੇ ਸੈਰ-ਸਪਾਟੇ ਲਈ ਜੋਧਪੁਰ ਤੋਂ ਆਇਆ। ਕੁਦਰਤੀ ਉਸ ਨੇ ਵੀ ਇਕ ਦਿਨ ਦਾਦਾ ਲੇਖਰਾਜ ਦੇ ਦਰਸ਼ਨ ਕਰਨ ਦੀ ਸਲਾਹ ਕੀਤੀ। ਭਾਵੇਂ ਦਾਸ ਨੇ ਉਨ੍ਹਾਂ ਨੂੰ ਦਾਦਾ ਜੀ ਕੋਲ ਜਾਣ ਤੋਂ ਵਰਜਿਆ, ਪਰ ਉਹ ਦਾਸ ਦੀ ਸਲਾਹ ਨੂੰ ਅਣਸੁਣੀ ਕਰਕੇ ਉਥੇ ਚਲੇ ਗਏ, ਰਾਹ ਵਿਚ ਉਨ੍ਹਾਂ ਨੂੰ ਇਕ ਸਿੰਧੀ ਵੀਰ ਮਿਲ ਗਿਆ, ਜਿਸ ਦੇ ਨਾਲ ਦੋ ਬੱਚੇ ਸਨ, ਉਸ ਨੇ ਵੀ ਸਿੱਖ ਨੂੰ ਦੱਸਿਆ ਕਿ ਮੈਂ ਵੀ ਕੁਝ ਦਿਨ ਪਹਿਲਾਂ ਦਾਦਾ ਜੀ ਕੋਲ ਗਿਆ ਸੀ ਅਤੇ ਅੰਦਰ ਜਾ ਕੇ ਮੇਰੀ ਘਰ ਵਾਲੀ ਨੇ ਮੈਨੂੰ ਤਿਆਗ ਦਿੱਤਾ। ਮੈਨੂੰ ਦਾਦਾ ਜੀ ਦੇ ਬੰਦਿਆਂ ਨੇ ਖਿੱਚ ਕੇ ਬਾਹਰ ਕੱਢ ਦਿੱਤਾ ਸੀ ਇਹ ਮੇਰੇ ਦੋ ਬੱਚੇ ਹਨ, ਮੈਂ ਇਨ੍ਹਾਂ ਨੂੰ ਹਰ ਰੋਜ਼ ਨਾਲ ਲੈ ਕੇ ਮਹੱਲ ਦੇ ਆਸ-ਪਾਸ ਘੁੰਮਦਾ ਹਾਂ, ਕਿਤੇ ਉਸ ਦੀ ਨਜ਼ਰ ਆਪਣੇ ਬੱਚਿਆਂ 'ਤੇ ਪੈ ਜਾਵੇ ਤੇ ਇਨ੍ਹਾਂ ਦੇ ਮੋਹ ਕਾਰਨ ਸ਼ਾਇਦ ਪਤਨੀ ਵਾਪਿਸ ਘਰ ਆ ਜਾਵੇ। ਸੋ ਉਸ ਸਿੰਧੀ ਵੀਰ ਨੇ ਵੀ ਸਿੱਖ ਜੋੜੇ ਨੂੰ ਦਾਦਾ ਜੀ ਪਾਸ ਜਾਣ ਤੋਂ ਰੋਕਿਆ। ਉਸ ਦੀ ਦਰਦਨਾਕ ਕਹਾਣੀ ਸੁਣ ਕੇ ਸਿੱਖ ਜੋੜੇ ਨੇ ਆਪਣਾ ਵਿਚਾਰ ਬਦਲ ਲਿਆ। ਇਸ ਪ੍ਰਕਾਰ ਦੀਆਂ ਕਥਾਵਾਂ ਸੁਣ ਕੇ ਇਕ ਦਿਨ ਦਾਸ ਨੇ ਦਾਦਾ ਜੀ ਨੂੰ ਮਿਲਣ ਦਾ ਫ਼ੈਸਲਾ ਕੀਤਾ, ਕਿਉਂਕਿ ਜੱਗ-ਬੀਤੀ ਨਾਲੋਂ ਹੱਡ-ਬੀਤੀ ਵਧੇਰੇ ਠੋਸ ਪ੍ਰਮਾਣਿਕ ਹੁੰਦੀ ਹੈ।

ਸੋ ਅਸਲੀਅਤ ਜਾਨਣ ਦੇ ਮੰਤਵ ਨਾਲ ਦਾਸ ਇਕ ਦਿਨ ਇਕੱਲਾ ਹੀ ਦਾਦਾ ਲੇਖਰਾਜ ਨੂੰ ਮਿਲਣ ਲਈ ਚਲਾ ਗਿਆ। ਦਾਸ ਨੂੰ ਮਹੱਲ ਤੋਂ ਬਾਹਰ ਹੀ ਉਸ ਦੇ ਬੰਦਿਆਂ ਨੇ ਰੋਕ ਕੇ ਕਿਹਾ ਕਿ ਤੁਸੀਂ ਇਹ ਫਾਰਮ ਭਰ ਕੇ ਦੇ ਜਾਉ ਅਤੇ ਦਾਦਾ ਜੀ ਦੀ ਪ੍ਰਵਾਨਗੀ ਉਪਰੰਤ ਤੁਹਾਨੂੰ ਮੁਲਾਕਾਤ ਵਾਸਤੇ ਬੁਲਾ ਲਿਆ ਜਾਵੇਗਾ। ਸੋ ਦਾਸ ਨੇ ਫਾਰਮ ਭਰ ਕੇ ਦੇ ਦਿੱਤਾ ਅਤੇ ਦੂਜੇ ਦਿਨ ਹੀ ਉਨ੍ਹਾਂ ਦਾ ਇਕ ਬੰਦਾ ਸਾਡੇ ਘਰ ਮੁਲਾਕਾਤ ਦੀ ਪ੍ਰਵਾਨਗੀ ਦਾ ਕਾਰਡ ਲੈ ਕੇ ਪੁੱਜ ਗਿਆ। ਸਾਡੇ ਘਰ ਪਹੁੰਚ ਕੇ ਉਸ ਨੇ ਸਾਡੇ ਬਾਰੇ ਸਾਰੀ ਜਾਣਕਾਰੀ ਪ੍ਰਾਪਤ ਕਰ ਲਈ। ਮੇਰੀ ਮੁਲਾਕਾਤ ਦਾ ਸਮਾਂ ਸ਼ਨੀਵਾਰ ਨੂੰ ਸ਼ਾਮ 3 ਵਜੇ ਤੋਂ 5 ਵਜੇ ਦਾ ਰੱਖਿਆ ਗਿਆ। ਸੋ ਦਾਸ ਸ਼ਨੀਵਾਰ ਨੂੰ ਨਿਸ਼ਚਿਤ ਸਮੇਂ ਤੇ ਉਥੇ ਇਕੱਲਾ ਹੀ ਗਿਆ, ਕਿਉਂਕਿ ਦਾਸ ਨੂੰ ਵੀ ਕੁਝ ਤੌਖਲਾ ਜਿਹਾ ਸੀ ਕਿਤੇ ਦਾਸ ਦੀ ਘਰ ਵਾਲੀ ਭੀ ਹੋਰਨਾਂ ਵਾਂਗ ਉਥੇ ਹੀ ਨਾ ਰਹਿ ਜਾਵੇ। ਗੇਟ 'ਤੇ ਮੇਰੀ ਉਡੀਕ ਹੋ ਰਹੀ ਸੀ। ਉਥੇ ਪੁੱਜਣ ਤੇ ਦੋ ਸੁੰਦਰ ਲੜਕੀਆਂ ਮੇਰੇ ਅੱਗੇ ਅਤੇ ਦੋ ਹੀ ਪਿੱਛੇ ਹੋ ਗਈਆਂ ਅਤੇ ਦਾਸ ਨੂੰ ਮਹੱਲ ਵਿਚੋਂ ਲੰਘਾ ਕੇ ਇਕ ਗੋਲ ਕਮਰੇ ਵਿਚ ਜੋ ਕਿ ਬਿਲਕੁਲ ਅਲੱਗ-ਅਲੱਗ ਸੀ ਅਤੇ ਮਹੱਲ ਨਾਲ ਇਕ COLLAPSIBLE (ਇਕੱਠਾ ਹੋ ਜਾਣ ਵਾਲੇ) ਪੁਲ ਦੁਆਰਾ ਜੁੜਿਆ ਹੋਇਆ ਸੀ, ਲੈ ਗਈਆਂ ਅਤੇ ਸੋਫੇ 'ਤੇ ਬਿਠਾ ਦਿੱਤਾ। ਮੇਰੇ ਆਲੇ-ਦੁਆਲੇ ਸੁਗੰਧੀ ਵਾਲੀ ਧੂਪ ਜਲਾ ਕੇ ਕਮਰੇ ਨੂੰ ਬਾਹਰੋਂ ਬੰਦ ਕਰਕੇ ਚਲੀਆਂ ਗਈਆਂ। ਕੁੱਝ ਸਮੇਂ ਬਾਅਦ ਉਹ ਸੁਗੰਧੀ ਵਾਲੀ ਧੂਪ ਨਾਲ ਦਾਸ ਦੇ ਅੰਦਰ ਨਾਨਾ-ਪ੍ਰਕਾਰ ਦੇ ਗੰਦੇ ਵਿਚਾਰ ਉਬਾਲੇ ਖਾਣ ਲੱਗੇ, ਕਿਉਂਕਿ ਅੰਦਰਲਾ ਵਾਤਾਵਰਨ, ਕੁਝ ਲੱਚਰ ਤਸਵੀਰਾਂ ਲੱਗੀਆਂ ਹੋਈਆਂ ਕਰਕੇ ਠੀਕ ਨਹੀਂ ਸੀ।

ਦਾਸ ਦੇ ਅੰਦਰ ਦਾਦਾ ਜੀ ਨੂੰ ਮਿਲਣ ਲਈ ਬੇਕਰਾਰੀ ਸੀ। ਇਉਂ ਕੋਈ ਅੱਧੇ ਘੰਟੇ ਪਿਛੋਂ

ਪੁਲ ਉਤੇ ਪੈਰਾਂ ਦਾ ਖੜਾਕ ਸੁਣਿਆ ਤੇ ਉਸੇ ਵੇਲੇ ਇਕ ਨੌਜਵਾਨ ਲੜਕੀ ਜਿਸ ਨੇ ਚੂੜੀਦਾਰ ਪਜਾਮਾ ਅਤੇ ਸਫੈਦ ਕੁੜਤਾ ਪਾਇਆ ਹੋਇਆ ਸੀ, ਕਮਰਕੱਸਾ ਵੀ ਕੀਤਾ ਹੋਇਆ ਸੀ, ਸਿਰ ਤੋਂ ਨੰਗੀ ਸੀ, ਦਾਸ ਦੇ ਕੋਲ ਆ ਕੇ ਨਾਲ ਹੀ ਸੋਫੇ 'ਤੇ ਬੈਠ ਗਈ। ਦਾਸ ਨੇ ਉਸ ਤੋਂ ਦਾਦਾ ਜੀ ਬਾਰੇ ਪੁੱਛਿਆ ਤਾਂ ਉਹ ਕਹਿਣ ਲੱਗੀ, "Speak in English" (ਅੰਗਰੇਜ਼ੀ 'ਚ ਗੱਲ ਕਰੋ)। ਸੋ ਦਾਸ ਨੇ ਉਹੋ ਸਵਾਲ ਅੰਗਰੇਜ਼ੀ 'ਚ ਕਰ ਦਿੱਤਾ ਤੇ ਉਹ ਅੰਗਰੇਜ਼ੀ ਵਿਚ ਹੀ ਕਹਿਣ ਲੱਗੀ ਕਿ ਉਨ੍ਹਾਂ ਦੀ ਥਾਂ ਮੈਂ ਆਪ ਨਾਲ ਮੁਲਾਕਾਤ ਕਰਾਂਗੀ। ਦਾਸ ਨੇ ਪਹਿਲਾ ਸਵਾਲ ਇਹ ਹੀ ਕੀਤਾ ਕਿ ਮੈਨੂੰ ਏਥੇ ਅੱਧਾ ਘੰਟਾ ਬਿਠਾ ਰੱਖਣ ਦਾ ਕੀ ਕਾਰਨ ਹੈ ? ਉਸ ਦਾ ਜਵਾਬ ਸੀ ਕਿ ਦਾਦਾ ਮੈਨੂੰ ਤੁਹਾਡੇ ਪਾਸ ਭੇਜਣ ਤੋਂ ਪਹਿਲਾਂ ਚਾਰਜ ਕਰ ਰਹੇ ਸਨ। ਦਾਸ ਨੇ ਫੇਰ ਪੁੱਛਿਆ, ਤੁਹਾਨੂੰ ਕਿਵੇਂ ਚਾਰਜ ਕੀਤਾ ਹੈ ? ਇਸ ਤੇ ਉਸ ਨੇ ਕਿਹਾ ਕਿ ਮੈਂ ਨਹੀਂ ਦੱਸਣਾ ਚਾਹੁੰਦੀ। ਫੇਰ ਦਾਸ ਨੇ ਉਸ ਪਾਸੋਂ ਉਨ੍ਹਾਂ ਦੇ ਮਿਸ਼ਨ ਬਾਰੇ ਵਧੇਰੇ ਜਾਣਕਾਰੀ ਲੈਣੀ ਚਾਹੀ, ਪਰ ਉਸ ਨੇ ਕਿਹਾ ਕਿ ਪਹਿਲਾਂ ਤੁਸੀਂ ਆਪਣੀ ਨੌਕਰੀ ਨੂੰ ਤਿਆਗ-ਪੱਤਰ ਦੇ ਦਿਉ ਤੇ ਫੇਰ ਆਪਣੀ ਘਰ ਵਾਲੀ ਨੂੰ ਤਿਆਗ ਦਿਉ, ਫੇਰ ਸਾਰੀ ਗੱਲ ਦੱਸਾਂਗੀ, ਪਰ ਦਾਸ ਲਈ ਇਹ ਸਭ ਕੁਝ ਬਕਵਾਸੀ ਸੀ।

ਦਾਸ ਨੇ ਉੱਤਰ ਦਿੱਤਾ ਕਿ ਐਸਾ ਕੌਣ ਹੈ ਜਿਹੜਾ ਬਗੈਰ ਕਿਸੇ ਨਿੱਗਰ ਜਾਣਕਾਰੀ ਤੋਂ ਹੀ ਆਪਣਾ ਸਭ ਕੁਝ ਤਿਆਗ ਕੇ ਤੁਹਾਡੇ ਕੋਲ ਆ ਜਾਵੇ, ਨਾਲ ਹੀ ਇਸ ਪ੍ਰਥਾਇ ਮਿਸਾਲ ਦਿੱਤੀ ਕਿ ਤੁਹਾਡਾ ਤਾਂ ਉਹ ਹਾਲ ਹੈ ਕਿ ਕਿਸੇ ਜਗਿਆਸੂ ਨੇ ਕਿਹਾ ਕਿ ਮੈਨੂੰ ਰਾਮਚੰਦਰ ਜੀ ਦੇ ਦਰਸ਼ਨ ਕਰਵਾ ਦਿਉ, ਤਾਂ ਅੱਗੋਂ ਦਰਸ਼ਨ ਕਰਾਉਣ ਵਾਲੇ ਨੇ ਕਿਹਾ ਕਿ ਪਹਿਲਾਂ ਤੂੰ ਆਪਣੀ ਨੱਕ ਕਟਵਾ ਲੈ, ਫਿਰ ਦਰਸ਼ਨ ਕਰਵਾ ਦਿਆਂਗੇ, ਸੋ ਉਸ ਵਿਚਾਰੇ ਨੇ, ਇਹ ਸੋਚ ਕੇ ਕਿ ਜੇਕਰ ਥੋੜੀ ਜਿਹੀ ਤਕਲੀਫ ਸਹਿਣ ਨਾਲ ਰਾਮਚੰਦਰ ਜੀ ਦੇ ਦਰਸ਼ਨ ਹੋ ਜਾਣ ਤਾਂ ਕੀ ਮਹਿੰਗਾ ਸੌਦਾ ਹੈ ? ਆਪਣੀ ਨੱਕ ਕਟਵਾ ਲਈ ਤੇ ਦਰਸ਼ਨ ਕਰਾਉਣ ਵਾਲੇ ਪਾਸ ਚਲਿਆ ਗਿਆ ? ਤਾਂ ਅੱਗੋਂ ਉਸ ਨੇ ਕਿਹਾ ਕਿ ਭਾਈ ਤੇਰੀ ਨੱਕ ਤਾਂ ਹੁਣ ਕੱਟੀ ਗਈ ਹੈ ਤੇ ਤੂੰ ਹੁਣ ਜਨਤਾ ਵਿਚ ਫਿਰ ਕੇ ਇਹ ਹੀ ਦੱਸੀ ਜਾਹ ਕਿ ਮੈਨੂੰ ਦਰਸ਼ਨ ਹੋ ਗਏ ਹਨ, ਤਾਂਕਿ ਹੋਰ ਵੀ ਤੇਰੇ ਵਾਂਗ ਫੱਸ ਜਾਣ।



ਸੋ ਮੈਂ ਉਸ ਨੂੰ ਪੁੱਛਿਆ ਕਿ ਮੈਨੂੰ ਕੋਈ ਠੋਸ ਗੱਲ ਦੱਸੋ ਜਿਸ ਤੋਂ ਪ੍ਰਭਾਵਿਤ ਹੋ ਕੇ ਮੈਂ ਤੁਹਾਡਾ ਸਾਥੀ ਬਣ ਜਾਵਾਂ। ਲੜਕੀ ਨੇ ਉੱਤਰ ਦਿੱਤਾ ਕਿ ਏਨੀ ਗੱਲ ਤਾਂ ਮੈਂ ਤੈਨੂੰ ਦੱਸ ਸਕਦਾ ਹਾਂ ਕਿ ਜੇ ਤੂੰ ਆਪਣੀ ਜ਼ਨਾਨੀ ਛੱਡ ਦੇਵੇਂ ਤਾਂ ਅਸੀਂ ਤੁਹਾਨੂੰ ਉਸ ਨਾਲੋਂ ਵਧੀਆ ਜ਼ਨਾਨੀ ਦੇ ਦਿਆਂਗੇ। ਇਹ ਕੁੱਝ ਸੁਣ ਕੇ ਦਾਸ ਨੂੰ ਇਕ ਗੱਲ ਪੱਕੀ ਹੋ ਗਈ ਕਿ ਏਥੇ ਜ਼ਨਾਨੀਆਂ ਦਾ ਘਾਟਾ ਨਹੀਂ ਹੈ। ਉਸ ਨੇ ਹੋਰ ਕਿਹਾ ਕਿ ਏਥੇ ਤੁਹਾਨੂੰ ਹਰ ਰੋਜ਼ ਵਧੀਆ ਚਿਟੇ ਬਸਤਰ ਦਿੱਤੇ ਜਾਇਆ ਕਰਨਗੇ ਅਤੇ ਵਧੀਆ ਖੁਰਾਕ ਮਿਲੇਗੀ, ਆਦਿ ਕਈ ਪ੍ਰਕਾਰ ਦੀਆਂ ਗੱਲਾਂ ਕੀਤੀਆਂ ਜੋ ਕਿ ਦਾਸ ਨੂੰ ਬਿਲਕੁਲ ਬੇਅਰਥ ਜਾਪੀਆਂ। ਜਦ ਦਾਸ ਕਿਸੇ ਗੱਲ ਬਾਰੇ ਸਪੱਸ਼ਟੀਕਰਨ ਮੰਗਦਾ ਤਾਂ ਉਹ ਨਾਰਾਜ਼ਗੀ ਮਹਿਸੂਸ ਕਰਦੀ ਹੋਈ ਘੱਟ-ਵੱਧ ਬੋਲਣ ਲੱਗ ਪੈਂਦੀ। ਦਾਸ ਨੇ ਉਸ ਲੜਕੀ ਨੂੰ ਸਵਾਲ ਕੀਤਾ ਕਿ ਤੁਹਾਨੂੰ ਇਸ ਸੰਸਥਾ ਵਿਚ ਕੰਮ ਕਰਦਿਆਂ ਕਿੰਨਾ ਚਿਰ ਹੋ ਗਿਆ ਹੈ ?

ਉੱਤਰ-ਗਿਆਰਾਂ ਸਾਲ।

ਦਾਸ-ਕੋਈ ਅਧਿਆਤਮਕ ਪ੍ਰਾਪਤੀ ਹੋਈ ?

ਲੜਕੀ-ਨਹੀਂ।

ਦਾਸ-ਜੇ ਤੁਹਾਨੂੰ 11 ਸਾਲ ਵਿਚ ਏਥੋਂ ਕੁਝ ਨਹੀਂ ਲੱਭਿਆ ਤਾਂ ਮੈਨੂੰ ਏਥੇ ਪ੍ਰਾਪਤੀ ਦੀ ਕੀ

ਉਮੀਦ ਹੈ ?

ਉਸ ਲੜਕੀ ਨੇ ਹਰ ਯੋਗ ਅਤੇ ਅਯੋਗ ਯਤਨ ਕੀਤੇ ਕਿ ਦਾਸ ਉਸ ਨਾਲ ਜਿਸਮਾਨੀ ਹਰਕਤ ਕਰੇ, ਤਾਂ ਜੋ ਉਹ ਆਪਣੇ ਚੁੰਗਲ 'ਚ ਫਸਾ ਸਕੇ। ਪਰ ਦਾਸ ਨੂੰ ਅੰਦਰੋਂ ਪੱਕਾ ਯਕੀਨ ਸੀ ਕਿ ਜੇਕਰ ਮੈਂ ਇਸ ਨੂੰ ਛੂਹ ਲਿਆ ਤਾਂ ਦਾਸ ਏਥੋਂ ਨਿਕਲਣ ਯੋਗ ਨਹੀਂ ਰਹੇਗਾ। ਕਿਉਂਕਿ ਹਾਲਾਤ ਐਨ ਅਨੁਕੂਲ ਸਨ। ਪਰ ਦਾਸ ਘਰੋਂ ਤੁਰਨ ਲੱਗਿਆਂ ਸਤਿਗੁਰੂ ਜੀ ਦੀ ਓਟ ਲੈ ਕੇ ਗਿਆ ਸੀ, ਜਿਸ ਕਰਕੇ ਉਹ ਸਮਾਂ ਦਾਸ 'ਤੇ ਹਾਵੀ ਨਾ ਹੋ ਸਕਿਆ। ਬਹਿਸ ਕਰਦਿਆਂ ਤਿੰਨ ਘੰਟੇ ਲੰਘ ਗਏ ਅਤੇ ਅਖੀਰ ਜਦ ਉਸ ਨੇ ਦੇਖਿਆ ਕਿ ਉਸ ਦਾ ਕੋਈ ਦਾਅ-ਪੇਚ ਕਾਮਯਾਬ ਨਹੀਂ ਹੋ ਸਕਿਆ ਤਾਂ ਦਰਵਾਜ਼ਾ ਖੋਲ੍ਹ ਕੇ ਕਹਿਣ ਲੱਗੀ, ਤੁਸੀਂ ਜਾ ਸਕਦੇ ਹੋ। ਦਰਵਾਜ਼ਾ ਖੁਲ੍ਹਣ ਤੇ ਦਾਸ ਨੇ ਦੇਖਿਆ ਕਿ ਪੁਲ COLLAPSIBLE ਹੋਣ ਕਰਕੇ ਤੋੜਿਆ ਹੋਇਆ ਸੀ। ਉਸ ਲੜਕੀ ਨੂੰ ਕਿਹਾ ਤਾਂ ਉਸ ਨੇ ਬਟਨ ਦਬਾ ਕੇ ਪੁਲ ਜੋੜ ਦਿੱਤਾ ਅਤੇ ਕਹਿਣ ਲੱਗੀ ਕਿ ਅੱਜ ਤੱਕ ਸਾਡੇ ਪ੍ਰਭਾਵ ਤੋਂ ਕੋਈ ਬਚ ਕੇ ਏਥੋਂ ਨਹੀਂ ਜਾ ਸਕਿਆ, ਪਰ ਤੁਹਾਡੇ ਭਾਗਾਂ ਵਿਚ ਦਾਦਾ ਜੀ ਦੇ ਦਰਸ਼ਨ ਨਹੀਂ ਸਨ। ਸੋ ਦਾਸ ਬਾਹਰ ਆ ਗਿਆ।

ਕੁਝ ਦਿਨਾਂ ਮਗਰੋਂ ਦਾਸ ਬਾਹਰੋਂ ਸੈਰ ਕਰਕੇ ਵਾਪਸ ਆ ਰਿਹਾ ਸੀ ਤਾਂ ਦੇਖਿਆ ਕਿ ਬਹੁਤ ਸਾਰੀਆਂ ਜ਼ਨਾਨੀਆਂ ਬ੍ਰਹਮਕੁਮਾਰੀਆਂ ਦੀ ਪੁਸ਼ਾਕ ਵਿਚ ਜਾ ਰਹੀਆਂ ਹਨ ਅਤੇ ਉਨ੍ਹਾਂ ਵਿਚਕਾਰ ਦਾਦਾ ਲੇਖਰਾਜ ਸੀ, ਉਸ ਨੇ ਦੋ ਜ਼ਨਾਨੀਆਂ ਦੇ ਮੋਢਿਆਂ 'ਤੇ ਆਪਣੀਆਂ ਬਾਹਾਂ ਰੱਖੀਆਂ ਹੋਈਆਂ ਸਨ। ਪਿੱਛੇ ਵੀ ਇਸੇ ਤਰ੍ਹਾਂ ਦੀ ਟੋਲੀ ਸੀ। ਦਾਸ ਨੇ ਅੱਗੇ ਵਧ ਕੇ ਦਾਦਾ ਲੇਖਰਾਜ ਦੇ ਪੈਰਾਂ ਨੂੰ ਛੂਹਿਆ ਅਤੇ ਕਿਹਾ ਕਿ ਮੈਂ ਆਪ ਕੇ ਦਰਸ਼ਨ ਕੇ ਲੀਏ ਗਿਆ ਥਾ ਪਰ ਮੁਝੇ ਆਪ ਕਿਉਂ ਨਹੀਂ ਮਿਲੇ ? ਉਹ ਲੜਕੀ ਜਿਸ ਦੀ ਮਹੱਲ ਵਿਚ ਦਾਸ ਨਾਲ ਮੁਲਾਕਾਤ ਹੋਈ ਸੀ, ਵੀ ਨਾਲ ਹੀ ਸੀ। ਦਾਦਾ ਜੀ ਕਹਿਣ ਲੱਗੇ ਕਿ ਆਪ ਅਬ ਕੀ ਬਾਰ ਹਮਾਰੇ ਪਾਸ ਆਏਂ, ਹਮ ਆਪ ਕੀ ਤਸੱਲੀ ਕਰੇਂਗੇ। ਦਾਸ ਨੇ ਕਿਹਾ ਕਿ ਮੈਂ ਤਾਂ ਕੇਵਲ ਆਪ ਕੇ ਦਰਸ਼ਨ ਕਰਨਾ ਚਾਹਤਾ ਹੂੰ, ਆਪ ਟਾਇਮ ਦਿਓ। ਫੇਰ ਵੀ ਕਈ ਵਾਰ ਸਾਡੀ ਮੁਲਾਕਾਤ ਹੁੰਦੀ ਰਹੀ, ਪਰ ਉਨ੍ਹਾਂ ਸਮਾਂ ਨਹੀਂ ਦਿੱਤਾ ਅਤੇ ਟਾਲ-ਮਟੋਲ ਕਰਕੇ ਲੰਘ ਜਾਂਦੇ।

ਇਸ ਘਟਨਾ ਤੋਂ ਪਾਠਕ ਜਨ ਆਪ ਹੀ ਅਨੁਮਾਨ ਲਾ ਸਕਦੇ ਹਨ ਕਿ ਇਹ ਲੋਕ ਕਿਧਰ ਨੂੰ ਜਾ ਰਹੇ ਹਨ। ਸਿੱਟਾ ਇਹ ਨਿਕਲਦਾ ਹੈ ਕਿ ਅੱਜ-ਕੱਲ੍ਹ ਅਜਿਹੀਆਂ ਕਈ ਵਾਮਸ਼ ਮਾਰਗੀ ਟੋਲੀਆਂ ਹਨ, ਜੋ ਕਿ ਲੋਕਾਂ ਨੂੰ ਕੁਰਾਹੇ ਪਾਉਣ ਤੇ ਲੱਗੀਆਂ ਹੋਈਆਂ ਹਨ, ਜਿਨ੍ਹਾਂ ਤੋਂ ਸਾਵਧਾਨ ਰਹਿਣਾ ਚਾਹੀਦਾ ਹੈ। ਕੇਵਲ ਅਤੇ ਕੇਵਲ ਗੁਰੂ ਦੀ ਸਿੱਖਿਆ ਤੇ ਅਮਲ ਕਰਕੇ ਹੀ ਅਮੋਲਕ ਮਨੁੱਖਾ ਜਨਮ ਸਫਲ ਹੋ ਸਕਦਾ ਹੈ।

## (18) 494 ਨੰ: ਦੀ ਕਬਰ

ਮਿਲਟਰੀ ਦੀ ਸੇਵਾ ਦੌਰਾਨ ਸੰਨ 1949 ਵਿਚ ਦਾਸ ਦੀ ਪੋਸਟਿੰਗ ਮਾਊਂਟ ਆਬੂ (ਰਾਜਸਥਾਨ) ਵਿਖੇ ਹੋ ਗਈ ਸੀ। ਉਥੇ ਇਕ ਦਿਨ ਦਾਸ ਨੂੰ ਆਰਮੀ ਹੈੱਡਕੁਆਟਰ ਤੋਂ ਚਿੱਠੀ ਮਿਲੀ ਜਿਸ ਵਿਚ ਲਿਖਿਆ ਸੀ ਕਿ ਮੈਂ ਆਬੂ ਰੋਡ 'ਤੇ ਸਥਿਤ ਕ੍ਰਿਸਚੀਅਨ ਐਸੋਸੀਏਸ਼ਨ ਦੇ ਪ੍ਰਧਾਨ ਨੂੰ ਮਿਲ ਕੇ ਇਕ ਫ਼ੌਜੀ ਦੀ ਕਬਰ ਜਿਹੜੀ ਕਿ ਉਥੇ ਕਬਰਸਤਾਨ ਵਿਚ ਬਣੀ ਹੋਈ ਸੀ, ਦਾ ਚਾਰਜ ਲੈ ਕੇ ਮੁੜ ਯੂ.ਕੇ. ਹਾਈ ਕਮਿਸ਼ਨਰ ਨੂੰ ਸੌਂਪ ਦਿਆਂ। ਚਿੱਠੀ ਦਾਸ ਨੂੰ ਸੰਬੋਧਿਤ ਸੀ, ਉਸ ਦੀ ਨਕਲ

ਕ੍ਰਿਸਚੀਅਨ ਐਸੋਸੀਏਸ਼ਨ ਦੇ ਪ੍ਰਧਾਨ ਨੂੰ ਅਤੇ ਯੂ.ਕੇ. ਹਾਈ ਕਮਿਸ਼ਨਰ ਨੂੰ ਗਈ ਹੋਈ ਸੀ। ਸੋ ਦਾਸ ਨੇ ਉਸ ਦਾ ਹਵਾਲਾ ਦੇ ਕੇ ਆਬੂ ਰੋਡ ਦੇ ਪ੍ਰਧਾਨ ਨੂੰ ਲਿਖਿਆ ਤਾਂ ਉਨ੍ਹਾਂ ਉੱਤਰ ਦਿੱਤਾ ਕਿ ਮੈਂ ਉਨ੍ਹਾਂ ਪਾਸੋਂ 20 ਜੂਨ ਨੂੰ ਉਸ ਕਬਰ ਦਾ ਚਾਰਜ ਲੈ ਲਵਾਂ। ਸੋ, ਦਾਸ ਨਿਸਚਿਤ ਦਿਨ ਤੇ ਉਥੇ ਪੁੱਜ ਗਿਆ ਤਾਂ ਪਤਾ ਲੱਗਿਆ ਕਿ ਫਾਦਰ ਬਰਾਉਨ (Father Brown) ਉਥੋਂ ਦੇ ਪ੍ਰਧਾਨ ਹਨ। ਜਿਹੜੇ ਕਿ ਕਿਸੇ ਹੋਰ ਮੁਲਕ ਤੋਂ ਆਏ ਹੋਏ ਸਨ ਅਤੇ ਏਥੇ ਕ੍ਰਿਸਚੀਅਨ ਮੱਤ ਦਾ ਪ੍ਰਚਾਰ ਕਰ ਰਹੇ ਸਨ। ਉਨ੍ਹਾਂ ਦਾਸ ਨੂੰ ਕਿਹਾ ਕਿ ਸਾਡਾ ਸੈਕਟਰੀ 12 ਵਜੇ ਆਏਗਾ। ਸੋ, ਦਾਸ ਸਮਾਂ ਬਿਤਾਉਣ ਖਾਤਰ ਉਥੇ ਗਿਰਜੇ ਵਿਚ ਲੱਗੀਆਂ ਹੋਈਆਂ ਤਸਵੀਰਾਂ ਦਾ ਵੇਰਵਾ ਉਨ੍ਹਾਂ ਪਾਸੋਂ ਪੁੱਛਦਾ ਰਿਹਾ, ਜੋ ਉਨ੍ਹਾਂ ਨੇ ਵਿਸਥਾਰ ਸਹਿਤ ਦਾਸ ਨੂੰ ਸਮਝਾਇਆ। ਇਸੇ ਦੌਰਾਨ ਦਾਸ ਨੇ ਉਨ੍ਹਾਂ ਨੂੰ ਕਿਹਾ ਕਿ ਮੈਨੂੰ ਤੁਹਾਡੀ Confession (ਪਾਪਾਂ ਦੀ ਕਬੂਲੀ) ਵਾਲੀ ਰਸਮ ਬਹੁਤ ਚੰਗੀ ਲੱਗੀ ਹੈ, ਜਿਸ ਅਨੁਸਾਰ ਗੁਨਾਹਗਾਰ ਬੰਦਾ ਤੁਹਾਡੇ ਪਾਸ ਆ ਕੇ ਆਪਣੇ ਗੁਨਾਹਾਂ ਨੂੰ ਕਬੂਲਦਾ ਹੈ ਅਤੇ ਤੁਸੀਂ ਉਸ ਨੂੰ Cross (ਸੂਲੀ ਦਾ ਨਿਸ਼ਾਨ) ਦੇ ਸਾਹਮਣੇ ਲੈ ਜਾ ਕੇ ਪ੍ਰਾਰਥਨਾ ਕਰਦੇ ਹੋ ਅਤੇ ਤੁਹਾਡੇ ਅਨੁਸਾਰ ਉਸ ਦੇ ਗੁਨਾਹ ਮੁਆਫ ਹੋ ਜਾਂਦੇ ਹਨ। ਇਹ ਸੁਣ ਕੇ ਉਹ ਕਹਿਣ ਲੱਗੇ ਕਿ ਜੇਕਰ ਤੁਹਾਨੂੰ ਸਾਡੀ ਇਹ ਗੱਲ ਚੰਗੀ ਲੱਗੀ ਹੈ ਤਾਂ ਤੁਸੀਂ ਕਿਉਂ ਨਹੀਂ ਈਸਾਈ ਬਣ ਜਾਂਦੇ ?

ਇਹ ਸੁਣ ਕੇ ਦਾਸ ਨੇ ਉੱਤਰ ਦਿੱਤਾ ਕਿ ਤੁਹਾਡੀ ਤਾਂ ਇਕ ਹੀ ਗੱਲ ਚੰਗੀ ਹੈ, ਜਦ ਕਿ ਸਿੱਖ ਧਰਮ ਦੀਆਂ ਸਾਰੀਆਂ ਗੱਲਾਂ ਹੀ ਚੰਗੀਆਂ ਹਨ। ਸਾਡੇ ਗੁਰੂ ਦਾ ਹੁਕਮ ਹੈ ਕਿ ਕੋਈ ਬੰਦਾ ਪੰਜ ਪਿਆਰਿਆਂ ਦੇ ਸਾਹਮਣੇ ਹਾਜ਼ਰ ਹੋ ਕੇ ਆਪਣੇ ਗੁਨਾਹ ਮੰਨ ਲੈਂਦਾ ਹੈ ਤਾਂ ਉਹਨੂੰ ਮੁਆਫ ਕਰ ਦਿੱਤਾ ਜਾਂਦਾ ਹੈ ਅਤੇ ਹੋਰ ਵੀ ਸਿੱਖ ਧਰਮ ਦੀਆਂ ਵਿਸ਼ੇਸ਼ਤਾਈਆਂ ਬਾਰੇ ਚਾਨਣਾ ਪਾਉਣ ਦਾ ਮੌਕਾ ਮਿਲਿਆ ਅਤੇ ਦੱਸਿਆ ਕਿ ਸਿੱਖ ਧਰਮ ਹਰ ਪੱਖੋਂ ਇਕ ਮੁਕੰਮਲ ਧਰਮ ਹੈ ਅਤੇ ਸਾਰੀ ਮਨੁੱਖ ਜਾਤੀ ਵਾਸਤੇ ਹੈ। ਇਸੇ ਦੌਰਾਨ ਇਹ ਵੀ ਵੀਚਾਰ ਹੋਈ ਕਿ ਹਰੇਕ ਵਿਅਕਤੀ ਦੇ ਜੀਵਨ ਬਾਰੇ ਪਹਿਲਾਂ ਹੀ ਸਭ ਕੁਝ ਲਿਖਿਆ ਹੋਇਆ ਹੈ। ਅਸੀਂ ਸਾਰੇ ਜੀਵ ਇਕ ਐਕਟਰ ਦੇ ਤੌਰ 'ਤੇ ਉਸ ਡਾਇਰੈਕਟਰ (ਰੱਬ) ਦੇ ਹੁਕਮ ਅਨੁਸਾਰ ਕੰਮ ਕਰਦੇ ਹਾਂ ਆਦਿ ਆਦਿ। ਉਹ ਇਸ ਗੱਲ ਨਾਲ ਸਹਿਮਤ ਨਹੀਂ ਸਨ ਅਤੇ ਆਖਣ ਲੱਗੇ ਕਿ ਮੈਨੂੰ ਹਿੰਦੁਸਤਾਨ ਵਿਚ ਆਇਆਂ 15 ਸਾਲ ਬੀਤ ਗਏ ਹਨ ਅਤੇ ਇਸ ਅਰਸੇ ਦੌਰਾਨ ਮੈਨੂੰ ਕਈ ਬੰਦੇ ਅਜਿਹੇ ਮਿਲੇ ਜਿਨ੍ਹਾਂ ਨੇ ਆਉਣ ਵਾਲੇ ਸਮੇਂ ਦੀਆਂ ਘਟਨਾਵਾਂ ਬਾਰੇ ਦੱਸਿਆ, ਪਰ ਉਨ੍ਹਾਂ ਵਿਚੋਂ ਇਕ ਵੀ ਪੂਰੀ ਨਾ ਹੋਈ। ਈਸਾਈ ਮੱਤ ਭਵਿਖਤ ਦੀਆਂ ਗੱਲਾਂ ਬਾਰੇ ਵਿਸ਼ਵਾਸ ਨਹੀਂ ਕਰਦਾ।

ਦਾਸ ਨੇ ਕਿਹਾ ਕਿ ਜੇਕਰ ਤੁਹਾਨੂੰ ਕੋਈ ਬੰਦਾ ਅਜਿਹਾ ਨਹੀਂ ਮਿਲਿਆ ਜਿਹੜਾ ਕਿ ਭਵਿਖਤ ਬਾਰੇ ਸਹੀ ਜਾਣਕਾਰੀ ਦੇ ਸਕਦਾ ਹੋਵੇ ਤਾਂ ਇਸ ਦਾ ਮਤਲਬ ਇਹ ਨਹੀਂ ਹੈ ਕਿ ਭਵਿਖਤ ਬਾਰੇ ਕੁਝ ਦੱਸ ਸਕਣਾ ਸਭ ਝੂਠ ਹੈ। ਇਹ ਸਭ ਵਾਰਤਾਲਾਪ ਅੰਗਰੇਜ਼ੀ ਵਿਚ ਹੁੰਦੀ ਗਈ ਅਤੇ ਇਸੇ ਗਰਮਾਗਰਮੀ ਦੌਰਾਨ ਦਾਸ ਦੇ ਮੂੰਹੋਂ ਇਹ ਵੀ ਨਿਕਲ ਗਿਆ ਕਿ ਮੈਂ ਵੀ ਅੱਜ ਤੁਹਾਨੂੰ ਭਵਿੱਖ ਦੀ ਗੱਲ ਦੱਸਦਾ ਹਾਂ, ਜੇਕਰ ਉਹ ਸੱਚ ਨਾ ਹੋਈ ਤਾਂ ਤੂੰ ਮੇਰਾ ਗਲਾ ਕੱਟ ਸਕਦਾ ਹੈਂ। ਇਹ ਸੁਣ ਕੇ ਉਹ ਕਹਿਣ ਲੱਗਿਆ ਕਿ ਜੇਕਰ ਤੂੰ ਭਵਿੱਖ ਦੀ ਕੋਈ ਸਹੀ ਗੱਲ ਦੱਸ ਸਕਦਾ ਹੈਂ ਤਾਂ ਬੰਦਾ ਨਹੀਂ ਕੋਈ ਸ਼ੈਤਾਨ (Devil) ਹੈਂ। ਸ਼ੈਤਾਨ (Devil) ਨੂੰ ਸਾਡੇ ਗਿਰਜੇ ਵਿਚ ਕੋਈ ਜਗ੍ਹਾ ਨਹੀਂ ਹੈ। ਉਸ ਨੇ ਆਪਣੇ ਅਰਦਲੀ ਨੂੰ ਕਹਿ ਦਿੱਤਾ ਕਿ ਇਸ ਨੂੰ ਕੰਨੋਂ ਫੜ ਕੇ (ਮੈਨੂੰ) ਬਾਹਰ ਕੱਢ ਦਿਉ।

ਪਰ ਦਾਸ ਨੇ ਕਿਹਾ ਕਿ ਫਾਦਰ, ਤੁਸੀਂ ਜੋ ਮਰਜ਼ੀ ਕਰ ਲਉ, ਪਰ ਮੈਂ ਇਹ ਵਿਸ਼ਵਾਸ ਨਾਲ ਕਹਿਣ ਲੱਗਾ ਹਾਂ ਕਿ ਤੂੰ ਮੈਨੂੰ ਅੱਜ ਉਸ ਕਬਰ ਦਾ ਚਾਰਜ ਨਹੀਂ ਦੇ ਸਕੇਂਗਾ। ਇਹ ਸੁਣ ਕੇ ਉਹ

ਸਗੋਂ ਹੋਰ ਵੀ ਰੋਹ ਵਿਚ ਆ ਗਿਆ ਅਤੇ ਕਹਿਣ ਲੱਗਾ ਕਿ ਲਓ, ਇਸ ਕਬਰ ਬਾਰੇ ਤਾਂ ਮੈਂ ਹੀ ਤੇਰੇ ਮੂੰਹ ਉਤੇ ਥੁੱਕ ਦਿਆਂਗਾ। ਉਸ ਨੇ ਸੈਕਟਰੀ ਸਾਹਿਬ ਨੂੰ ਤੁਰੰਤ ਹੀ ਰੇਲਵੇ ਸਟੇਸ਼ਨ ਤੋਂ ਬੁਲਾਣ ਵਾਸਤੇ ਆਪਣੇ ਅਰਦਲੀ ਨੂੰ ਹੁਕਮ ਦੇ ਦਿੱਤਾ, ਕਿਉਂਕਿ ਸੈਕਟਰੀ ਰੇਲਵੇ ਵਿਚ ਮੁਲਾਜ਼ਮ ਸੀ। ਅਰਦਲੀ ਨੇ ਵਾਪਸ ਆ ਕੇ ਦੱਸਿਆ ਕਿ ਸੈਕਟਰੀ ਦਾ ਇਕ ਅਫਸਰ 12 ਵਜੇ ਦੀ ਟ੍ਰੇਨ ਰਾਹੀਂ ਆ ਗਿਆ ਹੈ ਅਤੇ ਉਹ 2 ਵਜੇ ਦੀ ਗੱਡੀ ਵਿਚ ਵਾਪਿਸ ਚਲਾ ਜਾਵੇਗਾ। ਇਸ ਲਈ ਉਹ ਉਸ ਦੇ ਪਿਛੋਂ ਆ ਸਕੇਗਾ। ਇਹ ਸੁਣ ਕੇ ਫਾਦਰ ਨੇ ਕਿਹਾ ਕਿ ਕੋਈ ਪਰਵਾਹ ਨਹੀਂ, ਮੈਂ ਇਕੱਲਾ ਹੀ ਚਾਰਜ ਦੇ ਸਕਦਾ ਹਾਂ। ਇਹ ਕਿਹੜਾ ਭਾਰੀ ਕੰਮ ਹੈ। ਉਸ ਨੇ ਕਾਹਲੀ ਨਾਲ ਕਬਰਾਂ ਵਾਲਾ ਰਜਿਸਟਰ, ਜਿਸ ਵਿਚ ਮੁਰਦਿਆਂ ਬਾਰੇ ਵਿਸਥਾਰ ਦਰਜ ਸੀ, ਕੱਢਿਆ, ਉਸ ਕਬਰ ਦਾ ਨੰਬਰ 494 ਸੀ ਜਿਸ ਦਾ ਉਸ ਨੇ ਦਾਸ ਨੂੰ ਚਾਰਜ ਦੇਣਾ ਸੀ। ਅਸੀਂ ਦੋਵੇਂ ਕਬਰਸਤਾਨ ਵੱਲ ਚੱਲ ਪਏ।

ਗਰਮੀ ਦੇ ਦਿਨ ਸਨ, ਰਾਜਸਥਾਨ ਦਾ ਰੇਤਲਾ ਇਲਾਕਾ ਸੀ ਤੇ ਉਪਰੋਂ ਸਿਖਰ ਦੁਪਹਿਰ। ਕਬਰਸਤਾਨ ਦੇ ਰਾਹ ਵਿਚ ਕੋਈ ਦਰੱਖ਼ਤ ਵੀ ਨਹੀਂ ਸੀ। ਫਾਦਰ ਸਾਹਿਬ ਗੁੱਸੇ ਵਿਚ ਆਏ ਹੋਏ ਆਪਣਾ ਪਸੀਨਾ ਪੂੰਝਦੇ ਹੋਏ ਅੱਗੇ ਵੱਧ ਰਹੇ ਸਨ। ਦਾਸ ਸਤਿਗੁਰੂ ਦਾ ਆਸਰਾ ਲੈਂਦਾ ਵਾਹਿਗੁਰੂ-ਵਾਹਿਗੁਰੂ ਜਪਦਾ ਪਿੱਛੇ-ਪਿੱਛੇ ਜਾ ਰਿਹਾ ਸੀ। ਦੋ ਕੁ ਮੀਲ ਤੇ ਕਬਰਸਤਾਨ ਆ ਜਾਣ ਤੇ 494 ਨੰਬਰ ਕਬਰ ਲੱਭਣੀ ਸ਼ੁਰੂ ਕਰ ਦਿੱਤੀ, ਪਰ ਉਸ ਪਾਸੇ ਇਹ ਕਬਰ ਨਾ ਲੱਭੀ। ਆਖਿਰ ਉਨ੍ਹਾਂ ਨੇ ਚੌਂਕੀਦਾਰ ਤੋਂ ਪੁੱਛਿਆ ਕਿ ਉਹ ਕਬਰ ਕਿਧਰ ਹੈ ਜਿਸ ਨੂੰ ਕੁੱਝ ਦਿਨ ਪਹਿਲਾਂ ਹੀ ਸਫੈਦੀ ਕੀਤੀ ਸੀ। ਚੌਂਕੀਦਾਰ ਨੇ ਦੱਸਿਆ ਕਿ ਉਹ ਤਾਂ ਪਰਲੇ ਕੋਨੇ ਵਿਚ ਹੈ, ਇਧਰ ਨਹੀਂ ਹੈ। ਸੋ ਅਸੀਂ ਦੂਜੇ ਪਾਸੇ ਜਾ ਕੇ ਲੱਭਣ ਲੱਗ ਪਏ। ਤਾਂ 490 ਨੰਬਰ ਦੀ ਕਬਰ ਮਿਲ ਗਈ, ਫਿਰ ਉਸ ਦੀ ਸੇਧ ਵਿਚ ਅੱਗੇ ਤੁਰੀ ਗਏ। ਨੰਬਰ ਵਧ ਰਿਹਾ ਸੀ ਤੇ ਫਾਦਰ ਖ਼ੁਸ਼ ਹੋ ਰਿਹਾ ਸੀ, ਪਰ ਮੈਂ ਆਪਣੇ ਆਹਰ ਲੱਗਾ ਹੋਇਆ ਬੇਨਤੀਆਂ ਕਰ ਰਿਹਾ ਸੀ ਅੰਦਰੋਂ ਅੰਦਰ ਕਿ ਹੇ ਸੱਚੇ ਪਾਤਿਸ਼ਾਹ ! ਅੱਜ ਤੁਸੀਂ ਹੀ ਮੇਰੀ ਲਾਜ ਰੱਖਣੀ ਹੈ ਅਤੇ ਤੁਕ ਪੜ੍ਹੀ ਜਾ ਰਿਹਾ ਸੀ :-



***ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ॥*** ***(ਅੰਗ ੫੬੬)***

490 ਨੰਬਰ 'ਤੇ ਜਾ ਕੇ ਉਹ ਕਤਾਰ ਖਤਮ ਸੀ, ਖੱਬੇ ਸੱਜੇ ਦੇਖਿਆ ਪਰ 494 ਨੰਬਰ ਉਥੇ ਨਹੀਂ ਸੀ। ਇਸ ਲਈ ਮੁੜ ਅਗਲੀ ਕਤਾਰ ਦੇ ਮੁੱਢ 'ਤੇ ਜਾਣਾ ਪੈਣਾ ਸੀ। ਸ਼ਾਇਦ ਦਾਸ ਦੀ ਅਰਦਾਸ ਪਰਵਾਨ ਹੋ ਗਈ, ਸਾਹਿਬ ਬਹਾਦੁਰ ਥੱਕਿਆ ਟੁੱਟਿਆ ਹੋਇਆ ਸੀ ਤੇ ਕਹਿਣ ਲੱਗਿਆ ਕਿ ਮੈਨੂੰ ਜਾਪਦਾ ਹੈ ਕਿ ਇਹ ਕੰਮ ਨਹੀਂ ਬਨਣਾ। ਇਹ ਸੁਣ ਕੇ ਦਾਸ ਅੰਦਰੋ-ਅੰਦਰ ਖ਼ੁਸ਼ ਹੋਣ ਲੱਗਿਆ। ਪਰ ਉਪਰੋਂ ਫਾਦਰ ਨੂੰ ਕਿਹਾ ਕਿ ਹੁਣ ਪੰਜ ਵੱਜ ਗਏ ਹਨ, ਮੌਸਮ ਕੁਝ ਠੰਢਾ ਹੋ ਗਿਆ ਹੈ ਅਤੇ ਮੇਰੀ ਅਖੀਰਲੀ ਬੱਸ ਵਿਚ ਹਾਲੇ ਕਾਫੀ ਦੇਰ ਹੈ, ਇਸ ਲਈ ਥੋੜਾ ਚਿਰ ਹੋਰ ਕੋਸ਼ਿਸ਼ ਕਰੀਏ ਤਾਂ ਜੋ ਦੁਬਾਰਾ ਨਾ ਆਉਣਾ ਪਵੇ। ਪਰ ਕਿਥੇ, ਫਾਦਰ ਕਹਿਣ ਲੱਗਿਆ ਕਿ ਹੁਣ ਤਾਂ ਭਾਵੇਂ ਇੰਗਲੈਂਡ ਦਾ ਬਾਦਸ਼ਾਹ ਵੀ ਆ ਕੇ ਕਿਉਂ ਨਾ ਕਹੇ, ਮੈਂ ਹੋਰ ਦੇਰ ਨਹੀਂ ਠਹਿਰਾਂਗਾ ਅਤੇ ਉਹ ਵਾਪਸ ਮੁੜ ਪਿਆ।

ਮੈਂ ਭੀ ਸੱਚੇ ਪਾਤਿਸ਼ਾਹ ਜੀ ਦਾ ਧੰਨਵਾਦ ਕਰਦਾ ਹੋਇਆ ਵਾਪਸ ਆ ਗਿਆ। ਗਿਰਜੇ ਵਿਚ ਪਹੁੰਚ ਕੇ ਉਨ੍ਹਾਂ ਨੇ ਸਕੁਐਸ਼ ਪਿਆਈ ਅਤੇ ਜਾਣ ਲੱਗਿਆਂ ਦਾਸ ਨਾਲ ਹੱਥ ਮਿਲਾਉਂਦੇ ਹੋਏ ਆਖਣ ਲੱਗਾ ਕਿ ਜਦ ਤੂੰ ਏਥੇ ਆਇਆ ਸੀ ਤਾਂ ਮੈਂ ਤੈਨੂੰ ਇਕ ਸ਼ੈਤਾਨ (Devil) ਸਮਝਿਆ ਸੀ, ਪਰ ਹੁਣ ਮੈਨੂੰ ਮਜਬੂਰ ਹੋ ਕੇ ਕਹਿਣ ਪੈਂਦਾ ਹੈ ਕਿ ਤੂੰ ਸ਼ੈਤਾਨ ਨਹੀਂ, ਸੰਤ ਹੈਂ, ਪਰ ਇਕ-ਦਮ ਰੁਕ ਕੇ ਕਹਿਆ ਕਿ ਤੂੰ ਸੰਤ ਨਹੀਂ ਹੈਂ, ਕਿਉਂਕਿ ਤੂੰ ਬਾਈਬਲ (Bible) ਦੇ ਵਿਰੁੱਧ ਹੈਂ। ਖੈਰ, ਮੈਂ ਵਾਪਸ Mount

Abu ਪੁੱਜ ਗਿਆ। ਤੀਸਰੇ ਦਿਨ ਹੀ ਮੈਨੂੰ ਚਿੱਠੀ ਮਿਲੀ ਕਿ ਤੂੰ ਅਗਲੇ ਦਿਨ ਆ ਕੇ ਉਸ ਕਬਰ ਦਾ ਚਾਰਜ ਲੈ ਲਵੀਂ। ਸੋ ਦਾਸ ਨਿਸ਼ਚਿਤ ਦਿਨ ਤੇ ਕਬਰ ਦਾ ਚਾਰਜ ਲੈ ਕੇ ਵਾਪਸ ਆ ਗਿਆ।

ਏਥੇ ਹੀ ਬੱਸ ਨਹੀਂ, ਉਪ੍ਰੋਕਤ ਘਟਨਾ ਵਾਪਰਨ ਉਪ੍ਰੰਤ ਫਾਦਰ ਨੇ ਆਪਣੇ ਸਾਰੇ ਈਸਾਈ ਅਫਸਰਾਂ ਨੂੰ ਲਿਖ ਭੇਜਿਆ ਕਿ ਅੱਜ ਬਾਈਬਲ ਤੋਂ ਮੇਰਾ ਵਿਸ਼ਵਾਸ ਉੱਠ ਗਿਆ ਹੈ, ਕਿਉਂਕਿ ਏਥੇ ਇਕ ਅਜਿਹਾ ਬੰਦਾ ਆਇਆ ਸੀ ਜੋ ਉਸ ਨੇ ਭਵਿੱਖ ਵਾਕ ਕਿਹਾ ਉਹ ਪੂਰਾ ਹੋ ਗਿਆ, ਜਦ ਕਿ Bible ਕਹਿੰਦੀ ਹੈ ਕਿ ਇਹ ਸਭ ਬਕਵਾਸ ਹੈ। ਇਹ ਖਬਰ ਸੁਣ ਕੇ ਹਿੰਦੁਸਤਾਨ ਦੇ ਸਭ ਤੋਂ ਵੱਡੇ ਫਾਦਰ, ਜਿਸ ਨੂੰ Cardinal ਕਹਿੰਦੇ ਹਨ, ਹੋਰ ਸਾਥੀਆਂ ਸਮੇਤ ਉਥੇ ਪੁੱਜ ਗਏ ਅਤੇ ਉਨ੍ਹਾਂ ਸਾਰਿਆਂ ਨੇ ਫਾਦਰ ਨੂੰ ਬਹੁਤ ਸਮਝਾਇਆ, ਉਹ ਇਕੱਠੇ ਹੋ ਕੇ ਮੇਰੇ ਕੋਲ Mount Abu ਪਹੁੰਚ ਗਏ, ਉਹ ਕਾਫੀ ਗਿਣਤੀ ਵਿਚ ਸਨ ਅਤੇ ਫਾਦਰ Brown ਨੇ ਉਨ੍ਹਾਂ ਨਾਲ ਮੇਰੀ ਜਾਣਕਾਰੀ ਕਰਵਾਈ। ਕਾਰਡੀਨਲ ਕਹਿਣ ਲੱਗਿਆ ਕਿ ਅਸੀਂ ਤੇਰੇ ਨਾਲ ਕੁਝ ਵਾਰਤਾਲਾਪ ਕਰਨਾ ਚਾਹੁੰਦੇ ਹਾਂ ਅਤੇ ਇਸ ਮੰਤਵ ਲਈ ਸ਼ਾਮ ਛੇ ਵਜੇ ਦਾ ਸਮਾਂ ਗਿਰਜੇ ਵਿਚ ਨਿਸਚਿਤ ਕੀਤਾ ਗਿਆ। ਬਾਅਦ ਵਿਚ ਮੇਰੀ ਨੀਯਤ ਬਦਲ ਜਾਣ ਕਰਕੇ ਮੈਂ ਸ਼ਾਮ ਦੇ ਨਿਸਚਿਤ ਸਮੇਂ ਗਿਰਜੇ ਨਹੀਂ ਗਿਆ। ਇਸ ਕਰਕੇ ਦੂਜੇ ਹੀ ਦਿਨ ਉਹ ਫੇਰ ਆ ਗਏ ਤੇ ਕਹਣਿ ਲੱਗੇ ਕਿ ਅਸੀਂ ਤਾਂ ਤੈਨੂੰ ਬੜਾ ਚੰਗਾ ਆਦਮੀ ਸਮਝਦੇ ਸੀ ਪਰ ਤੂੰ ਤਾਂ ਵਾਅਦਾ ਕਰਕੇ ਹੀ ਮੁੱਕਰ ਗਿਆ ਹੈਂ। ਉੱਤਰ ਵਿਚ ਦਾਸ ਨੇ ਕਿਹਾ ਕਿ ਕਾਰਡੀਨਲ ਸਾਹਿਬ, ਮੈਂ ਇਸ ਕਾਰਨ ਨਹੀਂ ਆਇਆ ਕਿ ਗਿਰਜਾ ਘਰ ਵਿਚ ਬੈਠ ਕੇ ਹੀ ਗਿਰਜੇ ਦੇ ਵਿਰੁੱਧ ਗੱਲਾਂ ਕਰਨੀਆਂ ਅਯੋਗ ਹਨ ਅਤੇ ਇਹ ਭੀ ਕਹਿ ਦਿੱਤਾ ਕਿ ਪਰਮੇਸ਼ਰ ਵੱਲੋਂ ਇਹ ਵੀ ਪਹਿਲਾਂ ਹੀ ਲਿਖਿਆ pre-arranged ਹੋਇਆ ਸੀ ਕਿ ਮੈਂ ਗਿਰਜੇ ਘਰ ਮਿਥੇ ਸਮੇਂ ਤੇ ਨਹੀਂ ਜਾਵਾਂਗਾ। ਸੋ ਫੈਸਲਾ ਹੋਇਆ ਕਿ ਸ਼ਨੀਵਾਰ ਨੂੰ ਸ਼ਾਮ ਪੰਜ ਵਜੇ ਉਹ ਸਾਰੇ ਨੱਕੀ ਲੇਕ 'ਤੇ ਪੁੱਜ ਜਾਣਗੇ ਅਤੇ ਉਥੇ ਹੀ ਤੁਹਾਡੇ ਨਾਲ ਵਿਚਾਰ-ਗੋਸ਼ਟੀ ਹੋਵੇਗੀ।



ਇਕ ਭਾਈ ਪੇਸੂ ਰਾਮ ਸਿੰਧੀ ਦੇ ਘਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸੀ। ਸੋ, ਦਾਸ ਨੇ ਨਿਸਚਿਤ ਦਿਨ ਤੇ ਨੱਕੀ ਲੇਕ ਵਿਖੇ ਜਾਣ ਤੋਂ ਪਹਿਲਾਂ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅਰਦਾਸ ਕੀਤੀ, 'ਹੇ ਸੱਚੇ ਪਾਤਿਸ਼ਾਹ, ਤੈਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਦਾਸ ਦਾ ਤੇ ਉਨ੍ਹਾਂ ਈਸਾਈ ਫਾਦਰਾਂ ਦਾ ਕੀ ਮੁਕਾਬਲਾ ਹੈ, ਉਹ ਐਨੇ ਤਜਰਬੇਕਾਰ ਤੇ ਪੜ੍ਹੇ-ਲਿਖੇ ਹਨ ਅਤੇ ਕਿੰਨੇ ਹੀ ਸਾਲ ਆਪਣੇ ਮੱਤ ਦਾ ਪ੍ਰਚਾਰ ਕਰਦਿਆਂ ਹੋ ਗਏ ਹਨ। ਮੈਂ ਉਨ੍ਹਾਂ ਦੇ ਸਾਹਮਣੇ ਕੀ ਉੱਤਰ ਦੇ ਸਕਾਂਗਾ, ਆਦਿ ਆਦਿ ਇਉਂ ਬੇਨਤੀਆਂ ਕਰਨ ਉਪ੍ਰੰਤ ਮੱਥਾ ਟੇਕ ਕੇ ਜਦੋਂ ਹੁਕਮਨਾਮਾ ਲਿਆ ਤਾਂ ਵਾਕ ਆਇਆ :-

***ਚਤੁਰ ਦਿਸਾ ਕੀਨੋ ਬਲੁ ਅਪਨਾ ਸਿਰ ਊਪਰਿ ਕਰੁ ਧਾਰਿਓ॥*** (ਅੰਗ ੬੮੧)

ਦਾਸ ਨੂੰ ਪ੍ਰਸੰਨਤਾ ਸਹਿਤ ਹੌਸਲਾ ਹੋ ਗਿਆ ਕਿ ਸੱਚੇ ਪਾਤਿਸ਼ਾਹ ਦਾਸ ਦੇ ਨਾਲ ਹਨ, ਘਬਰਾਉਣ ਦੀ ਲੋੜ ਨਹੀਂ। ਇਉਂ ਸਤਿਗੁਰੂ ਜੀ ਨੂੰ ਆਪਣਾ ਸਾਥੀ ਬਣਾ ਕੇ ਦਾਸ ਨੱਕੀ ਲੇਕ ਉੱਤੇ ਪੁੱਜ ਗਿਆ। ਵੇਖਿਆ ਕਿ ਉਥੇ 27 ਫਾਦਰ ਅਤੇ 22 ਮਦਰ ਕੰਢੇ 'ਤੇ ਬੈਠੇ ਹੋਏ ਹਨ। ਉਨ੍ਹਾਂ ਦੇ ਨਾਲ ਕਾਰਡੀਅਲ ਨੂੰ ਬੇਨਤੀ ਕੀਤੀ ਕਿ ਤੁਸੀਂ ਕਈ ਹੋ ਪਰ ਮੈਂ ਇਕੱਲਾ ਹਾਂ। ਇਸ ਲਈ ਮੇਰੇ ਨਾਲ ਇਕ ਸਮੇਂ ਇਕ ਬੰਦਾ ਹੀ ਗੱਲ ਕਰੇ। ਕਾਰਡੀਅਲ ਨੇ ਕਿਹਾ ਕਿ ਬਾਕੀ ਕੋਈ ਨਹੀਂ ਬੋਲੇਗਾ। ਅਤੇ ਬਹਿਸ ਕੇਵਲ ਮੇਰੇ ਅਤੇ ਤੇਰੇ ਵਿਚ ਹੀ ਹੋਵੇਗੀ। ਇਹ ਸੁਣ ਕੇ ਦਾਸ ਨੂੰ ਹੋਰ ਹੌਂਸਲਾ ਹੋ ਗਿਆ ਕਿ ਸਤਿਗੁਰੂ ਜੀ ਅੰਗ-ਸੰਗ ਸਹਾਇਤਾ ਕਰ ਰਹੇ ਹਨ।

ਦਾਸ ਨੇ ਕਹਿਣਾ ਸ਼ੁਰੂ ਕੀਤਾ ਕਿ ਸਾਹਿਬ ਬਹਾਦਰ, ਸਾਡੀ ਬਹਿਸ ਕੇਵਲ ਇਸ ਗੱਲ ਉੱਤੇ ਹੈ ਕਿ ਕੋਈ ਬੰਦਾ ਆਉਣ ਵਾਲੇ ਸਮੇਂ ਬਾਰੇ ਕੁੱਝ ਨਹੀਂ ਦੱਸ ਸਕਦਾ। ਪਰ ਜੇਕਰ ਮੈਂ ਤੁਹਾਡੇ ਬੀਤੇ

ਸਮੇਂ Past ਦੀ ਕੋਈ ਗੱਲ ਦੱਸ ਦੇਵਾਂ ਤਾਂ ਤੁਸੀਂ ਆਪ ਹੀ ਸਮਝ ਲਓ ਕਿ ਮੈਂ ਤੁਹਾਡੇ ਭਵਿੱਖ ਬਾਰੇ ਵੀ ਦੱਸ ਸਕਦਾ ਹਾਂ। ਇਸ ਉਪ੍ਰੰਤ ਦਾਸ ਨੇ ਕੋਲ ਖੜੀ ਉਨ੍ਹਾਂ ਵਿਚੋਂ ਇਕ Superior Mother ਤੇ ਇਕ ਸਵਾਲ ਕਰ ਦਿੱਤਾ, "ਮੈਂ ਦੱਸਾਂ ਤੇਰੇ ਬਾਰੇ ਕਿ ਤੂੰ ਆਪਣੇ ਚਿੱਟੇ ਕਾਲੇ ਪਹਿਰਾਵੇ ਦੇ ਪਰਦੇ ਵਿਚ ਕੀ-ਕੀ ਕਰਤੂਤਾਂ ਕਰਦੀ ਹੈਂ ?" ਸਤਿਗੁਰੂ ਜੀ ਦੀ ਐਸੀ ਕ੍ਰਿਪਾ ਹੋਈ ਕਿ ਉਹ ਮੇਰਾ ਸਵਾਲ ਸੁਣ ਕੇ ਝਿਜਕ ਗਈ, ਕਿਉਂਕਿ ਹਰੇਕ ਬੰਦੇ ਨੇ ਕੋਈ ਨਾ ਕੋਈ ਕਾਲਾ ਕਰਮ ਕੀਤਾ ਹੀ ਹੁੰਦਾ ਹੈ ਭਾਵੇਂ ਉਹ ਬਾਹਰੋਂ ਕਿੰਨਾ ਹੀ ਚੰਗਾ ਬਣਿਆ ਫਿਰੇ। ਉਹ ਚੁੱਪ ਰਹੀ ਤਾਂ ਦਾਸ ਨੇ ਫਿਰ ਗੱਜ ਕੇ ਪੁੱਛਿਆ ਕਿ ਤੂੰ 'ਹਾਂ' ਜਾਂ 'ਨਾਂਹ' ਵਿਚ ਜਵਾਬ ਦੇਹ। ਉਹ ਹਾਲੇ ਸੋਚਦੀ ਹੀ ਕਿ ਦਾਸ ਨੇ ਦੂਜੀ ਵੱਲ ਰੁੱਖ ਕਰਕੇ ਉਸ ਉੱਤੇ ਭੀ ਇਹੀ ਸਵਾਲ ਕਰ ਦਿੱਤਾ। ਸਤਿਗੁਰੂ ਜੀ ਦੀ ਕ੍ਰਿਪਾ ਦਾ ਸਦਕਾ ਐਸਾ ਪ੍ਰਭਾਵ ਪਿਆ ਕਿ ਉਹ ਭੀ ਡਰ ਗਈ।

ਉਧਰ Cardinal ਵੀ ਦੇਖ ਰਿਹਾ ਸੀ ਕਿ ਕਿਧਰੇ ਮੈਨੂੰ ਵੀ ਇਹੋ ਸਵਾਲ ਨਾ ਕਰ ਦੇਵੇ। ਮੌਕਾ ਦੇਖ ਕੇ ਉਹ ਮੈਨੂੰ ਇਕ-ਦਮ ਜੱਫੀ ਵਿਚ ਲੈ ਕੇ ਕਹਿਣ ਲੱਗਿਆ, "ਤੁਹਾਡੇ ਗੁਰੂ ਨਾਨਕ ਬਹੁਤ ਵੱਡੇ ਸਨ, ਅਫਸੋਸ ਹੈ ਕਿ ਉਹ ਸਾਡੇ ਮੁਲਕ ਵਿਚ ਪੈਦਾ ਨਹੀਂ ਹੋਏ। ਜੇਕਰ ਸਾਡੇ ਮੁਲਕ ਵਿਚ ਪੈਦਾ ਹੋਏ ਹੁੰਦੇ ਤਾਂ ਅੱਜ ਅਸੀਂ ਕੁਲ ਦੁਨੀਆਂ ਨੂੰ ਸਿੱਖ ਬਣਾ ਦੇਣਾ ਸੀ। ਸੋ ਆਪਾਂ ਇਨ੍ਹਾਂ ਗੱਲਾਂ ਬਾਰੇ ਬਹਿਸ ਨਾ ਕਰੀਏ।" ਉਨ੍ਹਾਂ ਨੇ ਦਾਸ ਨਾਲ ਹੱਥ ਮਿਲਾਏ ਅਤੇ ਦਾਸ ਉਥੋਂ ਸਤਿਗੁਰੂ ਜੀ ਦੀ ਮੇਹਰ ਨਾਲ ਫਤਹਿ ਪਾ ਕੇ ਬਿਨਾਂ ਘੋਲ ਕੀਤਿਆਂ ਹੀ ਖੜੀ ਮਾਲੀ ਲੈ ਕੇ (ਝੰਡੀ ਪੁੱਟ ਕੇ) ਸੱਚੇ ਪਾਤਿਸ਼ਾਹ ਜੀ ਦਾ ਧੰਨਵਾਦ ਕਰਦਾ ਹੋਇਆ ਘਰ ਆ ਗਿਆ। ਇਉਂ ਸਤਿਗੁਰੂ ਜੀ ਆਪਣਾ ਬਿਰਦ ਪਾਲਦੇ ਹਨ ਜਿਹੜੇ ਉਨ੍ਹਾਂ ਦਾ ਆਸਰਾ ਲੈਂਦੇ ਹਨ।

ਉਸੇ ਸ਼ਾਮ ਨੂੰ ਗੁਰਦੁਆਰਾ ਸਾਹਿਬ ਵਿਚ ਦਾਸ ਦੀ ਕਥਾ ਦਾ ਪ੍ਰੋਗਰਾਮ ਸੀ ਅਤੇ ਦਾਸ ਨੇ ਇਹ ਵਾਰਤਾ ਸੰਗਤ ਵਿਚ ਸੁਣਾਈ, ਜਿਸ ਤੇ ਇਕ ਸਿੰਘਣ ਬੀਬੀ ਖੜੀ ਹੋ ਕੇ ਪੁੱਛਣ ਲੱਗੀ, "ਕੀ ਤੁਸੀਂ ਸੱਚ-ਮੁੱਚ ਹੀ ਜੋਤਸ਼ੀ ਹੋ ?" ਦਾਸ ਨੇ ਕਿਹਾ ਕਿ ਮੈਂ ਤਾਂ ਕੁਝ ਨਹੀਂ ਜਾਣਦਾ, ਇਹ ਤਾਂ ਸਭ ਸਤਿਗੁਰੂ ਜੀ ਦੀ ਵਡਿਆਈ ਹੈ। ਉਨ੍ਹਾਂ ਦਾ ਹੀ ਫੁਰਮਾਨ ਹੈ :-

*ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ॥*
*ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥ ੧ ॥*
*ਸੇਵਕ ਕਉ ਨਿਕਟੀ ਹੋਇ ਦਿਖਾਵੈ॥* *(ਅੰਗ ੪੦੩)*

## (19) ਸਾਧੂ ਕਿ ਗ੍ਰਹਿਸਤੀ ?

ਮਾਊਂਟ ਆਬੂ ਵਿਖੇ ਸੈਂਟਰਲ ਪੁਲਿਸ ਟਰੇਨਿੰਗ ਕਾਲਜ ਆਈ.ਪੀ.ਐਸ. ਅਫਸਰਾਂ ਦੀ ਪੜ੍ਹਾਈ ਹੋਇਆ ਕਰਦੀ ਸੀ। ਕਾਲਜ ਦਾ ਕਮਾਡੈਂਟ ਪੀ.ਏ. ਮਦਰਾਸੀ ਸੀ ਜੋ ਪਹਿਲੀ ਵਾਰੀ ਆਪਣਾ ਘਰ ਛੱਡ ਕੇ ਇਧਰ ਆਇਆ ਸੀ। ਉਸ ਨੂੰ ਹਿੰਦੀ ਬਿਲਕੁਲ ਨਹੀਂ ਆਉਂਦੀ ਸੀ ਪਰ ਉਹ ਰਾਤ ਨੂੰ ਗੁਰਦੁਆਰੇ ਜ਼ਰੂਰ ਹਾਜ਼ਰੀ ਭਰਿਆ ਕਰਦਾ ਸੀ ਤੇ ਦਾਸ ਉਥੇ ਗੁਰਦੁਆਰੇ ਵਿਚ ਜੋ ਕਿਸੇ ਸਿੰਧੀ ਵੀਰ ਨੇ ਆਪਣੇ ਘਰ ਵਿਚ ਬਣਾਇਆ ਹੋਇਆ ਸੀ, ਉਥੇ ਕਥਾ ਕਰਿਆ ਕਰਦਾ ਸੀ। ਭੋਗ ਦੇ ਉਪਰੰਤ ਉਹ ਮਦਰਾਸੀ ਮੇਰੇ ਨਾਲ ਹੀ ਵਾਪਸ ਘਰ ਜਾਇਆ ਕਰਦਾ ਸੀ। ਇਕ ਦਿਨ ਮੈਂ ਉਸ ਨੂੰ ਪੁੱਛਿਆ ਕਿ ਕੀ ਤੂੰ ਹਿੰਦੁਸਤਾਨੀ ਸਮਝ ਸਕਦਾ ਹੈਂ। ਉਸ ਨੇ ਕਿਹਾ, ਬਿਲਕੁਲ ਨਹੀਂ। ਫਿਰ ਮੈਂ ਉਸ ਨੂੰ ਪੁੱਛਿਆ ਕਿ ਜਦ ਤੈਨੂੰ ਇਧਰ ਦੀ ਬੋਲੀ ਹੀ ਨਹੀਂ ਆਉਂਦੀ ਤਾਂ ਤੈਨੂੰ ਗੁਰਦੁਆਰੇ ਕੀ ਸਮਝ

ਪੈਂਦੀ ਹੋਵੇਗੀ ? ਉਸ ਨੇ ਕਿਹਾ, ਭਾਵੇਂ ਮੈਨੂੰ ਸਮਝ ਕੁੱਝ ਨਹੀਂ ਪੈਂਦੀ ਪਰ ਮੈਨੂੰ ਸ਼ਾਂਤੀ ਜ਼ਰੂਰ ਮਿਲਦੀ ਹੈ।

ਉਸ ਦਿਨ ਤੋਂ ਉਸ ਦੇ ਵਾਸਤੇ ਅੱਧੇ ਘੰਟੇ ਦਾ ਅੰਗਰੇਜ਼ੀ ਵਿਚ ਲੈਕਚਰ ਸ਼ੁਰੂ ਕਰ ਦਿੱਤਾ। ਜਿਸ ਨੂੰ ਹੋਰ ਸੰਗਤ ਭੀ ਭਲੀ ਪ੍ਰਕਾਰ ਸਮਝ ਸਕਦੀ, ਕਿਉਂਕਿ ਉਥੇ ਸਾਰੇ ਹੀ ਪੜ੍ਹੇ-ਲਿਖੇ ਸਨ। ਕਥਾ ਲੈਕਚਰ ਦਾ ਉਸ 'ਤੇ ਐਨਾ ਅਸਰ ਹੋਇਆ ਕਿ ਉਸ ਨੇ ਸਿੰਘ ਸਜਣ ਦਾ ਸੰਕਲਪ ਬਣਾ ਲਿਆ ਤੇ ਕੇਸ ਦਾਹੜੀ ਰੱਖਣੀ ਸ਼ੁਰੂ ਕਰ ਦਿੱਤੀ। ਉਸ ਦਾ ਦਾਈਆ ਸਿੰਘ ਸਜ ਕੇ ਵਿਰੱਕਤ ਸਾਧੂ ਬਨਣਾ ਤੇ ਸਿੱਖੀ ਪ੍ਰਚਾਰ ਕਰਨਾ ਸੀ। ਦਾਸ ਨੇ ਪੂਰਾ ਜ਼ੋਰ ਲਾਉਣਾ ਕਿ ਸਿੱਖ ਗ੍ਰਹਿਸਥੀ ਹੁੰਦਾ ਹੋਇਆ ਵੀ ਵਿਰੱਕਤ ਸਾਧੂ ਹੈ, ਪਰ ਉਹ ਕਿਸੇ ਵੀ ਤਰੀਕੇ ਨਾਲ ਮੰਨਣ ਨੂੰ ਤਿਆਰ ਨਹੀਂ ਸੀ।

ਇਕ ਛੁੱਟੀ ਵਾਲੇ ਦਿਨ ਅਸੀਂ ਦੋਵੇਂ ਹੀ ਜੰਗਲ ਵਿਚ ਸੈਰ ਕਰਨ ਨਿਕਲ ਗਏ। ਫਿਰਦੇ-ਫਰਾਂਦੇ ਸਾਨੂੰ ਇਕ ਥਾਂ 'ਤੇ ਲੱਕੜੀ ਦੇ ਕੋਲਿਆਂ ਦਾ ਇਕ ਢੇਰ ਦਿੱਸਿਆ। ਅਸੀਂ ਹੈਰਾਨ ਸਾਂ ਕਿ ਇਥੇ ਐਨੇ ਕੋਲੇ ਕਿਸ ਲਈ ਪਏ ਹਨ, ਤੇ ਆਪੋ ਵਿਚ ਵਿਚਾਰ ਕਰਦੇ ਪਏ ਸਾਂ ਕਿ ਨਾਲ ਦੀ ਗੁਫਾ 'ਚੋਂ ਇਕ ਸਾਧੂ ਨਿਕਲ ਆਇਆ ਤੇ ਪਿਆਰ ਨਾਲ ਜੀ ਆਇਆਂ ਆਖ ਕੇ ਅੰਗਰੇਜ਼ੀ ਵਿਚ ਕਹਿਣ ਲੱਗਾ, ਇਹ ਕੋਲੇ ਮੇਰੇ ਖਾਣਾ ਪਕਾਣ ਲਈ ਬਣਾਏ ਹੋਏ ਹਨ। ਮੇਰੇ ਪਾਸ ਇਕ ਕੁੱਕਰ ਹੈ, ਜਿਸ ਵਿਚ ਮੈਂ ਦਾਲ ਚੌਲ ਵੱਖੋ-ਵੱਖਰੇ ਡੱਬਿਆਂ ਵਿਚ ਪਾ ਕੇ ਥੱਲੇ ਕੋਲੇ ਬਾਲ ਕੇ ਰੱਖ ਦੇਂਦਾ ਹਾਂ ਤੇ ਆਪ ਭਗਤੀ ਵਿਚ ਬੈਠ ਰਹਿੰਦਾ ਹਾਂ, ਜਦ ਭੁੱਖ ਲੱਗਦੀ ਹੈ ਗਰਮ-ਗਰਮ ਕੱਢ ਕੇ ਛੱਕ ਲੈਂਦਾ ਹਾਂ ਤੇ ਮੁੜ ਭਗਤੀ ਵਿਚ ਬੈਠ ਜਾਂਦਾ ਹਾਂ। ਅਸੀਂ ਹੈਰਾਨ ਸਾਂ ਕਿ ਇਕ ਬਣ-ਵਾਸੀ ਅੰਗਰੇਜ਼ੀ ਬੜੀ ਸੋਹਣੀ ਬੋਲ ਰਿਹਾ ਹੈ ਤੇ ਪੁੱਛ ਕੀਤੀ ਕਿ ਤੁਸੀਂ, ਆਪਣਾ ਅਤਾ-ਪਤਾ ਦੱਸੋ ਜਿਸ ਤੇ ਉਨ੍ਹਾਂ ਕਿਹਾ ਕਿ ਮੈਂ ਬੰਗਾਲੀ ਹਾਂ ਤੇ ਵੈਰਾਗ ਵਿਚ ਆ ਕੇ ਘਰ-ਬਾਰ ਛੱਡ ਦਿੱਤਾ। ਹਿਮਾਲਿਆ ਪਰਬਤ 'ਤੇ ਬੈਠ ਕੇ 23 ਸਾਲ ਤਪ ਕੀਤਾ ਤੇ ਮਗਰੋਂ ਇਸ ਗੁਫਾ ਵਿਚ ਆ ਗਿਆ। ਏਥੇ ਮੈਨੂੰ 32 ਸਾਲ ਭਜਨ ਬੰਦਗੀ ਕਰਦਿਆਂ ਹੋ ਗਏ ਹਨ।

ਇਹ ਸਭ ਕੁਝ ਸੁਣ ਕੇ ਮੈਂ ਆਪਣੇ ਮਿੱਤਰ ਨੂੰ ਕਿਹਾ ਕਿ ਮਹਾਤਮਾ ਜੀ ਪਹਿਲਾਂ ਗ੍ਰਹਿਸਥੀ ਰਹਿ ਚੁਕੇ ਹਨ ਅਤੇ 55 ਸਾਲ ਇਨ੍ਹਾਂ ਨੂੰ ਸਾਧੂ ਬਣਿਆਂ ਹੋ ਗਏ ਹਨ। ਇਹ ਸਾਨੂੰ ਵਧੇਰੇ ਚਾਨਣਾ ਪਾ ਸਕਦੇ ਹਨ ਕਿ ਦੋਵਾਂ 'ਚੋਂ ਕਿਹੜਾ ਮਾਰਗ ਵਧੇਰੇ ਸਫਲ ਹੈ, ਜਿਸ ਤੇ ਉਸ ਨੇ ਮਹਾਤਮਾ ਜੀ ਤੇ ਪ੍ਰਸ਼ਨ ਕਰ ਦਿੱਤਾ। ਉਨ੍ਹਾਂ ਦਾ ਉੱਤਰ ਇਹ ਸੀ ਕਿ ਮੈਂ ਜੇਕਰ ਇਕ ਰੁਪਈਏ ਦਾ ਭਜਨ ਕਰਾਂ ਤਾਂ ਮੈਨੂੰ ਦੁਵਾਨੀ (ਅੱਠਵਾਂ ਹਿੱਸਾ) ਪੱਲੇ ਪੈਂਦਾ ਹੈ, ਜਦ ਗ੍ਰਹਿਸਤੀ ਜੇਕਰ ਦੁਵਾਨੀ ਦਾ ਭਜਨ ਕਰੇ ਤਾਂ ਉਸ ਨੂੰ ਰੁਪਏ ਦਾ ਫਲ ਮਿਲਦਾ ਹੈ। ਅਸਾਂ ਕਿਹਾ ਕਿ ਉਹ ਕਿਸ ਤਰ੍ਹਾਂ ? ਮਹਾਤਮਾ ਜੀ ਕਹਿਣ ਲੱਗੇ ਕਿ ਅਸੀਂ ਅਖਬਾਰਾਂ ਰਸਾਲਿਆਂ ਨੂੰ ਲੇਖ ਭੇਜਦੇ ਹਾਂ, ਤੇ ਉਹ ਸਾਨੂੰ ਮਾਇਆ ਮਨੀਆਡਰਾਂ ਰਾਹੀਂ ਘੱਲਦੇ ਹਨ, ਮਨੀਆਡਰਾਂ ਦੀ ਮਾਇਆ ਵਸੂਲ ਕਰਨ ਲਈ ਅਥਾਰਟੀ ਅਸੀਂ ਪੋਸਟ ਮਾਸਟਰ ਨੂੰ ਦਿੱਤੀ ਹੋਈ ਹੈ, ਉਹ ਸਾਨੂੰ ਉਸ ਮਾਇਆ ਬਦਲੇ ਹਰ ਹਫਤੇ ਰਾਸ਼ਨ ਅਨਾਜ ਆਦਿ ਲੈ ਕੇ ਏਥੇ ਦੇ ਕੇ ਜਾਂਦਾ ਹੈ ਤੇ ਹੋਰ ਵੀ ਲੋੜੀਂਦੀਆਂ ਚੀਜ਼ਾਂ ਰਾਹੀਂ ਸਾਡੀ ਸੇਵਾ ਕਰਦਾ ਹੈ, ਜਿਸ ਤੇ ਉਹ ਰੁਪਈਏ 'ਚੋਂ ਅਠੱਨੀ ਲੈਂਦਾ ਹੈ, ਮੇਰਾ ਅੱਧਾ ਭਜਨ ਉਸ ਨੂੰ ਮਿਲ ਜਾਂਦਾ ਹੈ, ਕਈ ਲੋੜਵੰਦ ਸੱਜਣ, ਆਪਣੇ ਮਤਲਬ ਲਈ ਏਥੇ ਪੁੱਜ ਕੇ ਆਪਣੇ ਦੁਖੜੇ ਦੱਸਦੇ ਹਨ ਤੇ ਸਾਡਾ ਮਨ ਦਰੱਵ ਜਾਂਦਾ ਹੈ। ਉਨ੍ਹਾਂ ਲਈ ਅਸੀਸ ਦੇਣੀ ਪੈਂਦੀ ਹੈ ਤੇ ਉਹ ਚੌਥਾ ਹਿੱਸਾ ਭਜਨ ਦਾ ਲੈ ਜਾਂਦੇ ਹਨ, ਚਵਾਨੀ 'ਚੋਂ ਅੱਧਾ ਹਿੱਸਾ ਮੱਥਾ ਟੇਕਣ ਆਏ ਪੈਰਾਂ 'ਤੇ ਸੀਸ ਨਿਵਾ ਕੇ ਲੈ ਲੈਂਦੇ ਹਨ, ਸੋ ਦਵਾਨੀ ਹੀ ਅਖੀਰ ਸਾਡੇ ਪੱਲੇ ਰਹਿ ਜਾਂਦੀ ਹੈ।

ਗ੍ਰਿਹਸਤੀ ਲੋਕ ਜੋ ਭਜਨ ਕਰਦੇ ਨੇ, ਆਏ ਗਏ ਸਾਧੂ ਮਹਾਤਮਾ ਦੀ ਸੇਵਾ ਕਰਦੇ ਹਨ, ਉਨ੍ਹਾਂ ਨੂੰ ਭੋਜਨ ਬਸਤਰ ਅਰਪਨ ਕਰਦੇ ਹਨ, ਕਿਸੇ ਲੋੜਵੰਦ ਦੀ ਲੋੜ ਪੂਰੀ ਕਰਨ ਨਾਲ ਉਨ੍ਹਾਂ ਦਾ ਭਜਨ ਚਾਰ ਗੁਣਾਂ ਵਧ ਜਾਂਦਾ ਹੈ, ਫੇਰ ਅਰਧਅੰਗਨੀ (ਇਸਤਰੀ) ਮਰਦ ਦੇ ਅੱਧੇ ਅੰਗ ਨਾਲ ਮਿਲ ਕੇ ਪੂਰਾ ਜੀਵ ਬਣ ਜਾਂਦੀ ਹੈ, ਤੇ ਦੋਵਾਂ ਦੀ ਜੋਤੀ ਇਕ ਹੋਣ ਕਰਕੇ ਭਜਨ ਵਿਚ ਦੁਗਣਾ ਫਲ ਮਿਲਦਾ ਹੈ।

ਸਿੱਟਾ ਇਹ ਹੈ ਕਿ ਇਕ ਗ੍ਰਿਹਸਤੀ ਪੂਰਣ ਮਹਾਤਮਾ ਹੈ, ਉਸ ਦਾ ਬੀਜਿਆ ਭਜਨ ਸਾਡੇ ਨਾਲੋਂ ਅੱਠ ਗੁਣਾ ਵਧੇਰੇ ਹੈ, ਸੋ ਤੁਸੀਂ ਮੇਰੇ ਨਾਲੋਂ ਕਿਤੇ ਚੰਗੇ ਹੋ, ਕਿਉਂਕਿ ਤੁਸੀਂ 24 ਘੰਟਿਆਂ ਵਿਚ ਹੋਰ ਬੇਅੰਤ ਗ੍ਰਿਹਸਤੀ ਦੇ ਫਰਜ਼ ਨਿਭਾਉਣੇ ਹੁੰਦੇ ਹਨ, ਜਿਥੋਂ ਤੁਸਾਂ ਨੂੰ ਸਿਰ ਨੂੰ ਖੁਰਚਣ ਦੀ ਵੇਹਲ ਨਹੀਂ ਹੁੰਦੀ, ਇਹੋ ਜਿਹੇ ਰੁਝੇਵੇਂ 'ਚੋਂ ਸਮਾਂ ਕੱਢ ਕੇ ਭਜਨ ਕਰਦਾ ਹੈ ਉਸ ਨੂੰ ਹਿਸਾਬ ਅਨੁਸਾਰ ਉਨਾ ਹੀ ਫਲ ਮਿਲੇਗਾ ਜੋ ਇਕ ਮਹਾਤਮਾ ਨੂੰ ਜਿਸ ਪਾਸ 24 ਘੰਟੇ ਹੀ ਆਪਣੇ ਹਨ, ਹੋਰ ਕੋਈ ਡਿਊਟੀ ਨਹੀਂ ਹੈ, ਉਹ ਸਾਰਾ ਸਮਾਂ ਹੀ ਭਜਨ ਕਰਦਾ ਹੈ। ਉਨ੍ਹਾਂ ਨੇ ਇਕ ਬੜੀ ਸੋਹਣੀ ਉਦਾਹਰਨ ਦੇ ਕੇ ਦਰਸਾਇਆ ਕਿ ਇਕ ਬੰਦੇ ਪਾਸ 100 ਰੁਪਈਆ ਹੈ, ਦੂਜੇ ਪਾਸ ਕੇਵਲ ਇਕ ਰੁਪਈਆ ਹੈ, ਹੁਣ ਜੇਕਰ ਉਹ ਦਾਨ ਕਰ ਦੇਵੇ ਤਾਂ ਉਸ ਨੂੰ ਉਹ ਹੀ ਫਲ ਮਿਲੇਗਾ ਜੋ ਪਹਿਲੇ ਨੂੰ ਪੂਰਾ ਸੌ ਰੁਪਈਆ ਦਾਨ ਕਰਨ ਨਾਲ ਮਿਲਣਾ ਹੈ।

ਮਹਾਤਮਾ ਜੀ ਦੀਆਂ ਹੋਰ ਵੀ ਕਈ ਉਦਾਹਰਨਾਂ ਸਨ ਤੇ ਉਨ੍ਹਾਂ ਨੂੰ ਸੁਣ ਕੇ ਦਾਸ ਨੇ ਆਪਣੇ ਮਿੱਤਰ ਨੂੰ ਪੁੱਛਿਆ, "ਸੁਣਾਉ ਤੁਸਾਂ ਦੀ ਕੀ ਸਲਾਹ ਹੈ ?" ਉਹ ਇਕ ਦਮ ਬੋਲ ਪਿਆ ਕਿ ਮੈਂ ਸਸਤਾ ਸੌਦਾ ਕਰਾਂਗਾ, ਮਹਿੰਗਾ ਨਹੀਂ। ਭਾਵ ਇਹ ਕਿ ਸੰਤ ਬਣਨ ਦਾ ਖਿਆਲ ਛੱਡ ਦਿੱਤਾ ਤੇ ਗ੍ਰਿਹਸਤੀ ਬਨਣਾ ਪ੍ਰਵਾਨ ਕਰ ਲਿਆ ਤੇ ਡੱਟ ਕੇ ਭਗਤੀ ਕੀਤੀ।



## (20) ਨਾਸਤਕ ਦਾ ਸੁਧਾਰ

ਸੰਨ 1952 ਵਿਚ ਦਾਸ ਦੀ ਨਿਯੁਕਤੀ ਸ੍ਰੀ ਅੰਮ੍ਰਿਤਸਰ ਵਿਖੇ ਹੋ ਗਈ। ਉਨ੍ਹਾਂ ਦਿਨਾਂ ਵਿਚ ਹੀ ਮੇਰੇ ਇਕ ਮਿੱਤਰ ਜਿਹੜੇ ਕਿ ਕਸਟਮ ਅਧਿਕਾਰੀ ਲੱਗੇ ਹੋਏ ਸਨ, ਦਿੱਲੀ ਤੋਂ ਬਦਲ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਆਏ ਸਨ। ਇਕ ਦਿਨ ਉਹ ਦਾਸ ਨੂੰ ਬਜ਼ਾਰ ਵਿਚ ਹੀ ਮਿਲੇ ਅਤੇ ਬੜੀ ਪ੍ਰਸੰਨਤਾ ਹੋਈ। ਦਾਸ ਨੇ ਪੁੱਛਿਆ, "ਕੀ ਤੁਸੀਂ ਸ੍ਰੀ ਦਰਬਾਰ ਸਾਹਿਬ ਦਰਸ਼ਨ ਕਰ ਆਏ ਹੋ ?" ਉਹ ਕਹਿਣ ਲੱਗੇ, "ਮੈਂ ਦਰਬਾਰ ਸਾਹਿਬ ਕੀ ਕਰਨ ਜਾਣਾ ਹੈ ? ਉਥੇ ਤਾਂ ਉਹ ਜਾਵੇ ਜੋ ਵੱਢੀ ਲੈਂਦਾ ਹੋਵੇ, ਝੂਠ ਬੋਲਦਾ ਹੋਵੇ, ਘੱਟ ਤੋਲਦਾ ਹੋਵੇ, ਆਦਿ ਆਦਿ ਆਪਣੇ ਪਾਪ ਕਰਮ ਬਖਸ਼ਾਉਣ ਲਈ ਜਾਵੇ, ਪਰ ਮੈਂ ਤਾਂ ਅਜਿਹਾ ਕੋਈ ਕੰਮ ਨਹੀਂ ਕਰਦਾ।" ਕਿਸੇ-ਕਿਸੇ ਦਿਨ ਮੈਂ ਉਨ੍ਹਾਂ ਦੇ ਘਰ ਵੀ ਜਾ ਰਹਿੰਦਾ ਸਾਂ ਅਤੇ ਪਰਮੇਸ਼ਰ ਬਾਰੇ ਵਾਰਤਾਲਾਪ ਕਰਦੇ ਰਹਿਣਾ, ਜੋ ਕਿ ਉਨ੍ਹਾਂ ਦੀ ਪਤਨੀ ਅਤੇ ਉਨ੍ਹਾਂ ਦੀ ਸਾਲੀ ਦਾਸ ਦੀਆਂ ਗੱਲਾਂ ਬੜੇ ਗਹੁ ਨਾਲ ਸੁਣਦੇ। ਗੁਰੂ ਘਰ ਦੀਆਂ ਗੱਲਾਂ ਸੁਣ ਕੇ ਕਈ ਵਾਰ ਉਨ੍ਹਾਂ ਨੇ ਕਹਿਣਾ ਕਿ ਤੁਹਾਡੇ ਵਿਚਾਰ ਤਾਂ ਬਹੁਤ ਹੀ ਠੋਸ, ਲਾਭਦਾਇਕ ਅਤੇ ਰਸੀਲੇ ਹੁੰਦੇ ਹਨ, ਪਰ ਜਦ ਤੁਸੀਂ ਇਨ੍ਹਾਂ ਗੱਲਾਂ ਵਿਚ ਰੱਬ ਨੂੰ ਘਸੋੜ ਦਿੰਦੇ ਹੋ ਤਾਂ ਸਾਡਾ ਤਨ ਮਨ ਖੱਟਾ ਹੋ ਜਾਂਦਾ ਹੈ। ਖੈਰ ਸਮਾਂ ਲੰਘਦਾ ਗਿਆ। ਜਿਸ ਵਿਅਕਤੀ ਤੋਂ ਉਨ੍ਹਾਂ ਨੇ ਅੰਮ੍ਰਿਤਸਰ ਸਾਹਿਬ ਵਿਖੇ ਆ ਕੇ ਚਾਰਜ ਲਿਆ ਸੀ ਉਹ ਵੱਢੀਖੋਰ ਸੀ, ਇਸ ਲਈ ਕਈ ਅਨੁਚਿਤ ਕੰਮ ਕਰਦਾ ਸੀ : ਕਈਆਂ ਕੋਲੋਂ ਪੈਸੇ ਲੈ ਕੇ ਗਲਤ ਪਰਮਿਟ ਦੇ ਦਿੰਦਾ ਸੀ ਅਤੇ ਕਈਆਂ ਤੋਂ ਕਸਟਮ ਵੀ ਨਹੀਂ ਸੀ ਲੈਂਦਾ ਆਦਿ। ਇਹ ਸਭ ਕੁਝ ਦੇਖ ਕੇ ਮੇਰੇ ਮਿੱਤਰ ਨੇ ਉਸ ਵਿਰੁੱਧ ਇਕ ਕੇਸ ਤਿਆਰ ਕਰ ਲਿਆ ਅਤੇ

ਕਈਆਂ ਨੂੰ ਮਿਲ ਕੇ ਆਪਣਾ ਕੇਸ ਠੋਸ ਬਨਾਉਣ ਵਾਸਤੇ ਉਨ੍ਹਾਂ ਦੀਆਂ ਗਵਾਹੀਆਂ ਲੈ ਲਈਆਂ। ਇਉਂ ਕੇਸ ਦਾ ਪਲੰਦਾ ਤਿਆਰ ਕਰਕੇ ਉੱਚ ਅਧਿਕਾਰੀਆਂ ਪਾਸ ਦਿੱਲੀ ਵਿਖੇ ਭੇਜ ਦਿੱਤਾ। ਜਿਸ ਵਿਰੁੱਧ ਕੇਸ ਸੀ ਉਹ ਵੀ ਬਦਲ ਕੇ ਦਿੱਲੀ ਹੀ ਗਿਆ ਸੀ, ਉਸ ਨੂੰ ਇਸ ਬਾਰੇ ਪਤਾ ਲੱਗ ਗਿਆ, ਉਸ ਨੇ ਉੱਚ ਅਧਿਕਾਰੀਆਂ ਨੂੰ ਮਿਲ-ਮਿਲਾ ਕੇ ਆਪਣੇ ਵਿਰੁੱਧ ਹੋਏ ਕੇਸ ਨੂੰ ਖੁਰਦ-ਬੁਰਦ ਕਰਨ ਦੀ ਪੂਰੀ ਵਾਹ ਲਾਈ।

ਇਧਰ ਕਿਉਂਕਿ ਮੇਰਾ ਮਿੱਤਰ ਉਸ ਵਿਰੁੱਧ ਕੇਸ ਬਣਾਉਣ ਲਈ ਸਾਰਾ ਦਿਨ ਦੌੜ-ਭੱਜ ਵਿਚ ਲੱਗਿਆ ਰਹਿੰਦਾ ਸੀ, ਇਸ ਕਰਕੇ ਆਪਣੇ ਕੰਮ ਵੱਲ ਘੱਟ ਧਿਆਨ ਦਿੰਦਾ ਸੀ, ਜਿਸ ਦਾ ਸਿੱਟਾ ਇਹ ਹੋਇਆ ਕਿ ਉਸ ਦਾ ਕੰਮ ਤਸੱਲੀਬਖਸ਼ ਨਾ ਹੋਣ ਕਰਕੇ ਪਹਿਲਾਂ ਉਸ ਦੀ ਉੱਚ-ਅਧਿਕਾਰੀਆਂ ਵੱਲੋਂ ਜੁਆਬ-ਤਲਬ ਕੀਤੀ ਗਈ, ਪਰ ਇਸ ਦਾ ਉੱਤਰ ਤਸੱਲੀਬਖਸ਼ ਨਾ ਹੋਣ ਕਾਰਨ ਅੰਤ ਇਸ ਦਾ ਅਹੁਦਾ ਘਟਾ ਕੇ ਇਸ ਦੇ ਵਾਪਿਸ ਦਿੱਲੀ ਜਾਣ ਦੇ ਹੁਕਮ ਜਾਰੀ ਹੋ ਗਏ। ਜਿਸ ਦਿਨ ਮੇਰੇ ਮਿੱਤਰ ਨੂੰ ਇਹ ਹੁਕਮ ਮਿਲਿਆ, ਕੁਦਰਤੀ ਮੈਂ ਭੀ ਉਨ੍ਹਾਂ ਦੇ ਘਰ ਚਲਾ ਗਿਆ। ਉਹ ਬੜੇ ਜੋਸ਼ ਵਿਚ ਕਹਿਣ ਲੱਗਿਆ ਕਿ ਮੈਂ ਭੀ ਹੁਣ ਛੋਟੀ ਕੁਰਸੀ 'ਤੇ ਜਾ ਕੇ ਨਹੀਂ ਬਹਿਣਾ ਅਤੇ ਆਪਣੇ ਖਿਲਾਫ ਹੋਏ ਗਲਤ ਹੁਕਮਾਂ ਵਿਰੁੱਧ ਲੜਾਂਗਾ ਆਦਿ ਆਦਿ। ਇਹ ਸੁਣ ਕੇ ਦਾਸ ਨੇ ਉਸ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਜਿਹੜੇ ਬੰਦੇ ਦੂਜਿਆਂ ਲਈ ਟੋਏ ਪੁੱਟਦੇ ਹਨ ਉਹ ਕਈ ਵਾਰ ਆਪ ਹੀ ਉਸ ਵਿਚ ਡਿੱਗ ਪੈਂਦੇ ਹਨ। ਹੋਰ ਕਈ ਪ੍ਰਕਾਰ ਦੀਆਂ ਗੱਲਾਂ-ਬਾਤਾਂ ਹੋਈਆਂ। ਉਨ੍ਹਾਂ ਨੇ ਦੋ ਮਹੀਨੇ ਦੀ ਛੁੱਟੀ ਲੈ ਲਈ ਅਤੇ ਦਿੱਲੀ ਪਹੁੰਚ ਗਿਆ। ਉਥੇ ਜਾ ਕੇ ਕਈ ਅਫਸਰਾਂ ਨੂੰ ਮਿਲ ਕੇ ਸਹਾਇਤਾ ਲਈ ਆਪਣਾ ਕੇਸ ਪੇਸ਼ ਕੀਤਾ ਪਰ ਦੇਵਨੇਤ ਨਾਲ ਕੋਈ ਵੀ ਉਸ ਦੀ ਗੱਲ ਸੁਣਨ ਨੂੰ ਤਿਆਰ ਨਹੀਂ ਸੀ, ਕਿਉਂਕਿ ਉਸ ਨੇ ਸੱਚ-ਮੁੱਚ ਹੀ ਆਪਣੀ ਡਿਊਟੀ ਪੂਰੀ ਤਰ੍ਹਾਂ ਨਹੀਂ ਸੀ ਨਿਭਾਈ। ਅਫਸਰਾਂ ਤੋਂ ਚੰਗਾ ਹੁੰਗਾਰਾ ਨਾ ਮਿਲਣ ਕਰਕੇ ਉਹ ਸਬੰਧਤ ਮੰਤਰੀ ਨੂੰ ਵੀ ਮਿਲਿਆ ਅਤੇ ਉਸ ਨੇ ਜਦ ਹੇਠਲੇ ਅਫਸਰਾਂ ਨੂੰ ਬੁਲਾ ਕੇ ਇਸ ਦੇ ਵਿਰੁੱਧ ਕੇਸ ਬਾਰੇ ਪਤਾ ਕੀਤਾ ਤਾਂ ਉਨ੍ਹਾਂ ਨੇ ਵੀ ਇਸੇ ਨੂੰ ਹੀ ਦੋਸ਼ੀ ਠਹਿਰਾਇਆ।



ਆਖਿਰ ਕੋਈ ਚਾਰਾ ਨਾ ਦੇਖ ਕੇ ਉਸ ਨੇ ਉਸ ਸਮੇਂ ਦੇ ਪ੍ਰਧਾਨ ਮੰਤਰੀ, ਸ੍ਰੀ ਜਵਾਹਰ ਲਾਲ ਨਹਿਰੂ ਨੂੰ ਮਿਲਣ ਦੀ ਸੋਚੀ ਅਤੇ ਇਕ ਦਿਨ ਉਸ ਦੀ ਕੋਠੀ ਅੱਗੇ ਜਾ ਕੇ ਬੈਠ ਗਿਆ। ਜਦੋਂ ਪ੍ਰਧਾਨ ਮੰਤਰੀ ਜੀ ਕੋਠੀ ਤੋਂ ਦਫਤਰ ਨੂੰ ਜਾਣ ਲੱਗੇ ਤਾਂ ਇਹ ਭੱਜ ਕੇ ਉਸ ਦੀ ਕਾਰ ਅੱਗੇ ਲੇਟ ਗਿਆ, ਪਰ ਪੰਡਤ ਜੀ ਨੇ ਉਸ ਦੀ ਗੱਲ ਸੁਣਨ ਦੀ ਬਜਾਏ ਸਿਕਿਉਰਟੀ ਵਾਲਿਆਂ ਨੂੰ ਹੁਕਮ ਦਿੱਤਾ ਕਿ ਇਹ ਸਰਦਾਰ ਪਾਗਲ ਹੋ ਗਿਆ, ਇਸ ਨੂੰ ਪਾਗਲਖਾਨੇ ਪਹੁੰਚਾ ਦਿਓ ਅਤੇ ਆਪ ਦਫਤਰ ਨੂੰ ਚਲਿਆ ਗਿਆ। ਹੁਣ ਥਾਣੇਦਾਰ ਨੇ ਉਸ ਨੂੰ ਪਕੜ ਲਿਆ ਅਤੇ ਲੱਗਾ ਪਾਗਲਖਾਨੇ ਵੱਲ ਲਿਜਾਣ। ਇਸ ਤਰ੍ਹਾਂ ਮੇਰੇ ਮਿੱਤਰ ਨੇ ਬਥੇਰੇ ਤਰਲੇ-ਮਿੰਨਤਾਂ ਕੀਤੀਆਂ ਪਰ ਉਹ ਨਾ ਸੁਣੇ ਅਤੇ ਅਖੀਰ ਪੰਜਾਹ ਰੁਪਏ ਪੱਲਿਉਂ ਦੇ ਕੇ ਆਪਣੀ ਜਾਨ ਛੁਡਾਈ। ਇਸ ਤਰ੍ਹਾਂ ਇਹ 'ਨਿਮਾਜ਼ ਬਖਸ਼ਾਉਣ ਗਿਆ ਰੋਜ਼ੇ ਗਲ ਪੈ ਗਏ' ਵਾਲੀ ਗੱਲ ਬਣੀ। ਇਉਂ ਹਰ ਪਾਸਿਓਂ ਨਿਰਾਸ਼ ਹੋ ਕੇ ਉਸ ਨੇ ਦਾਸ ਨੂੰ ਚਿੱਠੀ ਲਿਖੀ ਜਿਸ ਵਿਚ ਸਾਰਾ ਹਾਲ ਦੱਸਿਆ ਅਤੇ ਨਾਲ ਹੀ ਬੇਨਤੀ ਕੀਤੀ ਕਿ ਜਦ ਤੁਸੀਂ ਸਾਡੇ ਘਰ ਆਇਆ ਕਰਦੇ ਸੀ ਤਾਂ ਰੱਬ ਦੀਆਂ ਗੱਲਾਂ ਕਰਦੇ ਹੁੰਦੇ ਸੀ ਕਿ ਉਹ ਸਰਬ ਸ਼ਕਤੀਵਾਨ ਹੈ, ਅਸੰਭਵ ਗੱਲ ਨੂੰ ਸੰਭਵ ਬਣਾ ਸਕਦਾ ਹੈ, ਕੀ ਉਹ ਮੇਰੀ ਇਸ ਸਮੇਂ ਸਹਾਇਤਾ ਕਰ ਦੇਵੇਗਾ ? ਉੱਤਰ ਵਿਚ ਦਾਸ ਨੇ ਉਸ ਨੂੰ ਧੀਰਜ ਦਿੱਤਾ ਅਤੇ ਹੇਠ ਲਿਖੇ ਸ਼ਬਦ ਦਾ 108 ਵਾਰ ਹਰ ਰੋਜ਼ ਵਿਧੀ ਸਹਿਤ ਪਾਠ ਕਰਨ ਲਈ ਕਿਹਾ :-

*ਟੋਡੀ ਮਹਲਾ ੫॥ ਸਤਿਗੁਰ ਆਇਓ ਸਰਣਿ ਤੁਹਾਰੀ॥*

*ਮਿਲੈ ਸੁਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ॥ ੧ ॥ ਰਹਾਉ॥*
*ਅਵਰ ਨ ਸੁਝੈ ਦੂਜੀ ਠਾਹਰ ਹਾਰਿ ਪਰਿਓ ਤਉ ਦੁਆਰੀ॥*
*ਲੇਖਾ ਛੋਡਿ ਅਲੇਖੈ ਛੂਟਹ ਹਮ ਨਿਰਗੁਨ ਲੇਹੁ ਉਬਾਰੀ॥ ੧ ॥*
*ਸਦ ਬਖਸਿੰਦੁ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ॥*
*ਨਾਨਕ ਦਾਸ ਸੰਤ ਪਾਛੈ ਪਰਿਓ ਰਾਖਿ ਲੇਹੁ ਇਹ ਬਾਰੀ॥੨॥੪॥੯॥* (ਅੰਗ ੭੧੩)

'ਮਰਦਾ ਕੀ ਨਾ ਕਰਦਾ' ਦੇ ਅਖਾਣ ਅਨੁਸਾਰ ਮੇਰੇ ਮਿੱਤਰ ਨੇ ਹਦਾਇਤ ਅਨੁਸਾਰ ਉਪਰੋਕਤ ਸ਼ਬਦ ਦਾ ਪਾਠ ਆਰੰਭ ਕੀਤਾ, ਪਰ ਕੁਝ ਨਤੀਜਾ ਨਾ ਮਿਲਣ ਕਰਕੇ ਦੋ ਮਹੀਨੇ ਬਾਅਦ ਚਿੱਠੀ ਆਈ ਕਿ ਮੈਨੂੰ ਬੜੀ ਉਮੀਦ ਸੀ ਕਿ ਤੁਹਾਡਾ ਰੱਬ ਮੇਰੀ ਸਹਾਇਤਾ ਕਰੇਗਾ, ਪਰ ਹੁਣ ਮੈਨੂੰ ਮਾਲੂਮ ਹੁੰਦਾ ਹੈ ਕਿ ਇਥੇ ਤੁਹਾਡਾ ਰੱਬ ਵੀ ਫੇਲ੍ਹ ਹੋ ਗਿਆ ਹੈ, ਕਿਉਂਕਿ ਹੁਣ ਤੱਕ ਮੇਰਾ ਕੁਝ ਨਹੀਂ ਬਣਿਆ। ਦਾਸ ਨੇ ਉਸ ਨੂੰ ਵਾਪਿਸ ਉੱਤਰ ਦਿੰਦੇ ਹੋਏ ਲਿਖਿਆ ਕਿ "I appreciate your anxiety but anxiety too takes time mind it that Rome was not built in a day" ਭਾਵ ਮੈਂ ਤੁਹਾਡੀ ਕਾਹਲੀ ਨੂੰ ਮੰਨਦਾ ਹਾਂ, ਪਰ ਕਾਹਲੀ ਨੂੰ ਵੀ ਕੁਝ ਸਮਾਂ ਲੱਗਦਾ ਹੈ। ਯਾਦ ਰੱਖੋ ਕਿ ਰੋਮ ਸ਼ਹਿਰ ਇਕ ਦਿਨ ਵਿਚ ਹੀ ਨਹੀਂ ਸੀ ਬਣਿਆ : ਧੀਰਜ ਰੱਖੋ, ਰੱਬ ਤੁਹਾਡੀ ਜ਼ਰੂਰ ਸਹਾਇਤਾ ਕਰੇਗਾ। ਸੋ, ਖੇਡ ਐਸੀ ਵਰਤੀ ਕਿ ਚੌਥੇ ਕੁ ਦਿਨ ਹੀ ਉਹਦਾ ਦੁਬਾਰਾ ਖੱਤ ਆਇਆ ਜਿਸ ਵਿਚ ਲਿਖਿਆ ਸੀ ਕਿ ਮੈਂ ਤੁਹਾਡਾ ਖੱਤ ਪੜ੍ਹਦਾ ਹੀ ਪਿਆ ਸੀ ਕਿ ਮੇਰੀ ਦੁਬਾਰਾ ਤਰੱਕੀ ਦੇ ਹੁਕਮ ਮੈਨੂੰ ਮਿਲ ਗਏ ਅਤੇ ਮੇਰੀ ਹੁਣ ਨਿਯੁਕਤੀ Posting ਮਦਰਾਸ ਵਿਖੇ ਹੋ ਗਈ ਹੈ, ਸੋ ਅਗਲੀ ਚਿੱਠੀ ਉਥੇ ਜਾ ਕੇ ਲਿਖਾਂਗਾ।

ਲਗਪਗ ਇਕ ਮਹੀਨੇ ਪਿਛੋਂ ਮਦਰਾਸ ਤੋਂ ਉਸ ਦੀ ਚਿੱਠੀ ਆਈ, ਜਿਸ ਵਿਚ ਲਿਖਿਆ ਸੀ, 'ਮੈਨੂੰ ਹੁਣ ਪੂਰਾ ਯਕੀਨ ਹੋ ਗਿਆ ਹੈ ਕਿ ਵਾਹਿਗੁਰੂ ਮੇਰੇ ਵਰਗੇ ਨਾਸਤਕਾਂ ਦੇ ਵੀ ਕੰਮ ਸਵਾਰ ਦਿੰਦਾ ਹੈ ਅਤੇ ਵਾਕਈ ਉਹ ਸਰਬ-ਸ਼ਕਤੀਮਾਨ ਹੈ, ਕਿਉਂਕਿ ਜਿਹੜਾ ਕੰਮ ਪ੍ਰਧਾਨ ਮੰਤਰੀ ਵੀ ਕਰਨ ਨੂੰ ਤਿਆਰ ਨਹੀਂ ਸੀ ਉਹ ਅਸੰਭਵ ਕੰਮ ਗੁਰੂ ਦੇ ਸ਼ਬਦ ਦੀ ਕਲਾ ਨੇ ਕਰ ਵਿਖਾਇਆ ਹੈ। ਹੁਣ ਮੈਂ ਰੋਜ਼ ਨਿਤਨੇਮ ਕਰਦਾ ਹਾਂ ਅਤੇ ਗੁਰਦੁਆਰੇ ਵੀ ਜਾਣ ਦਾ ਯਤਨ ਕਰਦਾ ਹਾਂ, ਪਰ ਏਥੇ ਮੁਸ਼ਕਿਲ ਇਹ ਹੈ ਕਿ ਨੇੜੇ ਤੋਂ ਨੇੜੇ ਗੁਰਦੁਆਰਾ ਵੀ ਮੇਰੇ ਘਰ ਤੋਂ 12 ਮੀਲ ਦੀ ਵਿੱਥ 'ਤੇ ਹੈ। ਇਸ ਲਈ ਮੈਨੂੰ ਸੁਝਾਉ ਦਿਓ ਕਿ ਮੈਂ ਹੁਣ ਕੀ ਕਰਾਂ, ਜਿਸ ਨਾਲ ਮੇਰਾ ਨੇਮ ਨਿਭਦਾ ਰਹੇ "Search and you will find, knock and it will be opened" (ਭਾਵ, ਢੂੰਡ, ਲੱਭ ਪਏਗਾ, ਦਰਵਾਜ਼ਾ ਖੜਕਾਉ ਖੁਲ੍ਹ ਜਾਏਗਾ)।

ਇਸ ਦੇ ਉੱਤਰ ਵਿਚ ਜੋ ਮੇਰੇ ਮਿੱਤਰ ਦੀ ਚਿੱਠੀ ਆਈ ਉਹ ਅਲੌਕਿਕ ਸੀ। ਉਸ ਨੇ ਲਿਖਿਆ ਸੀ ਕਿ ਜਿਸ ਦਿਨ ਤੁਹਾਡੀ ਚਿੱਠੀ ਪ੍ਰਾਪਤ ਹੋਈ ਉਸ ਦਿਨ ਇਕ ਸਮੁੰਦਰੀ ਜਹਾਜ਼ ਕੰਢੇ ਲੱਗਾ ਸੀ ਅਤੇ ਉਥੇ ਸਾਮਾਨ ਸਬੰਧੀ ਕਸਟਮ ਆਦਿ ਦੇ ਕੰਮ ਵਿਚ ਰੁਝੇ ਰਹਿਣ ਕਾਰਨ ਦਫਤਰ ਵਿਚ ਤੁਹਾਡੀ ਚਿੱਠੀ ਪੜ੍ਹਨ ਦਾ ਸਮਾਂ ਨਾ ਮਿਲ ਸਕਣ ਕਰਕੇ ਚਪੜਾਸੀ ਨੂੰ ਕਹਿ ਕੇ ਦਿਨ ਭਰ ਦੀ ਸਾਰੀ ਡਾਕ ਘਰ ਮੰਗਵਾ ਲਈ ਸੀ ਅਤੇ ਰਾਤ ਨੂੰ ਪ੍ਰਸ਼ਾਦ ਛਕਣ ਉਪਰੰਤ ਦਿਨ ਭਰ ਦੀ ਡਾਕ ਦੇਖਣ ਲੱਗਿਆਂ, ਰਾਤ ਦੇ ਬਾਰਾਂ ਵੱਜ ਚੁੱਕੇ ਸਨ ਜਦ ਤੁਹਾਡੀ ਚਿੱਠੀ ਡਾਕ ਵਿਚੋਂ ਮਿਲੀ, ਜਿਸ ਨੂੰ ਪੜ੍ਹ ਕੇ ਮੇਰੇ ਦਿਮਾਗ ਉਤੇ ਅਜਿਹਾ ਜਾਦੂ ਫਿਰਿਆ ਕਿ ਮੈਂ ਬਾਹਰ ਨੂੰ ਤੁਰ ਪਿਆ। ਮੈਂ ਮੂਰਖ ਸਾਂ ਜੋ ਕਿ ਮਦਰਾਸ ਵਰਗੇ ਸ਼ਹਿਰ ਵਿਚ ਰਾਤ ਦੇ ਬਾਰਾਂ ਵਜੇ ਗੁਰਦੁਆਰਾ ਢੂੰਡਣ ਵਾਸਤੇ ਚਲ ਪਿਆ, ਪਰ ਤੁਹਾਡੇ ਸ਼ਬਦਾਂ ਨਾਲ ਐਸੀ ਧੁਨ ਲੱਗੀ ਕਿ ਉਸੇ ਧੁਨ ਵਿਚ ਤੁਰਦਾ-ਤੁਰਦਾ ਸਮੁੰਦਰ ਦੇ ਕੰਢੇ ਪਹੁੰਚ ਗਿਆ ਅਤੇ ਬੀਚ 'ਤੇ

ਤੁਰਦਿਆਂ ਤੁਹਾਡੇ ਸ਼ਬਦ ਹੀ ਦੁਹਰਾਈ ਜਾਂਦਾ ਸੀ ਕਿ Search and you will find, knock and it will be opened ਇਸੇ ਲਗਨ ਵਿਚ ਖੇਡ ਵਰਤੀ ਕਿ ਅਚਾਨਕ ਹੀ ਕਿਸੇ ਵਿਅਕਤੀ ਨੇ, ਜਿਸ ਦੇ ਬਸਤਰ ਸਫੈਦ ਸਨ ਅਤੇ ਦਾੜ੍ਹਾ ਵੀ ਚਿੱਟਾ ਸੀ ਅਤੇ ਅੱਖਾਂ ਵਿਚ ਚਮਕ ਸੀ, ਪਿਛਲੇ ਪਾਸਿਉਂ ਮੇਰੇ 'ਤੇ ਹੱਥ ਰੱਖਦਿਆਂ ਪੁੱਛਿਆ, ਕਾਕਾ ਗੁਰਦੁਆਰਾ ਢੂੰਡਦਾ ਹੈਂ ? ਕੀ ਗੁਰਦੁਆਰੇ ਸਮੁੰਦਰ ਦੇ ਕੰਢਿਆਂ 'ਤੇ ਬਣੇ ਹੁੰਦੇ ਹਨ ? ਆ ਤੈਨੂੰ ਗੁਰਦੁਆਰੇ ਲੈ ਚਲਦਾ ਹਾਂ। ਉਨ੍ਹਾਂ ਦੇ ਹੱਥ ਰੱਖਦਿਆਂ ਹੀ ਮੇਰਾ ਸਰੀਰ ਕੰਬ ਜਿਹਾ ਗਿਆ ਅਤੇ ਇਕ ਬਿਜਲੀ ਵਾਂਗ ਲਹਿਰ ਜਿਹੀ ਸਾਰੇ ਸਰੀਰ ਵਿਚ ਦੌੜ ਗਈ। ਇਹ ਕਹਿ ਕੇ ਉਹ ਬਾਬਾ ਜੀ ਅੱਗੇ-ਅੱਗੇ ਅਤੇ ਮੈਂ ਪਿੱਛੇ-ਪਿੱਛੇ ਤੁਰਦਾ ਗਿਆ।

ਮੈਨੂੰ ਸਮਝ ਨਹੀਂ ਸੀ ਪੈਂਦੀ ਕਿ ਇਹ ਬਜ਼ੁਰਗ ਕੌਣ ਹੋ ਸਕਦੇ ਹਨ। ਅਤੇ ਇਹਨਾਂ ਨੂੰ ਕਿਥੋਂ ਪਤਾ ਲੱਗਾ ਹੈ ਕਿ ਮੈਂ ਗੁਰਦੁਆਰਾ ਢੂੰਡ ਰਿਹਾ ਹਾਂ ਅਤੇ ਉਨ੍ਹਾਂ ਦੇ ਪ੍ਰਭਾਵ ਦਾ ਸਦਕਾ ਮੇਰੀ ਜੁਰੱਤ ਵੀ ਨਹੀਂ ਸੀ ਪੈਂਦੀ ਕਿ ਉਨ੍ਹਾਂ ਨੂੰ ਪੁੱਛਾਂ। ਅਸੀਂ ਚਾਰ ਮੀਲ ਤੱਕ ਇਕੱਠੇ ਤੁਰਦੇ ਆਏ ਅਤੇ ਅੰਤ ਨੂੰ ਮੇਰੇ ਘਰ ਕੋਲ ਲਿਆ ਕੇ ਉਹ ਬਜ਼ੁਰਗ ਕਹਿਣ ਲੱਗੇ ਕਿ ਇਹ ਲਉ ਇਹ ਤੁਹਾਡਾ ਘਰ ਹੈ, ਇਸ ਤੋਂ ਅੱਗੇ ਇਹ ਪਹਿਲਾ ਘਰ, ਇਹ ਦੂਜਾ ਘਰ ਅਤੇ ਇਹ ਤੀਜਾ ਅਤੇ ਚੌਥੇ ਘਰ ਦੇ ਕੋਲ ਜਾ ਕੇ ਉਨ੍ਹਾਂ ਮੈਨੂੰ ਦਰਵਾਜ਼ਾ ਖੜਕਾਉਣ ਲਈ ਕਿਹਾ। ਮੈਂ ਉਨ੍ਹਾਂ ਦਾ ਹੁਕਮ ਮੰਨ ਕੇ ਦਰਵਾਜ਼ਾ ਖੜਕਾਇਆ ਅਤੇ ਵਾਕਈ ਖੁਲ੍ਹ ਗਿਆ ਅਤੇ ਕੀ ਵੇਖਿਆ ਕਿ ਇਕ ਸਿੰਧੀ ਵੀਰ ਅਤੇ ਉਨ੍ਹਾਂ ਦੀ ਸੁਪਤਨੀ ਸਵੇਰ ਦੇ ਚਾਰ ਕੁ ਵਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਹੀ ਹਟੇ ਸਨ। ਮੇਰੇ ਨਾਲ ਆਏ ਬਜ਼ੁਰਗ ਬਾਬਾ ਜੀ ਨੇ ਉਨ੍ਹਾਂ ਨੂੰ ਕਿਹਾ ਕਿ ਭਾਈ ਇਹ ਕਾਕਾ ਦਿੱਲੀ ਤੋਂ ਬਦਲ ਕੇ ਏਥੇ ਆਇਆ ਹੈ ਅਤੇ ਇਹ ਸਵੇਰੇ ਹੀ ਤੁਹਾਡੇ ਘਰ ਗੁਰੂ ਸਾਹਿਬ ਦੇ ਦਰਸ਼ਨ ਕਰਨ ਆਇਆ ਕਰੇਗਾ, ਤੁਹਾਨੂੰ ਕੋਈ ਇਤਰਾਜ਼ ਤਾਂ ਨਹੀਂ ? ਬਾਬਾ ਜੀ ਦੇ ਇਹ ਬਚਨ ਸੁਣ ਕੇ ਉਨ੍ਹਾਂ ਸਿੰਧੀਆਂ ਨੇ ਉੱਤਰ ਦਿੱਤਾ ਕਿ ਸਾਨੂੰ ਕੋਈ ਇਤਰਾਜ਼ ਨਹੀਂ, ਸਗੋਂ ਸਾਡੇ ਧੰਨ ਭਾਗ ਹੋਣਗੇ ਅਤੇ ਨਾਲ ਹੀ ਉਨ੍ਹਾਂ ਨੇ ਬੇਨਤੀ ਕੀਤੀ ਕਿ ਆਉ ਅੰਦਰ ਰਲ ਕੇ ਕੀਰਤਨ ਕਰੀਏ। ਅੰਦਰ ਜਾ ਕੇ ਮੈਂ ਸਿੰਧੀ ਵੀਰ ਨੂੰ ਕਿਹਾ ਕਿ ਬਾਬਾ ਜੀ ਨੂੰ ਵੀ ਬਾਹਰੋਂ ਬੁਲਾ ਲਉ ਜਿਸ ਤੇ ਉਹ ਕਹਿਣ ਲੱਗੇ, ਕੀ ਉਹ ਤੁਹਾਡੇ ਪਿਤਾ ਜੀ ਹਨ ? ਮੈਂ ਕਿਹਾ ਨਹੀਂ ਵੁਹ ਤੋ ਆਪ ਕੇ ਹੀ ਕੁਛ ਲਗਤੇ ਹੋਂਗੇ ਜੋ ਮੁਝੇ ਰਾਸਤਾ ਦਿਖਾ ਕਰ ਯਹਾਂ ਆਪ ਕੇ ਪਾਸ ਲੇ ਆਏ ਹੈਂ। ਇਹ ਸੁਣ ਕੇ ਸਿੰਧਣ ਬੀਬੀ ਕਹਿੰਦੀ ਕਿ ਕਹੀਂ ਵੁਹ ਗੁਰੂ ਨਾਨਕ ਹੀ ਤੋ ਨਹੀਂ ਥੇ, ਹਾਇ ! ਵੁਹ ਹਮਾਰੇ ਘਰ ਆਏ ਪਰ ਹਮਨੇ ਉਨਕੇ ਚਰਨੋਂ ਪਰ ਮੱਥਾ ਵੀ ਨਹੀਂ ਝੁਕਾਇਆ, ਉਨ ਕੀ ਕੋਈ ਸੇਵਾ ਨਹੀਂ ਕੀ, ਲਾਹਨਤ ਹੈ ਹਮ ਦੋਨੋਂ ਪਰ। ਪਰ ਸਿੰਧੀ ਵੀਰ ਝੱਟ ਹੀ ਕਹਿਣ ਲੱਗੇ ਕਿ ਫਿਕਰ ਨਾ ਕਰੋ, ਯਹਾਂ ਹੀ ਹੋਂਗੇ, ਅਭੀ ਢੂੰਡ ਕਰ ਲੇ ਆਤੇ ਹੈਂ। ਇਸ ਤੇ ਉਨ੍ਹਾਂ ਨੇ ਇਕ-ਦਮ ਗੈਰਿਜ ਵਿਚੋਂ ਕਾਰ ਕੱਢੀ ਅਤੇ ਸਟਾਰਟ ਕਰਕੇ ਅਸੀਂ ਤਿੰਨੇ ਜਣੇ ਬਾਬਾ ਜੀ ਨੂੰ ਲੱਭਣ ਵਾਸਤੇ ਬਜ਼ਾਰਾਂ ਵਿਚ ਘੁੰਮਦੇ ਗਏ, ਪਰ ਉਹ ਤਾਂ ਅਗੰਮੀ ਰੂਹ ਹੋਣ ਕਾਰਨ ਗਾਇਬ ਹੋ ਗਏ ਸਨ। ਆਖਿਰ 55 ਮੀਲ ਦਾ ਸਫਰ ਕਰਕੇ ਅਸੀਂ ਨਿਰਾਸਤਾ ਨਾਲ ਵਾਪਿਸ ਘਰ ਆ ਗਏ।

ਪਾਠਕ ਵੀਰ ਉਪਰੋਕਤ ਵਾਰਤਾ ਤੋਂ ਆਪ ਹੀ ਅੰਦਾਜ਼ਾ ਲਾਉਣ ਕਿ ਉਹ ਬਜ਼ੁਰਗ ਕੌਣ ਹੋ ਸਕਦੇ ਸਨ ? ਇਸ ਤੋਂ ਇਹ ਸਿੱਖਿਆ ਮਿਲਦੀ ਹੈ ਕਿ ਗੁਰੂ ਬਾਬਾ ਜੀ ਹਾਜ਼ਰ-ਨਾਜ਼ਰ ਹਨ, ਕੇਵਲ ਲੋੜ ਹੈ ਸਾਨੂੰ ਆਪਣੇ ਅੰਦਰ ਉਨ੍ਹਾਂ ਪ੍ਰਤੀ ਲਗਨ, ਧੁਨ, ਖਿੱਚ ਪੈਦਾ ਕਰਨ ਦੀ, ਜਿਵੇਂ ਕਿ ਭਾਈ ਸਾਹਿਬ ਭਾਈ ਵੀਰ ਸਿੰਘ ਨੇ ਲਿਖਿਆ ਹੈ :-

*ਸੀਨੇ ਖਿੱਚ ਜਿਨ੍ਹਾਂ ਨੇ ਖਾਧੀ ਕਰ ਅਰਾਮ ਨਹੀਂ ਬਹਿੰਦੇ।*
*ਨਿਹੁੰ ਵਾਲੇ ਨੈਣਾਂ ਕੀ ਨੀਂਦਰੀ ਓ ਦਿਨੇ ਰਾਤ ਪਏ ਵਹਿੰਦੇ।*

*ਇਕੋ ਲਗਨ ਲੱਗੀ ਲਈ ਜਾਂਦੀ ਹੈ ਤੋਰ ਅਨੰਤ ਉਨ੍ਹਾਂ ਦੀ।*
*ਵਸਲੋਂ ਉਰੇ ਮਕਾਮ ਨ ਕੋਈ ਸੋ ਚਾਲ ਪਏ ਨਿੱਤ ਰਹਿੰਦੇ।*

# (21) ਸਿੱਖੀ ਲਈ ਤੜਫ

ਸੰਨ 1954 ਵਿਚ ਦਾਸ ਸਵੇਰੇ ਡਿਊਟੀ 'ਤੇ ਜਾਣ ਤੋਂ ਪਹਿਲੋਂ ਦਰਬਾਰ ਸਾਹਿਬ ਹਾਜ਼ਰੀ ਭਰਨ ਜਾ ਰਿਹਾ ਸੀ ਕਿ ਥੜ੍ਹਾ ਸਾਹਿਬ ਦੇ ਕੋਲ ਚਾਹ ਵਾਲੀ ਦੁਕਾਨ 'ਤੇ ਇਕ ਮੋਟਰਸਾਈਕਲ ਖੜਾ ਦੇਖਿਆ, ਉਸ 'ਤੇ ਤਿੰਨ ਵੱਡੇ-ਵੱਡੇ ਟਰੰਕ ਲੱਦੇ ਹੋਏ ਸਨ। ਇਕ ਤੰਬੂ ਸੀ, ਚਾਰ ਪੰਜ ਸੂਟਕੇਸ ਤੇ ਕਈ ਹੋਰ ਨਿੱਕੜ-ਸੁੱਕੜ ਬੱਧਾ ਹੋਇਆ ਸੀ। ਮੈਂ ਹੈਰਾਨੀ ਨਾਲ ਦੇਖਣ ਲਈ ਰੁਕ ਗਿਆ ਤਾਂ ਅੰਦਰੋਂ ਦਰਬਾਰ ਸਾਹਿਬ ਦੇ ਗਾਈਡ ਬਲਵੰਤ ਸਿੰਘ ਮਦਰਾਸੀ ਨੇ ਮੈਨੂੰ ਆਵਾਜ਼ ਮਾਰੀ ਕਿ ਸ਼ਿਕਾਰ ਹੈ ਅੰਦਰ ਆਉ। ਉਥੇ ਬਾਹਰ (ਫੌਰਨ) ਦਾ ਬੰਦਾ ਬੈਠਾ ਹੋਇਆ ਸੀ। ਮੈਨੂੰ ਦੱਸਿਆ ਗਿਆ ਕਿ ਉਹ ਇਕ ਜਰਮਨ ਫਿਲਾਸਫਰ ਹੈ, ਉਸ ਨੇ ਸੰਸਕ੍ਰਿਤ ਦੀ ਐਮ.ਏ. ਕੀਤੀ ਹੋਈ ਹੈ। ਉਹ ਉਸ ਮੋਟਰਸਾਈਕਲ 'ਤੇ ਸਾਰੀ ਦੁਨੀਆਂ ਦਾ ਚੱਕਰ ਲਾਉਣ ਲਈ ਘਰੋਂ ਨਿਕਲਿਆ ਹੋਇਆ ਹੈ ਤੇ ਨਾਲ ਦੀ ਨਾਲ ਜਗਤ ਦੇ ਸਾਰੇ ਮਜ਼੍ਹਬਾਂ ਦੀ ਪੜਚੋਲ ਕਰ ਰਿਹਾ ਹੈ। ਉਸ ਨੂੰ ਅੰਮ੍ਰਿਤਸਰ ਆਇਆਂ ਚਾਰ ਦਿਨ ਹੋ ਗਏ ਹਨ, ਤਾਂਕਿ ਸਿੱਖਾਂ ਬਾਰੇ ਵੀ ਕੋਈ ਜਾਣਕਾਰੀ ਪ੍ਰਾਪਤ ਕਰੇ। ਅੱਜ ਉਹ ਦਿੱਲੀ ਜਾ ਰਿਹਾ ਸੀ। ਤੁਸੀਂ ਇਸ ਨੂੰ ਕੁਝ ਸਿੱਖੀ ਬਾਰੇ ਦੱਸੋ। ਕਿਉਂਕਿ ਉਸ ਦੀ ਕੋਈ ਵੀ ਤਸੱਲੀ ਨਹੀਂ ਕਰਾ ਸਕਿਆ।

ਮੈਂ ਦਫਤਰ ਜਾਣ ਦੀ ਕਾਹਲੀ ਵਿਚ ਸਾਂ ਤੇ ਸੋਚਣ ਲੱਗ ਪਿਆ ਕਿ ਇਸ ਨੂੰ ਕਿਹੜੀ ਗੱਲ ਦੱਸੀ ਜਾਵੇ, ਜਿਸ ਨਾਲ ਇਸ ਦੀ ਤਸੱਲੀ ਹੋ ਜਾਵੇ। ਸਭ ਤੋਂ ਪਹਿਲਾਂ ਮੈਂ ਉਸ ਨੂੰ ਇਹ ਸਵਾਲ ਕੀਤਾ ਕਿ ਉਸ ਨੇ ਆਪਣੀ ਹੁਣ ਤੱਕ ਦੀ ਪੜਚੋਲ ਦਾ ਕੀ ਸਿੱਟਾ ਕੱਢਿਆ ਹੈ ? ਉਹ ਕਹਿਣ ਲੱਗਾ ਕਿ ਜਿੰਨੇ ਵੀ ਮਜ਼੍ਹਬਾਂ ਨੂੰ ਮੈਂ ਪੜਚੋਲਿਆ ਹੈ ਮੈਂ ਇਸ ਨਤੀਜੇ 'ਤੇ ਪੁੱਜਾ ਹਾਂ ਕਿ ਬੁੱਧ ਮਜ਼੍ਹਬ ਸਭ ਮਜ਼੍ਹਬਾਂ ਦਾ ਸਿਰਤਾਜ ਹੈ, ਮੈਂ ਹੁਣ ਬੋਧੀ ਬਣਨ ਦੀ ਸੋਚ ਰਿਹਾ ਹਾਂ। ਮੈਂ ਸਿੱਖ ਧਰਮ ਨੂੰ ਜਾਨਣ ਲਈ ਏਥੇ ਆਇਆ ਸਾਂ, ਪਰ ਨਿਰਾਸਤਾ ਨਾਲ ਜਾ ਰਿਹਾ ਹਾਂ। ਹੁਣ ਮੈਨੂੰ ਵੀ ਠੋਕਰ ਲੱਗੀ ਤੇ ਮੈਂ ਕੁਛ ਮਿੰਟਾਂ ਵਿਚ ਸੁਰਤ ਸ਼ਬਦ ਪਿਆਰ ਭਰੀਆਂ ਦੇ ਮੇਲ ਬਾਰੇ ਕਾਹਲੀ-ਕਾਹਲੀ ਦੱਸਿਆ। ਮੈਂ ਕਿਹਾ ਕਿ ਆਪਣੇ ਮੂੰਹ ਨਾਲ ਬੋਲਿਆ ਹੋਇਆ ਰੱਬ ਦਾ ਨਾਮ ਆਪਣੇ ਕੰਨਾਂ ਨਾਲ ਸੁਣਨਾ ਹੈ, ਆਦਿ ਆਦਿ। ਮੇਰੀਆਂ ਪਿਆਰ-ਭਰੀਆਂ ਤੇ ਸਪੱਸ਼ਟ ਗੱਲਾਂ ਸੁਣ ਕੇ ਉਹ ਫੜਕ ਉਠਿਆ ਤੇ ਕਹਿਣ ਲੱਗਾ, ਕੀ ਮੈਂ ਸਿੱਖ ਬਣ ਸਕਦਾ ਹਾਂ ? ਮੈਂ ਕਿਹਾ ਬਿਲਕੁਲ ਨਹੀਂ, ਅਸੀਂ ਤੇਰੇ ਵਰਗੇ ਰੰਗ-ਬਦਲੂ ਨੂੰ ਸਿੱਖ ਬਣਾ ਕੇ ਕੀ ਲੈਣਾ ਹੈ, ਤੂੰ ਹੁਣੇ ਬੋਧੀ ਬਣਨਾ ਚਾਹੁੰਦਾ ਸਾਂ, ਹੁਣ ਤੂੰ ਸਿੱਖ ਬਣਨਾ ਚਾਹੁੰਦਾ ਹੈਂ। ਫਿਰ ਹੋਰ ਮਜ਼੍ਹਬ ਮਿਲ ਗਿਆ ਤੇ ਤੂੰ ਉਸ ਦੇ ਮਗਰ ਲੱਗ ਜਾਏਂਗਾ, ਤੇਰੇ ਵਰਗੇ ਬੰਦੇ ਦਾ ਕੀ ਭਰੋਸਾ ਹੈ ? ਨਾਲੇ ਸਿੱਖ ਬਣਨ ਵਾਸਤੇ ਤੈਨੂੰ ਕੇਸ ਰੱਖਣੇ ਪੈਣਗੇ ਤੇ ਸਿਗਰਟ ਪੀਣਾ ਛੱਡਣਾ ਪਵੇਗਾ ? ਜੋ ਕਿ ਇਕ ਨਵੇਂ ਬੰਦੇ ਵਾਸਤੇ ਬੜਾ ਕਠਿਨ ਹੈ। ਉਹ ਕਹਿਣ ਲੱਗਾ, ਮੇਰਾ ਇਹ ਫੈਸਲਾ ਅਟੱਲ ਹੈ ਤੇ ਦੁਨੀਆਂ ਦੀ ਕੋਈ ਸ਼ਕਤੀ ਮੈਨੂੰ ਇਸ ਤੋਂ ਪਿੱਛੇ ਨਹੀਂ ਹਟਾ ਸਕਦੀ। ਜੇਕਰ ਤੁਸੀਂ ਮੈਨੂੰ ਸਿੱਖ ਨਾ ਬਣਾਇਆ ਤਾਂ ਮੈਂ ਆਪਣੇ ਆਪ ਨੂੰ ਗੋਲੀ ਮਾਰ ਲਵਾਂਗਾ। ਜੇਕਰ ਤੁਸੀਂ ਮੇਰਾ ਪਰਤਾਵਾ ਲੈਣਾ ਹੋਵੇ ਤਾਂ ਇਕ ਮੋਮਬੱਤੀ ਬਾਲ ਕੇ ਕਹੋ ਕਿ ਮੈਂ ਉਸ ਉੱਤੇ ਆਪਣਾ ਹੱਥ ਰੱਖ ਦੇਵਾਂ, ਮੇਰਾ ਹੱਥ ਸੜਦਾ ਰਹੇਗਾ ਤੇ ਜੇ ਮੈਂ ਉਫ ਵੀ ਕਰਾਂ ਜਾਂ ਹੱਥ ਪਿੱਛੇ ਨੂੰ ਖਿੱਚਾਂ ਤਾਂ ਤੁਸੀਂ ਬੇਸ਼ਕ ਮੈਨੂੰ ਸਿੱਖ ਬਣਨ ਦੇ ਯੋਗ ਨਾ ਸਮਝੋ।

ਮੈਂ ਕੁੜਿੱਕੀ ਵਿਚ ਫਸ ਗਿਆ ਕਿ ਰਾਹ ਜਾਂਦੀ ਬਲਾ ਮੈਂ ਕਿਉਂ ਗਲ ਪਾ ਲਈ। ਮੈਂ ਦਫਤਰੋਂ ਅੱਗੇ ਹੀ ਲੇਟ ਹੋ ਗਿਆ ਹਾਂ, ਮੈਂ ਇਹਨੂੰ ਹੁਣ ਕਿਹੜੇ ਬਿੱਲੇ ਲਾਵਾਂ। ਕੋਈ ਹੋਰ ਚਾਰਾ ਲੱਭਦਾ ਨਾ ਦੇਖ ਕੇ ਦਾਸ ਨੇ ਗਾਈਡ ਨੂੰ ਕਿਹਾ ਚਲੋ ਇਸ ਨੂੰ ਦਰਬਾਰ ਸਾਹਿਬ ਦੇ ਮੈਨੇਜਰ ਪਾਸ ਲੈ ਚੱਲਦੇ ਹਾਂ, ਜਿਵੇਂ ਉਹ ਚਾਹੇ ਕਰੇ, ਮੇਰਾ ਛੁਟਕਾਰਾ ਹੋ ਜਾਵੇਗਾ।

ਮੈਨੇਜਰ ਸਾਹਿਬ ਨੇ ਸਾਰੀ ਗੱਲ ਸੁਣੀ ਤੇ ਉਹਨਾਂ ਨੂੰ ਵੀ ਮੰਨਣਾ ਪਿਆ ਕਿ ਇਹ ਹਠੀ ਬੰਦਾ ਹੈ, ਕਿਧਰੇ ਕੋਈ ਕਾਰਾ ਨਾ ਕਰ ਲਵੇ। ਸੋਚ-ਸੋਚ ਕੇ ਉਹ ਕਹਿਣ ਲੱਗੇ ਕਿ ਅੱਜ ਸੋਮਵਾਰ ਹੈ ਤੇ ਪਰਸੋਂ ਬੁਧਵਾਰ ਨੂੰ ਅਸੀਂ ਅਕਾਲ ਤਖ਼ਤ 'ਤੇ ਅੰਮ੍ਰਿਤ ਤਿਆਰ ਕਰਨਾ ਹੈ, ਇਸ ਨੂੰ ਜਹਾਜ਼ੇ ਚੜ੍ਹਾ ਦਿਆਂਗੇ। ਜਰਮਨ ਫਿਲਾਸਫਰ ਕਹਿਣ ਲੱਗਾ, ਮੈਂ ਤਾਂ ਅੱਜ ਹੀ ਸਿੰਘ ਸਜਣਾ ਹੈ, ਨਹੀਂ ਤਾਂ ਹੁਣੇ ਆਪਣੇ ਆਪ ਨੂੰ ਗੋਲੀ ਮਾਰ ਲਵਾਂਗਾ, ਉਸ ਤੇ ਪਾਪ ਦੇ ਭਾਗੀ ਤੁਸੀਂ ਬਣੋਗੇ। ਜਦ ਕੋਈ ਚਾਰਾ ਨਾ ਚਲਦਾ ਦੇਖਿਆ ਤਾਂ ਉਚੇਚੇ ਤੌਰ ਉਤੇ ਉਸੇ ਵੇਲੇ ਪੰਜਾਂ ਪਿਆਰਿਆਂ ਨੂੰ ਬੁਲਾ ਕੇ ਅੰਮ੍ਰਿਤ ਦਾ ਬਾਟਾ ਉਸ ਇਕੱਲੇ ਲਈ ਤਿਆਰ ਕੀਤਾ ਗਿਆ ਤੇ ਉਸ ਦਾ ਨਾਂ ਹਰਦਿਤ ਸਿੰਘ ਰੱਖਿਆ ਗਿਆ। ਉਸ ਦੀ ਸੂਰਤ ਬੜੀ ਉੱਚੀ ਸੀ, ਉਸ ਦੀ ਕਾਇਆ ਕਲਪ ਹੋ ਗਈ, ਉਹ ਮਸਤੀ ਵਿਚ ਆ ਕੇ ਝੂਮਣ ਲੱਗ ਪਿਆ। ਸਭ ਨੇ ਮਿਲ ਕੇ ਉਸ ਨੂੰ ਵਧਾਈਆਂ ਦਿੱਤੀਆਂ ਤੇ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਦੇ ਨਾਲ ਉਸ ਨੂੰ ਦਿੱਲੀ ਲਈ ਉਸੇ ਮੋਟਰਸਾਈਕਲ ਤੇ ਵਿਦਿਆ ਕੀਤਾ।

## (22) ਦੱਸੋ ਉਹ ਕੌਣ ਸੀ ?

1954 ਮਾਰਚ ਦਾ ਪਹਿਲਾ ਹਫਤਾ ਸੀ, ਇਕ ਸ਼ਾਮ ਨੂੰ ਮੂਸਲਾਧਾਰ ਮੀਂਹ ਪੈਣਾ ਸ਼ੁਰੂ ਹੋ ਗਿਆ, ਮਗਰੋਂ ਗੜੇ ਪੈਣ ਲੱਗ ਪਏ, ਜਿਸ ਨੇ ਐਨੀ ਠੰਢ ਕਰ ਦਿੱਤੀ ਜੋ ਸਹਾਰਨੀ ਕਠਨ ਸੀ, ਜਦ ਬਿਜਲੀ ਕੜਕਦੀ ਸੀ ਤਾਂ ਦਿਲ ਕੰਬ ਜਾਂਦਾ ਸੀ, ਮੀਂਹ ਕਹਿੰਦਾ ਸੀ ਕਿ ਅੱਜ ਹੀ ਪੈਣਾ ਹੈ, ਘਰੋਂ ਨਿਕਲਣਾ ਅਸੰਭਵ ਜਿਹਾ ਸੀ। ਦਾਸ ਦਾ ਨੇਮ ਸੀ ਕਿ ਸਵੇਰੇ ਸ਼ਾਮ ਦਰਬਾਰ ਸਾਹਿਬ ਦੇ ਦਰਸ਼ਨ ਜ਼ਰੂਰ ਕਰਨੇ ਹਨ, ਵੱਡੀ ਪ੍ਰਕਰਮਾ ਕਰਕੇ ਬਾਬਾ ਅਟੱਲ ਜਾਣਾ ਤੇ ਹਰਿਮੰਦਰ ਸਾਹਿਬ ਵਿਚ ਮੱਥਾ ਟੇਕ ਕੇ ਅਕਾਲ ਤਖ਼ਤ ਹਾਜ਼ਰੀ ਭਰਨੀ, ਤਦ ਮੁੜਨਾ। ਫ਼ਰੀਦ ਸਾਹਿਬ ਵਾਲੀ ਹਾਲਤ ਹੋ ਗਈ :-

***ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥***
***ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥ ੨੪ ॥***

ਭਾਵੇਂ ਨੇਮ ਨਿਭਾਉਣਾ ਅਤੀ ਮੁਸ਼ਕਿਲ ਸੀ, ਪਰ ਨੇਹੁੰ ਤੋੜਨਾ ਅਸੰਭਵ ਸੀ, ਅੰਤ ਫੈਸਲਾ ਕੀਤਾ :-

***ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥***
***ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥ ੨੫ ॥*** ***(ਅੰਗ ੧੩੭੯)***

ਗਰਮ ਬਨੈਣ, ਗਰਮ ਕਮੀਜ਼, ਸਵੈਟਰ, ਅਮਰੀਕਨ ਜੈਕਟ ਤੇ ਉਪਰ ਦੀ ਗੈਸ ਕੈਪ (ਜੋ ਵਿਸ਼ਵ ਯੁੱਧ ਵੇਲੇ ਫ਼ੌਜ ਨੂੰ ਗੈਸ ਤੋਂ ਬਚਣ ਲਈ ਮਿਲੀ ਸੀ) ਤੇ ਦਸਤਾਰ ਦੇ ਉੱਪਰ ਦੂਹਰਾ ਮੋਮਜਾਮਾ ਲੈ ਕੇ ਬੰਨ੍ਹ ਕੇ ਘਰੋਂ ਨਿਕਲ ਗਿਆ। ਬਜ਼ਾਰ ਸੁੰਨਸਾਨ ਸਨ, ਕੋਈ ਜੀਵ ਨਜ਼ਰ ਨਹੀਂ ਪਿਆ, ਹਨੇਰਾ ਘੁੱਪ ਸੀ, ਹੱਥ ਨੂੰ ਹੱਥ ਨਹੀਂ ਸੀ ਸੁਝਦਾ, ਵਾਹਿਗੁਰੂ-ਵਾਹਿਗੁਰੂ ਜਪਦਾ ਦਾਸ ਪਰਕਰਮਾਂ ਵਿਚ ਪੁੱਜਾ, ਉਥੇ ਵੀ ਬੰਦਾ ਨਾ ਬੰਦੇ ਦੀ ਜਾਤ। ਆਮ ਕਰਕੇ ਜਦ ਬਿਜਲੀ ਫੇਲ੍ਹ ਹੋ ਜਾਂਦੀ ਸੀ ਤਾਂ ਦਰਬਾਰ

ਸਾਹਿਬ ਦੇ ਜਨਰੇਟਰ ਚਾਲੂ ਹੋ ਜਾਂਦੇ ਸਨ, ਪਰ ਉਸ ਰਾਤ ਉਹ ਵੀ ਬੰਦ ਸਨ, ਮੀਂਹ ਦੇ ਨਾਲ ਹਨੇਰੀ ਤੇ ਗੜੇ ਹੋਰ ਭੀ ਭਿਆਨਕ ਰੂਪ ਧਾਰਨ ਕਰ ਰਹੇ ਸਨ। ਦਾਸ ਆਪਣੀ ਧੁਨ ਵਿਚ ਵਧਦਾ ਗਿਆ, ਦੁੱਖ ਭੰਜਨੀ ਬੇਰੀ ਪਾਸ ਅੰਮ੍ਰਿਤ ਦਾ ਘੁੱਟ ਪੀ ਕੇ ਜਦ ਪਰਤਿਆ ਤਾਂ ਕੀ ਦੇਖਦਾ ਹਾਂ ਕਿ ਮੱਧਰੇ ਜਿਹੇ ਕੱਦ ਦੀ ਬਿਰਧ ਬੀਬੀ ਜਿਸ ਨੇ ਪਤਲੀ ਜਿਹੀ ਕਮੀਜ਼ ਸਲਵਾਰ ਪਾਈ ਹੋਈ ਸੀ, ਜੋ ਬਾਰਸ਼ ਨਾਲ ਗੜੁੱਚ ਹੋ ਕੇ ਉਸ ਦੇ ਜਿਸਮ ਨਾਲ ਚੰਬੜੀਆਂ ਸਨ, ਕੰਧ ਨਾਲ ਢੋ ਲਾ ਕੇ ਖੜੀ ਹੈ। ਮੈਨੂੰ ਵੇਖ ਕੇ ਅੱਗੇ ਵਧੀ ਤੇ ਕਹਿਣ ਲੱਗੀ, ਕਹਿਰ ਤੂਫਾਨ ਵਿਚ ਹਿੰਮਤ ਕਿਵੇਂ ਪਈ ਜੋ ਏਥੇ ਪੁੱਜ ਗਿਆ ਹੈਂ ? ਜਦ ਬਿਜਲੀ ਕੜਕੀ ਤਾਂ ਇਕ ਬੇਰ ਚੁੱਕ ਕੇ ਮੈਨੂੰ ਦਿੱਤਾ ਤੇ ਕਿਹਾ, ਜਿਸ ਦੇ ਘਰ ਬੱਚਾ ਨਾ ਹੋਵੇ ਉਸ ਨੂੰ ਦੇ ਦੇਵੀਂ, ਬੱਚਾ ਜ਼ਰੂਰ ਹੋਵੇਗਾ। ਇਸ ਤਰ੍ਹਾਂ ਕਈ ਬੇਰ ਦਿੱਤੇ, ਨਾਲੇ ਵਰ ਵੀ, ਮੇਰੀਆਂ ਜੇਬਾਂ ਭਰ ਦਿੱਤੀਆਂ, ਮੈਂ ਹੈਰਾਨ ਸਾਂ ਕਿ ਉਹ ਬਿਰਧ ਅਵਸਥਾ ਵਿਚ ਵੀ ਠੰਢ ਨੂੰ ਮਖੌਲ ਕਰ ਰਹੀ ਸੀ, ਜਦ ਕਿ ਦਾਸ ਥਰ-ਥਰ ਕੰਬ ਰਿਹਾ ਸੀ ਤੇ ਦੰਦੋੜਿਕਾ ਵੱਜ ਰਿਹਾ ਸੀ, ਕੁਛ ਚਿਰ ਪਿਛੋਂ ਕਹਿਣ ਲੱਗੇ ਕਿ ਮੈਨੂੰ ਮੇਰੇ ਘਰ ਛੱਡ ਕੇ ਆ, ਮੈਂ ਪੁੱਛਿਆ ਕਿ ਤੁਹਾਡਾ ਘਰ ਕਿਥੇ ਹੈ ? ਕਹਿਣ ਲੱਗੇ, ਮੇਰੇ ਨਾਲ-ਨਾਲ ਚੁਪ ਕਰਕੇ ਟੁਰਿਆ ਚਲ। ਪ੍ਰਕਰਮਾ 'ਚੋਂ ਨਿਕਲ ਕੇ ਮੰਜੀ ਸਾਹਿਬ ਵਾਲੇ ਪਾਸੇ ਮੁੜੇ ਤੇ ਪੁਰਾਣੇ ਰਸਤੇ ਜੋ ਬਾਬਾ ਅਟੱਲ ਸਾਹਿਬ ਵਾਲੀ ਸੜਕ ਦੇ ਥੱਲਿਉਂ ਦੀ ਜਾਂਦਾ ਸੀ, ਕੌਲਸਰ ਤੇ ਲੈ ਗਏ। ਅਗੋਂ ਮਾਤਾ ਕੌਲਾਂ ਦੇ ਗੁਰਦੁਆਰੇ ਪਾਸ ਖੜੋ ਗਏ, ਇਕ ਕਬੂਤਰ ਗੜਿਆਂ ਦੀ ਮਾਰ ਖਾ ਕੇ ਬੇਹੋਸ਼ ਪਿਆ ਸੀ, ਚੁੱਕ ਕੇ ਮੇਰੇ ਹੱਥ ਫੜਾਇਆ ਤੇ ਕਿਹਾ ਇਸ ਨੂੰ ਨਿਸ਼ਾਨ ਸਾਹਿਬ ਦੇ ਆਲੇ ਵਿਚ ਰੱਖ ਆ। ਦਾਸ ਹੁਕਮ ਮੰਨ ਕੇ ਜਦ ਪਰਤਿਆ ਤਾਂ ਮਾਤਾ ਜੀ ਅਲੋਪ ਹੋ ਗਏ, ਹਨੇਰੇ ਵਿਚ ਬਥੇਰਾ ਭਾਲਿਆ ਪਰ ਨਿਸਫਲ, ਬਿਜਲੀ ਦੀ ਚਮਕ ਵਿਚ ਵੀ ਨਾ ਲੱਭ ਸਕਿਆ, ਨਿਰਾਸਤਾ ਵਿਚ ਮੁੜਨ ਹੀ ਲੱਗਾ ਸਾਂ ਕਿ ਪਰਗਟ ਹੋ ਕੇ ਕਹਿਣ ਲੱਗੇ, ਬੱਸ ਐਨਾ ਹੀ ਹੌਂਸਲਾ ਸੀ, ਦੋ ਮਿੰਟ ਜਰ ਨਹੀਂ ਸਕਿਆ। ਹੱਛਾ ਆਉ ਚੱਲੀਏ। ਹੁਣ ਪੌੜੀਆਂ 'ਤੇ ਬਾਬਾ ਅਟੱਲ ਵਾਲੀ ਬਾਹੀ ਤੇ ਚਲ ਪਏ, ਅੱਗੇ ਇਕ ਗਲੀ ਸੀ, ਉਥੇ ਪੁੱਜ ਕੇ ਮੈਨੂੰ ਕਹਿਣ ਲੱਗੇ, ਤੂੰ ਇਥੇ ਹੀ ਖੜਾ ਰਹਿ ਮੈਂ ਆਪੇ ਹੀ ਘਰ ਚਲੀ ਜਾਵਾਂਗੀ, ਮੋੜ ਕੇ ਜਾ ਕੇ ਉਨ੍ਹਾਂ ਫਿਰ ਆਦੇਸ਼ ਦਿੱਤਾ। ਦਾਸ ਬਾਬਾ ਅਟੱਲ ਦੇ ਦਰਸ਼ਨ ਕਰਦਾ ਹੋਇਆ ਹਰਿਮੰਦਰ ਸਾਹਿਬ ਜਾ ਵੜਿਆ। ਵੱਡੀ ਪ੍ਰਕਰਮਾ ਕਰਦਿਆਂ ਬਾਬਾ ਅਟੱਲ ਦੇ ਰਸਤੇ 'ਚੋਂ ਸਹੁੰ ਖਾਣ ਨੂੰ ਵੀ ਮੈਨੂੰ ਕੋਈ ਬੰਦਾ ਨਹੀਂ ਮਿਲਿਆ। ਹਰਿਮੰਦਰ ਸਾਹਿਬ ਦੇ ਅੰਦਰ ਮੁਸ਼ਕਲ ਨਾਲ ਚਾਰ ਪੰਜ ਬੰਦੇ ਘੁੱਪ ਹਨੇਰੇ ਵਿਚ ਬੈਠੇ ਸਨ। ਤੂਫਾਨ ਆਪਣੀ ਪੂਰੀ ਤੇਜ਼ੀ ਨਾਲ ਚਲ ਰਿਹਾ ਸੀ। ਵਾਪਸੀ ਤੇ ਮੁੜ-ਮੁੜ ਮੇਰੇ ਮਨ ਦੇ ਅੰਦਰ ਇਹ ਪ੍ਰਸ਼ਨ ਉਠ ਰਿਹਾ ਸੀ ਕਿ ਇਹ ਬਿਰਧ ਮਾਤਾ ਕੌਣ ਹੋ ਸਕਦੀ ਹੈ ? ਉਸ ਨੇ ਮੇਰੇ ਹੱਥ ਨੂੰ ਫੜਿਆ ਹੋਇਆ ਸੀ ਤੇ ਉਨ੍ਹਾਂ ਦਾ ਹੱਥ ਗਰਮ ਸੀ। ਉਸ ਨੂੰ ਤੂਫਾਨ ਦਾ ਕੋਈ ਤੌਖਲਾ ਨਹੀਂ ਸੀ, ਉਹ ਨਿਧੜਕ ਸੀ, ਚੜ੍ਹਦੀਆਂ ਕਲਾਂ ਵਿਚ ਸੀ, ਉਸ ਦੇ ਚਿਹਰੇ 'ਤੇ ਬੁਢਾਪੇ ਦੀ ਕੋਈ ਨਿਸ਼ਾਨੀ ਨਹੀਂ ਸੀ। ਉਨ੍ਹਾਂ ਜੋ ਬੇਰ ਮੈਨੂੰ ਦਿੱਤੇ ਸਨ ਉਹ ਦਾਸ ਨੇ ਭੰਗੀਆਂ ਦੇ ਕਿਲ੍ਹੇ ਵਿਚ ਜੋ ਬੀਬੀਆਂ ਦਾ ਸਤਿਸੰਗ ਹੁੰਦਾ ਹੈ ਉਥੇ ਜਾ ਕੇ ਬੇਔਲਾਦ ਬੀਬੀਆਂ ਨੂੰ ਦਿੱਤੇ ਸੱਚਮੁੱਚ ਸ੍ਰੀ ਗੁਰੂ ਮਹਾਰਾਜ ਜੀ ਦੀ ਮਿਹਰ ਨਾਲ ਉਨ੍ਹਾਂ ਦੀਆਂ ਗੋਦੀਆਂ ਹਰੀਆਂ ਭਰੀਆਂ ਹੋ ਗਈਆਂ।

## (23) ਪੋਖਿ ਤੁਖਾਰੁ ਨ ਵਿਆਪਈ

10 ਦਸੰਬਰ 1954 ਨੂੰ ਦਾਸ ਡਲਹੌਜ਼ੀ ਆਪਣੀ Posting 'ਤੇ ਇਕੱਲਾ ਹੀ ਪਹੁੰਚਿਆ, ਪਰਿਵਾਰ ਸ੍ਰੀ ਅੰਮ੍ਰਿਤਸਰ ਹੀ ਰਿਹਾ, ਸੋਚਿਆ ਕਿ ਬੱਚਿਆਂ ਦਾ ਇਮਤਿਹਾਨ ਖਤਮ ਹੋਣ ਤੇ ਨਵੀਆਂ ਜਮਾਤਾਂ ਦੀ ਪੜ੍ਹਾਈ ਇਥੇ ਆ ਕੇ ਸ਼ੁਰੂ ਕਰਨ। ਇਸ ਲਈ ਦਾਸ ਨੇ ਇਥੇ ਆ ਕੇ ਰੋਟੀ ਪਕਾਉਣ

ਲਈ ਇਕ ਨੌਕਰ ਰੱਖ ਲਿਆ। ਉਸ ਨੂੰ ਕਿਹਾ ਹੋਇਆ ਸੀ ਕਿ ਸ਼ਾਮ ਨੂੰ ਕੋਲਿਆਂ ਦੀ ਅੰਗੀਠੀ ਬਾਲ ਕੇ ਘਰ ਨੂੰ ਗਰਮ ਕਰ ਦੇਵੇ, ਤਾਂਕਿ ਜਦ ਮੈਂ ਦਫਤਰ ਤੋਂ ਆਵਾਂ ਤਾਂ ਕਮਰੇ ਗਰਮ ਮਿਲਣ। ਕੁਝ ਦਿਨਾਂ ਪਿਛੋਂ ਪੋਹ ਮਹੀਨੇ ਦੀ ਸੰਗਰਾਂਦ ਆ ਗਈ ਤੇ ਬਾਰਹ ਮਾਹ ਦਾ ਪਾਠ ਕਰਦਿਆਂ ਜਦ ਇਹ ਤੁੱਕ ਆਈ :-

***ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ॥*** ***(ਬਾਰਹ ਮਾਹਾ)***

ਤਾਂ ਮਨ ਵਿਚ ਵਿਚਾਰ ਆਇਆ ਕਿ ਇਥੇ ਪਹਾੜ ਹੋਣ ਕਰਕੇ ਐਨੀ ਠੰਢ ਹੈ, ਕੀ ਸੱਚ-ਮੁੱਚ ਨਾਮ ਜਪਣ ਨਾਲ ਇਸ ਸ਼ੀਤ ਤੋਂ ਬਚਾਅ ਹੋ ਸਕਦਾ ਹੈ ? ਕੁਝ ਦਿਨਾਂ ਪਿਛੋਂ ਇੱਥੇ ਬਰਫ਼ ਪੈ ਗਈ ਤੇ ਵਾਤਾਵਰਨ ਅਤਿ ਠੰਢਾ ਹੋ ਗਿਆ। ਇਕ ਦਿਨ ਮੇਰਾ ਨੌਕਰ ਕਹਿਣ ਲੱਗਾ, ਮੈਂ ਆਪਣੇ ਪਿੰਡ ਜਾਣਾ ਹੈ। ਮੈਂ ਉਸ ਨੂੰ ਕਿਹਾ ਕਿ ਰੋਟੀ ਪਕਾ ਕੇ ਤੇ ਅੰਗੀਠੀ ਬਾਲ ਕੇ ਤੂੰ ਚਲਾ ਜਾਵੀਂ। ਉਸ ਨੇ ਘਰ ਜਾਣ ਦੀ ਕਾਹਲੀ ਤੇ ਖ਼ੁਸ਼ੀ ਵਿਚ ਨਾ ਤਾਂ ਅੰਗੀਠੀ ਬਾਲੀ ਤੇ ਨਾ ਹੀ ਰੋਟੀ ਬਣਾਈ। ਦਾਸ ਰੋਜ਼ ਦੀ ਤਰ੍ਹਾਂ ਦਫਤਰੋਂ ਘਰ ਆ ਕੇ ਅੰਗੀਠੀ ਦੇ ਸਾਹਮਣੇ ਬੈਠ ਗਿਆ ਤਾਂ ਨਾਮ-ਨਾਲ ਸੁਰਤੀ ਜੁੜ ਗਈ। ਮਨ ਅੰਦਰ ਦ੍ਰਿੜ੍ਹ ਵਿਸ਼ਵਾਸ ਸੀ ਕਿ ਅੰਗੀਠੀ ਬਲ ਰਹੀ ਹੈ ਤੇ ਉਸ ਦੇ ਸੇਕ ਨਾਲ ਮੈਨੂੰ ਸੱਚੀਂ-ਮੁੱਚੀਂ ਮੁੜ੍ਹਕਾ ਆ ਗਿਆ ਸੀ। ਮੈਂ ਆਪਣਾ ਕੋਟ ਵੀ ਲਾਹ ਦਿੱਤਾ ਤੇ ਉਸੇ ਮਸਤੀ ਵਿਚ ਬੈਠਾ ਰਿਹਾ, ਕੁਝ ਚਿਰ ਪਿਛੋਂ ਸੋਚਿਆ ਚਲੋ ਰੋਟੀ ਖਾ ਲਈਏ, ਜਦ ਰੋਟੀ ਲਈ ਰਸੋਈ ਵਿਚ ਗਿਆ ਤਾਂ ਉਥੇ ਰੋਟੀ ਨਹੀਂ ਸੀ, ਜਦ ਡਰਾਇੰਗ ਰੂਮ ਵਿਚ ਆਇਆ ਤਾਂ ਮੇਰੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਕਿ ਅੰਗੀਠੀ ਦੇ ਕੋਲੇ ਵੀ ਉਸੇ ਤਰ੍ਹਾਂ ਬਗੈਰ ਅੱਗ ਦੇ ਪਏ ਹਨ। ਇਕ ਦਮ ਫੁਰਨਾ ਫੁਰਿਆ ਕਿ ਤੇਰੇ ਵਿਸ਼ਵਾਸ ਤੇ ਸਿਦਕ ਨੇ ਇਹ ਕਮਰਾ ਗਰਮ ਕਰ ਦਿੱਤਾ ਹੋਇਆ ਹੈ।



## (24) ਉਡਣਾ ਪੱਥਰ

ਹੋਲੀ-ਹੋਲੀ ਅਪ੍ਰੈਲ ਆ ਗਿਆ, ਮੇਰੇ ਬੱਚੇ ਵੀ ਡਲਹੌਜ਼ੀ ਪੁੱਜ ਗਏ ਤੇ ਰੌਣਕਾਂ ਲੱਗ ਗਈਆਂ। ਸਣੇ-ਸਣੇ ਗਰਮੀ ਦੇ ਦਿਨ ਆ ਗਏ ਤੇ ਬਹੁਤ ਸਾਰੀਆਂ ਸੰਗਤਾਂ ਸ੍ਰੀ ਅੰਮ੍ਰਿਤਸਰ ਜੀ ਦੀ ਗਰਮੀ ਤੋਂ ਬਚਣ ਲਈ ਡਲਹੌਜ਼ੀ ਸਾਡੇ ਪਾਸ ਆਉਣੀਆਂ ਸ਼ੁਰੂ ਹੋ ਗਈਆਂ। ਇਕ ਦਿਨ ਜੁਲਾਈ ਦੇ ਮਹੀਨੇ ਅਸੀਂ ਸਾਰੇ ਜਣੇ ਇਕ ਮਿਲਟਰੀ ਦੇ ਟਰੱਕ ਵਿਚ ਬੈਠ ਕੇ ਚੰਬੇ ਦੀ ਸੈਰ ਲਈ ਚਲੇ ਗਏ। ਸ਼ਾਮ ਨੂੰ ਅਸੀਂ ਉਥੇ ਸਰਾਂ ਵਿਚ ਡੇਰਾ ਜਾ ਲਾਇਆ, ਮੰਜੇ ਬਿਸਤਰਿਆਂ ਦਾ ਪ੍ਰਬੰਧ ਕਰਕੇ ਪ੍ਰਸ਼ਾਦੇ ਛਕੇ ਤੇ ਸੈਰ ਕਰਨ ਲਈ ਨਿਕਲ ਪਏ। ਮੇਨ ਬਜ਼ਾਰ ਵਿਚ ਇਕ ਬੰਗਾਲੀ ਸਾਧੂ ਰਮਾਇਣ ਦੀ ਕਥਾ ਕਰ ਰਿਹਾ ਸੀ। ਇਕ ਪਾਸੇ ਲਾਲੇ ਤੇ ਦੂਜੇ ਪਾਸੇ ਲਾਲੀਆਂ ਬੈਠੇ ਬੜੀ ਸ਼ਰਧਾ ਨਾਲ ਸੁਣ ਰਹੇ ਸਨ। ਅਸੀਂ ਵੀ ਇਕ ਪਾਸੇ ਕਥਾ ਸੁਨਣ ਲਈ ਖੜੇ ਹੋ ਗਏ। ਥੋੜੀ ਦੇਰ ਪਿਛੋਂ ਮਹਾਤਮਾ ਜੀ ਨੇ ਕਥਾ ਸਮਾਪਤ ਕਰ ਦਿੱਤੀ।

'ਕਥਾ ਸਮਾਪਤ ਹੋਤ ਹੈ, ਸੁਣੋ ਬੀਰ ਹਨੂੰਮਾਨ।' ਦੇ ਸਲੋਕ ਦਾ ਉਚਾਰਨ ਕੀਤਾ ਤੇ ਮਹਾਤਮਾ ਜੀ ਨੇ ਕਿਹਾ ਕਿ ਸੱਜਣ ਜਨੋ ! ਮੇਰੇ ਸਾਹਮਣੇ ਇਕ ਐਸੇ ਮਹਾਂਪੁਰਸ਼ ਆ ਗਏ ਹੈਂ ਜਿਸ ਕੀ ਵਜ੍ਹਾ ਸੇ ਮੇਰੇ ਸੇ ਕਥਾ ਨਹੀਂ ਹੋ ਸਕਤੀ। ਸਾਰੀ ਸੰਗਤ ਹੈਰਾਨ ਸੀ ਕਿ ਉਹ ਕੌਣ ਜੀਵ ਹੈ ਜਿਸ ਬਾਰੇ ਮਹਾਤਮਾ ਜੀ ਨੇ ਇਹ ਸ਼ਬਦ ਕਹੇ ਹਨ। ਮਹਾਤਮਾ ਜੀ ਆਪਣੇ ਆਸਣ ਤੋਂ ਉਠੇ ਤੇ ਮੇਰੇ ਪੈਰਾਂ 'ਤੇ ਆ ਮੱਥਾ ਟੇਕਿਆ। ਕਹਿਣ ਲੱਗੇ, ਆਪ ਨੇ ਮੁਝੇ ਪਹਿਚਾਨਾ ਨਹੀਂ ਹਮ ਦੋਨੋਂ ਹੀ ਪਿਛਲੇ ਜਨਮ ਮੇਂ ਹਿਮਾਲਿਆ ਪਰਬਤ ਪਰ ਤਪ ਕੀਆ ਕਰਤੇ ਥੇ ਔਰ ਦੋਨੋਂ ਹੀ ਗੁਰ-ਭਾਈ ਥੇ। ਜਬ ਹਮਾਰੇ ਗੁਰੂ ਜੀ

ਸੁਰਗਵਾਸ ਹੂਏ ਤੋਂ ਮੈਨੇ ਹੀ ਆਪ ਕੋ ਗੁਰੂ ਧਾਰਨ ਕਰ ਲੀਆ ਥਾ। ਮੈਂ ਹੈਰਾਨ ਹੂੰ ਕਿ ਆਪ ਰਿਸ਼ੀ ਸੇ ਗ੍ਰਹਿਸਤੀ ਬਣ ਗਏ, ਮੈਂ ਸਾਧੂ ਹੀ ਰਹਾ। ਮੇਰਾ ਸਾਰਾ ਹਾਲ-ਚਾਲ ਪੁੱਛ ਕੇ ਉਨ੍ਹਾਂ ਕਿਹਾ ਕਿ ਆਜ ਰਾਤ ਕੋ ਦੁਰਗਾ ਮਾਤਾ ਯਹਾਂ ਪਰ ਪਧਾਰੇਂਗੀ ਔਰ ਆਪ ਕੋ ਉਨ ਕੇ ਸਾਥ ਸ਼ੇਰ ਕੀ ਸਵਾਰੀ ਕਰਾਈ ਜਾਏਗੀ। ਮੈਂ ਉਨ੍ਹਾਂ ਨੂੰ ਕਿਹਾ, ਮੇਰੇ ਨਾਲ ਹੋਰ 34 ਮਾਈ ਭਾਈ ਹਨ, ਮੈਂ ਉਨ੍ਹਾਂ ਨੂੰ ਛੱਡ ਕੇ ਤੁਹਾਡੇ ਪਾਸ ਨਹੀਂ ਠਹਿਰ ਸਕਦਾ। ਮਹਾਤਮਾ ਜੀ ਦੇ ਸੇਵਕਾਂ 'ਚੋਂ ਇਕ ਲਾਲਾ ਜੀ ਨੇ ਆਪਣੇ ਘਰ ਠਹਿਰਣ ਲਈ ਕਿਹਾ। ਪਰ ਮੇਰਾ ਜਵਾਬ ਉਪਰਲਾ ਹੀ ਸੀ। ਉਹ ਕਹਿਣ ਲੱਗੇ, ਬਾਬਾ ਸ੍ਰੀ ਚੰਦ ਜੀ ਦੇ ਪ੍ਰਤਾਪ ਨਾਲ ਮੇਰੇ ਵਾਸਤੇ ਇਹ ਇਕ ਮਾਮੂਲੀ ਗੱਲ ਹੈ, ਤੁਸੀਂ ਮੇਰੇ ਘਰ ਚਲੋ ਮੈਂ ਤੁਹਾਨੂੰ ਇਕ ਅਸਚਰਜ ਚੀਜ਼ ਵਿਖਾਵਾਂਗਾ। ਅਖੀਰ ਤੇ ਅਸੀਂ ਉਸ ਦੇ ਘਰ ਸਵੇਰੇ ਨਾਸ਼ਤੇ ਲਈ ਮੰਨ ਗਏ ਤੇ ਜਦ ਉਥੇ ਸਵੇਰੇ ਪਹੁੰਚੇ ਤਾਂ ਹੈਰਾਨੀ ਦੀ ਕੋਈ ਹੱਦ ਨਾ ਰਹੀ ਕਿ ਸੱਚਮੁੱਚ ਹੀ ਅਸੀਂ ਸਾਰੇ ਜਣੇ ਇਕੋ ਹੀ ਮੇਜ਼ 'ਤੇ ਬੈਠ ਗਏ ਤੇ ਅਜੇ ਵੀ ਉਹ ਕਾਫ਼ੀ ਖ਼ਾਲੀ ਪਿਆ ਸੀ।

ਅਸੀਂ ਕੁਝ ਛਕਣ ਤੋਂ ਪਹਿਲਾਂ ਉਸ ਅਲੌਕਿਕ ਚੀਜ਼ ਦੇ ਦਰਸ਼ਨ ਕਰਨ ਦੀ ਖਾਹਿਸ਼ ਜ਼ਾਹਿਰ ਕੀਤੀ। ਉਨ੍ਹਾਂ ਨੇ ਸਾਨੂੰ ਇਕ ਪੱਥਰ ਦੇ ਦਰਸ਼ਨ ਕਰਵਾਏ ਜਿਸ ਪਾਸ ਘਿਉ ਦੀ ਜੋਤ ਜਗ ਰਹੀ ਸੀ। ਉਨ੍ਹਾਂ ਕਿਹਾ ਕਿ ਇਹ ਉਹ ਪੱਥਰ ਹੈ ਜਿਸ ਉਤੇ ਜਗਤ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਾਹਿਬਜ਼ਾਦੇ ਬਾਬਾ ਸ੍ਰੀ ਚੰਦ ਜੀ ਉੱਡ ਕੇ ਆਏ ਸਨ। ਉਨ੍ਹਾਂ ਇਹ ਵੀ ਦੱਸਿਆ ਕਿ ਇਕ ਵਾਰੀ ਬਾਬਾ ਜੀ ਆਪਣੇ ਸੇਵਕ ਭਾਈ ਕਮਲੀਏ ਨਾਲ ਚੰਬੇ ਦੀ ਸੈਰ ਨੂੰ ਆਏ ਤੇ ਰਾਵੀ ਦਰਿਆ ਨੂੰ ਪਾਰ ਕਰਨ ਵਾਸਤੇ ਮਲਾਹਾਂ ਨੂੰ ਕਿਹਾ, ਪਰ ਉਨ੍ਹਾਂ ਬੇਨਤੀ ਕੀਤੀ ਕਿ ਸਾਨੂੰ ਰਾਜੇ ਦਾ ਹੁਕਮ ਹੈ ਕਿ ਜਦ ਕਦੀ ਕੋਈ ਮਹਾਤਮਾ ਦਰਿਆ ਪਾਰ ਕਰਨਾ ਚਾਹੇ ਉਨ੍ਹਾਂ ਨੂੰ ਓਨਾ ਚਿਰ ਬੇੜੀ ਵਿਚ ਨਹੀਂ ਬਿਠਾਉਣਾ ਜਦ ਤਕ ਮੇਰਾ ਗੁਰੂ ਤੁਹਾਨੂੰ ਇਜਾਜ਼ਤ ਨਾ ਦੇਵੇ। ਸੋ ਤੁਸੀਂ ਕ੍ਰਿਪਾ ਕਰਕੇ ਰਾਤ ਏਥੇ ਬਿਸਰਾਮ ਕਰੋ, ਸਵੇਰੇ ਅਸੀਂ ਉਨ੍ਹਾਂ ਦੀ ਆਗਿਆ ਲੈ ਕੇ ਪਾਰ ਲੈ ਜਾਵਾਂਗੇ। ਬਾਬਾ ਜੀ ਜਿਸ ਪੱਥਰ 'ਤੇ ਬੈਠੇ ਹੋਏ ਸਨ, ਉਸੇ ਨੂੰ ਹੀ ਹੁਕਮ ਦਿੱਤਾ ਕਿ ਭਰਾਵਾ ਤੂੰ ਹੀ ਸਾਨੂੰ ਪਾਰ ਲੈ ਚੱਲ, ਹੋਰ ਕਿਸੇ ਕੀ ਤਕਲੀਫ ਦੇਣੀ ਹੈ। ਸੋ ਉਹ ਪੱਥਰ ਹੈਲੀਕਾਪਟਰ ਦੀ ਤਰ੍ਹਾਂ ਉਥੋਂ ਉਡਿਆ ਤੇ ਦੋਹਾਂ ਨੂੰ ਰਾਵੀ ਪਾਰ ਕਰਕੇ ਇਥੇ ਚੌਗਾਨ ਵਿਚ ਆ ਉਤਰਿਆ। ਸਾਰੀ ਖਲਕਤ ਬਾਬਾ ਜੀ ਦੇ ਚਰਨਾਂ 'ਚ ਡਿੱਗੀ। ਇਥੋਂ ਦੇ ਰਾਜਾ ਤੇ ਰਾਣੀ ਵੀ ਦਰਸ਼ਨਾਂ ਲਈ ਆਏ। ਜੋਗੀ ਚਰਪਟ ਨਾਥ ਜੋ ਰਾਜੇ ਦਾ ਗੁਰੂ ਸੀ ਸ਼ਹਿਰ ਛੱਡ ਕੇ ਭੱਜ ਗਿਆ।

ਉਹ ਪੱਥਰ ਉਥੇ ਹੀ ਕਈ ਸੌ ਸਾਲਾਂ ਤਕ ਪਿਆ ਰਿਹਾ। ਸਭ ਨੂੰ ਉਸ ਦੀ ਯਾਦ ਭੁੱਲ ਗਈ, ਲਾਲਾ ਜੀ ਕਹਿਣ ਲੱਗੇ, ਮੈਂ ਇਥੋਂ ਦਾ ਇਕ ਉੱਘਾ ਠੇਕੇਦਾਰ ਸੀ। ਮੈਂ ਉਸ ਪੱਥਰ ਪਾਸ ਜ਼ਮੀਨ ਲੈ ਕੇ ਮਕਾਨ ਦੀ ਉਸਾਰੀ ਸ਼ੁਰੂ ਕਰ ਦਿੱਤੀ। ਇਹ ਪੱਥਰ ਬਿਲਕੁਲ ਸ਼ਹਿਰ ਦੇ ਨਾਲ ਲੱਗਦਾ ਸੀ ਤੇ ਬਾਰੂਦ ਨਾਲ ਉਡਾਉਣਾ ਅਸੰਭਵ ਸੀ। ਮੈਂ ਸੋਚਿਆ ਕਿ ਮਕਾਨ ਦੀ ਕੁਰਸੀ Plinth ਪੱਥਰ ਤੋਂ ਥੋੜ੍ਹੀ ਉੱਚੀ ਕਰ ਦਿੱਤੀ ਜਾਵੇਗੀ, ਜਿਸ ਨਾਲ ਪੱਥਰ ਵੀ ਬਚ ਜਾਵੇਗਾ ਤੇ ਸਾਡਾ ਮਕਾਨ ਵੀ ਬਣ ਜਾਵੇਗਾ। ਮਕਾਨ ਬਣ ਗਿਆ, ਜਦ ਫਰਸ਼ ਪਾਉਣ ਦਾ ਵਕਤ ਆਇਆ ਤਾਂ ਅਸਾਂ ਉਹ ਪੱਥਰ ਥੱਲੇ ਲੁਕਾ ਦਿੱਤਾ ਗਿਆ, ਅਸੀਂ ਹੈਰਾਨ ਰਹਿ ਗਏ, ਜਦ ਅਸਾਂ ਦੂਸਰੇ ਦਿਨ ਦੇਖਿਆ ਕਿ ਉਹ ਪੱਥਰ ਫਰਸ਼ ਤੋਂ ਉਪਰ ਆਇਆ ਹੋਇਆ ਸੀ। ਅਸੀਂ ਹੋਰ ਕੋਈ ਚਾਰਾ ਨਾ ਚਲਦਾ ਵੇਖ ਕੇ ਉਸ ਨੂੰ ਛੈਣੀ ਤੇ ਹਥੌੜੇ ਨਾਲ ਤੋੜ ਕੇ ਫਰਸ਼ ਬਰਾਬਰ ਕਰ ਦਿੱਤਾ। ਤੀਸਰੇ ਦਿਨ ਉਹ ਪੱਥਰ ਫਿਰ ਫਰਸ਼ ਤੋਂ ਉਪਰ ਆ ਗਿਆ, ਅਖੀਰ ਅਸੀਂ ਉਸੇ ਤਰ੍ਹਾਂ ਛੱਡ ਦਿੱਤਾ। ਮਕਾਨ ਪੂਰਾ ਹੋ ਜਾਣ ਤੇ ਅਸੀਂ ਉਸ ਵਿਚ ਰਿਹਾਇਸ਼ ਕਰ ਲਈ।

ਜਿਸ ਦਿਨ ਤੋਂ ਅਸੀਂ ਉਸ ਮਕਾਨ ਵਿਚ ਆਏ ਸਾਨੂੰ ਸਰਕਾਰੀ ਠੇਕਿਆਂ ਵਿਚ ਘਾਟੇ ਹੀ ਘਾਟੇ

ਪੈਣੇ ਸ਼ੁਰੂ ਹੋ ਗਏ। ਇਥੋਂ ਤੱਕ ਅਸੀਂ ਪੈਸੇ-ਪੈਸੇ ਤੋਂ ਆਤਰ ਹੋ ਗਏ। ਕਈ-ਕਈ ਦਿਨ ਸਾਨੂੰ ਰੱਜ ਕੇ ਰੋਟੀ ਵੀ ਨਸੀਬ ਨਹੀਂ ਸੀ ਹੁੰਦੀ। ਇਕ ਰਾਤ ਸਾਡੇ ਪਾਸ ਖਾਣ ਲਈ ਕੁੱਝ ਵੀ ਨਹੀਂ ਸੀ, ਅਸੀਂ ਭੁੱਖੇ ਚੁਪ-ਚਾਪ ਬੈਠੇ ਸਾਂ, ਬੱਚੇ ਭੁੱਖ ਦੇ ਦੁਖੋਂ ਤੜਫ ਰਹੇ ਸਨ। ਮੇਰੇ ਕੋਲੋਂ ਦੇਖਿਆ ਵੀ ਨਹੀਂ ਜਾਂਦਾ ਸੀ, ਕੁਛ ਚਾਰਾ ਨਾ ਚਲਦਿਆਂ ਦੇਖ ਕੇ ਮੈਂ ਭਗਵਾਨ ਅੱਗੇ ਪ੍ਰਾਰਥਨਾ ਕੀਤੀ ਕਿ ਹੇ ਪ੍ਰਭੂ ! ਮੇਰੇ ਪਾਸੋਂ ਕਿਹੜਾ ਘੋਰ ਪਾਪ ਹੋ ਗਿਆ ਹੈ, ਜਿਸ ਕਰਕੇ ਅਸੀਂ ਲੱਖਾਂ ਤੋਂ ਕੱਖਾਂ ਵਾਲੇ ਹੋ ਗਏ ਹਾਂ। ਉਸ ਵੇਲੇ ਮੈਨੂੰ ਇਕ ਅਵਾਜ਼ ਆਈ ਕਿ ਇਹ ਪੱਥਰ ਜੋ ਤੁਹਾਡੇ ਘਰ ਹੈ ਇਸ 'ਤੇ ਬਾਬਾ ਸ੍ਰੀ ਚੰਦ ਸਾਹਿਬ ਉਡ ਕੇ ਰਾਵੀ ਪਾਰ ਕਰਕੇ ਆਏ ਸਨ। ਤੁਹਾਡੇ ਬੱਚੇ ਇਸ ਉੱਤੇ ਕਈ ਬਾਰ ਟੱਟੀ ਪਿਸ਼ਾਬ ਕਰ ਦਿੰਦੇ ਹਨ, ਇਸ ਬੇਅਦਬੀ ਦਾ ਤੁਹਾਨੂੰ ਸਰਾਫ ਲੱਗਾ ਹੈ।

ਲਾਲਾ ਜੀ ਕਹਿਣ ਲੱਗੇ, ਅਸੀਂ ਉਸੇ ਵੇਲੇ ਉਠੇ ਤੇ ਜਲ ਨਾਲ ਇਸ ਪੱਥਰ ਨੂੰ ਚੰਗੀ ਤਰ੍ਹਾਂ ਧੋਤਾ। ਖੁਸ਼ਕਿਸਮਤੀ ਨਾਲ ਸਾਨੂੰ ਇਕ ਅਗਰਬੱਤੀ ਘਰ ਚੋਂ ਮਿਲ ਗਈ। ਅਸੀਂ ਉਸ ਨੂੰ ਪੱਥਰ ਉਪਰ ਧੁਖਾਇਆ। ਰਾਤ ਲੰਘ ਗਈ, ਦਿਨ ਚੜ੍ਹਦਿਆਂ ਹੀ S.D.O. ਸਾਹਿਬ ਦਾ ਅਰਦਲੀ ਸਾਡੇ ਘਰ ਆਇਆ ਤੇ ਕਹਿਣ ਲੱਗਾ ਕਿ ਸਾਹਿਬ ਨੇ ਕਿਹਾ ਹੈ ਕਿ ਤੁਸੀਂ ਚਾਲੀ ਪੰਜਾਹ ਬੰਦੇ ਲੈ ਕੇ ਆ ਜਾਉ, ਕਹੀਆਂ ਤੇ ਟੋਕਰੀਆਂ ਮੈਂ ਆਪਣੇ ਕੋਲੋਂ ਦੇਵਾਂਗਾ, ਤੁਸੀਂ ਕੁਝ ਮਿੱਟੀ ਦਾ ਕੰਮ ਉਨ੍ਹਾਂ ਕੋਲੋਂ ਕਰਵਾ ਦਿਉ। ਮੈਂ ਉਨ੍ਹਾਂ ਦੀ ਹਾਜ਼ਰੀ muster roll ਤੇ ਲਵਾਂਗਾ ਤੇ ਹਫਤੇ ਪਿਛੋਂ ਉਨ੍ਹਾਂ ਦੇ ਕੰਮ ਨੂੰ ਨਾਪ ਕੇ ਤੁਹਾਨੂੰ payment ਕਰਾਂਗਾ। ਲਾਲਾ ਜੀ ਕਹਿਣ ਲੱਗੇ, ਮੈਂ ਸਮਝ ਗਿਆ ਕਿ ਹੁਣ ਪ੍ਰਭੂ ਛੱਤ ਪਾੜ ਕੇ ਦੇਣ ਲੱਗਾ ਹੈ। ਬੱਸ ਫੇਰ ਕੀ ਸੀ, ਹਫਤੇ ਦਾ ਸਾਨੂੰ 700 ਰੁਪਈਆ ਬਚ ਗਿਆ ਤੇ ਹੌਲੀ-ਹੌਲੀ ਕੰਮ ਵਧਦਾ ਹੀ ਗਿਆ। ਹੁਣ ਜੇ ਅਸੀਂ ਮਿੱਟੀ ਨੂੰ ਵੀ ਹੱਥ ਪਾਉਂਦੇ ਹਾਂ ਤਾਂ ਸੋਨਾ ਬਣ ਜਾਂਦੀ ਸੀ। ਭਗਵਾਨ ਸ੍ਰੀ ਚੰਦ ਜੀ ਦੀ ਬਖਸ਼ਿਸ਼ ਨਾਲ 25, 00, 000 ਰੁਪਈਆ ਮੇਰੇ ਪਾਸ ਹੁਣ ਕੈਸ਼ ਹੈ ਤੇ ਬਜ਼ਾਰ ਦੀ ਖੱਬੀ ਬਾਹੀ ਦੀਆਂ ਸਾਰੀਆਂ ਦੁਕਾਨਾਂ ਤੇ ਮਕਾਨ ਮੇਰੇ ਹੀ ਹਨ। ਹਜ਼ਾਰਾਂ ਰੁਪਈਏ ਮੈਨੂੰ ਕਿਰਾਏ ਦੇ ਆਉਂਦੇ ਹਨ ਤੇ ਘਰ ਵਿਚ ਸੁਖ ਸ਼ਾਂਤੀ, ਪ੍ਰੇਮ ਤੇ ਆਨੰਦ ਖਿੜਿਆ ਹੋਇਆ ਹੈ। ਮੈਂ ਸਿਰਫ ਹੁਣ ਬਾਬਾ ਜੀ ਦੇ ਅਸਥਾਨ 'ਤੇ 24 ਘੰਟੇ ਜੋਤ ਜਗਾਈ ਰੱਖਦਾ ਹਾਂ। ਇਹ ਹੈ ਬਾਬਾ ਸ੍ਰੀ ਚੰਦ ਜੀ ਦਾ ਜ਼ਾਹਰੀ ਕਰਾਮਾਤ।

ਨਾਸ਼ਤੇ ਵਿਚ ਉਸ ਨੇ ਸਾਨੂੰ ਨਾਨਾ ਪ੍ਰਕਾਰ ਦੇ ਭੋਜਨ ਛਕਾਏ। ਜਦ ਵਾਪਸ ਤੁਰਨ ਲੱਗੇ ਤਾਂ ਮੇਰੇ ਸਾਥੀਆਂ ਨੇ ਕਿਹਾ ਤੁਸੀਂ ਕੈਮਿਸਟ ਦੁਕਾਨ ਤੋਂ ਤੀਹ ਗੋਲੀਆਂ ਲੈ ਆਉ, ਜਿਸ ਨੂੰ ਅਸੀਂ ਖਾ ਲਈਏ, ਤਾਂਕਿ ਵਾਪਸੀ ਤੇ ਜਾਣ ਲੱਗਿਆਂ ਸਾਨੂੰ ਉਲਟੀਆਂ ਨਾ ਆਉਣ (ਕਿਉਂਕਿ ਉਥੇ ਜਾਂਦੇ ਵਕਤ, ਰਸਤੇ ਵਿਚ ਸਭ ਨੇ ਉਲਟੀਆਂ ਕੀਤੀਆਂ ਸਨ ਜਿਸ ਕਰਕੇ ਉਨ੍ਹਾਂ ਦਾ ਬੁਰਾ ਹਾਲ ਸੀ) ਮੈਂ ਜਦ ਕੈਮਿਸਟ ਤੋਂ ਜਾ ਕੇ ਤੀਹ ਗੋਲੀਆਂ ਮੰਗੀਆਂ ਤਾਂ ਉਹ ਕਹਿਣ ਲੱਗਾ ਐਨੀਆਂ ਗੋਲੀਆਂ ਤੁਸੀਂ ਕੀ ਕਰਨੀਆਂ ਹਨ ? ਮੈਂ ਆਪਣੀ ਤਕਲੀਫ ਦੱਸੀ ਤਾਂ ਉਸ ਨੇ ਇਕ ਪੁਰਾਣੀ ਅਖਬਾਰ ਮੈਨੂੰ ਦੇਂਦਿਆਂ ਹੋਇਆਂ ਕਿਹਾ ਕਿ ਇਸ 'ਤੇ ਛੋਟੇ-ਛੋਟੇ ਟੁਕੜੇ ਕਰਕੇ ਤੁਸੀਂ ਆਪਣੇ ਸਾਥੀਆਂ ਨੂੰ ਉਸ 'ਤੇ ਬਿਠਾ ਦਿਉ, ਉਨ੍ਹਾਂ ਨੂੰ ਕੋਈ ਉਲਟੀ ਨਹੀਂ ਆਵੇਗੀ ਤੇ ਇਤਿਆਤ ਵਜੋਂ ਇਹ ਗੋਲੀਆਂ ਵੀ ਲੈ ਜਾਉ, ਲੋੜ ਪੈਣ ਤੇ ਵਰਤ ਲੈਣਾ। ਸੱਚ-ਮੁੱਚ ਹੀ ਕਮਾਲ ਹੋ ਗਈ, ਜਦ ਅਸੀਂ ਡਲਹੌਜ਼ੀ ਪਹੁੰਚ ਗਏ ਪਰ ਰਾਹ ਵਿਚ ਕਿਸੇ ਨੂੰ ਵੀ ਉਲਟੀ ਨਹੀਂ ਆਈ, ਹੁਣ ਜਦ ਕਦੀ ਵੀ ਪਹਾੜ ਦਾ ਸਫਰ ਕਰਨਾ ਹੋਵੇ ਤਾਂ ਮੈਂ ਆਪਣੇ ਨਾਲ ਅਖਬਾਰ ਲੈ ਜਾਂਦਾ ਹਾਂ, ਤੇ ਰਾਹ ਵਿਚ ਜਿਸ ਨੂੰ ਉਲਟੀ ਆਉਂਦੀ ਹੋਵੇ ਉਸ ਨੂੰ ਰੋਕਣ ਲਈ ਇਕ ਟੁਕੜਾ ਦੇ ਦਿੰਦਾ ਹਾਂ, ਉਲਟੀਆਂ ਰੁਕ ਜਾਂਦੀਆਂ ਹਨ।

# (25) ਨਾਨਕ ਸਿੰਘ ਨਾਵਲਿਸਟ ਤੇ ਕਰਾਮਾਤ

ਸੰਨ 1959 ਦੀ ਗੱਲ ਹੈ, ਦਾਸ ਡਲਹੌਜ਼ੀ ਰਹਿੰਦਾ ਸੀ। ਉਥੇ ਕਿਸੇ ਦੇ ਘਰ ਅਖੰਡ ਪਾਠ ਦੇ ਭੋਗ ਪਿਛੋਂ ਦਾਸ ਦੀ ਕਥਾ ਸੀ। ਮੇਰੇ ਸੱਜੇ ਪਾਸੇ ਇਕ ਬਜ਼ੁਰਗ ਬੈਠੇ ਹੋਏ ਸਨ, ਉਹ ਕੁਝ ਚਿਰ ਪਿਛੋਂ ਉਠ ਕੇ ਮੇਰੇ ਖੱਬੇ ਪਾਸੇ ਆ ਕੇ ਬੈਠ ਗਏ। ਭੋਗ ਦੇ ਪਿਛੋਂ ਮੈਨੂੰ ਮਿਲ ਕੇ ਕਹਿਣ ਲੱਗੇ, ਮੇਰਾ ਨਾਮ ਨਾਨਕ ਸਿੰਘ ਨਾਵਲਿਸਟ ਹੈ। ਮੈਂ ਹਰ ਸਾਲ ਡਲਹੌਜ਼ੀ ਆ ਕੇ ਇਕ ਨਾਵਲ ਲਿਖ ਕੇ ਲੈ ਜਾਂਦਾ ਹਾਂ, ਇਸ ਵਾਰੀ ਮੈਂ ਇਕ ਆਤਮਕ ਨਾਵਲ ਲਿਖ ਰਿਹਾ ਹਾਂ। ਜਿਸ ਵਿਚ ਮੈਂ ਆਸਤਕਾਂ ਨੂੰ ਖ਼ੂਬ ਰਗੜਿਆ ਹੈ ਤੇ ਨਾਸਤਕਾਂ ਨੂੰ ਉੱਚਾ ਚੁੱਕਿਆ ਹੈ। ਮੈਂ ਉਸ ਦੇ 374 ਸਫੇ ਲਿਖ ਚੁੱਕਾ ਹਾਂ। ਅੱਜ ਤੁਹਾਡੀ ਕਥਾ ਸੁਣ ਕੇ ਮੇਰਾ ਜੀਅ ਕਰਦਾ ਹੈ ਉਹ ਸਾਰੇ ਹੀ ਪਾੜ ਦੇਵਾਂ, ਕਿਉਂਕਿ ਮੈਨੂੰ ਇਕ ਸੱਚਾ ਆਸਤਕ ਮਿਲ ਗਿਆ ਹੈ। ਇਸ ਤੋਂ ਪਹਿਲੋਂ ਕਿ ਮੈਂ ਆਪਣੀ ਲਿਖਤ ਨੂੰ ਪਾੜਾਂ, ਮੈਂ ਤੁਹਾਡੇ ਨਾਲ ਕੁਝ ਵਿਚਾਰ ਵਟਾਂਦਰਾ ਕਰਨਾ ਚਾਹੁੰਦਾ ਹਾਂ, ਤੁਸੀਂ ਮੇਰੇ ਨਾਲ ਮੇਰੇ ਘਰ ਚਲੋ। ਅਸੀਂ ਇਕੱਠੇ ਹੀ ਉਥੇ ਪ੍ਰਸ਼ਾਦ ਛਕਾਂਗੇ ਤੇ ਸ਼ਾਮ ਨੂੰ ਚਾਹ ਪੀ ਕੇ ਤੁਸੀਂ ਚਲੇ ਜਾਣਾ।

ਘਰ ਜਾ ਕੇ ਉਨ੍ਹਾਂ ਨੇ ਮੇਰੇ 'ਤੇ ਬੜੇ ਊਲ-ਜਲੂਲ ਸਵਾਲ ਕੀਤੇ, ਜਿਨ੍ਹਾਂ ਦਾ ਉੱਤਰ ਦਾਸ ਨੇ ਭਲੀ ਪ੍ਰਕਾਰ ਦਿੱਤਾ। ਕਈ ਸਵਾਲ ਐਸੇ ਅਯੋਗ ਸਨ ਕਿ ਦਾਸ ਉਨ੍ਹਾਂ ਨੂੰ ਲਿਖਣ 'ਚ ਸੰਕੋਚ ਕਰਦਾ ਹੈ। ਖੈਰ ਸ਼ਾਮ ਨੂੰ ਦਾਸ ਆਪਣੇ ਸਥਾਨ ਬੈਲੂਨ ਵਾਪਸ ਆ ਗਿਆ। ਕੁਝ ਚਿਰ ਪਿਛੋਂ ਉਨ੍ਹਾਂ ਮੈਨੂੰ ਇਕ ਅੱਠ ਸਫਿਆਂ ਦੀ ਚਿੱਠੀ ਲਿਖੀ ਤੇ ਦਾਸ ਨੇ ਉਸ ਦਾ ਜਵਾਬ ਦੇਣ ਲਈ ਉਸ ਦੇ ਪਾਸ ਜਾਣਾ ਹੀ ਠੀਕ ਸਮਝਿਆ, ਕਿਉਂਕਿ ਐਨੇ ਸਵਾਲਾਂ ਦੇ ਜਵਾਬ ਦਾਸ ਲਿਖਣ ਤੋਂ ਅਸਮਰੱਥ ਸੀ ਤੇ ਉਨ੍ਹਾਂ ਦੇ ਪਾਸ ਬੈਠ ਕੇ ਸਭ ਸਵਾਲਾਂ ਦਾ ਜਵਾਬ ਦਿੱਤਾ। ਇਕ ਦਿਨ ਮੈਨੂੰ ਉਨ੍ਹਾਂ ਫਿਰ ਚਿੱਠੀ ਲਿਖੀ ਕਿ ਫਾਈਨਲ ਗੱਲਬਾਤ ਕਰਨ ਲਈ ਮੇਰਾ ਲੜਕਾ ਤੇ ਨੂੰਹ ਉਥੇ ਆ ਰਹੇ ਹਨ ਤੇ ਅਸੀਂ ਤਿੰਨ ਜਣੇ ਆਖਰੀ ਗੱਲਬਾਤ ਕਰਾਂਗੇ। ਦਾਸ ਆਪਣੇ ਨਾਲ ਦੋ ਹੋਰ ਫ਼ੌਜੀ ਲੈ ਕੇ ਉਨ੍ਹਾਂ ਦੇ ਘਰ ਸਮੇਂ ਸਿਰ ਪੁੱਜ ਗਿਆ। ਹੁਣ ਉਹ ਤਿੰਨੇ ਜਣੇ ਵਾਰੋ-ਵਾਰੀ ਮੇਰੇ 'ਤੇ ਸਵਾਲ ਕਰਦੇ ਸਨ ਤੇ ਦਾਸ ਉਨ੍ਹਾਂ ਦਾ ਉੱਤਰ ਦਿੰਦਾ ਸੀ। ਕਈ ਸਵਾਲ ਤਾਂ ਗੁਰੂ ਸਾਹਿਬਾਨ ਦੇ ਐਨੇ ਖਿਲਾਫ ਸਨ ਕਿ ਸ਼ਰਮ ਨਾਲ ਇਕ ਸਿੱਖ ਦਾ ਹਿਰਦਾ ਵਲੂੰਦਰਿਆ ਜਾਂਦਾ ਹੈ। ਮੇਰੇ ਮਿੱਤਰ ਜੋ ਚੁੱਪ ਸਾਧੀ ਵਿਚਾਰ ਸੁਣ ਰਹੇ ਸਨ, ਇਕ ਦਮ ਉਠ ਖੜੇ ਹੋਏ ਤੇ ਕਹਿਣ ਲੱਗੇ, ਕੀ ਤੂੰ ਇਕ ਨਿਪੁੰਸਿਕ ਹੈਂ ਜਿਸ ਦਾ ਖ਼ੂਨ ਇਨ੍ਹਾਂ ਦੀ ਬਕਵਾਸ ਸੁਣ ਕੇ ਨਹੀਂ ਖੌਲਦਾ ? ਅਫਸੋਸ ਇਹ ਹੈ ਕਿ ਤੁਸਾਂ ਇਨ੍ਹਾਂ ਨੂੰ ਦੱਸ ਦਿੱਤਾ ਹੈ ਕਿ ਅਸੀਂ ਫ਼ੌਜੀ ਹਾਂ, ਨਹੀਂ ਤਾਂ ਅਸੀਂ ਇਨ੍ਹਾਂ ਤਿੰਨਾਂ ਨੂੰ ਇਥੇ ਹੀ ਮਾਰ ਦੇਣਾ ਸੀ, ਅਸੀਂ ਉੱਠ ਕੇ ਵਾਪਸ ਆ ਗਏ।

ਮੇਰੇ ਨਾਲ ਦੇ ਫ਼ੌਜੀਆਂ ਨੇ ਜਾ ਕੇ ਨਾਨਕ ਸਿੰਘ ਦੇ ਨਾਲ ਹੋਈ ਵਾਰਤਾ ਦਾ ਹਾਲ ਕਈ ਹੋਰ ਅਫਸਰਾਂ ਨੂੰ ਦੱਸਿਆ। ਕੁਝ ਦਿਨ ਪਿਛੋਂ ਦਾਸ ਆਪਣੇ ਦੋ ਮਿੱਤਰਾਂ ਕਰਨਲ ਸ਼ੇਖੋਂ ਤੇ ਮੇਜਰ ਸੰਧੂ ਸਾਹਿਬ ਦੇ ਨਾਲ ਸੈਰ ਕਰਨ ਅੱਪਰ ਡਲਹੌਜ਼ੀ ਗਿਆ ਤੇ ਉਥੇ ਨਗਰ ਕੀਰਤਨ ਦੇ ਦਰਸ਼ਨ ਕੀਤੇ, ਜੋ ਸਲਾਨਾ ਜੋੜ ਮੇਲੇ ਦੇ ਸਿਲਸਿਲੇ ਵਿਚ ਡਲਹੌਜ਼ੀ ਦੇ ਵਸਨੀਕਾਂ ਵਲੋਂ ਗਰਮੀਆਂ ਵਿਚ ਕੀਤਾ ਜਾਂਦਾ ਸੀ। ਉਥੇ ਜਲੂਸ ਵਿਚ ਡਲਹੌਜ਼ੀ ਵਿਚ ਦੱਸਿਆ ਕਿ ਨਾਨਕ ਸਿੰਘ ਨਾਵਲਿਸਟ ਸਵੇਰੇ ਦਸ ਵਜੇ ਤੋਂ ਗਿਆਰਾਂ ਵਜੇ ਤੱਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਤੇ ਲੈਕਚਰ ਕਰਨਗੇ। ਅਚਾਨਕ ਹੀ ਨਾਨਕ ਸਿੰਘ ਹੋਰੀਂ ਸਾਨੂੰ ਉਥੇ ਮਿਲ ਪਏ ਤੇ ਮੈਂ ਆਪਣੇ ਮਿੱਤਰਾਂ ਨੂੰ ਉਨ੍ਹਾਂ ਨਾਲ ਵਾਕਫੀਅਤ ਕਰਵਾਈ। ਨਾਨਕ ਸਿੰਘ ਦਾ ਨਾਮ ਸੁਣਦਿਆਂ ਹੀ ਮੇਜਰ ਸਾਹਿਬ ਗਰਮ ਹੋ ਗਏ ਤੇ ਕਹਿਣ ਲੱਗੇ, ਨਾਨਕ ਸਿਆਂ ਮੈਂ ਸੁਣਿਆ ਹੈ ਤੂੰ ਸਵੇਰੇ ਗੁਰਦੁਆਰੇ ਵਿਚ ਗੁਰੂ ਨਾਨਕ ਸਾਹਿਬ ਦੇ ਮਿਸ਼ਨ ਤੇ ਬੋਲਣਾ

ਹੈ। ਉਹ ਕਹਿਣ ਲੱਗਾ ਕਿ ਤੁਹਾਨੂੰ ਕੋਈ ਇਤਰਾਜ਼ ਹੈ ? ਤਾਂ ਮੇਰੇ ਮਿੱਤਰ ਨੇ ਕਿਹਾ ਕਿ ਕੁੱਤਿਆ ਤੂੰ ਅੰਦਰ ਵੜ ਕੇ ਤਾਂ ਗੁਰੂ ਮਹਾਰਾਜ ਨੂੰ ਗਾਲ੍ਹਾਂ ਕੱਢੇਂ ਤੇ ਬਾਹਰ ਆਪਣੀ ਪ੍ਰਸੰਸਾ ਕਰਾਉਣ ਵਾਸਤੇ ਮਹਾਰਾਜ ਦੇ ਮਿਸ਼ਨ 'ਤੇ ਬੋਲੇਂ। ਮੇਰਾ ਨਾਮ ਮੇਜਰ ਜਸਵੰਤ ਸਿੰਘ ਸੰਧੂ ਹੈ, ਮੈਂ ਇਥੇ ਸਿੱਖ ਪਲਟਨ ਦਾ ਅਫਸਰ ਹਾਂ। ਜੇ ਮੈਨੂੰ ਪਤਾ ਲੱਗ ਗਿਆ ਕਿ ਤੂੰ ਗੁਰਦੁਆਰੇ ਲੈਕਚਰ ਕੀਤਾ ਹੈ ਤਾਂ ਮੈਂ ਪਿਉ ਦਾ ਪੁੱਤਰ ਨਹੀਂ ਜੇ ਸੌ ਛਿੱਤਰ ਤੇਰੇ ਸਿਰ 'ਚ ਨਾ ਮਾਰਾਂ। ਤੂੰ ਜਿਹੜੇ ਪਿਉ ਨੂੰ ਲਿਆਉਣਾ ਹੈ ਲੈ ਆਵੀਂ। ਨਾਨਕ ਸਿੰਘ ਕਹਿਣ ਲੱਗਾ, ਮੈਂ ਐਨੀਆਂ ਨਾਵਲਾਂ ਲਿਖੀਆਂ ਨੇ ਕੀ ਤੁਸੀਂ ਇਕ ਵੀ ਨਾਵਲ ਦਾ ਨਾਮ ਲੈ ਸਕਦੇ ਹੋ ਜਿਸ 'ਚ ਮੈਂ ਕਿਸੇ ਗੁਰੂ ਸਾਹਿਬ ਦੇ ਉਲਟ ਗੱਲ ਲਿਖੀ ਹੋਵੇ। ਮੇਜਰ ਸਾਹਿਬ ਨੇ ਉੱਤਰ ਦਿੱਤਾ ਕਿ ਤੂੰ ਕਿਸੇ ਗੁਰੂ ਸਾਹਿਬ ਦੇ ਬਰਖਿਲਾਫ ਲਿਖ ਕਿਵੇਂ ਸਕਦਾ ਹੈਂ ? ਤੂੰ ਤਾਂ ਪੇਟ ਪਾਲਣ ਲਈ ਨਾਵਲ ਲਿਖਦਾ ਹੈਂ ਜਿਸ ਨੂੰ ਕੇਵਲ ਸਿੱਖਾਂ ਨੇ ਹੀ ਪੜ੍ਹਨਾ ਹੁੰਦਾ ਹੈ, ਤੂੰ ਲਿਖਣ ਦਾ ਹੀਆ ਕਰਕੇ ਵੇਖ ਅਸੀਂ ਤੇਰੀ ਬੋਟੀ-ਬੋਟੀ ਨਾ ਵੰਡ ਦੇਈਏ। ਬੱਸ ਮੈਂ ਇਸ ਤੋਂ ਵਧੇਰੇ ਕੁਝ ਨਹੀਂ ਕਹਿਣਾ ਚਾਹੁੰਦਾ। ਮੈਂ ਫਿਰ ਦੁਹਰਾਉਂਦਾ ਹਾਂ ਕਿ ਮੈਂ ਤਾਂ ਗਿਣ ਕੇ ਸੌ ਛਿੱਤਰ ਤੇਰੇ ਸਿਰ 'ਚ ਮਾਰਨੇ ਨੇ ਜੇ ਤੂੰ ਗੁਰਦੁਆਰੇ ਵੜਿਆ। ਨਾਨਕ ਸਿੰਘ ਸਾਡੇ ਸਾਹਮਣੇ ਹੀ ਸੈਕਟਰੀ ਸਾਹਿਬ ਦੇ ਪਾਸ ਗਿਆ ਤੇ ਮਾਫੀ ਮੰਗੀ, ਮੈਂ ਸਵੇਰੇ ਲੈਕਚਰ ਨਹੀਂ ਕਰਾਂਗਾ।

ਉੱਪਰ ਦਿੱਤੀ ਘਟਨਾ ਦੇ ਬਾਅਦ ਜਦ ਕਦੀ ਵੀ ਨਾਨਕ ਸਿੰਘ ਮਿਲ ਜਾਂਦੇ ਤਾਂ ਉਨ੍ਹਾਂ ਨੇ ਕਹਿਣਾ ਹੁਣ ਮੇਰੇ ਸਾਰੇ ਹੀ ਸ਼ੰਕੇ ਦੂਰ ਹੋ ਗਏ ਹਨ, ਕੇਵਲ ਮੇਰੀ ਤਸੱਲੀ ਲਈ ਕੋਈ ਕਰਾਮਾਤ ਕਰਕੇ ਦਿਖਾਉ। ਪਰ ਮੈਂ ਉਸ ਨੂੰ ਟਾਲ ਦੇਣਾ ਕਿ ਤੁਸੀਂ ਆਪ ਹੀ ਕਹਿੰਦੇ ਰਹੇ ਹੋ ਕਿ ਕਰਾਮਾਤ ਨਾਮ ਕਹਿਰ ਦਾ ਹੈ, ਹੁਣ ਉਸ ਪਾਸੇ ਕਿਉਂ ਜਾਂਦੇ ਹੋ ਪਰ ਉਹ ਬਜ਼ਿੱਦ ਹੀ ਰਹਿੰਦੇ। ਮੈਂ ਉਨ੍ਹਾਂ ਦੇ ਇਸ ਸਵਾਲ 'ਤੇ ਖਿੱਝ ਗਿਆ ਸਾਂ।



ਇਕ ਦਿਨ ਸ਼ਾਮ ਨੂੰ ਦਾਸ ਅੱਪਰ ਡਲਹੌਜ਼ੀ ਸੈਰ ਕਰਨ ਗਿਆ। ਮੈਂ ਬਜ਼ਾਰ ਵਾਲੀ ਸੜਕ 'ਤੇ ਉਤਰ ਰਿਹਾ ਸੀ ਤੇ ਉਹ ਚੜ੍ਹ ਰਹੇ ਸਨ। ਉਨ੍ਹਾਂ ਮੁੜ ਉਹੀ ਉਪਰਲਾ ਪ੍ਰਸ਼ਨ ਕੀਤਾ, ਕਹਿਣ ਲੱਗੇ ਮੈਂ ਕਰਾਮਾਤ ਜ਼ਰੂਰ ਦੇਖਣੀ ਹੈ, ਮੇਰੇ ਪਾਸੋਂ ਸਹਿਜ-ਸੁਭਾਅ ਇਹ ਨਿਕਲ ਗਿਆ ਕਿ ਚੰਗਾ ਫਿਰ ਅੱਜ ਇਕ ਕਰਾਮਾਤ ਤੁਹਾਨੂੰ ਦਿਖਾ ਹੀ ਦਿੰਦਾ ਹਾਂ। ਉਹ ਇਹ ਹੈ ਕਿ ਅੱਜ ਤੁਹਾਡੀ ਖੱਬੀ ਲੱਤ ਟੁੱਟ ਜਾਵੇਗੀ, ਨੋਟ ਕਰ ਲਉ। ਉਨ੍ਹਾਂ ਮੇਰੇ ਨਾਲ ਹੱਥ ਮਿਲਾਇਆ ਤੇ ਖ਼ੁਸ਼ ਹੋ ਕੇ ਕਹਿਣ ਲੱਗੇ, ਚਲੋ ਇਹ ਤੇ ਗੱਲ ਹੋਈ ਨਾ। ਇਹ ਕਹਿ ਕੇ ਉਹ ਉੱਪਰ ਚਲੇ ਗਏ ਤੇ ਮੈਂ ਥੱਲੇ ਆ ਗਿਆ। ਉਨ੍ਹਾਂ ਦਾ ਪ੍ਰੋਗਰਾਮ ਉਸ ਦਿਨ ਅੰਮ੍ਰਿਤਸਰ ਜਾਣ ਦਾ ਸੀ, ਉਹ ਜਦ ਬੱਸ ਸਟੈਂਡ 'ਤੇ ਪਹੁੰਚੇ ਤਾਂ ਟਿਕਟ ਲੈ ਕੇ ਬੱਸ ਵਿਚ ਬੈਠ ਗਏ, ਬੈਠਦਿਆਂ ਹੀ ਉਨ੍ਹਾਂ ਨੂੰ ਵਿਚਾਰ ਫੁਰਿਆ ਹੋ ਸਕਦਾ ਹੈ ਕਿ ਬੱਸ ਦਾ ਐਕਸੀਡੈਂਟ ਹੋ ਜਾਵੇ ਤੇ ਮੇਰੀ ਲੱਤ ਟੁੱਟ ਜਾਵੇ।

ਜਿਉਂ-ਜਿਉਂ ਉਹ ਸੋਚਦੇ ਸੀ ਉਨ੍ਹਾਂ ਦਾ ਵਿਚਾਰ ਪੱਕਾ ਹੁੰਦਾ ਜਾਂਦਾ ਸੀ। ਅਖੀਰ ਉਹ ਬਸ ਤੋਂ ਉਤਰ ਗਏ ਤੇ ਟਿਕਟ ਵਾਪਸ ਦੇ ਕੇ ਪਰਤ ਆਏ। ਹੁਣ ਉਹ ਮੇਰੀ ਭਾਲ ਕਰਨ ਲੱਗੇ ਜਦ ਮਿਲੇ ਤਾਂ ਉਨ੍ਹਾਂ ਦੇ ਹੋਸ਼-ਹਵਾਸ ਕਾਇਮ ਨਹੀਂ ਸਨ, ਉਹ ਲੱਤ ਟੁੱਟਣ ਦੇ ਡਰ ਨਾਲ ਕੰਬ ਰਹੇ ਸਨ। ਕਹਿਣ ਲੱਗੇ, ਮੈਂ ਮਾਫੀ ਮੰਗਦਾ ਹਾਂ, ਹੁਣ ਕਦੀ ਵੀ ਕਰਾਮਾਤ ਵੇਖਣ ਲਈ ਨਹੀਂ ਕਹਾਂਗਾ। ਮੈਂ ਬਥੇਰਾ ਕਿਹਾ ਅੱਜ ਅਜ਼ਮਾ ਕੇ ਦੇਖ ਹੀ ਲਉ, ਤਾਂਕਿ ਰੋਜ਼-ਰੋਜ਼ ਦਾ ਟੰਟਾ ਹੀ ਨਿਬੜ ਜਾਵੇ। ਕੀ ਹੋਇਆ ਲੱਤ ਹੀ ਟੁੱਟੇਗੀ, ਜਾਨ ਥੋੜ੍ਹੀ ਨਿਕਲਣੀ ਹੈ ? ਪਰ ਉਹ ਕਹਿਣ ਲੱਗੇ ਬੁੱਢੇ ਵਾਰੇ ਲੱਤ ਟੁੱਟ ਗਈ ਤਾਂ ਜੋੜ ਲੱਗਣਾ ਬਹੁਤ ਮੁਸ਼ਕਿਲ ਹੈ, ਝੁੱਗਾ ਫੂਕ ਕੇ ਤਮਾਸ਼ਾ ਦੇਖਿਆ ਤਾਂ ਇਹ ਬਹੁਤ ਮਹਿੰਗਾ ਪਵੇਗਾ। ਇਸ ਲਈ ਮੈਂ ਖਿਮਾਂ ਮੰਗਦਾ ਹਾਂ ਤੇ ਉਨ੍ਹਾਂ ਨੇ ਗਿੜਗੜਾ ਕੇ ਮੇਰੇ ਪੈਰਾਂ ਨੂੰ ਛੁਹਿਆ। ਉਪਰੰਤ

ਉਨ੍ਹਾਂ ਕਦੀ ਕਰਾਮਾਤ ਦਾ ਨਾਮ ਨਹੀਂ ਲਿਆ।

## (26) ਇਕ ਫ਼ੌਜੀ ਦਾ ਸਿਦਕ

ਡਲਹੌਜ਼ੀ ਰਹਿੰਦਿਆਂ ਦਾਸ ਬੈਲੂਨ ਦੇ ਗੁਰਦੁਆਰੇ ਹਰ ਐਤਵਾਰ ਕਥਾ ਕਰਦਾ ਸੀ। ਇਕ ਦਿਨ ਵਿਚਾਰ ਕਰਦਿਆਂ ਦਾਸ ਨੇ ਕਿਹਾ ਕਿ ਜਦ ਗੁਰਦੁਆਰੇ ਆਉਣਾ ਹੋਵੇ ਘਰੋਂ ਟੁਰਨ ਲੱਗਿਆਂ ਆਪਣੇ ਸਾਰੇ ਸੰਕਲਪ ਵਿਕਲਪ ਘਰ ਹੀ ਛੱਡ ਆਉ ਤੇ ਉਹਨਾਂ ਨੂੰ ਕਹੋ ਕਿ ਵਾਪਸ ਆ ਕੇ ਤੁਹਾਡੇ ਨਾਲ ਗੱਲ ਕਰਾਂਗਾ, (ਕਰਾਂਗੀ)।

***ਕਬੀਰ ਸਾਧੂ ਕਉ ਮਿਲਨੇ ਜਾਈਐ ਸਾਥਿ ਨ ਲੀਜੈ ਕੋਇ॥***
***ਪਾਛੈ ਪਾਉ ਨ ਦੀਜੀਐ ਆਗੈ ਹੋਇ ਸੁ ਹੋਇ॥*** ***(ਅੰਗ ੧੩੭੦)***

ਉਪਰੰਤ ਗੁਰਦੁਆਰੇ ਪੁੱਜ ਕੇ ਜਦ ਜੋੜੇ ਲਾਹੇ, ਤਾਂ ਪੰਜੇ ਪੱਕੇ ਦੋਸਤਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਨੂੰ ਕਹੋ ਕਿ ਮੈਂ ਦੋ ਘੰਟੇ ਲਈ ਅੰਦਰ ਜਾ ਰਿਹਾ ਹਾਂ, ਤੁਸੀਂ ਕ੍ਰਿਪਾ ਕਰਕੇ ਮੈਨੂੰ ਕੁਝ ਚਿਰ ਲਈ ਛੁੱਟੀ ਦੇਵੋ, ਤਾਂਕਿ ਮੈਂ ਅੰਦਰ ਸ਼ਾਂਤ-ਚਿਤ ਹੋ ਕੇ ਗੁਰੂ ਉਪਦੇਸ਼ ਸੁਣ ਸਕਾਂ। ਇਹ ਐਡੇ ਸਾਡੇ ਪੱਕੇ ਯਾਰ ਹਨ ਕਿ ਸਾਨੂੰ ਹਰ ਵੇਲੇ ਆਪਣੇ ਕਾਬੂ 'ਚ ਰੱਖਦੇ ਹਨ ਤੇ ਖੂਬ ਰਗੜਦੇ ਹਨ। ਇਹਨਾਂ ਤੋਂ ਛੁਟਕਾਰਾ ਪਾਉਣਾ ਨਾਮੁਮਕਿਨ ਹੈ। ਜਿਵੇਂ ਕੈਦੀ ਨੂੰ ਕੁਝ ਸਮੇਂ ਲਈ ਪੈਰੋਲ 'ਤੇ ਲੈ ਆਈਦਾ ਹੈ, ਉਸ ਤਰ੍ਹਾਂ ਇਹ ਮੰਨ ਜਾਂਦੇ ਹਨ ਤੇ ਛੁੱਟੀ ਦੇ ਦਿੰਦੇ ਹਨ। ਹੁਣ ਗੁਰਦੁਆਰੇ ਦੇ ਅੰਦਰ ਜਾਵੋ ਤਾਂ ਮਨ ਨਾਲ ਹੀ ਜਾਂਦਾ ਹੈ, ਇਸ ਨੂੰ ਕਹੋ ਕਿ ਮਿੱਤਰਾ ਮੈਂ ਗੁਰੂ ਗ੍ਰੰਥ ਸਾਹਿਬ ਅੱਗੇ ਡਿੱਗਣ ਲੱਗਾ ਹਾਂ। ਵੇਖ ਮੈਂ ਤੇਰੀਆਂ ਸਾਰੀਆਂ ਗੱਲਾਂ ਮੰਨਦਾ ਹਾਂ ਤੇ ਤੇਰੇ ਆਖੇ ਲੱਗ ਕੇ ਮੈਂ ਭੈੜੇ ਤੋਂ ਭੈੜਾ ਕੰਮ ਕਰਨ ਨੂੰ ਤਿਆਰ ਹੋ ਜਾਂਦਾ ਹਾਂ, ਤੇਰੀਆਂ ਮੈਂ ਲੱਖ ਮੰਨਦਾ ਮੇਰੀ ਇਕ ਵੀ ਮੰਨੇ ਤਾਂ ਜਾਣਾਂ।' ਉਹ ਕਹੇਗਾ ਦੱਸ ਉਹ ਕੀ ਗੱਲ ਹੈ ? ਤੇ ਉਸ ਨੂੰ ਕਹੋ ਕਿ ਮੈਂ ਝੁਕ ਕੇ ਮੱਥਾ ਟੇਕਣ ਲੱਗਾ ਹਾਂ, ਜੇਕਰ ਸ਼ੇਰਾ ਤੂੰ ਵੀ ਨਾਲ ਡਿੱਗ ਪਵੇ ਤਾਂ ਤੇਰਾ ਵੀ ਬੇੜਾ ਪਾਰ ਤੇ ਮੇਰਾ ਵੀ। ਨਾਲ ਹੀ ਕਿਹਾ ਕਿ ਸਾਡੇ ਡਿੱਗਣ 'ਚ ਦੇਰ ਹੈ, ਉਹਦੇ ਚੁੱਕਣ 'ਚ ਦੇਰ ਨਹੀਂ ਹੈ। ਜਦ ਅਸੀਂ ਡਿੱਗਦੇ ਹਾਂ ਤਾਂ ਉਹ ਕੇਵਲ ਸਾਡਾ ਲੋਕ ਵਿਖਾਵਾ ਹੀ ਹੁੰਦਾ ਹੈ, ਜੇਕਰ ਅਸੀਂ ਸੱਚ-ਮੁੱਚ ਅੰਦਰੋਂ ਬਾਹਰੋਂ ਇਕ ਹੋ ਕੇ ਡਿੱਗੀਏ ਤਾਂ ਸਾਨੂੰ ਅੱਗੇ ਜ਼ਰੂਰ ਪਿਆਰ ਮਿਲੇਗਾ ਤੇ ਗੁਰੂ ਸਾਨੂੰ ਇਕ-ਦਮ ਚੁਕ ਕੇ ਗਲ ਨਾਲ ਲਾਵੇਗਾ, ਆਦਿ ਆਦਿ।

ਹੁਣ ਇਹ ਉਪਦੇਸ਼ ਤਾਂ ਸਾਰੀ ਸੰਗਤ ਨੇ ਸੁਣਿਆ, ਪਰ ਉਸ ਤੇ ਅਮਲ ਕਰਨ ਵਾਲਾ ਇਕ ਲੈਂਸ ਹਰਦਿਆਲ ਸਿੰਘ ਆਪਣੇ ਬੈਰਕ 'ਚੋਂ ਸਭ ਤਿਆਰੀ ਕਰਕੇ ਨਿਕਲਿਆ, ਸਭ ਕੁਝ ਕਰਦਾ ਹੋਇਆ ਜਦ ਮਹਾਰਾਜ ਦੀ ਹਜ਼ੂਰੀ ਵਿਚ ਗਿਆ, ਮੱਥਾ ਟੇਕ ਕੇ ਲੱਗਾ ਉਡੀਕਣ, ਕਿ ਉਸ ਨੂੰ ਅੱਗੋਂ ਪਿਆਰ ਮਿਲੇ ਤੇ ਮਹਾਰਾਜ ਉਸ ਨੂੰ ਗਲ ਨਾਲ ਲਗਾਉਣ। ਉਹ ਅੱਠ ਵਜੇ ਦੇ ਕਰੀਬ ਗੁਰਦੁਆਰੇ ਆਇਆ ਸੀ। ਤੇ ਉਸ ਨੂੰ ਸਿਰ ਝੁਕਾਇਆ ਸਾਢੇ ਅੱਠ ਹੋ ਗਏ। ਕਈਆਂ ਨੇ ਉਸ ਨੂੰ ਉਠਣ ਲਈ ਕਿਹਾ, ਪਰ ਉਹ ਆਪਣੀ ਧੁਨ ਦਾ ਪੱਕਾ ਸੀ ਤੇ ਉਹ ਪਿਆਰ ਦੀ ਉਡੀਕ ਵਿਚ ਡਿੱਗਾ ਹੀ ਰਿਹਾ। ਇਸ ਤਰ੍ਹਾਂ ਕਰਦੇ ਨੌਂ ਵੱਜ ਗਏ, ਦਸ ਵਜੇ ਅਰਦਾਸਾ ਸ਼ੁਰੂ ਹੋਣ ਲੱਗਾ ਤਾਂ ਉਸ ਦੇ ਇਕ ਸਾਥੀ ਨੇ ਉਸ ਨੂੰ ਉਠਾਉਣਾ ਚਾਹਿਆ, ਪਰ ਦਾਸ ਨੇ ਮਨ੍ਹਾਂ ਕਰ ਦਿੱਤਾ। ਅਰਦਾਸੇ ਉਪਰੰਤ ਹੁਕਮਨਾਮਾ ਲਿਆ ਗਿਆ ਤੇ ਜਦ ਕੜਾਹ ਪ੍ਰਸ਼ਾਦ ਲੈਣ ਲਈ ਕਿਹਾ ਗਿਆ, ਪਰ ਇਥੇ ਵੀ, ਦਾਸ ਨੇ ਵਰਤਾਵੇ ਨੂੰ ਮਨ੍ਹਾਂ ਕੀਤਾ।

ਭੋਗ ਪੈਣ ਦੇ ਪਿਛੋਂ ਦਾਸ ਪਿਸ਼ਾਬ-ਘਰ ਵਿਚ ਪਿਸ਼ਾਬ ਕਰਨ ਗਿਆ, ਤਾਂ ਪਤਾ ਲੱਗਾ ਕਿ ਹਰਦਿਆਲ ਸਿੰਘ ਉਠ ਬੈਠਾ ਹੈ ਤੇ ਉਹ ਭੱਜ ਕੇ ਆ ਕੇ ਪਿਸ਼ਾਬ ਘਰ 'ਚ ਹੀ ਮੇਰੇ ਪੈਰਾਂ 'ਤੇ ਡਿੱਗ ਪਿਆ। ਹੁਣ ਉਸ ਦੇ ਚਿਹਰੇ 'ਤੇ ਜਲਾਲ ਸੀ, ਮਸਤਕ 'ਚ, ਅੱਖਾਂ 'ਚ ਮਸਤੀ ਸੀ। ਉਹ ਚੁਪ-ਚਾਪ ਮੇਰੇ ਨਾਲ ਮੇਰੇ ਘਰ ਤੱਕ ਆਇਆ ਤੇ ਉਪਰੰਤ ਬਗੈਰ ਕੁਛ ਕਹੇ ਵਾਪਿਸ ਮੁੜ ਗਿਆ। ਹੁਣ ਉਹ ਹਰਦਿਆਲ ਸਿੰਘ, ਹਰਦਿਆਲ ਸਿੰਘ ਨਹੀਂ ਸੀ, ਸਗੋਂ ਇਕ ਸੰਤ ਬਣ ਗਿਆ ਸੀ। ਚੁਪ-ਚਾਪ ਆਪਣੀ ਡਿਊਟੀ ਪੂਰੇ ਧਿਆਨ ਨਾਲ ਦਿੰਦਾ ਸੀ ਤੇ ਚੰਚਲਤਾਈ ਛੁੱਟ ਗਈ ਸੀ। ਉਹ ਬੋਲਦਾ ਵੀ ਘੱਟ ਸੀ ਤੇ ਮਸਤ ਰਹਿੰਦਾ ਸੀ। ਉਸ ਦੇ ਕਮਾਂਡਿੰਗ ਅਫਸਰ ਨੇ ਉਸ ਦਿਨ ਦੀ ਸਾਰੀ ਘਟਨਾ ਉਸ ਦੇ ਸਾਥੀਆਂ ਕੋਲੋਂ ਸੁਣੀ ਸੀ। ਉਸ ਨੂੰ ਡਰ ਸੀ ਕਿ ਕਿਧਰੇ ਉਹ ਪਾਗਲ ਨਾ ਹੋ ਗਿਆ ਹੋਵੇ। ਉਸ ਨੇ ਮਿਲਟਰੀ ਹਸਪਤਾਲ 'ਚ ਉਸ ਦੇ ਮੁਆਇਨੇ ਲਈ ਦਾਖਲ ਕਰਵਾ ਦਿੱਤਾ। ਡਾਕਟਰਾਂ ਨੇ ਉਸ ਦਾ ਸਭ ਕੁਝ ਚੈਕ ਕੀਤਾ ਪਰ ਉਹਨਾਂ ਨੂੰ ਕੋਈ ਬੀਮਾਰੀ ਕਿਧਰੇ ਵੀ ਨਾ ਲੱਭੀ। ਉਹਨਾਂ ਨੇ ਜਲੰਧਰ ਮਿਲਟਰੀ ਦੇ ਮੈਂਟਲ ਹਸਪਤਾਲ ਵਾਲਿਆਂ ਨੂੰ ਉਸ ਦੇ ਬਾਰੇ ਲਿਖਿਆ ਜਿਥੇ ਕਿ ਇਹੋ ਜਿਹੇ ਕੇਸਾਂ ਦਾ ਪੱਕਾ ਇਲਾਜ ਕੀਤਾ ਜਾਂਦਾ ਸੀ। ਉਥੇ ਕਿਉਂਕਿ ਕੋਈ ਖ਼ਾਲੀ ਸੀਟ ਨਹੀਂ ਸੀ, ਇਸ ਲਈ ਉਹਨਾਂ ਜਵਾਬ ਦੇ ਭੇਜਿਆ ਕਿ ਜਦ ਵੀ ਸੀਟ ਖ਼ਾਲੀ ਹੋਈ ਅਸੀਂ ਹਰਦਿਆਲ ਸਿੰਘ ਨੂੰ ਬੁਲਾ ਲਵਾਂਗੇ। ਡਲਹੌਜੀ ਮਿਲਟਰੀ ਹਸਪਤਾਲ ਦੇ ਕਮਾਂਡਿੰਗ ਅਫਸਰ ਨੇ ਹਰਦਿਆਲ ਸਿੰਘ ਦੇ ਕਮਾਂਡਰ ਨੂੰ ਲਿਖਿਆ ਕਿ ਹੋ ਸਕਦਾ ਹੈ ਹਰਦਿਆਲ ਸਿੰਘ ਪਾਗਲਪਨ ਵਿਚ ਕਿਧਰੇ ਹਸਪਤਾਲ ਚੋਂ ਦੌੜ ਨਾ ਜਾਵੇ ਤੇ ਕਿਸੇ ਖੱਡ ਵਿਚ ਡਿੱਗ ਕੇ ਪ੍ਰਾਣ ਨਾ ਦੇ ਦੇਵੇ। ਇਸ ਲਈ ਇਸ ਦੇ ਪਹਿਰੇ 'ਤੇ ਦੋ ਸਿਪਾਹੀਆਂ ਦੀ ਡਿਊਟੀ ਲਗਾ ਦਿੱਤੀ ਜਾਵੇ। ਹਰਦਿਆਲ ਸਿੰਘ ਆਪਣੇ ਬੈਡ 'ਤੇ ਬੈਠਾ ਹੋਇਆ ਆਪਣੇ ਆਪ 'ਚ ਮਸਤ ਰਹਿੰਦਾ ਸੀ ਤੇ ਉਹ ਦੋਵੇਂ ਸਿਪਾਹੀ ਵਕਤ ਸਿਰ ਉਸ ਨੂੰ ਚਾਹ, ਪਾਣੀ, ਖਾਣਾ, ਦਾਣਾ ਲਿਆ ਦਿੰਦੇ ਸਨ।



ਇਕ ਦਿਨ ਦਾਸ ਕਿਸੇ ਨਿੱਜੀ ਕੰਮ ਲਈ ਮਿਲਟਰੀ ਹਸਪਤਾਲ ਗਿਆ। ਹਾਲੀਂ ਹਸਪਤਾਲ 'ਚ ਵੜਿਆ ਹੀ ਸੀ ਕਿ ਹਰਦਿਆਲ ਸਿੰਘ ਆਪਣੇ ਬੈਡ ਤੋਂ ਭੱਜ ਉਠਿਆ। ਅੱਗੇ-ਅੱਗੇ ਉਹ, ਪਿੱਛੇ-ਪਿੱਛੇ ਦੋਵੇਂ ਸਿਪਾਹੀ ਤੇ ਹੋਰ ਹਸਪਤਾਲ ਦਾ ਅਮਲਾ-ਫੈਲਾ ਲੱਗਾ ਹੋਇਆ ਸੀ। ਕਮਾਂਡਰ ਵੀ ਆਪਣੇ ਹਸਪਤਾਲ ਦਾ ਚੱਕਰ ਲਗਾ ਰਿਹਾ ਸੀ। ਜਦ ਉਸ ਨੇ ਹੱਲਾ-ਗੁੱਲਾ ਸੁਣਿਆ ਤਾਂ ਉਹ ਵੀ ਹਰਦਿਆਲ ਸਿੰਘ ਦੇ ਮਗਰ ਭੱਜ ਉਠਿਆ। ਹਰਦਿਆਲ ਸਿੰਘ ਆ ਕੇ ਮੇਰੇ ਪੈਰਾਂ 'ਤੇ ਡਿੱਗ ਪਿਆ ਤੇ ਉਥੇ ਹੀ ਲੇਟ ਗਿਆ। ਇੰਨੇ ਚਿਰ ਨੂੰ ਹੋਰ ਸਾਰੇ ਬੰਦੇ ਆ ਗਏ ਤੇ ਉਹਨੂੰ ਫੜ ਕੇ ਮੁੜ ਆਪਣੇ ਬੈਡ 'ਤੇ ਲੈ ਗਏ। ਜਾਣ ਲੱਗਿਆਂ ਮੈਂ ਉਸ ਨੂੰ ਥਾਪਣਾ ਦਿੱਤੀ ਤੇ ਉਹ ਚੁੱਪ-ਚਾਪ ਚਲਾ ਗਿਆ। ਮੈਂ ਸੀ.ਓ. ਨੂੰ ਪੁੱਛਿਆ, ਕੀ ਤੁਹਾਨੂੰ ਇਸ ਵਿਚ ਕੋਈ ਖਰਾਬੀ ਲੱਭੀ ਹੈ ? ਉਸ ਨੇ ਕਿਹਾ ਬਿਲਕੁਲ ਨਹੀਂ। ਹਰਦਿਆਲ ਸਿੰਘ ਇਕ ਨਾਰਮਲ ਬੰਦਾ ਹੈ, ਪਰ ਮੈਂ ਆਪਣੇ ਸਿਰ 'ਤੇ ਜ਼ਿੰਮੇਵਾਰੀ ਨਹੀਂ ਲੈਣਾ ਚਾਹੁੰਦਾ। ਹੋ ਸਕਦਾ ਹੈ ਕੱਲ੍ਹ ਨੂੰ ਕੋਈ ਐਸੀ ਘਟਨਾ ਨਾ ਹੋ ਜਾਵੇ ਤੇ ਫਿਰ ਮੈਂ ਫਸ ਜਾਵਾਂਗਾ ਕਿ ਤੂੰ ਕਿਉਂ ਇਸ ਨੂੰ ਠੀਕ ਹੋਣ ਦਾ ਸਰਟੀਫਿਕੇਟ ਦਿੱਤਾ ਹੈ। ਮੈਂ ਇਹ ਜ਼ਿੰਮੇਵਾਰੀ ਜਲੰਧਰ ਹਸਪਤਾਲ ਦੇ ਸੀ.ਓ. ਤੇ ਸੁੱਟਣਾ ਚਾਹੁੰਦਾ ਹਾਂ। ਉਹਨਾਂ ਨੂੰ ਇਸ ਦੀ ਚੈਕ-ਅੱਪ ਲਈ ਲਿਖਿਆ ਹੋਇਆ ਹੈ। ਜਿਸ ਦਿਨ ਉਥੇ ਬੈਡ ਖਾਲੀ ਹੋਇਆ ਇਸ ਨੂੰ ਭੇਜ ਦਿੱਤਾ ਜਾਵੇਗਾ।

ਦੋ ਮਹੀਨਿਆਂ ਪਿੱਛੋਂ ਜਲੰਧਰ 'ਚੋਂ ਸੱਦਾ ਆਇਆ ਤੇ ਹਰਦਿਆਲ ਸਿੰਘ ਨੂੰ ਇਕ ਐਂਬੂਲੈਂਸ ਗੱਡੀ ਵਿਚ ਪਾ ਕੇ ਜਲੰਧਰ ਭੇਜ ਦਿੱਤਾ ਗਿਆ। ਉਥੇ ਇਸ ਦੀ ਹਰ ਤਰ੍ਹਾਂ ਦੇਖ-ਰੇਖ ਕੀਤੀ ਗਈ। ਉਪਰੰਤ ਇਸ ਦੀ ਹੋਰ ਮਰੀਜ਼ਾਂ ਦੀ ਦੇਖ-ਭਾਲ ਕਰਨ ਵਾਸਤੇ ਡਿਊਟੀ ਲਗਾ ਦਿੱਤੀ ਗਈ। ਦੋ ਮਹੀਨੇ

ਇਸ ਦੀ ਹਰ ਹਰਕਤ ਨੂੰ ਪੜਚੋਲਿਆ ਗਿਆ ਤੇ ਜਦ ਉਹਨਾਂ ਨੂੰ ਉਸ ਵਿਚ ਕੋਈ ਖਰਾਬੀ ਨਜ਼ਰ ਨਹੀਂ ਆਈ ਤਾਂ ਜਲੰਧਰ ਹਸਪਤਾਲ ਵਾਲਿਆਂ ਉਸ ਨੂੰ ਅਰੋਗਤਾ ਦਾ ਸਰਟੀਫਿਕੇਟ ਦੇ ਕੇ ਵਾਪਸ ਡਲਹੌਜ਼ੀ ਭੇਜ ਦਿੱਤਾ।

ਹੁਣ ਜਦ ਉਹ ਆਪਣੇ ਯੂਨਿਟ ਵਿਚ ਗਿਆ ਤਾਂ ਉਸ ਦੇ ਸੀ.ਓ. ਨੇ ਉਸ ਨੂੰ ਦੋ ਮਹੀਨੇ ਦੀ ਛੁੱਟੀ ਤੇ ਘਰ ਭੇਜ ਦਿੱਤਾ, ਤਾਂਕਿ ਉਹ ਆਪਣੀ ਪੂਰੀ ਸਿਹਤ ਬਣਾ ਸਕੇ। ਹੁਣ ਹਰਦਿਆਲ ਸਿੰਘ ਨੇ ਉਪਰਲੇ ਛੇ ਮਹੀਨੇ ਖੂਬ ਡਟ ਕੇ ਭਗਤੀ ਕੀਤੀ ਤੇ ਉਸ ਦੀ ਅਵਸਥਾ ਸੰਤਾਂ ਵਾਲੀ ਹੋ ਗਈ।

## (27) ਸ੍ਰੀ ਨਗਰ ਦਾ ਸੰਤ ਸਿਪਾਹੀ

ਡਲਹੌਜ਼ੀ ਰਹਿੰਦਿਆਂ ਮੇਰਾ ਇਕ ਫ਼ੌਜੀ ਭਾਈ ਜੋਗਾ ਸਿੰਘ ਜੀ ਨਾਲ ਗੂੜ੍ਹਾ ਯਰਾਨਾ ਹੋ ਗਿਆ। ਉਹਨਾਂ ਦੇ ਘਰ ਕੇਵਲ ਇਕ ਬੱਚੀ ਸੀ ਤੇ ਉਹ ਚਾਹੁੰਦੇ ਸਨ ਕਿ ਉਹਨਾਂ ਦੀ ਜੋੜੀ ਬਣ ਜਾਵੇ। ਸੋ ਉਹਨਾਂ ਨੇ ਸ਼ਬਦ ਦੀ ਓਟ ਲੈ ਕੇ ਚਲੀਹਾ ਕੀਤਾ। ਡਲਹੌਜ਼ੀ ਤੋਂ ਉਹਨਾਂ ਦੀ ਬਦਲੀ ਸ੍ਰੀ ਨਗਰ ਹੋ ਗਈ, ਉਥੇ ਉਹਨਾਂ ਨੂੰ ਮਹਾਰਾਜ ਨੇ ਮਿਹਰ ਕਰਕੇ ਭੁਜੰਗੀ ਦੀ ਦਾਤ ਬਖਸ਼ੀ। ਬੱਚੇ ਦਾ ਨਾਮਕਰਣ ਕਰਨ ਲਈ ਉਹਨਾਂ ਦਾਸ ਨੂੰ ਯਾਦ ਕੀਤਾ, ਦਾਸ ਵੀ ਉਨਾ ਚਿਰ ਤੱਕ ਡਲਹੌਜ਼ੀ ਤੋਂ ਜਲੰਧਰ ਬਦਲ ਕੇ ਆ ਗਿਆ ਹੋਇਆ ਸੀ। ਸੋ ਦੋ ਹਫਤੇ ਦੀ ਛੁੱਟੀ ਲੈ ਕੇ ਦਾਸ ਸ੍ਰੀ ਨਗਰ ਗਿਆ ਤੇ ਉਹਨਾਂ ਦੀ ਇਸ ਮਹਾਨ ਖ਼ੁਸ਼ੀ ਵਿਚ ਸ਼ਾਮਲ ਹੋਇਆ। ਕਾਕੇ ਦੇ ਨਾਮਕਰਣ ਦੀ ਰਸਮ ਬੜੇ ਸੱਧਰਾਂ ਤੇ ਚਾਵਾਂ ਨਾਲ ਮਨਾਈ ਗਈ ਤੇ ਉਸ ਦਾ ਨਾਮ ਗੁਰਸ਼ਰਨ ਸਿੰਘ ਰੱਖਿਆ ਗਿਆ।

ਭਾਈ ਜੋਗਾ ਸਿੰਘ ਜੀ ਨੇ ਮੈਨੂੰ ਦੱਸਿਆ ਕਿ ਉਥੇ ਫ਼ੌਜ ਵਿਚ ਇਕ ਨਾਇਕ ਹੈ, ਜੋ ਬੰਦਗੀ ਦੇ ਪ੍ਰਤਾਪ ਨਾਲ ਬਹੁਤ ਪ੍ਰਸਿੱਧ ਹੈ। ਵੱਡੇ ਅਫਸਰ ਵੀ ਉਸ ਦਾ ਪਾਣੀ ਭਰਦੇ ਹਨ। ਇਥੋਂ ਤਕ ਕਿ ਉਸ ਦਾ ਪਹਿਰਾ ਵੀ ਮੁਆਫ ਹੈ ਤੇ ਉਸ ਨੂੰ ਦੋ ਸਿਪਾਹੀ ਅਰਦਲ ਵਿਚ ਦਿੱਤੇ ਹੋਏ ਹਨ, ਜੋ ਉਸ ਲਈ ਖਾਣਾ ਦਾਣਾ, ਚਾਹ ਪਾਣੀ, ਫਰੂਟ ਆਦਿ ਜਿੱਥੇ ਜੀਅ ਚਾਹੇ ਚਲਾ ਜਾਂਦਾ ਹੈ ਤੇ ਜਿੱਥੇ ਚਾਹੇ ਬੈਠ ਜਾਂਦਾ ਹੈ। ਉਸ ਨੂੰ ਰੋਕਣ-ਟੋਕਣ ਵਾਲਾ ਕੋਈ ਨਹੀਂ। ਦਾਸ ਨੇ ਆਪਣੇ ਮਿੱਤਰ ਨੂੰ ਕਿਹਾ ਕਿ ਮੈਨੂੰ ਵੀ ਉਹਨਾਂ ਦੇ ਦਰਸ਼ਨ ਕਰਾਓ, ਕਿਉਂਕਿ ਮਹਾਂਪੁਰਸ਼ ਦੇ ਦਰਸ਼ਨ ਬੰਦੇ ਦੇ ਜੀਵਨ 'ਚ ਅਨੇਕ ਪ੍ਰਕਾਰ ਦੇ ਭਾਗ ਲੈ ਕੇ ਆਉਂਦੇ ਹਨ। ਉਹ ਕਹਿਣ ਲੱਗੇ ਕਿ ਮੇਰੇ ਵਰਗੇ ਗਰੀਬ ਦੀ ਉਥੇ ਕੀ ਪੁੱਛ ਹੈ, ਜਿਥੇ ਕਿ ਵੱਡੇ-ਵੱਡੇ ਅਫਸਰਾਂ ਨੂੰ ਵੀ ਉਹ ਨਜ਼ਰ ਥੱਲੇ ਨਹੀਂ ਲਿਆਉਂਦਾ।

ਇਕ ਦਿਨ ਦਾਸ ਇਕੱਲਾ ਹੀ ਗੁਲਮਾਰਗ ਗਿਆ ਤੇ ਅੱਗੇ ਹੋਰ ਉੱਚੀਆਂ ਪਹਾੜੀਆਂ ਤੇ ਸੈਰ ਕਰਦਾ ਰਿਹਾ, ਜਿਸ ਨਾਲ ਕਾਫੀ ਥਕਾਵਟ ਹੋ ਗਈ। ਰਾਤ ਪਈ ਘਰ ਪਹੁੰਚਾ ਤੇ ਹਾਲੀ ਚਾਹ ਪਾਣੀ ਪੀ ਕੇ ਲੇਟਿਆ ਹੀ ਸਾਂ ਕਿ ਬਾਹਰੋਂ ਜ਼ੋਰ-ਜ਼ੋਰ ਦੀ ਦਰਵਾਜ਼ਾ ਖੜਕਿਆ। ਭਾਈ ਜੋਗਾ ਸਿੰਘ ਜੀ ਨੇ ਜਦ ਦਰਵਾਜ਼ਾ ਖੋਲ੍ਹਿਆ ਤਾਂ ਕੀ ਵੇਖਦੇ ਹਨ ਕਿ ਉਹੀ ਫੌਜੀ ਮਹਾਂਪੁਰਸ਼ ਅੱਗੇ ਖੜੇ ਹਨ ਤੇ ਉਹਨਾਂ ਪੁੱਛ ਕੀਤੀ, ਕੀ ਕੋਈ ਸੋਢੀ ਸਾਹਿਬ ਜਲੰਧਰ ਤੋਂ ਉਹਨਾਂ ਦੇ ਘਰ ਆ ਕੇ ਠਹਿਰੇ ਹੋਏ ਹਨ ? ਹਾਂ ਦਾ ਉੱਤਰ ਮਿਲਣ ਤੇ ਉਹ ਦੌੜ ਕੇ ਅੰਦਰ ਆ ਵੜੇ ਤੇ ਮੇਰੇ ਪਾਸ ਆ ਕੇ ਕਹਿਣ ਲੱਗੇ, ਤੁਸੀਂ ਅੱਜ ਬੜੇ ਥੱਕੇ ਹੋਏ ਹੋ। ਮੈਨੂੰ ਹੁਕਮ ਹੋਇਆ ਹੈ ਕਿ ਮੈਂ ਤੁਹਾਨੂੰ ਘੁੱਟਾਂ ਤੇ ਥਕੇਵਾਂ ਲਾਹਵਾਂ। ਮੈਂ ਕਿਹਾ ਮੈਂ ਕੋਈ ਥੱਕਾ ਹੋਇਆ ਨਹੀਂ ਹਾਂ। ਉਹ ਕਹਿਣ ਲੱਗੇ ਤੁਸੀਂ ਝੂਠ ਬੋਲਦੇ ਹੋ, ਮੈਂ ਫ਼ੌਜੀ ਹੁਕਮ ਦਿੰਦਾ ਹਾਂ ਕਿ ਤੁਸੀਂ ਬਿਲਕੁਲ ਸਿੱਧੇ ਲੰਮੇ ਪੈ ਜਾਓ, ਤਾਂਕਿ ਮੈਂ ਚੰਗੀ ਤਰ੍ਹਾਂ ਘੁੱਟ ਕੇ ਤੁਹਾਡਾ ਥਕੇਵਾਂ ਲਾਹ ਦੇਵਾਂ। ਉਪਰੰਤ ਉਹ ਕਰੀਬਨ ਇਕ ਘੰਟਾ ਬੜੇ ਪਿਆਰ ਦੇ ਨਾਲ ਮੈਨੂੰ ਘੁੱਟਦੇ ਰਹੇ ਤੇ ਜਦ ਮੇਰੀ

ਨਿਸ਼ਾਂ ਪੂਰੀ ਹੋ ਗਈ ਤਾਂ ਉਨ੍ਹਾਂ ਕਿਹਾ ਮੈਂ ਤੁਹਾਨੂੰ ਤਿੰਨ ਸਵਾਲ ਪੁੱਛਣੇ ਹਨ, ਮੈਨੂੰ ਉਹਨਾਂ ਦਾ ਉੱਤਰ ਦਿਉ। ਮੈਂ ਕਿਹਾ ਮੈਂ ਤੁਹਾਡੇ ਸਵਾਲਾਂ ਦੇ ਕੀ ਉੱਤਰ ਦੇ ਸਕਦਾ ਹਾਂ, ਤੁਸੀਂ ਆਪ ਕਾਮਲ ਹੋ। ਉਹਨਾਂ ਫਿਰ ਕਿਹਾ ਕਿ ਫ਼ੌਜੀ ਹੁਕਮ ਅਨੁਸਾਰ ਤੁਹਾਨੂੰ ਉੱਤਰ ਦੇਣਾ ਹੀ ਪਵੇਗਾ ਤੇ ਉਹਨਾਂ ਆਪਣਾ ਪਹਿਲਾ ਸਵਾਲ ਕਰ ਦਿੱਤਾ :-

1. ਕੀ ਮੈਨੂੰ ਅੱਜ-ਕੱਲ੍ਹ ਗੁਰਦੁਆਰੇ ਜਾਣਾ ਚਾਹੀਦਾ ਹੈ ?

ਮੇਰਾ ਉੱਤਰ-ਨਹੀਂ।

ਉਹ ਹੱਸ-ਹੱਸ ਕੇ ਦੂਹਰੇ ਹੋ ਗਏ ਤੇ ਕਹਿਣ ਲੱਗੇ, ਤੁਸੀਂ ਕਮਾਲ ਦੇ ਬੰਦੇ ਹੋ ਜੋ ਕਹਿੰਦੇ ਹੋ ਕਿ ਗੁਰਦੁਆਰੇ ਨਾ ਜਾਇਆ ਕਰ। ਮੈਨੂੰ ਅੱਜ ਤੱਕ ਕੋਈ ਐਸਾ ਬੰਦਾ ਨਹੀਂ ਮਿਲਿਆ ਜਿਸ ਨੇ ਕਦੀ ਇਹ ਗੱਲ ਕਹੀ ਹੋਵੇ। ਫਿਰ ਆਪ ਹੀ ਕਹਿਣ ਲੱਗੇ ਕਿ ਮੈਂ ਗੁਰਦੁਆਰੇ ਜਾ ਕੇ ਕੀ ਕਰਨਾ ਹੈ ਜਦ ਗੁਰੂ ਆਪ ਮੇਰੇ ਹਿਰਦੇ ਅੰਦਰ ਵੱਸ ਰਿਹਾ ਹੈ। ਭੋਲੇ ਲੋਕਾਂ ਨੂੰ ਕੀ ਪਤਾ ਕਿ ਗੁਰੂ ਤਾਂ ਮੇਰੀ ਬੁੱਕਲ ਵਿਚ ਹੈ।

2. ਕੀ ਮੈਂ ਸੰਤ ਈਸ਼ਰ ਸਿੰਘ ਕਲੇਰਾਂ ਵਾਲਿਆਂ ਦੇ ਪਾਸ ਜਾਇਆ ਕਰਾਂ ?

ਮੇਰਾ ਉੱਤਰ-ਬਿਲਕੁਲ ਨਹੀਂ।

ਉਹ ਕਹਿਣ ਲੱਗੇ, ਹੋਰ ਕਮਾਲ, ਮੈਨੂੰ ਤਾਂ ਸਾਰੇ ਇਹੋ ਸਲਾਹ ਦਿੰਦੇ ਹਨ ਕਿ ਉਥੇ ਜਾਣ ਨਾਲ ਤੈਨੂੰ ਵਧੇਰੇ ਸੋਝੀ ਆਵੇਗੀ, ਪਰ ਤੁਸੀਂ ਮੈਨੂੰ ਰੋਕਦੇ ਹੋ ਤੇ ਨਾਲ ਹੀ ਕਹਿਣ ਲੱਗੇ ਮੈਂ ਉਥੇ ਜਾ ਕੇ ਕੀ ਲੈਣਾ ਹੈ। ਉਹ ਵਿਚਾਰਾ ਆਪ ਹਾਲੀਂ ਅੱਧ ਵਿਚ ਵੀ ਨਹੀਂ ਪਹੁੰਚਿਆ, ਮੈਂ ਤਾਂ ਬਣਹਾਲ ਪਹਾੜ ਦੀ ਚੋਟੀ 'ਤੇ ਬੈਠਾ ਹੋਇਆ ਹਾਂ ਤੇ ਮੈਨੂੰ ਸੰਸਾਰ ਦੇ ਸਾਰੇ ਜੀਵਾਂ ਦਾ ਪਤਾ ਹੈ ਕਿ ਕਿਹੜਾ ਗਲੀ ਟੱਪਣ ਲਈ ਕਾਰ 'ਤੇ ਆ ਰਿਹਾ ਹੈ, ਕਿਹੜਾ ਮੋਟਰਸਾਈਕਲ 'ਤੇ ਹੈ, ਕਿਹੜਾ ਟਾਂਗੇ 'ਚ ਹੈ, ਕਿਹੜਾ ਘੋੜੇ 'ਤੇ ਹੈ, ਕਿਹੜਾ ਸਾਈਕਲ 'ਤੇ ਹੈ ਤੇ ਕਿਹੜਾ ਪੈਦਲ ਆ ਰਿਹਾ ਹੈ। ਉਹ ਕਹਿਣ ਲੱਗੇ ਕਿ ਤੁਸੀਂ ਮਤਾਂ ਭੁਲੇਖੇ ਵਿਚ ਰਹੋ ਮੈਨੂੰ ਤੁਹਾਡਾ ਵੀ ਪਤਾ ਜੇ ਕਿ ਤੁਸੀਂ ਕਦੋਂ ਗਲੀ ਟੱਪੀ ਸੀ। ਉਹਨਾਂ ਦੀਆਂ ਸਾਰੀਆਂ ਗੱਲਾਂ ਸੁਣ ਕੇ ਮੈਨੂੰ ਇਹ ਜਾਪਿਆ ਕਿ ਉਹਨਾਂ ਦੇ ਅੰਦਰ ਕੁਝ ਹਉਮੈ ਆ ਗਈ ਹੈ, ਮੈਂ ਉਸ ਦੇ ਦਾਰੂ ਲਈ ਕਿਹਾ ਕਿ ਤੁਹਾਨੂੰ ਤੇ ਕੇਵਲ ਉਨ੍ਹਾਂ ਬੰਦਿਆਂ ਦਾ ਗਿਆਨ ਹੈ ਜੋ ਆਪਣੇ ਬਲ ਨਾਲ ਪ੍ਰਭੂ ਦੇ ਮਿਲਣ ਲਈ ਯਤਨ ਕਰ ਰਹੇ ਹਨ। ਤੁਹਾਨੂੰ ਉਨ੍ਹਾਂ ਦੀ ਉੱਘ ਸੁੱਘ ਨਹੀਂ ਹੁੰਦੀ। ਮੇਰੀ ਇਹ ਗੱਲ ਸੁਣ ਕੇ ਉਹ ਕੁਝ ਰੋਹ ਵਿਚ ਆ ਗਏ ਤੇ ਉਹਨਾਂ ਨੇ ਜ਼ੋਰ-ਜ਼ੋਰ ਦੀਆਂ ਚਪੇੜਾਂ ਆਪਣੇ ਹੀ ਮੂੰਹ 'ਤੇ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਅਸੀਂ ਦੋਵਾਂ ਜਣਿਆਂ ਬਥੇਰਾ ਰੋਕਿਆ, ਪਰ ਉਹ ਕਾਬੂ 'ਚ ਨਹੀਂ ਆਏ। ਉਹ ਮੂੰਹ 'ਤੇ ਚਪੇੜਾਂ ਮਾਰੀ ਜਾਣ ਤੇ ਕਹਿਣ ਸੋਢੀ ਸਾਹਿਬ ਤੁਸਾਂ ਮੇਰਾ ਅੱਜ ਕੀੜਾ ਕੱਢ ਦਿੱਤਾ ਹੈ। ਅਫਸਰਾਂ ਤੋਂ ਤਾਰੀਫਾਂ ਸੁਣ ਸੁਣ ਕੇ ਮੇਰੇ ਅੰਦਰ ਹਉਮੈ ਆ ਗਈ ਸੀ। ਜੋ ਸ਼ੁਕਰ ਹੈ ਅੱਜ ਦੂਰ ਹੋ ਗਈ, ਨਹੀਂ ਤੇ ਪਤਾ ਨਹੀਂ ਇਸ ਨੇ ਮੇਰਾ ਸਤਿਆਨਾਸ਼ ਕਰ ਦੇਣਾ ਸੀ।

3. ਭਗਤੀ ਕਿਥੋਂ ਸ਼ੁਰੂ ਹੁੰਦੀ ਹੈ ਤੇ ਕਿਥੇ ਖ਼ਤਮ ਹੋ ਜਾਂਦੀ ਹੈ ?

ਇਹ ਸਵਾਲ ਬਹੁਤ ਹੀ ਕਠਿਨ ਸੀ, ਕਿਉਂਕਿ ਭਗਤੀ ਦੀ ਸ਼ੁਰੂਆਤ ਤੇ ਮੈਂ ਦੱਸ ਸਕਦਾ ਸਾਂ, ਪਰ ਇਸ ਦਾ ਅੰਤ ਕਿਥੇ ਹੁੰਦਾ ਹੈ ਇਸ ਦਾ ਮੈਨੂੰ ਕੋਈ ਗਿਆਨ ਨਹੀਂ ਸੀ। ਇਸ ਲਈ ਮੈਂ ਉਹਨਾਂ ਤੋਂ ਮੁਆਫੀ ਮੰਗੀ। ਪਰ ਉਹਨਾਂ ਨੇ ਫਿਰ ਪੁਰਾਣਾ ਹੁਕਮ ਦੁਹਰਾਇਆ ਕਿ ਇਹ ਫ਼ੌਜੀ ਹੁਕਮ ਹੈ ਤੇ ਤੁਹਾਨੂੰ ਦੱਸਣਾ ਹੀ ਪਵੇਗਾ। ਕੋਈ ਚਾਰਾ ਨਾ ਚਲਦਾ ਦੇਖ ਕੇ ਮੈਂ ਆਪਣੇ ਅੰਤਰ-ਧਿਆਨ ਜੋੜਿਆ ਤੇ ਕਿਹਾ, ਮੈਨੂੰ ਸੋਧ ਬਖਸ਼ੋ ਤੇ ਜਵਾਬ ਆਇਆ ਜੋ ਇਸ ਪ੍ਰਕਾਰ ਸੀ :-

"ਧੰਨ ਗੁਰੂ ਨਾਨਕ ਦੇਵ ਤੋਂ ਭ੍ਰਗਤੀ ਸ਼ੁਰੂ ਹੁੰਦੀ ਹੈ ਤੇ ਧੰਨ ਗੁਰੂ ਨਾਨਕ ਦੇਵ ਤੇ ਹੀ ਖਤਮ ਹੋ ਜਾਂਦੀ ਹੈ।"

ਇਹ ਸੁਣਦਿਆਂ ਸਾਰ ਉਹ ਸੁੰਨ-ਸਮਾਧ ਵਿਚ ਚਲੇ ਗਏ ਤੇ ਕਾਫੀ ਚਿਰ ਅਡੋਲ ਟਿਕੇ ਰਹੇ, ਨੈਣ ਖੁਲ੍ਹੇ ਤਾਂ ਮੇਰੇ ਪੈਰਾਂ ਨੂੰ ਹੱਥ ਲਾ ਕੇ ਕਹਿਣ ਲੱਗੇ, ਨਿਸ਼ਾ ਹੋ ਗਈ ਹੈ ਤੇ ਹੁਣ ਕੋਈ ਸ਼ੰਕਾ ਨਹੀਂ ਰਿਹਾ, ਇਹ ਕਹਿ ਕੇ ਉਹ ਬਾਹਰ ਨਿਕਲ ਗਏ।

ਉਪਰੰਤ ਜਿੰਨੇ ਦਿਨ ਦਾਸ ਸ੍ਰੀ ਨਗਰ ਕਥਾ ਕਰਦਾ ਰਿਹਾ, ਉਹ ਹਰ ਰੋਜ਼ ਬਿਨਾਂ ਨਾਗਾ ਹਾਜ਼ਰੀ ਭਰਦੇ ਰਹੇ ਤੇ ਆਨੰਦ ਮਾਣਦੇ ਰਹੇ।

## (28) ਬੁਰਾ ਨਹੀਂ ਸਭੁ ਭਲਾ ਹੀ ਹੈ ਰੇ

ਜ਼ਿਲ੍ਹਾ ਲੁਧਿਆਣਾ ਦੇ ਇਕ ਨਗਰ ਮੁੱਲਾਂਪੁਰ ਵਿਖੇ ਇਕ ਦੰਪਤੀ ਨਿਹਾਲ ਸਿੰਘ ਅਤੇ ਨਿਹਾਲ ਕੌਰ ਨਾਮੀ ਰਿਹਾ ਕਰਦੇ ਸਨ। ਉਨ੍ਹਾਂ 'ਤੇ ਮਾਲਕ ਦੀ ਐਸੀ ਰਹਿਮਤ ਸੀ ਕਿ ਇਕ ਦੂਜੇ ਦੀ ਕਿਸੇ ਵੀ ਗੱਲ ਨੂੰ ਮੋੜਦੇ ਨਹੀਂ ਸਨ। ਜਿਹੜੀ ਗੱਲ ਇਕ ਜਣਾ ਕਹਿੰਦਾ ਤਾਂ ਦੂਜਾ ਉਸ ਨੂੰ ਸਤਿ ਸਤਿ ਕਰਕੇ ਮੰਨ ਲੈਂਦਾ ਸੀ। ਇਸ ਤਰ੍ਹਾਂ ਉਹ ਬੜਾ ਸੁੱਖੀ ਜੀਵਨ ਬਤੀਤ ਕਰਦੇ ਸਨ।

ਇਕ ਦਿਨ ਬੀਬੀ ਨਿਹਾਲ ਕੌਰ ਨੇ ਆਪਣੇ ਪਤੀ ਜੀ ਨੂੰ ਕਿਹਾ ਕਿ ਜਗਰਾਉਂ ਵਿਖੇ ਪਸ਼ੂਆਂ ਦੀ ਮੰਡੀ ਲੱਗੀ ਹੋਈ ਹੈ, ਤੁਸੀਂ ਆਪਣੀ ਗਊ ਲੈ ਜਾਉ ਤੇ 100 ਕੁ ਰੁਪਏ ਤੱਕ ਵੇਚ ਆਉ। ਭਾਈ ਨਿਹਾਲ ਸਿੰਘ ਗਊ ਲੈ ਕੇ ਮੰਡੀ ਵਿਚ ਚਲਾ ਗਿਆ। ਗਾਹਕ ਆਉਂਦੇ ਰਹੇ ਪਰ ਕਿਸੇ ਨਾ ਕਿਸੇ ਕਾਰਨ ਸੌਦਾ ਨਾ ਬਣਿਆ। ਕੋਈ ਕਹੇ ਇਸ ਹੇਠ ਦੁੱਧ ਘੱਟ ਹੈ, ਕੋਈ ਕਹਿੰਦਾ ਇਹ ਬੁੱਢੀ ਹੈ ਆਦਿ ਆਦਿ। ਅੰਤ ਨੂੰ ਨਿਹਾਲ ਸਿੰਘ ਗਊ ਲੈ ਕੇ ਘਰ ਨੂੰ ਮੁੜ ਪਿਆ, ਰਾਹ ਵਿਚ ਇਕ ਬੰਦਾ ਬੱਕਰੀ ਲੈ ਕੇ ਜਾ ਰਿਹਾ ਮਿਲਿਆ। ਬੱਕਰੀ ਦੀ ਮੈਂ-ਮੈਂ ਦੀ ਅਵਾਜ਼ ਅਤੇ ਉਸ ਦੀ ਚਾਲ ਦੇਖ ਕੇ ਨਿਹਾਲ ਸਿੰਘ ਦੇ ਮਨ ਵਿਚ ਆਈ ਕਿ ਕਿਉਂ ਨਾ ਗਊ ਦੇ ਕੇ ਬੱਕਰੀ ਲੈ ਲਈ ਜਾਵੇ। ਉਸ ਨੇ ਝੱਟ ਹੀ ਬੱਕਰੀ ਵਾਲੇ ਨੂੰ ਕਿਹਾ, ਵੀਰ ਕਿਆ ਚੰਗਾ ਹੋਵੇ ਜੇਕਰ ਤੂੰ ਆਪਣੀ ਬਕਰੀ ਬਦਲੇ ਮੇਰੀ ਗਊ ਲੇ ਲਵੇਂ। ਬੱਕਰੀ ਵਾਲਾ ਬੜਾ ਖ਼ੁਸ਼ ਹੋਇਆ, ਉਸ ਨੇ ਫਟਾਫਟ ਬੱਕਰੀ ਨਿਹਾਲ ਸਿੰਘ ਨੂੰ ਦੇ ਦਿੱਤੀ ਅਤੇ ਉਸ ਦੀ ਗਊ ਦਾ ਰੱਸਾ ਫੜ ਕੇ ਤੁਰ ਗਿਆ।

ਕੁਝ ਦੂਰ ਜਾਣ ਉਪਰੰਤ ਨਿਹਾਲ ਸਿੰਘ ਨੇ ਦੇਖਿਆ ਕਿ ਇਕ ਬੀਬੀ ਬੱਤਖ ਤੋਰ ਕੇ ਲਈ ਜਾ ਰਹੀ ਸੀ, ਉਸ ਨੇ ਸੋਚਿਆ ਕਿ ਕਿਉਂ ਨਾ ਬੱਕਰੀ ਦੇ ਕੇ ਇਸ ਬੀਬੀ ਪਾਸੋਂ ਬੱਤਖ ਲੈ ਲਈ ਜਾਵੇ। ਜਦ ਉਸ ਨੇ ਬੱਤਖ ਵਾਲੀ ਬੀਬੀ ਨੂੰ ਇਹ ਸਲਾਹ ਦਿੱਤੀ ਤਾਂ ਉਹ ਬਹੁਤ ਖ਼ੁਸ਼ ਹੋਈ, ਝੱਟ ਹੀ ਤਬਾਦਲਾ ਹੋ ਗਿਆ ਅਤੇ ਨਿਹਾਲ ਸਿੰਘ ਬੱਤਖ ਲੈ ਕੇ ਚੱਲ ਪਿਆ ਅੱਗੇ ਜਾ ਕੇ ਰਾਹ ਵਿਚ ਉਸ ਨੂੰ ਇਕ ਕੁਕੜੀ ਵਾਲਾ ਮਿਲ ਪਿਆ ਤੇ ਉਸ ਨੇ ਕੁਕੜੀਆਂ ਵਾਲੇ ਨਾਲ ਬੱਤਖ ਬਦਲੇ ਇਕ ਕੁਕੜੀ ਦਾ ਸੌਦਾ ਕਰ ਲਿਆ, ਕੁੱਕੜੀ (ਮੁਰਗੀ) ਲੈ ਕੇ ਚੱਲ ਪਿਆ। ਇੰਨੇ ਚਿਰ ਨੂੰ ਦਾਖਿਆ ਦਾ ਅੱਡਾ ਆ ਗਿਆ। ਨਿਹਾਲ ਸਿੰਘ ਥੱਕਿਆ ਹੋਣ ਕਰਕੇ ਚਾਹ ਪੀਣ ਲਈ ਇਕ ਦੁਕਾਨ ਤੇ ਬੈਠ ਗਿਆ। ਦੁਕਾਨਦਾਰ ਨੂੰ ਕਹਿਣ ਲੱਗਿਆ ਕਿ ਮੇਰੇ ਪਾਸੋਂ ਇਹ ਕੁਕੜੀ ਲੈ ਲਉ ਤੇ ਇਸ ਦੇ ਬਦਲੇ ਮੈਨੂੰ ਚਾਹ ਦਾ ਇਕ ਪਿਆਲਾ ਅਤੇ ਇਕ ਅੰਡਾ ਖਾਣ ਲਈ ਦੇ ਦਿਉ। ਕੋਲ ਹੀ ਬੈਠਾ ਹੋਇਆ ਇਕ ਹੋਰ ਬੰਦਾ ਇਹ ਸੁਣ ਕੇ ਨਿਹਾਲ ਸਿੰਘ ਨੂੰ ਆਖਣ ਲੱਗਿਆ, 'ਸਰਦਾਰਾ, ਤੂੰ ਇਹ ਕੁਕੜੀ ਚੋਰੀ ਕਰਕੇ ਲਿਆਇਆ ਹੋਵੇਂਗਾ, ਤਾਂ ਹੀ ਇਸ ਦਾ ਸਸਤਾ ਸੌਦਾ ਦੁਕਾਨਦਾਰ ਨਾਲ ਕਰ ਰਿਹਾ ਹੈਂ।" ਇਹ

ਸੁਣ ਕੇ ਨਿਹਾਲ ਸਿੰਘ ਨੇ ਗਊ ਤੋਂ ਲੈ ਕੇ ਕੁਕੜੀ ਤਕ ਦੀ ਸਾਰੀ ਵਿਥਿਆ ਉਸ ਬੰਦੇ ਨੂੰ ਕਹਿ ਸੁਣਾਈ। ਸਾਰੀ ਕਹਾਣੀ ਸੁਣ ਕੇ ਉਹ ਬੰਦਾ ਕਹਿਣ ਲੱਗਿਆ, ਤਾਂ ਫਿਰ ਤੇਰੀ ਘਰ ਜਾ ਕੇ ਡਬਕੂੰ-ਡਬਕੂੰ ਜ਼ਰੂਰੀ ਹੋਵੇਗੀ, ਭਾਵ ਤੇਰੀ ਘਰ ਵਾਲੀ ਤੇਰੀ ਚੰਗਾ ਖੁੰਬ ਠੱਪੇਗੀ।

ਨਿਹਾਲ ਸਿੰਘ ਨੇ ਕਿਹਾ ਕਿ ਮੇਰੀ ਘਰ ਵਾਲੀ ਬਹੁਤ ਹੀ ਨੇਕ ਸੁਭਾਉ ਦੀ ਹੈ, ਉਸ ਨੇ ਅੱਜ ਤਕ ਕਦੇ ਵੀ ਮੇਰੀ ਕਿਸੇ ਗੱਲ ਦਾ ਬੁਰਾ ਨਹੀਂ ਮਨਾਇਆ। ਉਹ ਬੰਦਾ ਕਹਿਣ ਲੱਗਿਆ ਕਿ ਕਦੀ ਨਹੀਂ ਹੋ ਸਕਦਾ ਕਿ ਕੋਈ ਆਦਮੀ ਇਕ ਗਊ ਦੇ ਬਦਲੇ ਚਾਹ ਦਾ ਕੱਪ ਪੀ ਕੇ ਤੇ ਇਕ ਅੰਡਾ ਖਾ ਕੇ ਖਾਲੀ ਹੱਥੀਂ ਘਰ ਨੂੰ ਚਲਿਆ ਜਾਵੇ ਤੇ ਘਰ ਵਾਲੀ ਕੁਝ ਨਾ ਕਹੇ। ਇਸ ਤੇ ਭਾਈ ਨਿਹਾਲ ਸਿੰਘ ਨੇ ਕਿਹਾ ਕਿ ਭਾਈ ਤੂੰ ਅੱਜ ਪਰਤਾ ਕੇ ਦੇਖ ਲੈ, ਜੇਕਰ ਤੈਨੂੰ ਮੇਰੀ ਗੱਲ ਉਤੇ ਯਕੀਨ ਨਹੀਂ ਆਉਂਦਾ। ਦੋਨਾ ਵਿਚਕਾਰ ਇਕ ਸੌ ਰੁਪਏ ਦੀ ਸ਼ਰਤ ਲੱਗ ਗਈ। ਉਸ ਬੰਦੇ ਨੇ ਕਿਹਾ ਕਿ ਜੇਕਰ ਅੱਜ ਤੇਰੀ ਘਰ ਵਾਲੀ ਨੇ ਤੈਨੂੰ ਕੁਝ ਨਾ ਕਿਹਾ ਅਤੇ ਤੇਰੀ ਸਾਰੀ ਕਾਰਵਾਈ ਨੂੰ ਸਤਿ ਕਰਕੇ ਮੰਨ ਲਿਆ ਤਾਂ ਮੈਂ ਤੈਨੂੰ 100 ਰੁ. ਦੇਵਾਂਗਾ ਅਤੇ ਜੇਕਰ ਇਸ ਦੇ ਉਲਟ ਹੋਇਆ ਤਾਂ ਮੈਨੂੰ ਦੇਵੀਂ। ਦੋਨਾਂ ਵਿਚ ਸਹਿਮਤੀ ਹੋ ਗਈ ਅਤੇ ਚਾਹ ਪੀ ਕੇ ਨਿਹਾਲ ਸਿੰਘ ਉਸ ਬੰਦੇ ਨੂੰ ਨਾਲ ਲੈ ਕੇ ਆਪਣੇ ਘਰ ਵੱਲ ਨੂੰ ਤੁਰ ਪਿਆ। ਘਰ ਪਹੁੰਚ ਕੇ ਨਿਹਾਲ ਸਿੰਘ ਨੇ ਨਾਲ ਆਏ ਬੰਦੇ ਨੂੰ ਕਿਹਾ ਕਿ ਮਤਾਂ ਤੇਰੇ ਸਾਹਮਣੇ ਮੇਰੀ ਘਰ ਵਾਲੀ ਸਾਰੀ ਗੱਲ ਸੁਣ ਕੇ ਮੈਨੂੰ ਕੁਝ ਨਾ ਆਖੇ, ਸੋ ਤੂੰ ਇਹ ਪਰਤਾਵਾ ਲੈਣ ਲਈ ਬਾਹਰ ਠਹਿਰ ਜਾ ਤੇ ਮੈਂ ਅੰਦਰ ਜਾ ਕੇ ਘਰ ਵਾਲੀ ਨਾਲ ਸਾਰੀ ਵਾਰਤਾ ਕਰਦਾ ਹਾਂ ਤੇ ਤੂੰ ਇਥੇ ਹੀ ਸੁਣੀ ਜਾਵੀਂ। ਉਹ ਬੰਦਾ ਇਸ ਗੱਲ ਨੂੰ ਮੰਨ ਕੇ ਬਾਹਰ ਬੈਠ ਗਿਆ ਤੇ ਨਿਹਾਲ ਕੌਰ ਨੇ ਉਸ ਦਾ ਬੜਾ ਸਤਿਕਾਰ ਕੀਤਾ, ਫਤਹਿ ਬੁਲਾਈ ਅਤੇ ਐਨੀ ਦੇਰ ਨਾਲ ਘਰ ਪਰਤਣ ਦਾ ਕਾਰਨ ਪੁੱਛਿਆ ਤਾਂ ਨਿਹਾਲ ਸਿੰਘ ਕਹਿਣ ਲੱਗਿਆ ਕਿ ਮੰਡੀ ਵਿਖੇ ਗਊ ਦਾ ਸੌਦਾ ਕਿਸੇ ਕਾਰਨ ਨਹੀਂ ਸੀ ਬਣਿਆ।



ਨਿਹਾਲ ਕੌਰ : "ਸਰਦਾਰ ਜੀ, ਜੇਕਰ ਸੌਦਾ ਨਹੀਂ ਸੀ ਬਣਿਆ ਤਾਂ ਗਊ ਵਾਪਸ ਲੈ ਆਉਣੀ ਸੀ।"

ਨਿਹਾਲ ਸਿੰਘ : "ਮੈਂ ਗਊ ਲੈ ਕੇ ਵਾਪਸ ਆ ਰਿਹਾ ਸੀ ਕਿ ਰਾਹ ਵਿਚ ਇਕ ਬੱਕਰੀ ਵਾਲੇ ਨਾਲ ਸੌਦਾ ਹੋ ਗਿਆ ਤੇ ਮੈਂ ਗਊ ਬਦਲੇ ਬੱਕਰੀ ਲੈ ਲਈ।"

ਨਿਹਾਲ ਕੌਰ ਬੜੀ ਖੁਸ਼ ਹੋਈ ਤੇ ਕਹਿਣ ਲੱਗੀ, "ਬੱਕਰੀ ਦਾ ਬੜਾ ਆਰਾਮ ਹੈ, ਬਹੁਤੀ ਖੇਚਲ ਨਹੀਂ ਕਰਨੀ ਪੈਂਦੀ ਗਊ ਵਾਂਗੂੰ। ਮਹਿਮਾਨ ਦੇ ਆ ਜਾਣ ਤੇ ਝੱਟ ਹੀ ਦੁੱਧ ਕੱਢ ਕੇ ਚਾਹ ਆਦਿ ਨਾਲ ਸੇਵਾ ਕੀਤੀ ਜਾ ਸਕਦੀ ਹੈ। ਕਿਥੇ ਹੈ ਉਹ ਬੱਕਰੀ?"

ਨਿਹਾਲ ਸਿੰਘ : "ਰਾਹ ਵਿਚ ਇਕ ਬੰਦੇ ਕੋਲ ਇਕ ਬੱਤਖ ਮੈਨੂੰ ਬੜੀ ਮਨਮੋਹਨੀ ਲੱਗੀ ਤੇ ਮੈਂ ਬੱਕਰੀ ਦੇ ਕੇ ਉਸ ਕੋਲੋਂ ਬੱਤਖ ਲੈ ਲਈ ਸੀ।"

ਇਹ ਸੁਣ ਕੇ ਨਿਹਾਲ ਕੌਰ ਹੋਰ ਵੀ ਖੁਸ਼ ਹੋਈ ਅਤੇ ਕਹਿਣ ਲੱਗੀ ਕਿ "ਆਪਣੇ ਘਰ ਦੇ ਨਾਲ ਹੀ ਟੋਭਾ (ਤਾਲਾਬ) ਹੈ, ਉਸ ਵਿਚ ਤੈਰਿਆ ਕਰੇਗੀ ਤੇ ਮੈਨੂੰ ਬੜੀ ਪਿਆਰੀ ਲੱਗਿਆ ਕਰੇਗੀ, ਕਿਥੇ ਹੈ ਬੱਤਖ?"

ਨਿਹਾਲ ਸਿੰਘ : "ਫਿਰ ਮੈਂ ਬੱਤਖ ਦੇ ਕੇ ਇਕ ਕੁਕੜੀਆਂ ਵਾਲੇ ਪਾਸੋਂ ਇਕ ਕੁਕੜੀ (ਮੁਰਗੀ) ਲੈ ਲਈ ਸੀ।"

ਨਿਹਾਲ ਕੌਰ ਖੁਸ਼ ਹੋ ਕੇ ਕਹਿਣ ਲੱਗੀ, "ਇਹ ਤੁਸੀਂ ਬਹੁਤ ਵਧੀਆ ਕੀਤਾ, ਕਿਉਂਕਿ ਬੱਤਖ ਤਾਂ ਘਰ ਵਿਚ ਗੰਦੇ ਪੈਰ ਲੈ ਕੇ ਵੜਦੀ ਹੈ ਤੇ ਗੰਦਗੀ ਫੈਲਾਉਂਦੀ ਹੈ, ਕੁਕੜੀ ਤਾਂ ਚੁਪਚਾਪ ਬੈਠੀ ਰਹਿੰਦੀ ਹੈ।"

ਨਿਹਾਲ ਸਿੰਘ : "ਫਿਰ ਮੈਂ ਇਕ ਦੁਕਾਨਦਾਰ ਤੇ ਪਹੁੰਚਿਆ। ਥੱਕਿਆ ਹੋਇਆ ਸੀ ਦੁਕਾਨਦਾਰ ਨੂੰ ਕੁਕੜੀ ਦੇ ਕੇ ਚਾਹ ਦਾ ਇਕ ਪਿਆਲਾ ਅਤੇ ਇਕ ਅੰਡਾ ਲੈ ਲਿਆ ਤੇ ਘਰ ਪਰਤ ਆਇਆ ਹਾਂ।"

ਨਿਹਾਲ ਕੌਰ :- (ਖ਼ੁਸ਼ ਹੋ ਕੇ) "ਤੁਸੀਂ ਬਹੁਤ ਅੱਛਾ ਕੀਤਾ, ਆਪਣੇ ਢਿੱਡ ਭਰਨ ਨਾਲੋਂ ਹੋਰ ਕਿਹੜੀ ਚੀਜ਼ ਚੰਗੀ ਹੈ। ਤੁਸੀਂ ਆਪਣੀ ਥਕਾਵਟ ਦੂਰ ਕਰਕੇ ਘਰ ਆ ਗਏ ਮੈਨੂੰ ਬਹੁਤ ਖ਼ੁਸ਼ੀ ਹੋਈ ਹੈ।"

ਇਹ ਵਾਰਤਾ ਬਾਹਰ ਖੜਾ ਹੋਇਆ ਬੰਦਾ ਸੁਣ ਰਿਹਾ ਸੀ, ਜਦ ਉਸ ਨੇ ਨਿਹਾਲ ਸਿੰਘ ਤੇ ਉਸ ਦੀ ਪਤਨੀ ਦਾ ਅਜਿਹਾ ਮਿੱਠਾ ਵਤੀਰਾ ਸੁਣਿਆ ਤਾਂ ਬਾਹਰੋਂ ਹੀ ਕਹਿਣ ਲੱਗਾ, "ਸਰਦਾਰ ਜੀ ਮੈਂ ਇਹ ਸੌ ਰੁਪਏ ਦਾ ਨੋਟ ਰੱਖ ਚਲਿਆ ਹਾਂ, ਤੁਸੀਂ ਸੱਚੇ ਹੋ।" ਵਾਹਿਗੁਰੂ ਕੀ ਜੀ ਫਤਹਿ॥

ਇਸ ਪ੍ਰਕਾਰ ਭਾਈ ਨਿਹਾਲ ਸਿੰਘ ਦੀ ਗਊ ਮੰਡੀ ਵਿਚ ਭਾਵੇਂ ਨਹੀਂ ਸੀ ਵਿਕ ਸਕੀ, ਪਰ ਉਸ ਦੇ ਸਿੱਧੇ ਸਰਲ ਸੁਭਾਉ ਦਾ ਸਦਕਾ ਗਊ ਬਦਲੇ 100 ਰੁਪਏ ਵੀ ਮਿਲ ਗਏ, ਚਾਹ ਅੰਡੇ ਸਮੇਤ ਮੁਫਤ ਵਿਚ ਪਈ, ਹੋਰ ਰਾਹ ਵਿਚ ਜੋ ਬੱਕਰੀ ਅਤੇ ਮੁਰਗੀ ਵਾਲੀ ਚਾਲ ਖੇਡ ਵਰਤੀ ਉਹ ਵਾਧੇ ਦੀ।

ਸਿੱਟਾ :- ਜਿਹੜੇ ਬੰਦੇ ਸਤਿਗੁਰੂ ਜੀ ਦੇ ਹੁਕਮ ਨੂੰ ਸਿਰ ਮੱਥੇ ਤੇ ਮੰਨਦੇ ਹਨ ਉਨ੍ਹਾਂ ਨੂੰ ਸਦਾ ਹੀ ਖ਼ੁਸ਼ੀ ਤੇ ਆਨੰਦ ਰਹਿੰਦਾ ਹੈ।

## (29) ਰੇਖ ਰੁਹਾਨ ਕੀ ਰੋਜ਼ੀ ਨਾ ਟਾਰੇ

ਇਕ ਬੰਦਾ ਬੜਾ ਨਾਸਤਕ ਸੀ ਅਤੇ ਕਿਹਾ ਕਰਦਾ ਸੀ ਕਿ ਲੋਕ ਝੂਠ ਬੋਲਦੇ ਹਨ ਕਿ ਰੱਬ ਹੀ ਰਾਜ਼ਕ ਹੈ। ਅਸੀਂ ਹੱਡ ਭੰਨ ਕੇ ਕਮਾਈ ਕਰਦੇ ਹਾਂ ਤਾਂ ਹੀ ਸਾਨੂੰ ਰੋਜ਼ੀ ਮਿਲਦੀ ਹੈ। ਰੱਬ ਕਿਹੜਾ ਵਿਹਲੇ ਬੈਠੇ ਦੇ ਮੂੰਹ ਵਿਚ ਬੁਰਕੀਆਂ ਪਾ ਦੇਵੇਗਾ। ਗੁਰਬਾਣੀ ਤੇ ਤਰਕ ਕਰਦਾ ਸੀ, ਕਿਸੇ ਦੀ ਨਸੀਹਤ ਮੰਨਣ ਨੂੰ ਤਿਆਰ ਨਹੀਂ ਸੀ।



ਇਕ ਦਿਨ ਉਹ ਘਰੋਂ ਜੰਗਲ ਵਲ ਤੁਰ ਪਿਆ, ਇਹ ਪਰਖਣ ਲਈ ਦੇਖਾਂ ਕਿ ਰੱਬ ਕਿਵੇਂ ਉਸ ਦੇ ਮੂੰਹ ਵਿਚ ਬੁਰਕੀ ਪਾ ਦੇਵੇਗਾ। ਉਹ ਇਕ ਘਣੇ ਜੰਗਲ ਵਿਚ ਜਾ ਕੇ ਇਕ ਨਵੇਕਲਾ ਜਿਹਾ ਥਾਂ ਦੇਖ ਕੇ ਬੈਠ ਗਿਆ। ਕੁਝ ਚਿਰ ਪਿਛੋਂ ਉਸ ਦੇ ਮਨ ਵਿਚ ਆਈ ਕਿ ਇਥੇ ਬੈਠਿਆਂ ਦੇਖ ਕੇ ਸ਼ਾਇਦ ਕੋਈ ਮੁਸਾਫਿਰ ਮੈਨੂੰ ਰੋਟੀ ਖਾਣ ਲਈ ਮਜਬੂਰ ਕਰੇ, ਉਹ ਇਕ ਦਰੱਖਤ ਉੱਤੇ ਚੜ੍ਹ ਗਿਆ, ਤਾਂਕਿ ਉਸ ਨੂੰ ਕੋਈ ਦੇਖ ਵੀ ਨਾ ਸਕੇ। ਰਾਤ ਪੈ ਗਈ ਤੇ ਉਹ ਉੱਪਰ ਹੀ ਬੈਠਾ ਰਿਹਾ। ਅੱਧੀ ਕੁ ਰਾਤ ਪਿਛੋਂ ਕੁਝ ਚੋਰ ਚੋਰੀ ਕਰਕੇ ਆ ਰਹੇ ਸਨ, ਉਨ੍ਹਾਂ ਨੇ ਦੇਵਨੇਤ ਨਾਲ ਉਸ ਦਰੱਖਤ ਦੇ ਹੇਠਾਂ ... ਕੇ ਹੀ ਸੋਚਿਆ ਕਿ ਪਹਿਲਾਂ ਰੋਟੀ ਖਾ ਲਈ ਜਾਵੇ। ਉਹ ਰੋਟੀ ਖੋਹਲ ਕੇ ਖਾਣ ਹੀ ਲੱਗੇ ਸਨ ਕਿ ਉਧਰੋਂ ਪਿੰਡ ਵਾਲੇ ਆ ਗਏ ਅਤੇ ਚੋਰ ਡਰ ਦੇ ਮਾਰੇ ਆਪਣੀ ਰੋਟੀ ਖੁੱਲ੍ਹੀ ਹੀ ਛੱਡ ਕੇ ਭੱਜ ਗਏ। ਹੁਣ ਉਹ ਬੰਦਾ ਦਰੱਖਤ ਉੱਪਰ ਬੈਠਾ ਦੇਖ ਰਿਹਾ ਹੈ ਕਿ ਰੋਟੀ ਤਾਂ ਥੱਲੇ ਪਈ ਹੈ, ਪਰ ਉਹ ਭੁੱਖਾ ਹੋਣ ਦੇ ਬਾਵਜੂਦ ਵੀ ਹੇਠਾਂ ਉੱਤਰ ਕੇ ਖਾਣ ਨੂੰ ਤਿਆਰ ਨਹੀਂ ਸੀ, ਕਿਉਂਕਿ ਉਸ ਦੇ ਮਨ ਵਿਚ ਭੁਲੇਖਾ ਸੀ ਕਿ ਕਿਵੇਂ ਰੱਬ ਮੂੰਹ ਵਿਚ ਆਪੇ ਹੀ ਰੋਟੀ ਪਾ ਦੇਵੇਗਾ ਬਿਨਾਂ ਹੱਥ-ਪੈਰ ਹਿਲਾਏ ਦੇ। ਕੁਝ ਚਿਰ ਬਾਅਦ, ਐਸੀ ਕੁਦਰਤ ਹੋਈ ਕਿ ਉਥੇ ਹੀ ਕੁਝ ਹੋਰ ਚੋਰਾਂ ਦਾ ਟੋਲਾ ਆ ਗਿਆ ਤੇ ਉਨ੍ਹਾਂ ਨੇ ਦੇਖਿਆ ਕਿ ਇਥੇ ਰੋਟੀ ਅਤੇ ਦਾਲ ਭਾਜੀ ਸਭ ਕੁੱਝ ਖੁੱਲ੍ਹਾ ਪਿਆ ਹੈ ਤੇ ਰੋਟੀ ਖਾਣ ਵਾਲਾ ਕੋਈ ਨਹੀਂ ਹੈ, ਇਧਰ ਉਧਰ ਵੇਖਿਆ ਪਰ ਕੋਈ ਨਜ਼ਰ ਨਹੀਂ ਆਇਆ। ਇਕ ਚੋਰ ਨੇ ਉੱਪਰ ਨਜ਼ਰ ਮਾਰੀ

ਤਾਂ ਕੀ ਵੇਖਦਾ ਹੈ ਕਿ ਉਹ ਬੰਦਾ ਉੱਪਰ ਦਰੱਖਤ ਉੱਤੇ ਚੜ੍ਹਿਆ ਬੈਠਾ ਹੈ। ਚੋਰਾਂ ਨੇ ਉਸਨੂੰ ਥੱਲੇ ਉਤਰਨ ਵਾਸਤੇ ਕਿਹਾ ਪਰ ਉਹ ਨਾ ਮੰਨਿਆ। ਇਸ ਤੇ ਉਨ੍ਹਾਂ ਨੇ ਸਮਝ ਲਿਆ ਕਿ ਇਸ ਬੰਦੇ ਨੇ ਹੀ ਰੋਟੀ ਵਿਚ ਜ਼ਹਿਰ ਪਾਈ ਹੋਈ ਹੋਵੇਗੀ ਅਤੇ ਆਪ ਉੱਪਰ ਚੜ੍ਹ ਬੈਠਾ ਹੈ, ਤਾਂ ਜੋ ਜਿਹੜਾ ਵੀ ਇਸ ਨੂੰ ਖਾਵੇ ਉਹ ਮਰ ਜਾਵੇ। ਇਹ ਸੋਚ ਕੇ ਉਨ੍ਹਾਂ ਵਿਚੋਂ ਇਕ ਜਣਾ ਦਰੱਖਤ ਉੱਤੇ ਚੜ੍ਹ ਗਿਆ ਤੇ ਉਸ ਉਪਰ ਬੈਠੇ ਨਾਸਤਕ ਬੰਦੇ ਨੂੰ ਕੁੱਟ-ਕੁੱਟ ਕੇ ਹੇਠਾਂ ਉਤਾਰ ਲਿਆ ਅਤੇ ਰੋਟੀ ਖਾਣ ਲਈ ਕਿਹਾ, ਪਰ ਉਹ ਫਿਰ ਵੀ ਨਾ ਮੰਨਿਆ, ਕਿਉਂਕਿ ਉਸ ਨੇ ਮਨ ਵਿਚ ਠਾਣੀ ਹੋਈ ਸੀ ਕਿ ਆਪਣੇ ਹੱਥਾਂ ਨਾਲ ਬੁਰਕੀ ਤੋੜੇ ਬਿਨਾਂ ਕਿਵੇਂ ਆਪੇ ਮੂੰਹ ਵਿਚ ਚਲੀ ਜਾਵੇਗੀ। ਜਦ ਉਹ ਨਾ ਮੰਨਿਆ ਤਾਂ ਇਕ ਚੋਰ ਨੇ ਉਸ ਦਾ ਮੂੰਹ ਫੜ ਕੇ ਜ਼ਬਰਦਸਤੀ ਖੋਲ੍ਹਿਆ ਤੇ ਦੂਜੇ ਨੇ ਉਸ ਦੇ ਮੂੰਹ ਵਿਚ ਰੋਟੀ ਤੁੰਨੀ। ਇਹ ਦੇਖ ਕੇ ਉਸ ਨਾਸਤਕ ਨੇ ਜ਼ੋਰ ਨਾਲ ਚੀਕ ਮਾਰੀ ਤੇ ਕਿਹਾ ਹੇ ਰੱਬਾ, ਤੂੰ ਸੱਚਾ-ਮੁੱਚ ਹੀ ਰਾਜ਼ਕ ਹੈਂ ਅਤੇ ਮੇਰੇ ਵਰਗੇ ਹੂੜ੍ਹਮਤੀਆਂ ਨੂੰ ਵੀ ਖਾਣ ਨੂੰ ਦੇਂਦਾ ਹੈਂ।

## (30) ਦੂਖ ਭੰਜਨੀ ਬੇਰੀ

ਬਟਵਾਰੇ ਦੇ ਦਿਨਾਂ ਵਿਚ ਕਾਹਲਾ ਸਿੰਘ ਰੇਲ-ਗੱਡੀ 'ਚੋਂ ਹਜ਼ੂਰ ਸਾਹਿਬ ਜਾ ਰਿਹਾ ਸੀ। ਰਸਤੇ ਵਿਚ ਪਾਣੀ ਪੀਣ ਲਈ ਕਿਸੇ ਸਟੇਸ਼ਨ ਤੇ ਉਤਰਿਆ, ਤੇ ਰੇਲ-ਗੱਡੀ ਚੱਲ ਪਈ। ਉਹ ਦੌੜਕੇ ਇਕ ਹੋਰ ਡੱਬੇ 'ਚ ਜਾ ਵੜਿਆ ਤਾਂ ਕੀ ਦੇਖਦਾ ਹੈ ਕਿ ਉਥੇ ਦੋ ਪਠਾਣ ਬੈਠੇ ਹੋਏ ਸਨ ਤੇ ਨਾਲ ਇਕ ਜਨਾਨੀ ਸੀ, ਜਿਸ ਨੇ ਬੁਰਕਾ ਪਾਇਆ ਹੋਇਆ ਸੀ। ਇਹ ਉਨ੍ਹਾਂ ਦੇ ਪਾਸ ਜਾ ਕੇ ਬੈਠ ਗਿਆ। ਉਸ ਜਨਾਨੀ ਨੇ ਦੋ ਤਿੰਨ ਵਾਰੀ ਆਪਣਾ ਪੈਰ ਕਾਹਲਾ ਸਿੰਘ ਦੇ ਪੈਰ ਤੇ ਮਾਰਿਆ ਜਿਸ ਨੂੰ ਇਕ ਪਠਾਣ ਨੇ ਦੇਖ ਲਿਆ। ਇਕਦਮ ਛੁਰਾ ਲੈ ਕੇ ਉਸ ਨੇ ਕਾਹਲਾ ਸਿੰਘ ਤੇ ਵਾਰ ਕੀਤਾ, ਉਸ ਨੇ ਹੁਸ਼ਿਆਰੀ ਨਾਲ ਆਪਣੇ ਆਪ ਨੂੰ ਬਚਾ ਕੇ ਉਲਟਾ ਕਿਰਪਾਨ ਨਾਲ, ਪਠਾਣ ਦੇ ਦੋ ਟੁਕੜੇ ਕਰ ਦਿੱਤੇ। ਨਾਲ ਦੇ ਪਾਠਣ ਨੇ ਕਾਹਲਾ ਸਿੰਘ ਤੇ ਵਾਰ ਕੀਤਾ ਤੇ ਉਸ ਨੂੰ ਵੀ ਕਾਹਲਾ ਸਿੰਘ ਨੇ ਜਹੰਨਮ ਪਹੁੰਚਾ ਦਿੱਤਾ। ਹੁਣ ਉਸ ਨੇ ਉਸ ਜਨਾਨੀ ਦਾ ਬੁਰਕਾ ਲਾਹਿਆ ਤੇ ਕੀ ਦੇਖਦਾ ਹੈ ਕਿ ਉਸ ਦੇ ਹੱਥ ਬੱਧੇ ਹੋਏ ਸਨ, ਉਸ ਦੇ ਮੂੰਹ ਵਿਚ ਕਪੜਾ ਤੁੰਨਿਆ ਹੋਇਆ ਸੀ, ਤਾਂਕਿ ਉਹ ਬੋਲ ਨਾ ਸਕੇ। ਕਾਹਲਾ ਸਿੰਘ ਨੇ ਜਦ ਉਸ ਨੂੰ ਆਜ਼ਾਦ ਕੀਤਾ, ਉਸ ਨੇ ਰੋ ਰੋ ਕੇ ਆਪਣੀ ਸਾਰੀ ਵਿਥਿਆ ਸੁਣਾਈ ਕਿ ਕਿਸ ਤਰ੍ਹਾਂ ਉਹਨਾਂ ਬਦਮਾਸ਼ਾਂ ਨੇ ਗੱਡੀ ਵਿਚ ਉਸ ਦਾ ਸੱਤ ਭੰਗ ਕੀਤਾ ਹੈ। ਹੁਣ ਮੈਨੂੰ ਉਹ ਕਿਤੇ ਲਿਜਾ ਰਹੇ ਸਨ।

ਗੱਡੀ ਜਦੋਂ ਸਟੇਸ਼ਨ ਤੇ ਖੜੀ ਹੋਈ ਤਾਂ ਕਾਹਲਾ ਸਿੰਘ ਨੇ ਗਾਰਡ ਨੂੰ ਸਾਰੀ ਗੱਲ ਜਾ ਕੇ ਦੱਸੀ ਤੇ ਉਸ ਨੂੰ ਪੁਲਿਸ ਦੇ ਹਵਾਲੇ ਕਰ ਦਿੱਤਾ ਗਿਆ। ਅੱਗੇ ਜਾ ਕੇ ਜਦ ਵੱਡਾ ਸਟੇਸ਼ਨ ਆਇਆ ਤਾਂ ਪੁਲਿਸ ਦੇ ਅਫਸਰਾਂ ਨੇ ਉਸ ਨੂੰ ਛੱਡ ਦਿੱਤਾ, ਕਿਉਂਕਿ ਉਸ ਨੇ ਬਹਾਦਰੀ ਵਿਖਾਈ ਸੀ ਅਤੇ ਉਸ ਅਬਲਾ ਦੀ ਜਾਨ ਬਚਾਈ ਸੀ।

ਹਜ਼ੂਰ ਸਾਹਿਬ ਪਹੁੰਚ ਕੇ ਉਸ ਨੂੰ ਪਤਾ ਲੱਗਾ ਕਿ ਰਿਆਸਤ ਦੇ ਮੁਸਲਮਾਨ ਬਦਮਾਸ਼ਾਂ ਨੇ ਭੂਏ ਚੜ੍ਹ ਕੇ ਗੁਰਦੁਆਰੇ ਉਤੇ ਕਬਜ਼ਾ ਕੀਤਾ ਹੋਇਆ ਹੈ। ਉਸ ਨੇ ਕੁਝ ਸਿੰਘਾਂ ਨੂੰ ਨਾਲ ਲੈ ਕੇ ਉਹਨਾਂ ਤੇ ਹਮਲਾ ਕੀਤਾ, ਜਿਸ ਵਿਚ ਬਹੁਤ ਸਾਰੇ ਬੰਦੇ ਮਾਰੇ ਗਏ ਅਤੇ ਗੁਰਦੁਆਰਾ ਮੁੜ ਸਿੱਖਾ ਦੇ ਕਬਜ਼ੇ ਵਿਚ ਆ ਗਿਆ। ਪੁਲਿਸ ਵਾਲਿਆਂ ਨੇ ਕਾਹਲਾ ਸਿੰਘ ਤੇ ਕਤਲ ਦਾ ਕੇਸ ਬਣਾ ਕੇ ਉਸ ਨੂੰ ਹਵਾਲਾਤ ਵਿਚ ਬੰਦ ਕਰ ਦਿੱਤਾ। ਕੁਝ ਚਿਰ ਬਾਅਦ ਪੁਲਿਸ ਦੇ ਇਨਸਪੈਕਟਰ ਜਰਨਲ ਨੂੰ ਪਤਾ

ਲੱਗਾ ਕਿ ਕਾਹਲਾ ਸਿੰਘ ਬੜਾ ਬਹਾਦਰ ਹੈ, ਉਸ ਨੇ ਆਪਣੀ ਰੱਖਿਆ ਲਈ ਕਾਹਲਾ ਸਿੰਘ ਨੂੰ ਆਪਣੀ ਕੋਠੀ 'ਚ ਰੱਖ ਲਿਆ।

ਇਕ ਦਿਨ ਰਾਤ ਨੂੰ ਇਨਸਪੈਕਟਰ ਜਨਰਲ, ਸ਼ਰਾਬ ਪੀ ਕੇ ਕੁਝ ਹਿੰਦੂ ਔਰਤ ਨਾਲ ਰੰਗ-ਰਲੀਆਂ ਮਨਾ ਰਿਹਾ ਸੀ, ਕਾਹਲਾ ਸਿੰਘ ਨੇ ਜੋਸ਼ 'ਚ ਆ ਕੇ ਉਸ ਨੂੰ ਵੀ ਮਾਰ ਮੁਕਾਇਆ ਜਿਸ ਕਰਕੇ ਮੁੜ ਹਵਾਲਾਤ ਵਿਚ ਬੰਦ ਕਰ ਦਿੱਤਾ ਗਿਆ। ਜਦ ਉਸ ਨੂੰ ਜੇਲ੍ਹ ਲੈ ਜਾਣ ਵਾਸਤੇ ਇਕ ਜੀਪ ਵਿਚ ਬਿਠਾਇਆ ਗਿਆ ਤਾਂ ਉਥੇ ਦੀ ਸੰਗਤ ਨੇ ਉਸ ਨੂੰ ਬਹੁਤ ਸਾਰੇ ਮਠਿਆਈ ਦੇ ਡੱਬੇ ਦਿੱਤੇ। ਗਲੇ ਵਿਚ ਫੁੱਲਾਂ ਦੇ ਹਾਰ ਪਾਏ। ਰਾਹ ਵਿਚ ਪੁਲਿਸ ਵਾਲਿਆਂ ਨੇ ਜੀਪ ਖੜੀ ਕੀਤੀ ਤੇ ਇਕ-ਇਕ ਡੱਬਾ ਮਠਿਆਈ ਦਾ ਲੈ ਕੇ ਚਾਹ ਪੀਣ ਲਈ ਉਤਰ ਗਏ। ਇਕੱਲਾ ਡਰਾਇਵਰ ਉਥੇ ਬੈਠਾ ਸੀ, ਕਾਹਲਾ ਸਿੰਘ ਨੇ ਉਸ ਨੂੰ ਵੀ ਇਕ ਡੱਬਾ ਦੇ ਕੇ ਚਾਹ ਪੀਣ ਲਈ ਭੇਜ ਦਿੱਤਾ ਤੇ ਆਪ ਜੀਪ ਸਟਾਰਟ ਕਰਕੇ ਫਰਾਰ ਹੋ ਗਿਆ। ਦੂਰ ਜਾ ਕੇ ਉਸ ਨੇ ਹੱਥਕੜੀ ਯਤਨ ਕਰਕੇ ਤੋੜ ਲਈ ਤੇ ਜੀਪ ਸਮੇਤ ਨਾਨਕ ਡੇਰੇ ਪਹੁੰਚ ਗਿਆ। ਉਥੇ ਵੀ ਮੁਸਲਮਾਨਾਂ ਨੇ ਕਬਜ਼ਾ ਕੀਤਾ ਹੋਇਆ ਸੀ। ਏਥੇ ਵੀ ਉਸ ਨੇ ਆਪਣੇ ਜੌਹਰ ਵਿਖਾਏ ਅਤੇ ਬਾਰ੍ਹਾਂ ਬੰਦੇ ਕਤਲ ਕਰਕੇ ਗੁਰਦੁਆਰੇ ਦਾ ਕਬਜ਼ਾ ਲੈ ਲਿਆ। ਪੁਲਿਸ ਵਾਲਿਆਂ ਮੁੜ ਉਸ ਨੂੰ ਫੜ ਕੇ ਮੁਕੱਦਮਾ ਚਲਾਇਆ। ਉਸ ਤੇ ਪੰਜਤਾਲੀ ਬੰਦਿਆਂ ਦੇ ਕਤਲ ਦਾ ਜੁਰਮ ਲਾਇਆ ਗਿਆ। ਮੈਜਿਸਟਰੇਟ ਨੇ ਉਸ ਨੂੰ ਉਮਰ ਕੈਦ ਦੀ ਸਜ਼ਾ ਦਿੱਤੀ, ਜਿਸ ਦੀ ਮਿਆਦ ਚੌਦਾਂ ਸਾਲਾਂ ਦੀ ਹੁੰਦੀ ਹੈ, ਪਰ ਇਸ ਨੇ ਬੇਨਤੀ ਕੀਤੀ ਕਿ ਮੇਰੇ ਫੈਸਲੇ ਵਿਚ ਇਹ ਲਿਖ ਦਿੱਤਾ ਜਾਵੇ ਕਿ ਜਦ ਤਕ ਮੈਂ ਜਿਊਂਦਾ ਰਹਾਂ ਮੈਨੂੰ ਕੈਦ ਹੀ ਰੱਖਿਆ ਜਾਵੇ।

ਜੇਲ੍ਹਾਂ ਦੇ ਤਸੀਹੇ ਝੱਲ ਝੱਲ ਕੇ ਕਾਹਲਾ ਸਿੰਘ ਨੂੰ ਅਧਰੰਗ ਹੋ ਗਿਆ, ਜੋ ਵੱਧਦਾ-ਵੱਧਦਾ ਸਾਰੇ ਜਿਸਮ ਤੇ ਛਾ ਗਿਆ ਅਤੇ ਉਹ ਬਿਲਕੁਲ ਹਿਲਜੁਲ ਨਹੀਂ ਸੀ ਸਕਦਾ। ਜੇਲ੍ਹ ਦੇ ਕਰਮਚਾਰੀ ਹੀ ਉਸ ਨੂੰ ਰੋਟੀ ਖੁਆਉਂਦੇ ਸਨ। ਟੱਟੀ ਪਿਸ਼ਾਬ ਤੇ ਹੋਰ ਕਿਰਿਆ ਸਾਧਦੇ ਸਨ। ਐਨੇ ਤੜਕੇ ਦੋ ਵਜੇ ਉਸ ਤੇ ਕੋਈ ਪਾਣੀ ਦੇ ਛਿੱਟੇ ਮਾਰਦਾ ਸੀ, ਉਹ ਸਾਵਧਾਨ ਹੋ ਕੇ ਰੱਬ-ਰੱਬ ਕਰਦਾ ਤੇ ਬਾਣੀ ਦਾ ਪਾਠ ਕਰਦਾ ਸੀ।

ਸਮਾਂ ਬੀਤਦਾ ਗਿਆ। 1972 ਵਿਚ ਉਸ ਦੀ ਬਦਲੀ ਅੰਬਾਲਾ ਜੇਲ੍ਹ ਵਿਚ ਹੋ ਗਈ। ਉਥੇ ਉਸ ਨੂੰ ਅਕਾਲੀ ਲੀਡਰ ਕਰਤਾਰ ਸਿੰਘ ਟੱਕਰ ਦਾ ਮਿਲਾਪ ਹੋਇਆ, ਜਿਸਨੇ ਬਾਹਰ ਆ ਕੇ ਹਰਿਆਣੇ ਦੇ ਮੁੱਖ ਮੰਤਰੀ ਨੂੰ ਬੇਨਤੀ ਕੀਤੀ ਕਿ ਕਾਹਲਾ ਸਿੰਘ ਜੋ ਮੁਰਦਿਆਂ ਦੇ ਤੁੱਲ ਹੈ, ਜੇਲ੍ਹ ਵਾਲਿਆਂ ਤੇ ਇਕ ਭਾਰ ਹੀ ਹੈ, ਉਸ ਨੂੰ ਛੱਡ ਦਿੱਤਾ ਜਾਵੇ। ਮੁੱਖ ਮੰਤਰੀ ਜੀ ਨੇ ਕਿਹਾ ਕਿ ਜੇਕਰ ਜੇਲ੍ਹ ਦਾ ਸਭ ਤੋਂ ਵੱਡਾ ਡਾਕਟਰ ਉਸ ਦਾ ਮੁਆਇਨਾ ਕਰਕੇ ਕਹਿ ਦੇਵੇ ਕਿ ਇਸ ਦਾ ਮਰਜ਼ ਲਾ-ਇਲਾਜ ਹੈ ਤਾਂ ਇਸ ਨੂੰ ਛੱਡ ਦਿੱਤਾ ਜਾਵੇਗਾ। ਸੀ. ਐਮ. ਓ. ਨੇ ਦੇਖ-ਰੇਖ ਕਰਕੇ ਲਿਖ ਦਿੱਤਾ ਕਿ ਸੱਚਮੁੱਚ ਹੀ ਇਸਦਾ ਬਚਾਅ ਨਹੀਂ ਹੋ ਸਕਦਾ। ਮੁੜ ਮੈਡੀਕਲ ਕਾਲਜ ਦੇ ਪ੍ਰਿੰਸੀਪਲ ਤੇ ਹਰਿਆਣੇ ਦੇ ਚੀਫ਼ ਮੈਡੀਕਲ ਆਫੀਸਰ ਪਾਸੋਂ ਵੀ ਉਸ ਦੀ ਚੈੱਕ-ਅੱਪ ਕਰਵਾਈ ਗਈ। ਉਹਨਾਂ ਦੋਵਾਂ ਨੇ ਵੀ ਉਸ ਨੂੰ ਲਾ-ਇਲਾਜ ਦਾ ਸਰਟੀਫਿਕੇਟ ਦੇ ਦਿੱਤਾ।

ਕਾਹਲਾ ਸਿੰਘ ਨੂੰ ਜੇਲ੍ਹ 'ਚੋਂ ਛੁਡਾ ਕੇ ਕਰਤਾਰ ਸਿੰਘ ਟੱਕਰ ਆਪਣੇ ਘਰ ਲੈ ਗਿਆ, ਤਾਂਕਿ ਪੀ. ਜੀ. ਆਈ. ਚੰਡੀਗੜ੍ਹ ਵਿਚ ਲਿਜਾ ਕੇ ਉਸ ਦਾ ਇਲਾਜ ਕਰਵਾਇਆ ਜਾਵੇ। ਪਰ ਕਾਹਲਾ ਸਿੰਘ ਕਾਹਲਾ ਪਿਆ ਹੋਇਆ ਸੀ। ਤੇ ਬਾਰ-ਬਾਰ ਕਹਿੰਦਾ ਸੀ ਕਿ ਮੈਨੂੰ ਦਰਬਾਰ ਸਾਹਿਬ ਅੰਮ੍ਰਿਤ ਸਰੋਵਰ ਵਿਚ ਹੀ ਇਸ਼ਨਾਨ ਕਰਕੇ ਆਰਾਮ ਆਉਣਾ ਹੈ। ਸੋ ਮੈਨੂੰ ਉਥੇ ਪਹੁੰਚਾਇਆ ਜਾਵੇ। ਮੈਂ ਪੀ. ਜੀ. ਆਈ. ਬਿਲਕੁਲ ਨਹੀਂ ਜਾਣਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਗੁਰਚਰਨ ਸਿੰਘ

ਟੌਹੜਾ ਉਨ੍ਹਾਂ ਦਿਨਾਂ ਵਿਚ ਪਟਿਆਲੇ ਆਏ ਹੋਏ ਸਨ। ਟੱਕਰ ਸਾਹਿਬ ਨੇ ਉਨ੍ਹਾਂ ਨੂੰ ਫ਼ੋਨ ਕੀਤਾ ਤੇ ਕਾਹਲਾ ਸਿੰਘ ਦਾ ਸਾਰਾ ਹਾਲ ਦੱਸਿਆ। ਟੌਹੜਾ ਸਾਹਿਬ ਵੀ ਸਹਿਮਤ ਹੋ ਗਏ। ਉਨ੍ਹਾਂ ਨੇ ਅੰਮ੍ਰਿਤਸਰ ਟੈਲੀਫੋਨ ਕਰ ਦਿੱਤਾ ਕਿ ਚਾਰ ਸੇਵਾਦਾਰ ਰੇਲਵੇ ਸਟੇਸ਼ਨ ਤੇ ਪਹੁੰਚ ਜਾਣ ਤੇ ਕਾਹਲਾ ਸਿੰਘ ਨੂੰ ਚੁੱਕ ਕੇ ਦਰਬਾਰ ਸਾਹਿਬ ਲੈ ਜਾਣ। ਅੰਬਾਲੇ ਤੋਂ ਕਾਹਲਾ ਸਿੰਘ ਨੂੰ ਬਹੁਤ ਸਾਰੇ ਸੱਜਣਾਂ ਨੇ ਗੱਡੀ ਵਿਚ ਬੈਠਾ ਦਿੱਤਾ। ਅੱਗੋਂ ਅੰਮ੍ਰਿਤਸਰ ਸਟੇਸ਼ਨ ਤੇ ਚਾਰ ਸੇਵਾਦਾਰ ਪਹੁੰਚੇ ਹੋਏ ਸਨ। ਉਹ ਉਸ ਨੂੰ ਚੁੱਕ ਕੇ ਦਰਬਾਰ ਸਾਹਿਬ ਲੈ ਗਏ। 12 ਅਕਤੂਬਰ 1973 ਨੂੰ ਰਾਮਦਾਸ ਸਰੋਵਰ ਵਿਚ ਕਾਹਲਾ ਸਿੰਘ ਨੂੰ ਇਸ਼ਨਾਨ ਕਰਾਉਣ ਲਈ ਦੁੱਖ ਭੰਜਨੀ ਬੇਰੀ ਤੇ ਲਿਜਾਇਆ ਗਿਆ। ਉਹਨਾਂ ਦਿਨਾਂ ਵਿਚ ਕਾਰ ਸੇਵਾ ਹੋ ਰਹੀ ਸੀ, ਉਥੇ ਕੇਵਲ ਇਕ-ਇਕ ਫੁੱਟ ਜਲ ਸੀ। ਕਈ ਸੇਵਾਦਾਰਾਂ ਨੇ ਮਿਲ ਕੇ ਉਸ ਨੂੰ ਪੌੜੀਆਂ ਤੋਂ ਥੱਲੇ ਲਾਹਿਆ ਤੇ ਕਾਹਲਾ ਸਿੰਘ ਜਲ ਵਿਚ ਲੇਟ ਗਿਆ। ਉਸ ਦਾ ਕਹਿਣਾ ਸੀ ਕਿ ਗੁਰੂ ਰਾਮਦਾਸ ਜੀ ਮਹਾਰਾਜ ਨੇ ਉਸ ਉੱਤੇ ਗਰਮ ਪਾਣੀ ਪਾਇਆ। ਜਿਥੇ-ਜਿਥੇ ਪਾਣੀ ਪੈਂਦਾ ਸੀ ਉਸ ਦੇ ਸਰੀਰ ਤੇ ਬਿਜਲੀ ਵਾਂਗੂੰ ਅਸਰ ਹੁੰਦਾ ਸੀ ਤੇ ਖ਼ੂਨ ਦਾ ਦੌਰਾ ਚਲ ਪੈਂਦਾ ਸੀ। ਕੁਝ ਮਿੰਟਾਂ ਵਿਚ ਹੀ ਉਸ ਦੇ ਹੱਥ-ਪੈਰ ਹਿਲਣ ਲੱਗ ਪਏ ਅਤੇ ਉਸ ਦੇ ਸਾਰੇ ਸਰੀਰ ਵਿਚ ਫੁਰਤੀ ਆ ਗਈ। ਉਸ ਨੇ ਖ਼ੁਸ਼ ਹੋ ਕੇ ਜ਼ੋਰ ਕੀ ਜੈਕਾਰਾ ਬੁਲਾਇਆ। ਸੇਵਾਦਾਰਾਂ ਨੇ ਇਹ ਸਮਝਿਆ ਕਿ ਉਸ ਨੇ ਇਸ਼ਨਾਨ ਕਰ ਲਿਆ ਹੈ। ਉਹ ਉਸ ਨੂੰ ਜਲ 'ਚੋਂ ਕੱਢਣ ਵਾਸਤੇ ਥੱਲੇ ਉਤਰੇ, ਪਰ ਉਹ ਦੇਖ ਕੇ ਹੈਰਾਨ ਰਹਿ ਗਏ ਕਿ ਉਹ ਜਲ ਵਿਚ ਖੜ੍ਹਾ ਹੋਇਆ ਹੈ, ਉਸ ਦੇ ਚਿਹਰੇ ਤੇ ਖ਼ੁਸ਼ੀ ਦਾ ਜਲਾਲ ਹੈ। ਉਹ ਆਪਣੀ ਹਿੰਮਤ ਨਾਲ ਹੀ ਪੌੜੀਆਂ ਤੇ ਆ ਚੜ੍ਹਿਆ ਅਤੇ ਦਰਬਾਰ ਸਾਹਿਬ ਦੀ ਵੱਡੀ ਪ੍ਰਕਰਮਾ ਆਪਣੇ ਪੈਰਾਂ ਤੇ ਤੁਰ ਕੇ ਕੀਤੀ। ਅਖਬਾਰਾਂ ਦੇ ਪ੍ਰਤੀਨਿਧ ਉਥੇ ਪਹੁੰਚ ਗਏ ਤੇ ਉਨ੍ਹਾਂ ਕਈ ਪ੍ਰਕਾਰ ਦੇ ਸਵਾਲ ਕਾਹਲਾ ਸਿੰਘ ਤੇ ਕੀਤੇ। ਉਸ ਨੇ ਆਪਣੀ ਜੇਲ੍ਹ ਚੋਂ ਨਿਕਲਣ ਵੇਲੇ ਫੋਟੋ ਸਭ ਨੂੰ ਦਿਖਾਈ, ਨਾਲ ਹੀ ਆਪਣੇ ਆਪ ਨੂੰ ਪੇਸ਼ ਕੀਤਾ। ਸਾਰਿਆਂ ਨੇ ਇਕ ਜ਼ਬਾਨ ਹੋ ਕੇ ਇਸ ਗੱਲ ਨੂੰ ਮੰਨਿਆ, ਇਹ ਗੁਰੂ ਰਾਮਦਾਸ ਜੀ ਮਹਾਰਾਜ ਦੀ ਅਜ਼ਮਤ ਹੈ।

ਸੱਚਮੁੱਚ ਹੀ ਬੀਬੀ ਰਜਨੀ ਦੇ ਪਤੀ ਵਾਲਾ ਕਾਂਡ ਮੁੜ ਦੁਹਰਾਇਆ ਗਿਆ ਅਤੇ ਜਿਹੜੇ ਲੋਕ ਸ਼ਰਧਾਹੀਣ ਸਨ, ਉਨ੍ਹਾਂ ਦਾ ਨਿਸ਼ਚਾ ਪੱਕਾ ਹੋ ਗਿਆ।

## (31) ਬਾਰਮੂਡਾ ਟ੍ਰੈਂਗਲ (ਤਿਕੋਨ) ਤੋਂ ਬਚਾਅ

ਮੇਰਾ ਵਿਚਕਾਰਲਾ ਲੜਕਾ ਜਗਤੇਸ਼ ਸਿੰਘ ਸਮੁੰਦਰੀ ਜਹਾਜ਼ਾਂ ਵਿਚ ਬਿਜਲੀ ਦਾ ਇੰਜੀਨੀਅਰ ਹੈ। ਉਸ ਨੇ ਦੁਨੀਆਂ ਦੇ ਕਰੀਬਨ-ਕਰੀਬਨ ਸਾਰੇ ਹੀ ਮੁਲਕ ਸਮੁੰਦਰ ਦੀ ਹਿੱਕ ਤੇ ਚੜ੍ਹ ਕੇ ਗਾਹੇ ਹਨ। ਉਸ ਨੇ ਦੱਸਿਆ ਕਿ ਸਾਡਾ ਜਹਾਜ਼ ਇਕ ਵਾਰ ਅਮਰੀਕਾ ਨੂੰ ਜਾ ਰਿਹਾ ਸੀ ਕਿ ਅਚਾਨਕ ਹੀ ਤੂਫਾਨ ਆ ਗਿਆ ਤੇ ਉਹ ਇੰਨਾ ਭਿਆਨਕ ਹੋ ਗਿਆ ਕਿ ਜਹਾਜ਼ ਨੂੰ ਜਦ ਉਹ ਟੱਕਰ ਮਾਰਦਾ ਸੀ ਤਾਂ ਉਸ ਦਾ ਮੂੰਹ ਪੂਰਾ ਘੁੰਮ ਜਾਂਦਾ ਸੀ। ਜਹਾਜ਼ ਭਾਵੇਂ ਦੁਨੀਆਂ ਦੇ ਸਭ ਤੋਂ ਵੱਡੇ ਜਹਾਜ਼ਾਂ ਵਿਚੋਂ ਇਕ ਸੀ ਤੇ ਸਾਢੇ ਚਾਰ ਲੱਖ ਟਨ ਦਾ ਸੀ, ਪਰ ਸਮੁੰਦਰ ਦੇ ਤੂਫਾਨ ਅੱਗੇ ਇਕ ਖਿਡੌਣਾ ਸੀ। ਕਿਸੇ ਦੀ ਪੇਸ਼ ਨਾ ਜਾਂਦੀ ਹੋਈ ਦੇਖ ਕੇ ਜਹਾਜ਼ ਦੇ ਕਪਤਾਨ ਨੇ ਸਟੇਰਿੰਗ ਆਪਣੇ ਹੱਥ ਲੈ ਲਈ, ਬਾਕੀ ਦੇ ਅਮਲੇ ਨੂੰ ਲਾਈਫ ਬੈਲਟਾਂ ਬੰਨ੍ਹ ਕੇ ਸੁੰਮਦਰ ਵਿਚ ਕੁੱਦ ਜਾਣ ਲਈ ਤਿਆਰ ਹੋਣ ਦਾ ਹੁਕਮ ਦਿੱਤਾ, ਕਿਉਂਕਿ ਹੁਕਮ ਅਨੁਸਾਰ ਕਪਤਾਨ ਨੂੰ ਜਹਾਜ਼ ਦੇ ਨਾਲ ਹੀ ਡੁੱਬਣਾ ਹੁੰਦਾ ਹੈ। ਜਹਾਜ਼ ਨਾਲ ਬੰਨ੍ਹੀਆਂ ਹੋਈਆਂ ਕਿਸ਼ਤੀਆਂ ਖੋਲ੍ਹ ਦਿੱਤੀਆਂ ਗਈਆਂ, ਜਿਨ੍ਹਾਂ ਵਿਚ ਬਚਾਅ ਦਾ ਤੇ ਖਾਣ-ਪੀਣ ਦਾ

ਐਮਰਜੈਂਸੀ ਰਾਸ਼ਨ ਰੱਖਿਆ ਹੁੰਦਾ ਹੈ। ਅਚਨਚੇਤ ਉਸ ਨੂੰ ਇਹ ਗੱਲ ਫੁਰੀ ਕਿ ਕਿਉਂ ਨਾ ਪਰਮਾਤਮਾ ਦੀ ਸਹਾਇਤਾ ਲਈ ਜਾਵੇ, ਜੋ ਕੇਵਲ ਤੇ ਕੇਵਲ ਹੀ ਇਸ ਵਕਤ ਸਾਫ ਬਹੁੜ ਸਕਦਾ ਹੈ। ਤੂਫਾਨ ਜਹਾਜ਼ ਨੂੰ ਬਾਰਮੂਡਾ ਟਰੈਂਗਲ (Bermuda Triangle) ਵਲ ਬਦੋਬਦੀ ਖਿੱਚੀ ਜਾ ਰਿਹਾ ਸੀ, ਜਿਥੋਂ ਕਿ ਅੱਜ ਤਕ ਕੋਈ ਵੀ, ਸਮੁੰਦਰੀ ਜਹਾਜ਼ ਹੋਵੇ ਚਾਹੇ ਹਵਾਈ ਜਹਾਜ਼ ਹੋਵੇ, ਤਬਾਹੀ ਤੋਂ ਬਚ ਨਹੀਂ ਸਕਿਆ।

ਸਭ ਤੋਂ ਪਹਿਲਾਂ ਇਸਾਈਆਂ ਨੂੰ ਹੁਕਮ ਹੋਇਆ ਕਿ ਉਹ ਆਪਣੇ ਇਸ਼ਟ ਦੇਵ ਨੂੰ ਪੁਕਾਰ ਕਰਨ। ਮੌਤ ਦੇ ਮੂੰਹ ਆਏ ਹੋਏ ਸਾਰੇ ਇਸਾਈਆਂ ਨੇ ਗੋਡੇ ਟੇਕ ਕੇ ਬਥੇਰੀ ਪ੍ਰਾਰਥਨਾ ਕੀਤੀ ਪਰ ਕੋਈ ਨਾ ਬਹੁੜਿਆ। ਦੂਸਰੇ ਨੰਬਰ ਤੇ ਮੁਸਲਮਾਨ ਸਨ ਉਹਨਾਂ ਨੂੰ ਵੀ ਹੁਕਮ ਹੋਇਆ ਤੇ ਉਹ ਵੀ ਨਿਸਫਲ ਰਹੇ। ਤੀਸਰੇ ਨੰਬਰ ਤੇ ਹਿੰਦੂ ਸਨ, ਉਹਨਾਂ ਨੇ ਵੀ ਆਪਣੀ ਪੂਰੀ ਵਾਹ ਲਾਈ ਪਰ ਕੋਈ ਫਰਕ ਨਾ ਪਿਆ। ਕਪਤਾਨ ਬਿਲਕੁਲ ਨਿਰਾਸ਼ ਹੋ ਗਿਆ। ਉਸ ਨੇ ਸਭ ਨੂੰ ਜਾਨਾਂ ਬਚਾਉਣ ਵਾਸਤੇ ਕੁੱਦ ਜਾਣ ਦਾ ਹੁਕਮ ਦੇ ਦਿੱਤਾ। ਕਿਉਂਕਿ ਹੁਣ ਹੋਰ ਕੋਈ ਚਾਰਾ ਨਹੀਂ ਸੀ। ਇੰਨੇ ਨੂੰ ਉਸ ਦੀ ਨਜ਼ਰ ਮੇਰੇ ਲੜਕੇ ਵੱਲ ਗਈ ਜੋ ਸਾਰੇ ਜਹਾਜ਼ ਵਿਚ ਇਕੱਲਾ ਸਿੱਖ ਸੀ। ਕਪਤਾਨ ਉਸ ਨੂੰ ਪਾਸ ਬੁਲਾ ਕੇ ਕਹਿਣ ਲੱਗ ਕਿ ਤੇਰਾ ਵੀ ਕੋਈ ਇਸ਼ਟ ਹੈ ਜੋ ਸਾਡੀ ਬਹੁੜੀ ਕਰ ਸਕੇ? ਇਸ ਨੇ ਸਿਰ ਹਿਲਾਇਆ ਤੇ ਇਕਦਮ ਬੂਟ ਲਾਹ ਕੇ ਪੰਜ ਇਸ਼ਨਾਨਾ ਕੀਤਾ ਤੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ ਨਾਮ ਲੈ ਕੇ ਅਰਦਾਸ ਕੀਤੀ ਕਿ ਤੁਸਾਂ ਮੱਖਣ ਸ਼ਾਹ ਲੁਬਾਣੇ ਦਾ ਜਹਾਜ਼ ਤੂਫਾਨ ਚੋਂ ਕੱਢਿਆ ਸੀ, ਅੱਜ ਅਸੀਂ ਉਸ ਦੇ ਭਰਾ ਤੁਹਾਡੀ ਸਹਾਇਤਾ ਮੰਗਦੇ ਹਾਂ। ਸਾਰੇ ਜਹਾਜ਼ ਦੇ ਬੰਦੇ ਕਪਤਾਨ ਸਮੇਤ ਹੈਰਾਨ ਰਹਿ ਗਏ, ਇਕਦਮ ਸਾਗਰ ਸ਼ਾਂਤ ਹੋ ਗਿਆ ਤੇ ਹਵਾ ਦਾ ਤੂਫਾਨ ਵੀ ਬੰਦ ਹੋ ਗਿਆ। ਸਾਰਿਆਂ ਦੀ ਜਾਨ ਵਿਚ ਜਾਨ ਆਈ ਤੇ ਉਹ ਸਾਰੇ ਮਿਲ ਕੇ ਜਹਾਜ਼ ਵਿਚ ਭਰੇ ਹੋਏ ਪਾਣੀ ਨੂੰ ਬਾਹਰ ਕੱਢਣ ਲੱਗ ਪਏ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਇਹ ਇਕ ਬਹੁਤ ਵੱਡੀ ਕਰਾਮਾਤ ਸੀ ਤੇ ਸਿੱਖਾਂ ਦੀ ਜੈ ਜੈਕਾਰ ਹੋ ਗਈ। ਕਪਤਾਨ ਦੇ ਸ਼ਬਦ ਸਨ "Mr. Sodhi your God has saved us".



## (32) ਦੇਉਬੰਦ ਦੇ ਦੇਉ

ਸਰਕਾਰੀ ਨੌਕਰੀ ਤੋਂ ਰਿਟਾਇਰ ਹੋ ਜਾਣ ਉਪਰੰਤ ਮੈਨੂੰ ਇਕ ਉਘੇ ਆਰਕੀਟੈਕਟ ਨਾਲ ਕੰਮ ਕਰਨ ਦਾ ਸਮਾਂ ਮਿਲਿਆ। ਉਥੋਂ ਇਕ ਮੁਸਲਮਾਨ ਓਵਰਸੀਅਰ ਜੋ ਜਾਤ ਦਾ ਸੱਯਦ ਸੀ, ਮੇਰੇ ਪਾਸ ਕੰਮ ਕਰਦਾ ਸੀ, ਉਸ ਨੇ ਇਕ ਦਿਨ ਦੱਸਿਆ ਕਿ ਉਹ ਜਗਤ ਪ੍ਰਸਿੱਧ ਦੇਉਬੰਦ ਯੂਨੀਵਰਸਿਟੀ ਵਿਚ ਪੜ੍ਹ ਕੇ ਆਇਆ ਹੈ, ਜੋ ਅਰਬੀ ਦੁਨੀਆਂ ਵਿਚ ਦੂਜੇ ਨੰਬਰ ਦੀ ਹੈ। ਪਹਿਲੇ ਨੰਬਰ ਤੇ ਕੈਰੋਂ ਅਫਰੀਕਾ ਵਿਚ ਹੈ। ਉਸ ਨੇ ਇਹ ਵੀ ਦੱਸਿਆ ਕਿ ਸਾਡੀ ਉਥੇ ਯੂਨੀਵਰਸਿਟੀ ਵਿਚ ਮੁਸਲਮਾਨਾਂ ਦੇ ਜਿੰਨੇ ਵੀ ਮੁਲਕ ਹਨ ਉਥੋਂ ਦੇ ਬੱਚੇ ਆ ਕੇ ਪੜ੍ਹਦੇ ਹਨ। ਕਮਾਲ ਦੀ ਗੱਲ ਇਹ ਹੈ ਕਿ ਉਥੇ ਬਹੁਤ ਸਾਰੇ ਦੇਓ ਵੀ ਹਨ ਜੋ ਇਨਸਾਨ ਬਣ ਕੇ ਪੜ੍ਹਾਈ ਕਰਦੇ ਹਨ।

ਮੈਂ ਉਸ ਦੀ ਹੋਰ ਗੱਲ ਮੰਨਣ ਨੂੰ ਤਿਆਰ ਨਹੀਂ ਸਾਂ, ਪਰ ਉਹ ਕਹਿੰਦਾ ਸੀ ਕਿ ਤੁਸੀਂ ਬੇਸ਼ੱਕ ਪਰਤਾ ਲਵੋ। ਜੇ ਮੇਰੀ ਇਕ ਵੀ ਗੱਲ ਝੂਠੀ ਹੋਵੇ ਤਾਂ ਮੈਨੂੰ ਜੋ ਚਾਹੋ ਸਜ਼ਾ ਦੇਵੋ। ਸਮਾਂ ਲੰਘਦਾ ਗਿਆ, ਇਕ ਵਾਰੀ ਮੈਨੂੰ ਪੁਰਕਾਜੀ ਜ਼ਿਲ੍ਹਾ ਮੁਜ਼ੱਫਰ ਨਗਰ ਜਿਥੇ ਕਿ ਮੇਰੀ ਵੱਡੀ ਲੜਕੀ ਵਿਆਹੀ ਹੋਈ ਸੀ, ਇਕ ਅਨੰਦ ਕਾਰਜ ਦੇ ਸਿਲਸਿਲੇ ਵਿਚ ਜਾਣਾ ਪਿਆ। ਵਿਆਹ ਹੋ ਜਾਣ ਦੇ ਬਾਅਦ ਮੈਂ ਦੇਉਬੰਦ ਜਾਣ ਦਾ ਵਿਚਾਰ ਪ੍ਰਗਟ ਕੀਤਾ ਜੋ ਉਥੋਂ ਕੇਵਲ ਵੀਹ ਕਿਲੋਮੀਟਰ ਦੂਰ ਸੀ। ਮੈਂ ਸਕੂਟਰ ਤੇ ਜਾ ਕੇ

ਆਸਾਨੀ ਨਾਲ ਆ ਸਕਦਾ ਸਾਂ। ਮੇਰੇ ਕੁੜਮਾਂ ਨੇ ਮੈਨੂੰ ਮਨ੍ਹਾਂ ਕੀਤਾ ਕਿ ਉਥੇ ਯੂਨੀਵਰਸਿਟੀ ਵਿਚ ਤੁਹਾਨੂੰ ਕਿਸੇ ਵੀ ਵੜਨ ਨਹੀਂ ਦੇਣਾ। ਜੇ ਤੁਸਾਂ ਇਹੋ ਹੀ ਪਤਾ ਕਰਨਾ ਹੈ ਕਿ ਉਥੇ ਦੇਉ ਪੜ੍ਹਦੇ ਹਨ ਕਿ ਨਹੀਂ, ਤਾਂ ਉਹ ਅਸੀਂ ਇਥੋਂ ਹੀ ਪਤਾ ਕਰ ਦਿੰਦੇ ਹਾਂ। ਉਹ ਮੈਨੂੰ ਉਥੇ ਬੂਟਾਂ ਦੀ ਦੁਕਾਨ ਤੇ ਲੈ ਗਏ, ਜਿਸ ਦਾ ਮਾਲਕ ਦੇਉਬੰਦ ਦਾ ਰਹਿਣ ਵਾਲਾ ਸੀ। ਉਸ ਨੇ ਇਸ ਗੱਲ ਦੀ ਸ਼ਾਹਦੀ ਭਰੀ ਕਿ ਸੱਚਮੁੱਚ ਹੀ ਉਥੇ ਦੇਉ ਪੜ੍ਹਦੇ ਹਨ। ਪਰ ਮੇਰੀ ਬੜੀ ਭੈੜੀ ਆਦਤ ਹੈ ਕਿ ਜਦ ਤਕ ਕਿਸੇ ਗੱਲ ਨੂੰ ਆਪ ਅਜ਼ਮਾਇਸ਼ ਕਰਕੇ ਨਾ ਦੇਖ ਲਵਾਂ ਉਨਾ ਚਿਰ ਉਸ ਨੂੰ ਕਦਾਚਿਤ ਵੀ ਨਹੀਂ ਮੰਨਦਾ।

ਸਕੂਟਰ ਲੈ ਕੇ ਮੈਂ ਯਾਰ੍ਹਾਂ ਵਜੇ ਦੇ ਕਰੀਬ ਦੇਉਬੰਦ ਪਹੁੰਚ ਗਿਆ। ਸ਼ਹਿਰ ਵੜਦਿਆਂ ਹੀ ਮੈਨੂੰ ਇਕ ਮੁੱਲਾਂ ਸਾਹਿਬ ਬਗਲ ਵਿਚ ਕੁਰਾਨ ਸ਼ਰੀਫ ਮਾਰਿਆ ਹੋਇਆ ਸਾਹਮਣੇ ਆਉਂਦੇ ਮਿਲੇ। ਮੈਂ ਉਸ ਨੂੰ ਪ੍ਰੋਫੈਸਰ ਸਮਝ ਕੇ ਸਕੂਟਰ ਇਕ ਪਾਸੇ ਖੜਾ ਕਰਕੇ ਦੁਆ ਸਲਾਮ ਕੀਤੀ ਤੇ ਪੁੱਛਿਆ ਕਿ ਕੀ ਤੁਹਾਡੀ ਯੂਨੀਵਰਸਿਟੀ ਵਿਚ ਦੇਉ ਪੜ੍ਹਦੇ ਹਨ? ਉਸ ਨੇ ਜਵਾਬ ਦਿੱਤਾ ਕਿ ਤੁਹਾਨੂੰ ਉਨ੍ਹਾਂ ਨਾਲ ਕੀ ਵਾਸਤਾ ਹੈ? ਮੈਂ ਤਾਂ ਕੇਵਲ ਦੇਉਬੰਦ ਦੀ ਪੜ੍ਹਾਈ ਬਾਰੇ ਹੀ ਪਤਾ ਕਰਨਾ ਚਾਹੁੰਦਾ ਸਾਂ। ਉਹ ਵਾਰ-ਵਾਰ ਇਹੀ ਕਹਿੰਦਾ ਸੀ ਕਿ ਤੁਸਾਂ ਇਹ ਪੁੱਛ ਕੇ ਕੀ ਲੈਣਾ ਹੈ, ਮੈਨੂੰ ਦੱਸੋ ਮੈਂ ਤੁਹਾਡਾ ਮਤਲਬ ਹੱਲ ਕਰ ਸਕਦਾ ਹਾਂ। ਕੀ ਤੁਸੀਂ ਮੇਰੇ ਮੂੰਹ ਤੋਂ ਇਹ ਅਖਵਾਉਣਾ ਚਾਹੁੰਦੇ ਹੋ ਕਿ ਉਹ ਸੱਚ-ਮੁੱਚ ਇਥੇ ਪੜ੍ਹਦੇ ਹਨ? ਮੈਂ ਗੱਪ ਮਾਰੀ ਕਿ ਚੰਡੀਗੜ੍ਹ ਇਕ ਕੁੜੀ ਨੂੰ ਪਕੜ ਹੈ, ਮੈਂ ਉਸ ਦਾ ਛੁਟਕਾਰਾ ਚਾਹੁੰਦਾ ਹਾਂ। ਉਹ ਝੱਟ ਬੋਲ ਪਏ ਮੈਨੂੰ ਉਸ ਦਾ ਨਾਮ ਪਤਾ ਦੇਵੋ, ਮੈਂ ਹੁਣੇ ਹੀ ਉਸ ਦਾ ਬੰਦੋਬਸਤ ਕਰ ਦਿੰਦਾ ਹਾਂ। ਮੈਂ ਫਿਰ ਆਪਣਾ ਪੈਂਤੜਾ ਬਦਲਿਆ ਤੇ ਕਈ ਹੋਰ ਊਲ-ਜਲੂਲ ਸਵਾਲ ਕੀਤੇ, ਜਿਸ ਦੇ ਲਈ ਉਸ ਨੇ ਮੈਨੂੰ ਇਕ ਧਾਗਾ ਤੇ ਨਕਸ਼ ਦਿੱਤਾ, ਨਾਲ ਹੀ ਉਨ੍ਹਾਂ ਨੂੰ ਵਰਤਣ ਦੀ ਵਿਧੀ ਦੱਸੀ। ਮੈਂ ਯੂਨੀਵਰਸਿਟੀ ਜਾਣਾ ਚਾਹੁੰਦਾ ਸਾਂ, ਪਰ ਉਹ ਮੈਨੂੰ ਨਹੀਂ ਸੀ ਜਾਣ ਦੇਣਾ ਚਾਹੁੰਦੇ। ਕਹਿੰਦੇ ਸਨ ਯੂਨੀਵਰਸਿਟੀ ਬੰਦ ਹੋ ਗਈ ਹੈ। ਤੂੰ ਉਥੇ ਜਾ ਕੇ ਕੀ ਲੈਣਾ ਹੈ? ਨਾਲੇ ਦੱਸਿਆ ਕਿ ਯੂਨੀਵਰਸਿਟੀ ਵਿਚ ਕੋਈ ਫੀਸ ਨਹੀਂ ਲਈ ਜਾਂਦੀ, ਕਿਤਾਬਾਂ, ਰਿਹਾਇਸ਼ ਤੇ ਕੱਪੜੇ ਵੀ ਮੁਫ਼ਤ ਦਿੱਤੇ ਜਾਂਦੇ ਹਨ। ਸਾਡਾ ਇਕ ਲੱਖ ਰੁਪਈਆਂ ਰੋਜ਼ ਦਾ ਇਥੇ ਖਰਚਾ ਹੈ, ਜੋ ਮੁਸਲਮਾਨ ਮੁਲਕਾਂ ਦੀ ਸਹਾਇਤਾ ਨਾਲ ਪੂਰਾ ਕੀਤਾ ਜਾਂਦਾ ਹੈ। ਮਜਬੂਰ ਹੋ ਕੇ ਮੈਂ ਸਕੂਟਰ ਵਾਪਸ ਕਰ ਲਿਆ ਤੇ ਜਦ ਸਮਝਿਆ ਕਿ ਮੁੱਲਾਂ ਸਾਹਿਬ ਆਪਣੇ ਘਰ ਚਲੇ ਗਏ ਹੋਣਗੇ, ਮੈਂ ਸਕੂਟਰ ਮੋੜ ਕੇ ਯੂਨੀਵਰਸਿਟੀ ਦੇ ਗੇਟ ਤੇ ਜਾ ਖੜਾ ਕੀਤਾ। ਅੰਦਰ ਕੋਈ ਟਾਵਾਂ-ਟਾਵਾਂ ਬੰਦਾ ਸੀ। ਮੈਂ ਉਨ੍ਹਾਂ ਚੋਂ ਦੋ ਬੰਦਿਆਂ ਨੂੰ ਜੋ ਬਾਹਰ ਦੇ ਸਨ, ਜਾ ਦੁਆ ਸਲਾਮ ਕੀਤੀ, ਉਹ ਮੈਨੂੰ ਬੜੇ ਸਤਿਕਾਰ ਨਾਲ ਮਿਲੇ ਤੇ ਯੂਨੀਵਰਸਿਟੀ ਦੀਆਂ ਉਘੀਆਂ-ਉਘੀਆਂ ਥਾਵਾਂ ਦਿਖਾਈਆਂ ਅਤੇ ਮੈਨੂੰ ਮਹਿਮਾਨਖਾਨੇ ਵਿਚ ਲੈ ਗਏ, ਕਹਿਣ ਲੱਗੇ ਅਸੀਂ ਸਵਾ ਤਿੰਨ ਵਜੇ ਆਵਾਂਗੇ ਜਦ ਯੂਨੀਵਰਸਿਟੀ ਖੁਲ੍ਹਣ ਦਾ ਸਮਾਂ ਹੋਵੇਗਾ, ਹਾਲ ਦੀ ਘੜੀ ਤੁਸੀਂ ਇਥੇ ਆਰਾਮ ਕਰੋ। ਉਥੇ ਇਕ ਮੁੱਲਾਂ ਜੀ ਮੰਜੇ ਤੇ ਲੰਮੇ ਪਏ ਹੋਏ ਸਨ, ਮੈਂ ਉਨ੍ਹਾਂ ਨੂੰ ਜਾ ਫੜਿਆ ਅਤੇ ਆਪਣਾ ਸਵਾਲ ਦੁਹਰਾਇਆ। ਉਹ ਕਹਿਣ ਲੱਗੇ ਮੈਂ ਇਥੇ ਜੁਗਰਾਫੀਆ ਪੜ੍ਹਾਉਂਦਾ ਹਾਂ, ਮੈਨੂੰ ਦੇਉਵਾਂ ਦਾ ਕੋਈ ਪਤਾ ਨਹੀਂ।

ਦੋ ਵਜੇ ਬਾਂਗ ਦਿੱਤੀ ਗਈ, ਸਾਰੀ ਯੂਨੀਵਰਸਿਟੀ ਵਿਚ ਸੁੰਨ ਵਰਤ ਗਈ। ਸਭ ਬੱਚੇ ਨਿਮਾਜ਼ ਪੜ੍ਹਨ ਲਈ ਮਸੀਤਾਂ ਵਿਚ ਜਾ ਵੜੇ ਜੋ ਗਿਣਤੀ ਵਿਚ ਤਿੰਨ ਸਨ। ਸਵਾ ਤਿੰਨ ਵਜੇ ਯੂਨੀਵਰਸਿਟੀ ਖੁਲ੍ਹ ਗਈ ਤੇ ਮੁੜ ਚਹਿਲ-ਪਹਿਲ ਹੋ ਗਈ। ਮੇਰੇ ਦੋਸਤ ਉਥੇ ਕੋਈ ਨਾ ਆਏ (ਮੈਨੂੰ ਬਾਅਦ ਵਿਚ ਪਤਾ ਲੱਗਾ ਕਿ ਉਨ੍ਹਾਂ ਦੋਹਾਂ ਮੁੰਡਿਆਂ ਨੂੰ ਕੈਦ ਕਰ ਦਿੱਤਾ ਹੋਇਆ ਹੈ। (ਕਿਉਂਕਿ ਉਨ੍ਹਾਂ ਨੇ ਮੈਨੂੰ ਕਈ ਨਾ ਦੇਖਣ ਵਾਲੀਆਂ ਤੇ ਨਾ ਦੱਸਣ ਵਾਲੀਆਂ ਗੱਲਾਂ ਦੱਸ ਦਿੱਤੀਆਂ ਸਨ ਤੇ ਦਿਖਾ ਦਿੱਤੀਆਂ ਸਨ)

ਕੁਝ ਉਡੀਕ ਦੇ ਮੈਂ ਥੱਲੇ ਉਤਰਿਆ ਤਾਂ ਸਾਰੇ ਲੋਕ ਹਰਿਦੁਆਰ ਦੇ ਪਾਂਡਿਆਂ ਵਾਂਗ ਮੇਰੇ ਮਗਰ ਪੈ ਗਏ। ਪੁੱਛਣ ਲੱਗੇ, ਕਿਥੋਂ ਆਏ ਹੋ, ਕਿਸ ਕਰਕੇ ਆਏ ਹੋ। ਇਕ ਹਟਦਾ ਸੀ ਦੂਜਾ ਇਹੋ ਸਵਾਲ ਕਰ ਦਿੰਦਾ ਸੀ। ਮੈਨੂੰ ਕੁਝ ਔੜੇ ਨਾ ਕਿ ਇਨ੍ਹਾਂ ਨੂੰ ਕੀ ਕਹਾਂ? ਅਖੀਰ ਤੇ ਮੈਂ ਸਭ ਨੂੰ ਇਹੀ ਸਵਾਲ ਦੇਣਾ ਸ਼ੁਰੂ ਕਰ ਦਿੱਤਾ ਕਿ ਮੈਂ ਚੰਡੀਗੜ੍ਹ ਤੋਂ ਆਇਆ ਹਾਂ, ਕੀ ਇਥੇ ਕੋਈ ਅੱਲਾ ਦਾ ਆਸ਼ਕ ਹੈ ਮੈਂ ਉਸ ਦੇ ਨਿਆਜ਼ ਹਾਸਲ ਕਰਨਾ ਚਾਹੁੰਦਾ ਹਾਂ। ਉਹ ਸੁਣ ਕੇ ਚੁਪ-ਚਾਪ ਤੁਰ ਜਾਣ। ਅਖੀਰ ਇਕ ਪ੍ਰੋਫੈਸਰ ਸਾਹਿਬ ਆਏ, ਕਹਿਣ ਲੱਗੇ ਇਥੇ ਹੀ ਖੜ੍ਹਾ ਰਹੋ ਮੈਂ ਕੁਝ ਚਿਰ ਤਕ ਵਾਪਸ ਆ ਕੇ ਤੁਹਾਡੇ ਨਾਲ ਗੱਲ ਕਰਾਂਗਾ, ਤੁਹਾਨੂੰ ਅੱਲਾ ਤਾਲਾ ਦੇ ਆਸ਼ਕ ਦੇ ਦਰਸ਼ਨ ਕਰਵਾ ਦੇਵਾਂਗਾ।

ਪੰਦਰਾ ਕੁ ਮਿੰਟਾਂ ਪਿਛੋਂ ਉਹ ਵਾਪਸ ਆਏ ਤੇ ਮੈਨੂੰ ਇਕ ਮਸੀਤ ਵਿਚ ਲੈ ਗਏ। ਮੈਨੂੰ ਤੌਖਲਾ ਹੋਇਆ ਕਿ ਕਿਤੇ ਮੈਨੂੰ ਮੁਸਲਮਾਨ ਹੀ ਨਾ ਬਣਾ ਦੇਣ, ਪਰ ਮੈਨੂੰ ਉੱਪਰ ਇਕ ਕਮਰੇ ਵਿਚ ਲੈ ਗਏ ਜਿਥੇ ਕਿ ਕੁਝ ਬੱਚੇ ਪੜ੍ਹਾਈ ਕਰ ਰਹੇ ਸਨ। ਪ੍ਰੋਫੈਸਰ ਸਾਹਿਬ ਨੇ ਮੇਰੇ ਕੰਨ ਵਿਚ ਕਿਹਾ ਕਿ ਪੜ੍ਹਾਉਣ ਵਾਲੇ ਸਾਡੇ ਵਾਈਸ ਚਾਂਸਲਰ ਹਨ ਤੇ ਅੱਲਾ ਤਾਲਾ ਦੇ ਆਸ਼ਕ ਵੀ ਹਨ। ਪੜ੍ਹਨ ਵਾਲੇ ਰਿਸਰਚ ਸਕਾਲਰ ਹਨ ਤੇ ਵੱਖ-ਵੱਖ ਮੁਲਕਾਂ ਦੇ ਰਹਿਣ ਵਾਲੇ ਹਨ। ਵਾਈਸ ਚਾਂਸਲਰ ਸਾਹਿਬ ਇਕ ਬਹੁਮੁੱਲੇ ਗਲੀਚੇ ਤੇ ਬੈਠੇ ਹੋਏ ਸਨ, ਪਿਛੇ ਇਕ ਵੱਡਾ ਸਾਰਾ ਸਿਰਹਾਨਾ ਢੋਅ ਲਗਾਉਣ ਲਈ ਸੀ, ਬੱਚਿਆਂ ਦੇ ਅੱਗੇ ਕਚਹਿਰੀ ਦੇ ਅਰਜ਼ੀ-ਨਵੀਸਾਂ ਵਾਲੇ ਡੈਸਕ ਜਿਹੇ ਪਏ ਹੋਏ ਸਨ। ਮੈਂ ਆਸ਼ਕ ਸਾਹਿਬ ਨੂੰ ਦੁਆ ਸਲਾਮ ਕੀਤਾ, ਉਹਦੇ ਹੱਥ ਚੁੰਮੇ ਤੇ ਗੋਡਿਆਂ ਤੇ ਹੱਥ ਲਾਇਆ ਤੇ ਉਨ੍ਹਾਂ ਦੇ ਪਾਸ ਹੀ ਬੈਠ ਗਿਆ। ਉਹ ਮੈਨੂੰ ਕਹਿਣ ਲੱਗੇ, ਕਿਆ ਆਪ ਕੋ ਸੂਰਜ ਚਾਂਦ ਔਰ ਸਿਤਾਰੋਂ ਕਾ ਕੋਈ ਇਲਮ ਹੈ? ਮੇਰੇ ਨਾਂਹ ਵਿਚ ਉੱਤਰ ਦੇਣ ਤੇ ਉਨ੍ਹਾਂ ਕਿਹਾ, ਜਬ ਆਪ ਕੋ ਸੂਰਜ ਚਾਂਦ ਔਰ ਸਿਤਾਰੋਂ ਕਾ ਕੋਈ ਇਲਮ ਨਹੀਂ ਤੋ ਆਪ ਕੋ ਅੱਲਾ ਤਾਲਾ ਕਾ ਇਲਮ ਕੈਸੇ ਹੋ ਸਕਦਾ ਹੈ? ਦੇਖੋ ਮੈਂ ਆਪ ਕੋ ਏਕ ਕਹਾਣੀ ਸੁਣਾਤਾ ਹੂੰ, ਜਿਸ ਸੇ ਅਸਲੀਅਤ ਕਾ ਪਤਾ ਚਲ ਜਾਵੇਗਾ। ਏਕ ਮੁਸਲਮਾਨ ਔਰ ਏਕ ਅਸ਼ਰਾਨੀ (ਈਸਾ ਜੀ ਕੋ ਮਾਰਨ ਵਾਲਾ ਈਸਾਈ) ਇਕੱਠੇ ਸਫਰ ਕਰ ਰਹੇ ਥੇ, ਰਾਸਤੇ ਮੇਂ ਉਨਕੋ ਭੂਖ ਲਗੀ ਔਰ ਮੁਸਲਮਾਨ ਨੇ ਅੱਲਾ ਤਾਲਾ ਕੋ ਖਾਣੇ ਕੇ ਲੀਏ ਦੁਆ ਕੀ, ਖਾਣੇ ਕਾ ਏਕ ਥਾਲ ਅਰਸ਼ ਸੇ ਆ ਗਿਆ। ਆਧਾ ਮੁਸਲਮਾਨ ਨੇ ਖਾ ਲੀਆ ਔਰ ਆਧਾ ਅਸ਼ਰਾਨੀ ਨੇ ਔਰ ਵੋਹ ਫਿਰ ਆਪਣੇ ਸਫਰ ਪਰ ਚਲ ਪੜੇ। ਜਬ ਦੁਬਾਰਾ ਭੂਖ ਲਗੀ ਤੋ ਅਸ਼ਰਾਨੀ ਨੇ ਦੁਆ ਕੀ, ਦੋ ਥਾਲ ਅਰਸ਼ ਸੇ ਆ ਗਏ। ਉਸ ਨੇ ਏਕ ਥਾਲ ਮੁਸਲਮਾਨ ਕੋ ਖਾਣੇ ਕੇ ਲੀਏ ਦੀਆ ਔਰ ਦੂਸਰਾ ਆਪਣੇ ਲੀਏ ਰੱਖ ਲੀਆ। ਮੁਸਲਮਾਨ ਨੇ ਖਾਣੇ ਸੇ ਇਨਕਾਰ ਕਰ ਦੀਆ ਲੇਕਿਨ ਉਸ ਕੇ ਸਾਥੀ ਨੇ ਜ਼ੋਰ ਲਗਾਇਆ ਕਿ ਖਾਣਾ ਖਾ ਲੋ, ਫਿਰ ਮੈਂ ਆਪ ਕੋ ਏਕ ਖੁਸ਼ਖਬਰੀ ਸੁਣਾਊਂਗਾ, ਲੇਕਿਨ ਮੁਸਲਮਾਨ ਨਹੀਂ ਮਾਨਾ। ਅਸ਼ਰਾਨੀ ਨੇ ਕਹਾ, ਮੈਨੇ ਈਸਾ ਜੀ ਕੋ ਖਾਣੇ ਕੇ ਲੀਏ ਅਰਜ਼ ਕੀ ਥੀ, ਲੇਕਿਨ ਉਨਹੋਂ ਨੇ ਸਾਫ ਜਵਾਬ ਦੇ ਦੀਆ ਫਿਰ ਮੈਨੇ ਹਜ਼ਰਤ ਮੁਹੰਮਦ ਸਾਹਿਬ ਕੋ ਦੁਆ ਕੀ, ਵੋਹ ਕਹਿਣੇ ਲਗੇ ਪਹਿਲੇ ਮੇਰੇ ਪਰ ਈਮਾਨ ਲਾਉ ਫਿਰ ਮੈਂ ਆਪ ਕੀ ਅਰਜ਼ ਕਬੂਲ ਕਰੂੰਗਾ। ਮੈਂ ਝੱਟ ਹਜ਼ਰਤ ਸਾਹਿਬ ਪਰ ਈਮਾਨ ਲੈ ਆਇਆ ਔਰ ਉਨ੍ਹੋਂ ਨੇ ਖ਼ੁਸ਼ ਹੋਕਰ ਹਮੇਂ ਦੋ ਥਾਲ ਭੇਜੇ ਹੈਂ। ਯੇ ਸੁਣ ਕਰ ਮੁਸਲਮਾਨ ਨੇ ਏਕ ਦਮ ਖਾਣਾ ਖਾ ਲੀਆ, ਉਮੀਦ ਹੈ ਆਪ ਇਸ ਕਹਾਣੀ ਸੇ ਸਭ ਬਾਤ ਸਮਝ ਗਏ ਹੋਂਗੇ।

ਮੈਂ ਉਨ੍ਹਾਂ ਨੂੰ ਕਿਹਾ ਕਿ ਆਪਕਾ ਮਤਲਬ ਯੇਹ ਕਿ ਮੈਂ ਭੀ ਮੁਸਲਮਾਨ ਬਣ ਜਾਊਂ, ਤਬ ਆਪ ਮੇਰੇ ਕੋ ਅੱਲਾ ਤਾਲਾ ਕਾ ਭੇਦ ਬਤਾਏਂਗੇ। ਉਸ ਨੇ ਕਹਾ ਬਿਲਕੁਲ ਠੀਕ ਬੋਲੇ ਨਾਈ ਕੋ ਬੁਲਾਏਂ ਔਰ ਹੇਜਾਮਤ ਕਰਵਾ ਦੇਂ। ਮੈਨੂੰ ਕੁਝ ਜੋਸ਼ ਆ ਗਿਆ ਤੇ ਮੈਂ ਜ਼ੋਰਦਾਰ ਸ਼ਬਦਾਂ ਵਿਚ ਕਿਹਾ ਕਿ ਮੁਝੇ ਯੇ ਬਤਾਇਆ ਗਯਾ ਥਾ ਕਿ ਆਪ ਅੱਲਾ ਤਾਲਾ ਕੇ ਆਸ਼ਕ ਹੈਂ। ਲੇਕਿਨ ਆਪ ਤੋ ਪਹਿਲੀ ਜਮਾਤ ਮੇਂ

ਹੀ ਪੜ੍ਹ ਰਹੇ ਹੈਂ। ਇਸ ਤੇ ਉਹ ਵੀ ਗਰਮ ਹੋ ਗਏ ਤੇ ਕਹਿਣ ਲੱਗੇ ਕਿਯਾ ਕਹਾ ਆਪ ਨੇ? ਮੈਂ ਫਿਰ ਉਹੀ ਲਫਜ਼ ਦੁਹਰਾਏ ਜਿਸ ਤੇ ਉਹ ਹੋਰ ਵੀ ਵਿਗੜ ਗਏ ਤੇ ਹੁਕਮ ਦਿੱਤਾ ਇਸ ਨੂੰ ਸੰਗਸਾਰ ਕਰ ਦਿਉ। ਉਹ ਪੜ੍ਹਨ ਵਾਲੇ ਲੜਕੇ ਆਪਣੀਆਂ ਬਾਹਾਂ ਟੁੰਗਣ ਲੱਗ ਪਏ, ਪਤਾ ਨਹੀਂ ਉਨ੍ਹਾਂ ਨੇ ਕੀ ਕਰ ਦੇਣਾ ਸੀ, ਪਰ ਮੈਂ ਇਕਦਮ ਬੋਲ ਪਿਆ ਕਿ ਕੁਰਾਨ ਸ਼ਰੀਫ ਮੇਂ ਅੱਲਾ ਤਾਲਾ ਕੋ ਮਿਲਣ ਕੇ ਲੀਏ ਚਾਰ ਜਮਾਤੇਂ ਲਿਖੀ ਹੈਂ, ਪਹਿਲੀ ਸ਼ਰੀਅਤ ਔਰ ਦੂਸਰੀ ਤਰੀਕਤ, ਤੀਸਰਾ ਮਾਰਫਤ ਔਰ ਚੌਥੀ ਹਕੀਕਤ। ਕੁਰਾਨ ਸ਼ਰੀਫ ਦਾ ਨਾਮ ਸੁਣਦਿਆਂ ਹੀ ਉਹ ਠੰਢੇ ਪੈ ਗਏ ਤੇ ਕਹਿਣ ਲੱਗੇ ਕਿ ਹਮ ਤੋ ਯੇ ਜਾਣਤੇ ਥੇ ਕਿ ਸਿੱਖ ਲੋਗ ਲੱਠਬਾਜ਼ ਹੀ ਹੋਤੇ ਹੈਂ, ਆਜ ਹਮ ਕੋ ਪਤਾ ਚਲਾ ਕਿ ਉਨ ਕੋ ਕੁਰਾਨ ਸ਼ਰੀਫ ਕਾ ਭੀ ਇਲਮ ਹੈ। ਮੈਂ ਉਨ੍ਹਾਂ ਨੂੰ ਕਿਹਾ ਕਿ ਆਸ਼ਕੋਂ ਕਾ ਕੋਈ ਮਜ਼ਹਬ ਨਹੀਂ ਹੋਤਾ ਕਿਉਂਕਿ ਅੱਲਾ ਤਾਲਾ ਕਾ ਭੀ ਕੋਈ ਮਜ਼ਹਬ ਨਹੀਂ। ਹਮਾਰੇ ਦੇਸ਼ ਮੇਂ ਹਜ਼ਰਤ ਬੁਲ੍ਹੇ ਸ਼ਾਹ ਜੋ ਜਾਤ ਕਾ ਸੱਯਦ ਥਾ ਔਰ ਅੱਲਾ ਤਾਲਾ ਕਾ ਆਸ਼ਕ ਥਾ, ਉਸ ਨੇ ਪੰਜਾਬੀ ਮੇਂ ਆਸ਼ਕੋਂ ਕੇ ਬਾਰੇ ਕੁਝ ਲਿਖਾ ਹੈ। ਅਗਰ ਆਪ ਪੰਜਾਬੀ ਜਾਣਤੇ ਹੋ ਤੋ ਮੈਂ ਵੋਹ ਸੁਣਾ ਸਕਦਾ ਹੂੰ। ਉਸ ਨੇ ਕਿਹਾ ਮੁਝੇ ਪੰਜਾਬੀ ਆਤੀ ਹੈ, ਲੇਕਿਨ ਯੇ ਬੱਚੇ ਨਹੀਂ ਸਮਝਤੇ। ਮੈਂ ਸੁਣਾਇਆ :-

*ਧਰਮਸ਼ਾਲਾ ਵਿਚ ਧੜਵਾਈ ਰਹਿੰਦੇ, ਠਾਕੁਰ ਦੁਆਰ ਠੱਗ।*
*ਵਿਚ ਮਸੀਤਾਂ ਵੱਸਣ ਕੁਸੱਤੀ, ਬੁਲ੍ਹਿਆ ਆਸ਼ਕ ਰਹਿਣ ਅਲੱਗ।*

ਇਕ ਹੋਰ ਮੁਸਲਮਾਨ ਫਕੀਰ ਨੇ ਇਸ ਤਰ੍ਹਾਂ ਲਿਖਿਆ ਹੈ :-

*ਹਿੰਦੂ ਜਾਣ ਗੰਗਾ, ਮੁਸਲਮਾਨ ਮੱਕੇ,*
*ਆਸ਼ਿਕ ਆਪਣੇ ਆਪ ਦਾ ਹੱਜ ਕਰਦੇ।*
*ਹਿੰਦੂ ਰਾਮ ਹੀ ਰਾਮ ਪੁਕਾਰਦੇ ਨੇ,*
*ਲਾ-ਇਲਾਹ ਦਾ ਮੁਸਲਮਾਨ ਜ਼ਿਕਰ ਕਰਦੇ।*
*ਹਿੰਦੂ ਪੂਜਦੇ ਦੇਵੀਆਂ ਮੰਦਰਾਂ ਨੂੰ,*
*ਮੁਸਲਮਾਨ ਮਸੀਤ ਤੇ ਨਜ਼ਰ ਧਰਦੇ।*
*ਬਿਨਾਂ ਸਿੱਖਿਆ ਦੇ ਹੋਵਣ ਸਿੱਖ ਕੀਕਰ,*
*ਲੈਣ ਸਿੱਖਿਆ ਗੁਰਾਂ ਦੇ ਹੋ ਬਰਦੇ।*
*ਬ੍ਰਾਹਮਣ ਹੋ ਨਾ ਬ੍ਰਹਮ ਵਿਚਾਰਿਓ ਈ,*
*ਬ੍ਰਹਮ ਗਿਆਨ ਬਾਝੋਂ ਰਹੇ ਦੁਖ ਜਰਦੇ।*
*ਇਕ ਫੜਨ ਮਾਲਾ ਬਹਿ ਕੇ ਧਰਮਸ਼ਾਲਾ,*
*ਇਕ ਤਸਬੀ ਰਿਹਾ ਦੀ ਹੱਥ ਫੜਦੇ।*
*ਹਾਜੀ ਉਹ ਜੋ ਹਾਜਤਾ ਛੱਡ ਦੇਵੇ,*
*ਵਲੀ ਉਹ ਜੋ ਵਲ ਤੋਂ ਬਾਹਰ ਫਿਰਦੇ।*
*ਯਤੀਮ ਸਾਂਈਂ ਮੈਂ ਉਨ੍ਹਾਂ ਤੋਂ ਜਾਂ ਵਾਰੀ,*
*ਜਿਹਨੂੰ ਦਰਸ਼ਨ ਹੋ ਜਾਏ ਵਿਚ ਘਰ ਦੇ।*

ਸਭ ਕੁਝ ਸੁਣ ਕੇ ਵਾਈਸ ਚਾਂਸਲਰ ਸਾਹਿਬ ਕਹਿਣ ਲੱਗੇ ਕਿ ਮੈਂ ਤਾਂ ਇਥੇ ਕਾਜ਼ੀ ਦਾ ਕੰਮ

ਵੀ ਕਰਦਾ ਹਾਂ ਤੇ ਬੱਚਿਆ ਨੂੰ ਫਤਵੇ ਵੀ ਲਗਾਉਂਦਾ ਹਾਂ। ਇਸ ਲਈ ਇਹ ਸ਼ਰਾਹ ਦਾ ਕੰਮ ਹੋਣ ਕਰਕੇ ਮੇਰੀ ਪਹਿਲੀ ਜਮਾਤ ਹੀ ਹੋਈ। ਸਾਡਾ ਸ਼ਰਾਹ ਚਾਂਸਲਰ ਸੱਚਮੁੱਚ ਹੀ ਅੱਲ੍ਹਾ ਤਾਲਾ ਦਾ ਆਸ਼ਕ ਹੈ। ਉਹ ਅੱਜ-ਕੱਲ੍ਹ ਕਾਨਫਰੰਸ ਤੇ ਬੰਗਲੌਰ ਗਏ ਹੋਏ ਹਨ ਤੇ ਉਹ ਤਿੰਨ ਮਾਰਚ ਨੂੰ ਵਾਪਸ ਆ ਰਹੇ ਹਨ (ਉਸ ਦਿਨ 27 ਫਰਵਰੀ ਸੀ), ਉਹ ਤੁਹਾਨੂੰ ਮਿਲ ਕੇ ਬੜੇ ਖ਼ੁਸ਼ ਹੋਣਗੇ। ਤੁਸੀਂ ਚਾਰ ਤਰੀਕ ਨੂੰ ਆ ਜਾਣਾ। ਫਿਰ ਕਹਿਣ ਲੱਗੇ ਕਿ ਆਪ ਕੀ ਬਾਤ ਮਾਨ ਲੀ, ਅਬ ਮੇਰੇ ਸਵਾਲ ਕਾ ਜਵਾਬ ਦੋ ਕਿ ਗੁਰੂ ਨਾਨਕ ਕਾ ਗੁਰੂ ਕੌਣ ਥਾ? ਮੈਂ ਕਿਹਾ ਅੱਲ੍ਹਾ ਤਾਲਾ, ਉਨਹੋਂ ਨੇ ਖ਼ੁਦ ਲਿਖਾ ਹੈ :-

*ਅਪੰਰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ॥ (ਅੰਗ ੫੯੯)*

ਉਹ ਕਹਿਣ ਲੱਗੇ, ਨਹੀਂ ਯੇ ਗਲਤ ਹੈ। ਉਨ ਕੇ ਗੁਰੂ ਹਜ਼ਰਤ ਬਾਬਾ ਫਰੀਦ ਥੇ। ਮੈਂ ਕਿਹਾ ਆਪ ਇਤਨੀ ਬੜੀ ਯੂਨੀਵਰਸਿਟੀ ਕੇ ਮਾਲਕ ਹੈਂ ਔਰ ਆਪ ਕੋ ਯਹ ਭੀ ਪਤਾ ਨਹੀਂ ਕਿ ਸ਼ੇਖ ਸਾਹਿਬ ਤੇਹਰਵੀਂ ਸਦੀ ਮੇਂ ਹੂਏ ਔਰ ਗੁਰੂ ਨਾਨਕ ਸਾਹਿਬ ਪੰਦਰਵੀਂ ਸਦੀ ਮੇਂ ਹੂਏ, ਵੋ ਉਨ ਕੇ ਗੁਰੂ ਕੈਸੇ ਹੋ ਸਕਤੇ ਥੇ? ਵੋਹ ਕਹਿਣੇ ਲੱਗੇ ਮੈਂ ਫਰੀਦ ਸਾਨੀ ਕੀ ਬਾਤ ਕਰ ਰਹਾਂ ਹੂੰ, ਵੋ ਤੋ ਉਨ ਕੇ ਸਮਕਾਲੀ ਥੇ। ਮੈਂਨੇ ਕਹਾ ਜਬ ਕੋਈ ਮੁਰੀਦ ਆਪਣੇ ਮੁਰਸ਼ਦ ਕੀ ਬਾਤ ਕੋ ਕਾਟ ਦੇ ਤੋ ਕਿਆ ਵੋਹ ਫਿਰ ਭੀ ਉਸ ਕਾ ਚੇਲਾ ਰਹਿ ਸਕਤਾ ਹੈ? ਕਹਿਣ ਲੱਗੇ ਨਹੀਂ। ਗੁਰੂ ਸਾਹਿਬ ਨੇ ਨਾਲ ਦੇ ਨਾਲ ਹੀ ਕਾਟ ਕਰ ਦਿੱਤਾ ਹੋਇਆ ਹੈ :-

*ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ॥*
*ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ॥ ੫੧॥*

ਗੁਰੂ ਸਾਹਿਬ ਫੁਰਮਾਉਂਦੇ ਹਨ :-

*ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ॥*
*ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ॥ (ਅੰਗ ੧੩੮੦)*



ਫਰੀਦ ਜੀ :-

*ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ॥*
*ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ॥ ੧੦੩॥*

ਗੁਰੂ ਜੀ :-

*ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ॥*
*ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ॥ (ਪੰਨਾ ੧੩੮੩)*

ਫਰੀਦ ਜੀ :-

*ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨ੍ਹਿ॥*
*ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨ੍ਹਿ॥੧੧੯॥*

ਗੁਰੂ ਜੀ :-

*ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ॥*
*ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ॥ (ਅੰਗ ੧੩੮੪)*

ਵਾਈਸ ਚਾਂਸਲਰ ਪਾਸ ਹੁਣ ਕੋਈ ਜਵਾਬ ਨਹੀਂ ਸੀ। ਪਰ ਕਹਿਣ ਲੱਗੇ, ਸਹਾਰਨਪੁਰ ਦੇ ਇਕ

ਆਲਮ ਫਾਜ਼ਲ ਨੇ ਇਕ ਕਿਤਾਬ ਲਿਖੀ ਹੈ, ਜਿਸ ਵਿਚ ਉਸਨੇ ਉਪਰਲੀ ਗੱਲ ਸਾਬਤ ਕੀਤੀ ਹੈ। ਮੈਂ ਉਹ ਕਿਤਾਬ ਚੰਡੀਗੜ੍ਹ ਦੀ ਮਸਜਿਦ ਦੇ ਈਮਾਮ ਪਾਸ ਭੇਜਾਂਗਾ, ਤੁਸੀਂ ਉਸ ਪਾਸੋਂ ਲੈ ਕੇ ਜ਼ਰੂਰ ਪੜ੍ਹਨੀ। ਪਰ ਉਨ੍ਹਾਂ ਗੱਲ ਦਾ ਰੁਖ ਬਦਲਿਆ, ਕਹਿਣ ਲੱਗੇ ਆਪ ਇਤਨੇ ਸਮਝਦਾਰ ਹੈਂ, ਫਿਰ ਯਹਾਂ ਆਪ ਕਿਸ ਲੀਏ ਆਏ। ਹੁਣ ਮੈਨੂੰ ਅਸਲ ਗੱਲ ਦੱਸਣੀ ਪਈ ਕਿ ਮੈਂਨੇ ਸੁਣਾ ਹੈ ਕਿ ਦੇਉ ਯਹਾਂ ਇਨਸਾਨ ਬਣ ਕਰ ਪੜ੍ਹਾਈ ਕਰਤੇ ਹੈਂ, ਕਿਯਾ ਯਹ ਸੱਚ ਹੈ? ਉਨਹੋਂ ਨੇ ਕਿਹਾ ਕਿ ਯੇ ਬਾਤ ਸਹੀ ਹੈ, ਲੇਕਿਨ ਹਮ ਕਿਸੀ ਕੋ ਬਤਾਤੇ ਨਹੀਂ ਹੈਂ। ਏਕ ਦਫਾ ਹੋਸਟਲ ਕੇ ਏਕ ਕਮਰੇ ਮੇਂ ਏਕ ਇਨਸਾਨ ਔਰ ਏਕ ਦੇਉ ਇਕੱਠੇ ਰਹਾ ਕਰਤੇ ਥੇ ਔਰ ਮਜ਼ੇ ਸੇ ਦਿਨ ਗੁਜ਼ਾਰਤੇ ਥੇ। ਏਕ ਬਾਰ ਰਾਤ ਕੋ ਸੋਤੇ ਵਕਤ ਇਨਸਾਨ ਨੇ ਦੇਉ ਸੇ ਕਹਾ ਕਿ ਲਾਈਟ ਬੁਝਾ ਦੋ ਔਰ ਦੇਉ ਨੇ ਆਪਣੀ ਚਾਰਪਾਈ ਪਰ ਬੈਠੇ-ਬੈਠੇ ਆਪਨਾ ਹਾਥ ਲੰਬਾ ਕਰਕੇ ਸਵਿਚ ਬੰਦ ਕਰ ਦੀਆ। ਇਨਸਾਨ ਕੋ ਯਹ ਦੇਖ ਕਰ ਬਹੁਤ ਦਹਿਸ਼ਤ ਹੂਈ ਔਰ ਵੋਹ ਡਰ ਕੇ ਮਾਰੇ ਇਕ-ਦਮ ਮਰ ਗਿਆ। ਇਸ ਲੀਏ ਹਮ ਯੇ ਭੇਦ ਕਿਸੀ ਕੋ ਨਹੀਂ ਬਤਾਤੇ। ਮੈਂਨੇ ਜ਼ੋਰ ਦੀਆ ਕਿ ਮੇਰੇ ਕੋ ਕੋਈ ਐਸਾ ਦੇਉ ਦਿਖਾ ਦੋ। ਜਿਸ ਪਰ ਉਨਹੋਂ ਨੇ ਆਪਣੇ ਇਕ ਸ਼ਗਿਰਦ ਕੋ ਇਸ਼ਾਰਾ ਕਿਯਾ ਕਿ ਇਨਹੇਂ ਲਾਇਬ੍ਰੇਰੀ ਮੇਂ ਲੇ ਜਾਉ ਔਰ ਵਹਾਂ ਕੇ ਇਨਚਾਰਜ ਸੇ ਮੁਲਾਕਾਤ ਕਰਾਉ।

ਜਦੋਂ ਮੈਂ ਲਾਇਬ੍ਰੇਰੀ ਵਿਚ ਪਹੁੰਚਿਆ ਤਾਂ ਇਨਚਾਰਜ ਮੈਨੂੰ ਬੜੇ ਪਿਆਰ ਨਾਲ ਮਿਲਿਆ ਤੇ ਕਹਿਣ ਲੱਗਾ ਕਿ ਤੁਹਾਡੇ ਪਾਸ ਕੋਈ ਇਲਮ ਹੈ ਤਾਂ ਉਹ ਤੁਸੀਂ ਮੈਨੂੰ ਦੇ ਦਿਉ ਤੇ ਮੈਂ ਆਪਣਾ ਤੁਹਾਨੂੰ ਦੇ ਦਿੰਦਾ ਹਾਂ। ਜਿਸ ਤੇ ਅਸਾਂ ਦੋਹਾਂ ਇਕ-ਇਕ ਇਲਮ ਦਾ ਵਟਾਂਦਰਾ ਕਰ ਲਿਆ। ਅਗੋਂ ਤਾਂ ਫਿਰ ਦੂਜੇ ਤੇ ਤੀਜੇ ਲਾਇਬ੍ਰੇਰੀਅਨ ਨੇ ਵੀ ਇਹੀ ਮੰਗ ਕੀਤੀ ਤੇ ਉਨ੍ਹਾ ਨਾਲ ਵਟਾਂਦਰਾ ਕੀਤਾ ਗਿਆ। ਉਥੇ ਹੀ ਮੈਨੂੰ ਇਕ ਕੋਠੜੀ ਵਿਚ ਡੱਕੇ ਹੋਏ ਉਹ ਦੋ ਬੰਦੇ ਮਿਲੇ, ਜਿਨ੍ਹਾਂ ਮੈਨੂੰ ਸਵੇਰੇ ਯੂਨੀਵਰਸਿਟੀ ਦਿਖਾਈ ਸੀ। ਉਨ੍ਹਾਂ ਦੱਸਿਆ ਕਿ ਸਾਨੂੰ ਇਸ ਲਈ ਕੈਦ ਕਰ ਦਿੱਤਾ ਗਿਆ ਹੈ, ਕਿਉਂਕਿ ਅਸੀਂ ਤੁਹਾਨੂੰ ਸਾਰੀਆਂ ਭੇਦ ਵਾਲੀਆਂ ਗੱਲਾਂ ਵਿਖਾ ਦਿੱਤੀਆਂ ਸਨ। ਮੈਨੂੰ ਉਥੇ ਪਿਸ਼ਾਬ ਆ ਗਿਆ ਤਾਂ ਮੈਂ ਆਪਣੇ ਨਾਲ ਦੇ ਆਦਮੀ ਨੂੰ ਕਿਹਾ ਕਿ ਮੈਨੂੰ ਪਿਸ਼ਾਬਘਰ ਦੱਸੋ। ਉਸ ਨੇ ਮੈਨੂੰ ਚਾਰ ਪੰਜ ਵੱਟੇ ਦੇ ਦਿੱਤੇ ਤੇ ਕਿਹਾ ਕਿ ਜਿਥੇ ਮਰਜ਼ੀ ਪਿਸ਼ਾਬ ਕਰ ਲਉ, ਮਗਰੋਂ ਪਿਸ਼ਾਬ ਦੇ ਤੁਪਕੇ ਇਨ੍ਹਾਂ ਵੱਟਿਆਂ ਨਾਲ ਸੁਕਾ ਲੈਣਾ, ਨਹੀਂ ਤਾ ਪਲੀਤ ਹੋਏ ਬੰਦੇ ਨੂੰ ਇਥੇ ਦੇਉ ਢਾਹ ਲੈਂਦੇ ਹਨ। ਮੈਨੂੰ ਪਤਾ ਸੀ ਕਿ ਪਿਸ਼ਾਬ ਕਰਨ ਲੱਗਿਆਂ ਤਿੰਨ ਵਾਰੀ ਪੋਸ਼-ਪੋਸ਼-ਪੋਸ਼ ਕਹਿ ਕੇ ਜਿਥੇ ਹੀ ਚਾਹੇ ਪਿਸ਼ਾਬ ਕਰ ਦਿਉ, ਬੰਦੇ ਤੇ ਕੋਈ ਦੇਉ ਵਾਰ ਨਹੀਂ ਕਰ ਸਕਦਾ। ਸੋ ਮੈਂ ਇਸ ਦੇ ਅਜ਼ਮਾਉਣ ਦੇ ਲਈ ਇਵੇਂ ਹੀ ਕੀਤਾ। ਸੱਚਮੁੱਚ ਹੀ ਇਸਦਾ ਪ੍ਰਤਾਵਾ ਹੋ ਗਿਆ, ਮਗਰੋਂ ਉਹ ਬੰਦਾ ਮੈਨੂੰ ਮੁਸਲਮ ਫੰਡ (ਬੈਂਕ) ਵਿਚ ਲੈ ਗਿਆ ਜਿਥੇ ਉਨ੍ਹਾਂ ਨੇ ਮੈਨੂੰ ਕਈ ਲੋਕਾਂ ਦੇ ਅਕਾਉਂਟ ਦਿਖਾਏ, ਜਿਨ੍ਹਾਂ ਨੂੰ ਕਦੀ ਵੀ ਜਮ੍ਹਾਂ ਕਰਾਏ ਪੈਸਿਆਂ ਦਾ ਸੂਦ ਨਹੀਂ ਦਿੱਤਾ ਜਾਂਦਾ ਸੀ। ਇਸੇ ਤਰ੍ਹਾਂ ਉਹ ਵੀ ਅਕਾਉਂਟ ਦਿਵਾਏ ਜਿਨ੍ਹਾਂ ਨੇ ਉਥੋਂ ਪੈਸਾ ਲਿਆ ਹੁੰਦਾ ਸੀ ਤੇ ਉਨ੍ਹਾਂ ਪਾਸੋਂ ਕਦੀ ਵੀ ਉਸ ਤੋਂ ਸੂਦ ਨਹੀਂ ਲਿਆ ਸੀ। ਕਿਉਂਕਿ ਕੁਰਾਨ ਸ਼ਰੀਫ ਵਿਚ ਲਿਖਿਆ ਹੋਇਆ ਹੈ ਕਿ ਮੁਸਲਮਾਨ ਨੂੰ ਨਾ ਕਦੀ ਸੂਦ ਲੈਣਾ ਚਾਹੀਦਾ ਹੈ ਨਾ ਦੇਣਾ ਚਾਹੀਦਾ ਹੈ, ਜੋ ਕਿ ਵਾਕਿਆ ਹੀ ਕਮਾਲ ਦੀ ਗੱਲ ਸੀ। ਮੈਨੂੰ ਉਥੋਂ ਦੇ ਉਘੇ-ਉਘੇ ਕਰਮਚਾਰੀਆਂ ਨਾਲ ਮਿਲਾਇਆ ਗਿਆ ਤੇ ਬਹੁਦ ਸਾਰੇ ਮਿਲ ਕੇ ਗੇਟ ਤਕ ਛੱਡਣ ਆਏ। ਮੈਂ ਘਰ ਕਾਫੀ ਲੇਟ ਪਹੁੰਚਾ ਤੇ ਉਥੇ ਤਰ੍ਹਾਂ-ਤਰ੍ਹਾਂ ਦੇ ਕਿਆਸ ਲਗਾ ਰਹੇ ਸਨ। ਮੈਨੂੰ ਉਹ ਰਾਜ਼ੀ ਖ਼ੁਸ਼ੀ ਵੇਖ ਕੇ ਖ਼ੁਸ਼ ਹੋ ਗਏ।

# (33) ਜੋ ਮੰਗਹਿ ਸੋ ਦੇਵਹਿ

ਮੇਰੇ ਇਕ ਪ੍ਰੇਮ ਮਿੱਤਰ ਬਰਗੇਡੀਅਰ ਜਸਵੰਤ ਸਿੰਘ ਸੰਧੂ ਆਪਣੀ ਧਰਮਪਤਨੀ ਤੇ ਬਰਗੇਡੀਅਰ ਵਿਰਦੀ ਦੀ ਧਰਮਪਤਨੀ ਨੂੰ ਨਾਲ ਲੈ ਕੇ ਸੰਨ 1961 ਵਿਚ ਹਮੇਕੁੰਟ ਸਾਹਿਬ ਦੀ ਵਿਚਾਰ ਕਰਦਿਆਂ ਸੰਤਾਂ ਨੇ ਦੱਸਿਆ ਕਿ ਉਨ੍ਹਾਂ ਨੇ ਇਹ ਨੇਮ ਬਣਾਇਆ ਹੋਇਆ ਹੈ ਕਿ ਹਰ ਬੁੱਧਵਾਰ ਤੇ ਐਤਵਾਰ ਨੂੰ ਕੜਾਹ ਪ੍ਰਸ਼ਾਦਿ ਤਿਆਰ ਕਰਕੇ ਕਮੰਡਲ ਵਿਚ ਪਾ ਕੇ ਉੱਪਰ ਹੇਮਕੁੰਟ ਸਾਹਿਬ ਦੇ ਗੁਰਦੁਆਰੇ ਦੇ ਅੰਦਰ ਰੱਖ ਆਉਂਦਾ ਹਾਂ। ਉਨ੍ਹਾਂ ਨੂੰ ਕੋਈ ਗਿਆਨ ਨਹੀਂ ਸੀ ਕਿ ਉਸ ਕੜਾਹ ਪ੍ਰਸ਼ਾਦਿ ਨੂੰ ਕੌਣ ਛਕਦਾ ਹੈ। ਇਹ ਵੀ ਦੱਸਿਆ ਕਿ ਉਹ ਜਦੋਂ ਦੇ ਉਥੇ ਸੇਵਾ ਤੇ ਲੱਗੇ ਹਨ ਉਨ੍ਹਾਂ ਹਿੰਦੀ ਦੇ ਬਾਲ-ਉਪਦੇਸ਼ ਲਿਆ ਕੇ ਪਹਾੜੀ ਮੁੰਡਿਆਂ ਵਿਚ ਵੰਡੇ ਸਨ, ਨਾਲੇ ਉਨ੍ਹਾਂ ਨੂੰ ਉਹ ਸੰਥਾ ਵੀ ਦਿੰਦੇ ਰਹੇ, ਤਾਂਕਿ ਪੜ੍ਹਾਈ ਵਿਚ ਤਾਕ ਹੋ ਜਾਣ, ਫਿਰ ਉਨ੍ਹਾਂ ਨੂੰ ਸੁਖਮਨੀ ਸਾਹਿਬ ਦੇ ਗੁਟਕੇ ਦਿੱਤੇ ਜੋ ਉਹ ਉਥੇ ਬੱਕਰੀਆਂ ਚਾਰਦੇ ਹੋਏ ਉਸ ਦਾ ਪਾਠ ਕਰਦੇ ਰਹਿੰਦੇ ਹਨ।

ਇਕ ਦਿਨ ਸੰਤਾਂ ਨੇ ਉਨ੍ਹਾਂ ਭੇਡਾਂ ਚਾਰਨ ਵਾਲੇ ਮੁੰਡਿਆਂ ਨੂੰ ਪੁੱਛਿਆ ਕਿ ਕੀ ਤੁਸੀਂ ਕਦੀ ਕਿਸੇ ਰਿਸ਼ੀ-ਮੁਨੀ ਦੇ ਦਰਸ਼ਨ ਕੀਤੇ ਹਨ, ਜੋ ਇਥੇ ਕਿਸੇ ਗੁਫਾ ਵਿਚ ਰਹਿੰਦੇ ਹੋਣ? ਉਹ ਕਹਿਣ ਲੱਗੇ, ਅਸੀਂ ਕਈ ਵਾਰੀ ਉਨ੍ਹਾਂ ਨੂੰ ਬਾਹਰ ਬੈਠ ਕੇ ਪਰਸਪਰ ਵਿਚਾਰ ਕਰਦਿਆਂ ਦੇਖਿਆ ਹੈ, ਅਸੀਂ ਉਨ੍ਹਾਂ ਤੋਂ ਦੂਰ ਹੀ ਰਹਿੰਦੇ ਹਾਂ, ਕਿਉਂਕਿ ਸਾਨੂੰ ਉਨ੍ਹਾਂ ਤੋਂ ਡਰ ਲੱਗਦਾ ਹੈ ਕਿ ਉਹ ਕਿਤੇ ਨਰਾਜ਼ ਹੋ ਕੇ ਸਰਾਪ ਹੀ ਨਾ ਦੇ ਦੇਣ। ਸੰਤਾਂ ਨੇ ਕਿਹਾ ਕਿ ਕਦੀ ਸਾਨੂੰ ਵੀ ਉਨ੍ਹਾਂ ਦੇ ਦਰਸ਼ਨ ਕਰਾਉ। ਉਹ ਸੰਤਾਂ ਨੂੰ ਉੱਪਰ ਲੈ ਗਏ ਤੇ ਇਕ ਦੂਰ ਗੁਫਾ ਵੱਲ ਇਸ਼ਾਰਾ ਕਰਕੇ ਕਹਿਣ ਲੱਗੇ ਕਿ ਇਸ ਗੁਫਾ ਦੇ ਅੰਦਰ ਕੋਈ ਢਾਈ ਤਿੰਨ ਸੌ ਬੰਦਾ ਰਹਿੰਦਾ ਹੈ। ਸੰਤਾ ਨੇ ਦੂਰਬੀਨ ਲਾ ਕੇ ਜਦ ਤੱਕਿਆ ਤਾਂ ਉਨ੍ਹਾਂ ਨੂੰ ਸੱਚਮੁੱਚ ਹੀ ਇਕ ਬੰਦਾ ਬੈਠਾ ਹੋਇਆ ਨਜ਼ਰ ਆਇਆ, ਪਰ ਉਸ ਦਾ ਮੂੰਹ ਦੂਸਰੇ ਪਾਸੇ ਸੀ, ਅਚਾਨਕ ਹੀ ਉਸ ਨੇ ਮੂੰਹ ਫੇਰਿਆ ਤੇ ਖੜੇ ਹੋ ਕੇ ਸੰਤਾਂ ਨੂੰ ਆਪਣੇ ਵੱਲ ਸੱਦਣ ਦਾ ਇਸ਼ਾਰਾ ਕੀਤਾ। ਪਰ ਗੁਫਾ ਕੋਲ ਪੁੱਜਣ ਲਈ ਪਹਿਲਾਂ ਉਤਰਾਈ ਫਿਰ ਚੜ੍ਹਾਈ ਸੀ, ਸੰਤਾਂ ਨੇ ਇਕ ਮੁੰਡੇ ਨੂੰ ਕਿਹਾ, ਕਿ ਰਿਸ਼ੀ ਜੀ ਨੇ ਉਸ ਨੂੰ ਨਾਂਹ ਦਾ ਇਸ਼ਾਰਾ ਕੀਤਾ। ਦਰਅਸਲ ਉਹ ਚਾਹੁੰਦੇ ਸਨ ਕਿ ਸੰਤ ਜੀ ਆਪ ਆਉਣ, ਇਸ ਲਈ ਸੰਤਾਂ ਨੂੰ ਜਾਣਾ ਪਿਆ, ਰਿਸ਼ੀ ਜੀ ਨੇ ਆਪਣੇ ਲਮਕਦੇ ਹੋਏ ਭਰਵੱਟੇ ਚੁੱਕ ਕੇ ਸੰਤਾ ਨੂੰ ਵੇਖ ਕੇ ਕਿਹਾ, ਅੱਛਾ ਆਪ ਹੀ ਹੋ ਜੋ ਹਰ ਬੁੱਧਵਾਰ ਔਰ ਐਤਵਾਰ ਕੋ ਕੜਾਹ ਪ੍ਰਸ਼ਾਦਿ ਤਿਆਰ ਕਰਕੇ ਗੁਰਦੁਆਰੇ ਮੇਂ ਰੱਖ ਜਾਤੇ ਹੋ। ਵੋ ਪ੍ਰਸ਼ਾਦਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਹਮ ਸਭ ਕੋ ਇਸ ਗੁਫਾ ਮੇਂ ਲਾ ਕੇ ਬਾਂਟਾ ਕਰਤੇ ਹੈਂ। ਕਿਆ ਆਜ ਆਪ ਪ੍ਰਸ਼ਾਦਿ ਨਹੀਂ ਲਾਏ? ਸੰਤਾਂ ਦੇ ਹਾਂ ਕਰਨ ਤੇ ਉਹ ਕਹਿਣ ਲੱਗੇ ਕਿ ਉਹ ਪ੍ਰਸ਼ਾਦਿ ਲਾ ਕੇ ਹਮੇਂ ਦੋ। ਸੰਤ ਉਸੇ ਵਕਤ ਮੁੜੇ ਤੇ ਇਕ ਮੁੰਡੇ ਨੂੰ ਅਵਾਜ਼ ਮਾਰ ਕੇ ਕਿਹਾ ਕਿ ਕੜਾਹ ਪ੍ਰਸ਼ਾਦਿ ਵਾਲਾ ਕਮੰਡਲ ਚੁੱਕ ਲਿਆ ਕੇ ਸੰਤਾ ਨੂੰ ਦੇ ਜਾਵੇ। ਰਿਸ਼ੀ ਜੀ ਨੇ ਪ੍ਰਸ਼ਾਦਿ ਦਾ ਕਮੰਡਲ ਫੜ ਕੇ ਕਿਹਾ ਆਜ ਹਮ ਗੁਰੂ ਮਹਾਰਾਜ ਕੋ ਔਰ ਬਾਕੀਉਂ ਕੋ ਯੇ ਪ੍ਰਸ਼ਾਦਿ ਬਾਂਟੇਂਗੇ। ਖਾਲੀ ਕਮੰਡਲ ਆਪ ਕੋ ਗੁਰਦੁਆਰੇ ਮੇਂ ਹੀ ਮਿਲ ਜਾਏਗਾ। ਇੰਨਾ ਕੁਝ ਦੱਸ ਕੇ ਸੰਤਾਂ ਨੇ ਜੋਸ਼ ਵਿਚ ਕਿਹਾ ਉਸ ਦਿਨ ਤੋਂ ਸਾਨੂੰ ਬੜੀ ਪ੍ਰਸੰਨਤਾ ਹੋਣ ਲੱਗ ਪਈ ਹੈ ਕਿ ਸਾਡਾ ਤਿਆਰ ਕੀਤਾ ਕੜਾਹ ਪ੍ਰਸ਼ਾਦਿ ਮੇਰੇ ਸੱਚੇ ਪਾਤਸ਼ਾਹ ਦੀ ਰਸਨਾ ਲਾਇਕ ਹੋ ਰਿਹਾ ਹੈ।

ਬਰਗੇਡੀਅਰ ਸਾਹਿਬ ਨੇ ਵਾਪਸ ਆ ਕੇ ਉਪਰਲੀ ਘਟਨਾ ਸਤਿਸੰਗ ਵਿਚ ਸੁਣਾਈ। ਉਥੇ ਇਕ ਬੀਬੀ ਜੋ ਆਪਣਾ ਨਾਮ ਪ੍ਰਗਟ ਨਹੀਂ ਸੀ ਕਰਨਾ ਚਾਹੁੰਦੀ ਕਹਿਣ ਲੱਗੀ ਕਿ ਮੈਂ ਵੀ ਸਭ ਨੂੰ ਆਪਣੀ ਹੱਡ-ਬੀਤੀ ਸਣਾਉਂਦੀ ਆਂ। ਪਿਛਲੀ ਬਰਸਾਤ ਵਿਚ ਅਸੀਂ ਆਪਣੀ ਕੋਠੀ ਵਿਚ ਅੰਦਰ ਸੌਣ

ਲੱਗੇ ਤਾਂ ਮੈਨੂੰ ਇੰਜ ਜਾਪੇ ਕਿ ਬਾਹਰ ਦੀ ਲਾਈਟ ਜਗ ਰਹੀ ਹੈ, ਮੈਂ ਸਰਦਾਰ ਜੀ ਨੂੰ ਕਿਹਾ ਕਿ ਤੁਸੀਂ ਬਿਜਲੀ ਬੰਦ ਨਹੀਂ ਕੀਤੀ, ਮੈਨੂੰ ਬਾਹਰ ਰੌਸ਼ਨੀ ਨਜ਼ਰ ਆ ਰਹੀ ਹੈ। ਉਹ ਕਹਿਣ ਲੱਗੇ, ਮੈਂ ਤਾਂ ਬੰਦ ਕਰ ਆਇਆ ਹਾਂ, ਜੇ ਤੈਨੂੰ ਸ਼ੱਕ ਹੈ ਤਾਂ ਜਾ ਕੇ ਚੈਕ ਕਰ ਲੈ। ਸਰਦਾਰ ਜੀ ਇਹ ਕਹਿ ਕੇ ਸੌਂ ਗਏ ਤੇ ਮੈਂ ਹਾਲੀ ਇਸੇ ਸੋਚ ਵਿਚ ਸਾਂ ਕਿ ਅਚਾਨਕ ਦੋ ਬੰਦੇ ਸਾਡੇ ਕਮਰੇ ਵਿਚ ਆ ਵੜੇ। ਉਨ੍ਹਾਂ ਦਾ ਲਿਬਾਸ ਗੁਰਮੁਖੀ ਸੀ, ਮੈਨੂੰ ਤੌਖਲਾ ਕੋਈ ਨਹੀਂ ਹੋਇਆ। ਹੈਰਾਨ ਜ਼ਰੂਰ ਸਾਂ, ਕਿ ਬੰਦ ਕਮਰੇ ਵਿਚ ਉਹ ਕਿਵੇਂ ਆ ਗਏ? ਉਨ੍ਹਾਂ ਕਿਹਾ, ਕਿ ਗੁਰੂ ਮਹਾਰਾਜ ਤੁਹਾਨੂੰ ਬਾਹਰ ਬੁਲਾ ਰਹੇ ਹਨ। ਮੈਂ ਕਿਹਾ ਉਨ੍ਹਾਂ ਨੂੰ ਕਹਿ ਦਿਓ ਮੈਂ ਨਹੀਂ ਆਉਣਾ। ਉਹ ਵਾਪਸ ਚਲੇ ਗਏ। ਉਨ੍ਹਾਂ ਜਾਣ ਲੱਗਿਆਂ ਕੋਈ ਕੁੰਡੀ ਨਹੀਂ ਖੋਲ੍ਹੀ ਪਰ ਜਲਦੀ ਹੀ ਪਰਤ ਆਏ। ਕਹਿਣ ਲੱਗੇ ਪਾਤਸ਼ਾਹ ਕਹਿੰਦੇ ਨੇ ਉਸ ਨੂੰ ਕਹੋ ਜ਼ਰੂਰ ਆਵੇ। ਸੋ ਮੈਂ ਉਨ੍ਹਾਂ ਦੇ ਨਾਲ ਬਾਹਰ ਚਲੀ ਗਈ। ਕੀ ਦੇਖਦੀ ਹਾਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਘੋੜੇ ਤੇ ਸਵਾਰ ਹਨ ਤੇ ਉਨ੍ਹਾਂ ਦੇ ਪਾਸ ਤਿੰਨ ਬੰਦੇ ਹੋਰ ਖੜੇ ਹਨ। ਮੈਂ ਜਾ ਕੇ ਉਨ੍ਹਾਂ ਨੂੰ ਮੱਥਾ ਨਹੀਂ ਟੇਕਿਆ ਤੇ ਨਾ ਹੀ ਫਤਹਿ ਗਜਾਈ, ਸਗੋਂ ਬਗਲਾਂ ਵਿਚ ਹੱਥ ਦੇ ਕੇ ਪੁੱਛਿਆ ਕੀ ਗੱਲ ਹੈ? ਉਹ ਕਹਿਣ ਲੱਗੇ ਕਿ ਤੂੰ ਇਸ ਵਾਰੀ ਹੇਮਕੁੰਟ ਸਾਹਿਬ ਜ਼ਰੂਰ ਆਵੀਂ। ਮੈਂ ਪੁੱਛਿਆ ਕਿਹੜੇ ਹੇਮਕੁੰਟ? ਉਹ ਕਹਿਣ ਲੱਗੇ ਅੱਜ ਤੋਂ ਅੱਠ ਦਿਨ ਪਿਛੋਂ ਤੁਹਾਡੇ ਘਰ ਇਕ ਇਸ਼ਤਿਹਾਰ ਆਏਗਾ ਜਿਸ ਵਿਚ ਸਾਰਾ ਹਾਲ ਦਿੱਤਾ ਹੋਵੇਗਾ। ਸਾਡੇ ਘਰ ਇਕ ਅਲਸ਼ੇਸ਼ੇਨ ਕੁੱਤਾ ਸੀ ਜੋ ਬੜਾ ਜ਼ਾਲਮ ਸੀ, ਰਾਤ ਨੂੰ ਕਿਸੇ ਨੂੰ ਕੋਠੀ ਦੇ ਨੇੜੇ ਨਹੀਂ ਸੀ ਆਉਣ ਦਿੰਦਾ। ਮੈਂ ਦੇਖਦੀ ਹਾਂ ਕਿ ਉਹ ਆਪਣੇ ਅਗਲੇ ਪੈਰ ਮਹਾਰਾਜ ਦੇ ਘੋੜੇ ਤੇ ਲਗਾ ਕੇ ਉਨ੍ਹਾਂ ਦੇ ਚਰਨ ਚੱਟ ਰਿਹਾ ਹੈ। ਮੈਂ ਆਪਣੇ ਤੇ ਲਾਹਨਤ ਪਾਈ ਕਿ ਤੇਰੇ ਨਾਲੋਂ ਤਾਂ ਇਹ ਕੁੱਤਾ ਹੀ ਚੰਗਾ ਹੈ, ਜੋ ਲਾਡ ਕਰ ਰਿਹਾ ਹੈ। ਸ਼ਰਮ ਨਾਲ ਮੈਂ ਅੱਗੇ ਵਧੀ, ਕੁੱਤੇ ਨੂੰ ਪਿਛੇ ਕਰਕੇ ਚਰਨਾਂ ਤੇ ਸੀਸ ਨਿਵਾਇਆ। ਪਾਤਸ਼ਾਹ ਨੇ ਆਪਣਾ ਮਿਹਰ-ਭਰਿਆ ਹੱਥ ਸਿਰ ਤੇ ਰੱਖ ਕੇ ਮੇਰੇ ਕਪਾਟ ਖੋਲ੍ਹ ਦਿੱਤੇ। ਹਜ਼ੂਰ ਨੇ ਫਿਰ ਆਪਣੇ ਬਚਨ ਦੁਹਰਾਏ ਤੇ ਅਲੋਪ ਹੋ ਗਏ। ਮੈਂ ਖ਼ੁਸ਼ੀ-ਖ਼ੁਸ਼ੀ ਅੰਦਰ ਆ ਗਈ। ਅਨੰਦ ਨਾਲ ਗੱਦ-ਗੱਦ ਹੋ ਗਈ। ਮੇਰੇ ਤੌਰ-ਬਤੌਰ ਹੀ ਹੋਰ ਹੋ ਗਏ। ਦਿਨੇ ਮੇਰੀ ਭੋਏਂ ਅੱਡੀ ਨਹੀਂ ਸੀ ਲੱਗਦੀ। ਸਰਦਾਰ ਜੀ ਕਹਿਣ ਲੱਗੇ, ਕੀ ਗੱਲ ਹੈ ਤੂੰ ਅੱਜ ਖ਼ੁਸ਼ੀ ਨਾਲ ਫੁੱਲੀ ਨਹੀਂ ਸਮਾਂਦੀ। ਪਰ ਮੈਂ ਸੁਣਿਆ ਹੋਇਆ ਸੀ ਕਿ ਇਹੋ ਜਿਹੀ ਗੱਲ ਹੈ ਕਿਸੇ ਨੂੰ ਦੱਸੀਦੀ ਨਹੀਂ ਹੁੰਦੀ, ਮੈਂ ਚੁੱਪ ਰਹੀ। ਇੰਨਾ ਜ਼ਰੂਰ ਕਿਹਾ ਕਿ ਸਾਡੇ ਘਰ ਇਕ ਇਸ਼ਤਿਹਾਰ ਆਉਣ ਵਾਲਾ ਹੈ, ਉਸ ਦਾ ਖਿਆਲ ਰੱਖਣਾ। ਸੱਚਮੁੱਚ ਅੱਠਵੇਂ ਦਿਨ ਇਸ਼ਤਿਹਾਰ ਆ ਗਿਆ ਜੋ ਕਾਨਪੁਰ ਦੀ ਸੰਗਤ ਵਲੋਂ ਸੀ। ਉਸ ਵਿਚ ਵਿਸਥਾਰ ਵਿਚ ਹੇਮਕੁੰਟ ਸਾਹਿਬ ਬਾਰੇ ਲਿਖਿਆ ਹੋਇਆ ਸੀ। ਮੈਂ ਸਰਦਾਰ ਜੀ ਨੂੰ ਸੀਟਾਂ ਬੁੱਕ ਕਰਾਉਣ ਵਾਸਤੇ ਮਾਇਆ ਦਿੱਤੀ, ਮਨੀਆਰਡਰ ਕਰਵਾ ਕੇ ਕਾਨਪੁਰ ਭੇਜ ਦਿਉ। ਨਿਯਤ ਦਿਨ ਤੇ ਅਸੀਂ ਰਿਸ਼ੀਕੇਸ਼ ਪਹੁੰਚ ਗਏ, ਜਦ ਦੂਸਰੇ ਦਿਨ ਬੱਸਾਂ ਰਾਹੀਂ ਗੋਬਿੰਦ ਘਾਟ ਵੱਲ ਚੱਲਦਿਆਂ ਰਾਹ ਵਿਚ ਪਹਾੜ ਡਿੱਗਾ ਹੋਇਆ ਸੀ, ਫੈਸਲਾ ਹੋਇਆ ਕਿ ਇਨ੍ਹਾਂ ਬੱਸਾਂ ਨੂੰ ਛੱਡ ਦਿੱਤਾ ਜਾਵੇ। ਪੈਦਲ ਚੱਲ ਕੇ ਦੂਸਰੀਆਂ ਬੱਸਾਂ ਵਿਚ ਅਗਲਾ ਸਫਰ ਕੀਤਾ ਜਾਵੇ। ਅਸੀਂ ਪੈਦਲ ਹੀ ਚੱਲ ਰਹੇ ਸਾਂ ਕਿ ਅਚਾਨਕ ਮੇਰੀ ਨਜ਼ਰ ਪਿੱਛੇ ਗਈ, ਕੀ ਵੇਖਦੀ ਹਾਂ ਕਿ ਕਲਗੀਧਰ ਪਾਤਸ਼ਾਹ ਨੰਗੇ ਪੈਰੀਂ ਸਾਡੇ ਪਿਛੇ-ਪਿਛੇ ਆ ਰਹੇ ਸਨ। ਮੈਂ ਵੀ ਆਪਣੇ ਫਲੀਟ ਲਾਹ ਲਏ ਤੇ ਨੰਗੇ ਪੈਰੀਂ ਤੁਰਨ ਲੱਗ ਪਈ। ਪਾਤਸ਼ਾਹ ਇਕਦਮ ਮੇਰੇ ਪਾਸ ਆਏ ਤੇ ਕਹਿਣ ਲੱਗੇ ਕਿ ਤੂੰ ਕਿਉਂ ਬੂਟ ਲਾਹ ਲਏ ਹਨ? ਮੈਂ ਕਿਹਾ ਤੁਸੀਂ ਵੀ ਤਾਂ ਨੰਗੇ ਪੈਰੀਂ ਹੋ, ਮੈਂ ਕਿਉਂ ਬੂਟ ਪਾਵਾਂ? ਕਹਿਣ ਲੱਗੇ :-

*ਚਰਨ ਸਰਨਿ ਗੁਰ ਏਕ ਪੈਂਡਾ ਜਾਇ ਚਲ,*
*ਸਤਿਗੁਰ ਕੋਟਿ ਪੈਂਡਾ ਆਗੇ ਹੋਇ ਲੇਤ ਹੈ॥* *(ਭਾਈ ਗੁਰਦਾਸ)*

......................ਇਸੇ ਬੀਬੀ ਨੇ ਦੱਸਿਆ ਕਿ ਉਨ੍ਹਾਂ ਨੂੰ ਹੇਮਕੁੰਟ ਸਾਹਿਬ ਦੀ ਚੜ੍ਹਾਈ ਚੜ੍ਹਦਿਆਂ ਅਥਵਾ ਉੱਪਰ ਗੁਰਦੁਆਰੇ ਅੰਦਰ ਵੀ ਕਲਗੀਧਰ ਪਾਤਸ਼ਾਹ ਦੇ ਦੀਦਾਰ ਹੋਏ। ਇਹ ਬੀਬੀ ਹੁਣ ਇਕ ਮੰਨੀ-ਦੰਨੀ ਸਿੱਖ ਪੰਥ ਦੀ ਹਸਤੀ ਹੈ। ਉਨ੍ਹਾਂ ਦਾ ਨਾਮ ਸੰਸਾਰ ਪ੍ਰਸਿੱਧ ਬੀਬੀ ਰਾਮ ਕੌਰ ਜੀ ਹੈ, ਜਿਸ ਨੂੰ ਅੱਜ ਬੱਚਾ-ਬੱਚਾ ਸਤਿਕਾਰ ਨਾਲ ਮਾਤਾ ਰਾਮ ਕੌਰ ਜੀ ਦੇ ਨਾਮ ਨਾਲ ਯਾਦ ਕਰਦਾ ਹੈ। ਸਤਿਕਾਰ ਨਾਲ ਸਿਰ ਝੁਕਾ ਦਿੰਦਾ ਹੈ। ਇਹ ਹਰ ਸਾਲ ਕਾਨਪੁਰ ਦੇ ਜਥੇ ਨਾਲ ਹੇਮਕੁੰਟ ਸਾਹਿਬ ਦੀ ਯਾਤਰਾ ਨੂੰ ਜਾਂਦੇ ਹਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜਿਥੇ ਆਪਣੇ ਪਿਛਲੇ ਜਨਮ ਦਾ ਹਾਲ ਬਚਿੱਤਰ ਨਾਟਕ ਵਿਚ ਦਿੱਤਾ ਹੈ ਉਥੇ ਇਕ ਖਾਸ ਗੱਲ ਨੋਟ ਕਰਨ ਵਾਲੀ ਹੈ। ਉਹ ਇਸ ਤਰ੍ਹਾਂ ਲਿਖਦੇ ਹਨ ਕਿ ਜਦੋਂ ਅਕਾਲ ਪੁਰਖ ਨੇ ਉਨ੍ਹਾਂ ਨੂੰ ਹੁਕਮ ਦਿੱਤਾ ਕਿ ਉਹ ਮਾਤ-ਲੋਕ ਵਿਚ ਜਾਣ, ਪਰ ਉਨ੍ਹਾਂ ਦਾ ਉਥੋਂ ਆਉਣ ਲਈ ਦਿਲ ਨਹੀਂ ਸੀ ਕਰਦਾ :-

*ਚਿਤ ਨ ਭਯੋ ਹਮਰੋ ਆਵਨ ਕਹਿ॥*
*ਚੁਭੀ ਰਹੀ ਸ੍ਰੁਤਿ ਪ੍ਰਭੁ ਚਰਨਨ ਮਹਿ॥*
*ਜਿਉ ਤਿਉ ਪ੍ਰਭ ਹਮ ਕੋ ਸਮਝਾਯੋ॥*
*ਇਮ ਕਹਿ ਕੈ ਇਹ ਲੋਕ ਪਠਾਯੋ॥ ੫॥* *(ਬਚਿਤ੍ਰ ਨਾਟਕ)*

ਜਿਮ ਤਿਮ ਤੋਂ ਭਾਵ ਇਹ ਲੈਣਾ ਹੈ ਕਿ ਅਕਾਲ ਪੁਰਖ ਨੇ ਉਨ੍ਹਾਂ ਨੂੰ ਨੱਪ ਘੁੱਟ ਕੇ ਕਿਹਾ ਕਿ ਤੁਸਾਂ ਨੂੰ ਸਦੀਵ ਕਾਲ ਲਈ ਅਸੀਂ ਉਥੇ ਨਹੀਂ ਭੇਜ ਰਹੇ, ਸਗੋਂ ਇਕ ਪ੍ਰਕਾਰ ਦੀ ਇਹ ਟੈਮਪ੍ਰੇਰੀ ਡਿਊਟੀ (ਥੋੜ੍ਹੇ ਸਮੇਂ ਦੀ ਸੇਵਾ) ਹੈ। ਆਪਣਾ ਕਾਰਜ ਪੂਰਾ ਕਰਕੇ ਤੁਸੀਂ ਮੁੜ ਇਥੇ ਹੀ ਆ ਜਾਵੋ। ਸੱਚਮੁੱਚ ਹੀ ਜਦੋਂ ਹਜ਼ੂਰ ਨੂੰ ਸਭ ਕੰਮ ਵਿਚ ਸਫਲਤਾ ਪ੍ਰਾਪਤ ਹੋ ਗਈ ਉਨ੍ਹਾਂ ਮੁੜ ਹੇਮਕੁੰਟ ਸਾਹਿਬ ਜਾਣ ਦਾ ਰਾਹ ਬਣਾ ਲਿਆ। ਪਠਾਣ ਦਾ ਛੁਰਾ ਮਾਰਨਾ, ਜਰਾਹ (Surgeon) ਦਾ ਉਹ ਜ਼ਖ਼ਮ ਠੀਕ ਕਰਨਾ ਤੇ ਕਮਾਨ ਦਾ ਚੜ੍ਹਾਉਣਾ ਜਿਸ ਨਾਲ ਤੋਪੇ ਟੁੱਟ ਜਾਣੇ ਇਕ ਨਾਟਕ ਸੀ। ਆਪਣੇ ਅੰਗੀਠੇ ਨੂੰ ਆਪ ਅੱਗ ਲਗਾਉਣੀ, ਅੰਗੀਠਾ ਨਾ ਫਰੋਲਣ ਦਾ ਆਦੇਸ਼ ਦੇਣਾ, ਇਹ ਵੀ ਇਕ ਡਰਾਮਾ ਸੀ। ਭਾਈ ਸੇਵਾ ਰਾਮ ਨੇ ਜਦ ਆ ਕੇ ਦੱਸਿਆ ਕਿ ਪਾਤਸ਼ਾਹ ਉਨ੍ਹਾਂ ਨੂੰ ਨੀਲੇ ਤੇ ਸਵਾਰ ਮਿਲੇ ਸਨ ਤਾਂ ਸੰਗਤਾਂ ਨੇ ਜਾ ਕੇ ਤਬੇਲਾ ਖਾਲੀ ਦੇਖਿਆ, ਵਿਸ਼ਵਾਸ ਪੱਕਾ ਕਰਨ ਲਈ ਕਿ ਹਜ਼ੂਰ ਸੱਚਮੁੱਚ ਹੀ ਅਲੋਪ ਹੋ ਗਏ ਹਨ। ਉਨ੍ਹਾਂ ਨੇ ਪਾਤਸ਼ਾਹ ਦਾ ਅੰਗੀਠਾ ਫਰੋਲ ਲਿਆ ਜਿਸ ਚੋਂ ਕੋਈ ਵੀ ਹੱਡੀ-ਪਸਲੀ ਨਹੀਂ ਨਿਕਲੀ, ਸਗੋਂ ਇਕ ਕ੍ਰਿਪਾਨ ਹੀ ਮਿਲੀ। ਉਸੇ ਰਾਤ ਹਜ਼ੂਰ ਨੇ ਪੂਨੇ ਸਿਤਾਰੇ ਦੇ ਕਿਲ੍ਹੇ ਚੋਂ ਬਾਲਾ ਰਾਉ ਤੇ ਰੁਸਤਮ ਰਾਉ ਰਾਜਿਆਂ ਨੂੰ ਆਪਣੇ ਘੋੜੇ ਦੀਆਂ ਰਕਾਬਾਂ ਫੜਾ ਕੇ ਕੈਦ ਤੋਂ ਬਾਹਰ ਕੱਢਿਆ। ਇਹ ਕੌਤਕ ਕਰਕੇ ਉਹ ਮੁੜ ਹੇਮਕੁੰਟ ਸਾਹਿਬ ਪੁੱਜ ਗਏ, ਜਿਥੇ ਉਹ ਪਹਿਲਾਂ ਤਪ ਕਰਦੇ ਸਨ। ਉੱਪਰ ਦਿੱਤੀਆਂ ਦੋਵੇਂ ਘਟਨਾਵਾਂ ਇਸ ਗੱਲ ਦੀ ਸ਼ਾਹਦੀ ਹਨ।

ਮੇਰੇ ਇਕ ਮਿੱਤਰ ਆਪਣੇ ਬੇਟੇ ਦਾ ਜਨਮ ਦਿਨ ਹਰ ਸਾਲ ਬੜੀ ਧੂਮ-ਧਾਮ ਨਾਲ ਮਨਾਇਆ ਕਰਦੇ ਸਨ। ਸੰਨ 1961 ਵਿਚ ਉਨ੍ਹਾਂ ਜਨਮ ਦਿਨ ਨਹੀਂ ਮਨਾਇਆ, ਪੁੱਛਣ ਤੇ ਕਹਿਣ ਲੱਗੇ ਕਿ "ਬੇਟਾ ਪੜ੍ਹਾਈ ਕਰਨ ਲਈ ਅਮਰੀਕਾ ਗਿਆ ਹੋਇਆ ਹੈ, ਉਸ ਦੀ ਗੈਰ-ਹਾਜ਼ਰੀ ਵਿਚ ਉਸ ਦਾ ਜਨਮ ਦਿਨ ਮਨਾਉਣ ਦਾ ਕੋਈ ਅਰਥ ਨਹੀਂ"। ਇਕ-ਦਮ ਸਾਨੂੰ ਖਿਆਲ ਆਇਆ ਕਿ ਅਸੀਂ ਤਾਂ ਆਪਣੇ ਗੁਰੂ ਸਾਹਿਬਾਨ ਦੇ ਪ੍ਰਕਾਸ਼ ਉਤਸਵ ਹਮੇਸ਼ਾਂ ਹੀ ਉਨ੍ਹਾਂ ਨੂੰ ਸੱਦਣ ਦੇ ਬਗ਼ੈਰ ਹੀ ਮਨਾ ਲੈਂਦੇ ਹਾਂ, ਕਿੰਨਾ ਚੰਗਾ ਹੋਵੇ ਜੇ ਅਸੀਂ ਇਸ ਵਾਰੀ ਹਜ਼ੂਰ ਅੱਗੇ ਲਿਲਕੜੀ ਲਈਏ, ਵਾਸਤਾ ਪਾਈਏ

ਕਿ ਉਹ ਆਪਣੇ ਪ੍ਰਗਟ ਦਿਵਸ ਤੇ ਸ਼ਾਮਿਲ ਹੋਣ ਤੇ ਸੰਗਤ ਨੂੰ ਭਾਗ ਲਾਉਣ। ਅਰਦਾਸ ਕੀਤੀ ਗਈ, ਅਰਜ਼ੀ ਭੇਜੀ ਗਈ, ਉਸ ਅਰਜ਼ੀ ਤੇ ਪਾਤਸ਼ਾਹ ਨੇ ਆਪਣੀ ਮਰਜ਼ੀ ਨਾਲ ਦਸ਼ਖ਼ਤ ਕਰ ਦਿੱਤੇ। ਤਿੰਨ ਜਨਵਰੀ 1962 ਦੇ ਬੁੱਧਵਾਰ ਦੇ ਦਿਨ ਹਜ਼ੂਰ ਦਾ ਆਗਮਨ ਦਿਹਾੜਾ ਸੀ। ਅਸੀਂ ਇਹ ਸਮਝ ਕੇ ਕਿ ਉਸ ਦਿਨ ਪਾਤਸ਼ਾਹਾਂ ਦੇ ਪਾਤਸ਼ਾਹ ਨੂੰ ਅਨੇਕ ਥਾਵਾਂ ਤੋਂ ਸੱਦੇ ਆਏ ਹੋਣਗੇ, ਸਾਡੇ ਮੂਰਖਾਂ ਲਈ ਹਜ਼ੂਰ ਪਾਸ ਵਕਤ ਨਹੀਂ ਹੋਵੇਗਾ, ਇਸ ਲਈ ਅਗਲੇ ਬੁੱਧਵਾਰ 10 ਜਨਵਰੀ ਨੂੰ ਉਨ੍ਹਾਂ ਤੋਂ ਰਾਤ ਅੱਠ ਵਜੇ ਤੋਂ ਦਸ ਵਜੇ ਤਕ ਦਰਸ਼ਨ ਦੇਣ ਲਈ ਮਨਜ਼ੂਰੀ ਲਈ ਗਈ।

ਸੰਗਤਾਂ ਨੇ ਫੈਸਲਾ ਕੀਤਾ ਕਿ ਉਨ੍ਹਾਂ ਦੀ ਭੇਟਾ ਲਈ ਮੂਲ-ਮੰਤਰ ਦਾ ਪੱਚੀ ਲੱਖ ਪਾਠ ਕੀਤਾ ਜਾਵੇ। ਸੋ ਸੰਗਤ ਨੇ ਖ਼ੁਸ਼ੀ-ਖ਼ੁਸ਼ੀ ਆਪਸ ਵਿਚ ਵੰਡ ਲ਼ਿਆ। ਫੈਸਲਾ ਇਹ ਹੋਇਆ ਕਿ ਕੇਵਲ ਉਹ ਹੀ ਮਾਈ-ਭਾਈ ਸਤਿਸੰਗ ਦੀ ਹਾਜ਼ਰੀ ਭਰ ਸਕਦਾ ਹੈ ਜੋ ਭੇਟਾ ਲੈ ਕੇ ਆਵੇ। ਸਿਦਕੀ ਬੰਦਿਆਂ ਨੇ ਆਪਣੇ ਦੂਰ-ਨੇੜੇ ਵੱਸਦਿਆਂ ਰਿਸ਼ਤੇਦਾਰਾਂ ਨੂੰ ਵੀ ਇਹ ਸੂਚਨਾ ਕਰ ਦਿੱਤੀ। ਇਕ ਬੀਬੀ ਪ੍ਰੇਮ ਕੌਰ ਦੇ ਮਨ ਵਿਚ ਬੜੀ ਲਗਨ ਸੀ, ਪਰ ਉਸ ਦਾ ਪਤੀ ਨਹੀਂ ਸੀ ਚਾਹੁੰਦਾ ਕਿ ਰਾਤ ਨੂੰ ਇਕੱਲੀ ਸਾਡੇ ਸਤਿਸੰਗ ਵਿਚ ਆਵੇ, ਕਿਉਂਕਿ ਉਸ ਦਾ ਘਰ ਸੜਕ ਤੋਂ ਕਾਫੀ ਦੂਰ ਘੁੱਪ-ਹਨੇਰੇ ਵਿਚ ਸੀ। ਦੇਵਨੇਤ ਨਾਲ ਉਸ ਦੇ ਪਤੀ ਨੂੰ ਦੁਕਾਨ ਦਾ ਸੌਦਾ ਖਰੀਦਣ ਲਈ ਦਿੱਲੀ ਜਾਣਾ ਪੈ ਗਿਆ, ਜਿਸ ਤੇ ਉਸ ਨੂੰ ਕੁਝ ਦਿਨ ਲੱਗ ਜਾਣੇ ਸਨ। ਉਹ ਖ਼ੁਸ਼ ਹੋ ਕੇ ਆਪਣੀ ਸਹੇਲੀ ਬੀਬੀ ਹਰਦਿਆਲ ਕੌਰ ਦੇ ਪਾਸ ਗਈ ਤੇ ਸਾਥ ਦੇਣ ਲਈ ਬੇਨਤੀ ਕੀਤੀ। ਉਸ ਨੇ ਦੱਸਿਆ ਕਿ ਉਸ ਦੇ ਪਤੀ ਨੇ, ਜੋ ਹਰੀ ਕੇ ਪੱਤਣ ਇੰਨਜੀਨੀਅਰ ਸੀ, ਬੁੱਧਵਾਰ ਨੂੰ ਆਉਣਾ ਹੈ ਤੇ ਅਸੀਂ ਤਿੰਨੇ ਹੀ ਮਿਲ ਕੇ ਸਤਿਸੰਗ ਲਈ ਚੱਲਾਂਗੇ। ਇਸੇ ਤਰ੍ਹਾਂ ਮੇਰਾ ਇਕ ਵੀਰ ਸਰਦਾਰ ਭਗਵੰਤ ਸਿੰਘ ਤੇ ਹੋਰ ਕਈ ਮਿੱਤਰ ਵੀ ਜਲੰਧਰ ਤੋਂ ਆ ਗਏ। ਉਸ ਦੀ ਧਰਮਪਤਨੀ ਨੂੰ ਬੱਚਿਆਂ ਨਾਲ ਘਰ ਹੀ ਰਹਿਣਾ ਪਿਆ।



ਸ਼ਹੀਦ ਸਿੰਘਾਂ ਦੀਆਂ ਫੌਜਾਂ ਸਵੇਰੇ ਤੋਂ ਹੀ ਹਜ਼ਾਰਾਂ ਦੀ ਗਿਣਤੀ ਵਿਚ ਆਉਣੀਆਂ ਸ਼ੁਰੂ ਹੋ ਗਈਆਂ ਤੇ ਉਨ੍ਹਾਂ ਆਪਣੇ ਡੇਰੇ ਲਗਾ ਲਏ। ਸੂਰਜ ਛਿਪਦੇ ਸਾਰ ਹੀ ਉਨ੍ਹਾਂ ਆਪਣੀ ਡਿਊਟੀ ਸੰਭਾਲ ਲਈ। ਸਾਰੀ ਸੰਗਤ ਨੂੰ ਸ਼ਾਮ ਸੱਤ ਵਜੇ ਤੋਂ ਪਹਿਲਾਂ ਹਾਜ਼ਰੀ ਭਰਨ ਦਾ ਵਿਚਾਰ ਦਿੱਤਾ ਗਿਆ। ਸੜਕ ਉੱਤੇ ਇਕ ਵੀਰ ਦੀ ਡਿਊਟੀ ਲਗਾ ਦਿੱਤੀ ਕਿ ਉਹ ਆਉਣ ਵਾਲੀਆਂ ਸੰਗਤਾਂ ਤੋਂ ਉਨ੍ਹਾਂ ਦੀ ਭੇਟਾ ਦਾ ਵੇਰਵਾ ਲਿਖਦਾ ਜਾਵੇ। ਬੀਬੀ ਪ੍ਰੇਮ ਕੌਰ ਤੇ ਉਸ ਦੇ ਸਾਥੀਆਂ ਨੂੰ ਪਤਾ ਨਹੀਂ ਸੀ ਕਿ ਅੰਦਰ ਕੇਵਲ ਉਹ ਹੀ ਜਾ ਸਕਦਾ ਹੈ ਜਿਸ ਨੇ ਭੇਟਾ ਲਿਆਂਦੀ ਹੋਵੇ। ਬਾਹਰ ਬੈਠੇ ਵੀਰ ਨੇ ਉਨ੍ਹਾਂ ਨੂੰ ਰੋਕ ਦਿੱਤਾ, ਤੇ ਭੇਟਾ ਮੰਗੀ। ਉਨ੍ਹਾਂ ਤਿੰਨਾਂ ਨੇ ਪੰਜ ਪੰਜ ਦਮੜੇ ਭੇਟਾ ਲਈ ਅਰਪਨ ਕੀਤੇ, ਪਰ ਉਹ ਉਸ ਨੇ ਵਾਪਸ ਕਰ ਦਿੱਤੇ, ਕਿਉਂਕਿ ਭੇਟਾ ਤਾਂ ਕੇਵਲ ਮੂਲ-ਮੰਤਰ ਦੇ ਪਾਠਾਂ ਦੀ ਹੀ ਲੈਣੀ ਸੀ, ਜੋ ਉਨ੍ਹਾਂ ਨੇ ਕੀਤੇ ਨਹੀਂ ਸਨ। ਉਹ ਨਿਰਾਸ਼ ਹੋ ਕੇ ਮੁੜਨ ਹੀ ਲੱਗੇ ਸਨ ਕਿ ਉਨ੍ਹਾਂ ਚੋਂ ਇਕ ਨੂੰ ਫੁਰਿਆ, ਪਾਠ ਹੁਣ ਕਰ ਲੈਂਦੇ ਹਾਂ, ਇਹ ਜ਼ਰੂਰੀ ਨਹੀਂ ਕਿ ਹਜ਼ਾਰਾਂ ਦੀ ਗਿਣਤੀ ਵਿਚ ਕੀਤਾ ਜਾਵੇ। ਖੜੇ ਖੜੋਤੇ ਇਕ ਨੇ ਪੰਜ, ਦੂਸਰੇ ਨੇ ਸੱਤ, ਤੀਸਰੇ ਨੇ ਨੌਂ ਪਾਠ ਕਰ ਲਏ। ਜਦ ਉਨ੍ਹਾਂ ਦੇ ਪਾਠ ਰਜਿਸਟਰ ਤੇ ਲਿਖੇ ਜਾ ਰਹੇ ਸਨ ਤਾਂ ਬਾਕੀਆਂ ਦੀ ਗਿਣਤੀ ਪੜ੍ਹ ਕੇ ਉਨ੍ਹਾਂ ਨੂੰ ਕੁਝ ਲੱਜਿਆ ਆਈ। ਖੈਰ ਉਨ੍ਹਾਂ ਨੂੰ ਅੰਦਰ ਆਉਣ ਦੀ ਇਜਾਜ਼ਤ ਮਿਲ ਗਈ। ਅੰਦਰ ਆਗਮਨ ਦੇ ਸ਼ਬਦ ਪੜ੍ਹੇ ਜਾ ਰਹੇ ਸਨ ਤੇ ਸੰਗਤਾਂ ਝੂਮ-ਝੂਮ ਕੇ ਅੱਠ ਵੱਜਣ ਦੀ ਉਡੀਕ ਕਰ ਰਹੀਆਂ ਸਨ। ਅਖੀਰ ਅੱਠ ਵੱਜਣੇ ਹੀ ਸਨ, ਵੱਜ ਗਏ, ਪਰ ਹਜ਼ੂਰ ਪ੍ਰਗਟ ਨਹੀਂ ਹੋਏ, ਕੁਝ ਧਰਾਸ ਸੀ ਕਿ ਹੋ ਸਕਦਾ ਹੈ ਕਿ ਘੜੀਆਂ ਦੇ ਵਕਤ ਵਿਚ ਫਰਕ ਹੋ ਗਿਆ ਹੋਵੇ। ਅੱਠ ਵੱਜ ਕੇ ਪੰਜ ਮਿੰਟ, ਤੇ ਅਖੀਰ ਅੱਠ ਦਸ ਹੋ ਗਏ, ਹੁਣ ਸਾਡੇ ਸਬਰ ਦਾ ਪਿਆਲਾ ਭਰ ਗਿਆ। ਦਾਸ ਨੇ ਭੁੱਬਾਂ ਮਾਰ ਕੇ ਰੋਣਾ ਸ਼ੁਰੂ ਕਰ ਦਿੱਤਾ। ਗਿੜਗਿੜਾ ਕੇ ਮਾਫੀ ਮੰਗੀ ਕਿ ਸ਼ਾਇਦ

ਭੇਦ ਦੇ ਪ੍ਰਗਟ ਕਰਨ ਦਾ ਇਹ ਫਲ ਹੋਵੇ। ਮੈਨੂੰ ਵੇਖ ਕੇ ਸਾਰੀ ਸੰਗਤ ਵਿਚ ਕਰੁਣਾ-ਰਸ ਛਾ ਗਿਆ ਤੇ ਸੰਗਤ ਵਿਚ ਬੈਠੇ ਤਕਰੀਬਨ ਚਾਰ ਸੌ ਵੀਰ ਭੈਣਾਂ ਧਾਹਾਂ ਮਾਰਨ ਲੱਗ ਪਏ। ਸਵਾ ਅੱਠ ਹੋ ਗਏ, ਫਿਰ ਅੱਠ ਵੀਹ ਹੋ ਗਏ ਤੇ ਅਖੀਰ ਅੱਠ ਪੰਜੀ ਵੀ ਘੜੀ ਨੇ ਵਜਾ ਦਿੱਤੇ। ਆਸ-ਪਾਸ ਦੇ ਲੋਕ ਘਰ ਦੇ ਦੁਆਲੇ ਆ ਖੜੇ ਹੋਏ ਕਿ ਪਤਾ ਨਹੀਂ ਇਥੇ ਕੀ ਹੋ ਗਿਆ ਹੈ? ਦਰਵਾਜ਼ੇ ਅੰਦਰੋਂ ਬੰਦ ਹੋਣ ਕਰਕੇ ਉਹ ਅੰਦਰ ਆ ਨਹੀਂ ਸੀ ਸਕਦੇ। ਯਕਾਯਕ ਇਕ ਲਿਸ਼ਕਾਰਾ ਪਿਆ ਤੇ ਸਾਰੀ ਸੰਗਤ ਵਿਚ ਸਨਾਟਾ ਛਾ ਗਿਆ, ਸਾਰੇ ਹੀ ਇਕ ਜ਼ੁਬਾਨ ਹੋ ਕੇ ਪੁਕਾਰ ਉੱਠੇ, ਆ ਗਏ ਨੇ, ਜੀ ਆ ਗਏ ਨੇ, ਬਾਜਾਂ ਵਾਲੇ ਆ ਗਏ ਨੇ। ਪਾਤਸ਼ਾਹ ਦਰਵਾਜ਼ੇ ਦੇ ਅੱਗੇ ਖੜੇ ਹੋ ਗਏ, ਫੁਰਮਾਇਆ ਕਿ ਅਸੀਂ ਅੱਠ ਵਜੇ ਪੁੱਜ ਜਾਣਾ ਸੀ, ਸਾਨੂੰ ਇਕ ਬੀਬੀ ਨੇ ਰਾਹ ਵਿਚ ਜਲੰਧਰ ਰੋਕ ਲਿਆ, ਉਹ ਵਾਸਤੇ ਪਾਉਂਦੀ ਸੀ ਕਿ ਤੁਸੀਂ ਫਿਰੋਜ਼ਪੁਰ ਜਾ ਰਹੇ ਹੋ, ਜਲੰਧਰ ਰਸਤੇ ਵਿਚ ਹੀ ਪੈਂਦਾ ਹੈ, ਮੇਰੇ ਤੇ ਵੀ ਤਰਸ ਕਰੋ ਤੇ ਕੁਝ ਮਿੰਟ ਲਈ ਹੀ ਮਿਲ ਜਾਉ। ਅਸੀਂ ਜਦ ਉਸ ਪਾਸ ਪੁੱਜੇ ਤਾਂ ਉਸ ਨੇ ਸਾਡੇ ਚਰਨਾਂ ਨੂੰ ਐਸਾ ਜੱਫਾ ਮਾਰਿਆ ਤੇ ਪ੍ਰੇਮ ਵਿਚ ਵੱਸ ਕਰਕੇ ਹਿੱਲਣ ਨਹੀਂ ਦਿੱਤਾ। ਹੁਣ ਬੜੀ ਮੁਸ਼ਕਿਲ ਨਾਲ ਉਸ ਨੂੰ ਮਨਾ ਕੇ ਆਏ ਹਾਂ। ਪ੍ਰਭੂ ਦੇ ਪਿਆਰ ਵਿਚ ਜੇਕਰ ਕੋਈ ਇਕ ਅੱਥਰੂ ਕਰਦਾ ਹੈ ਤਾਂ ਉਸ ਦੇ ਲੱਖਾਂ ਪਾਪ ਮਿਟ ਜਾਂਦੇ ਹਨ, ਤੁਸਾਂ ਤਾਂ ਲਗਾਤਾਰ ਪੰਦਰਾਂ ਮਿੰਟ ਅੱਥਰੂ ਵਗਾਏ ਹਨ, ਜਿਸ ਤੇ ਅਸੀਂ ਪ੍ਰਸੰਨ ਹੋ ਕੇ ਤੁਹਾਨੂੰ ਸਭ ਨੂੰ ਵਰ ਦਿੰਦੇ ਹਾਂ ਕਿ ਬੱਤੀਆਂ ਦੰਦਾਂ ਚੋਂ ਜੋ ਵੀ ਮੰਗੋਗੇ ਉਹ ਅਕਾਲ ਪੁਰਖ ਦੀ ਮਿਹਰ ਨਾਲ ਅਵੱਸ਼ ਪੂਰਾ ਹੋ ਜਾਵੇਗਾ।

ਸਭ ਤੋਂ ਪਹਿਲਾਂ ਮੇਰਾ ਵੱਡਾ ਲੜਕਾ ਰਵਿਕੇਸ਼ ਸਿੰਘ, ਜੋ ਫੌਜ ਵਿਚ ਅਫਸਰ ਬਨਣਾ ਚਾਹੁੰਦਾ ਸੀ ਤੇ ਪੰਜ ਸਾਲ ਸਿਰਤੋੜ ਕੋਸ਼ਿਸ਼ ਕਰਨ ਤੇ ਵੀ ਚੁਣਿਆ ਨਹੀਂ ਸੀ ਗਿਆ, ਹੁਣ ਉਸ ਦੀ ਉਮਰ ਵੀ ਟੱਪ ਗਈ ਸੀ, ਉਠਿਆ ਤੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਮੇਰੇ ਮਨ ਦੀ ਇੱਛਾ ਪੂਰੀ ਹੋਣੀ ਚਾਹੀਦੀ ਹੈ। ਮਹਾਰਾਜ ਨੇ ਫੁਰਮਾਇਆ ਕਿ ਮਨ ਦੀ ਇੱਛਾ ਪੂਰੀ ਨਹੀਂ ਹੋਵੇਗੀ। ਉਹ ਰੋਣ ਲੱਗ ਪਿਆ, ਕਹਿਣ ਲੱਗਾ ਕਿ ਤੁਸੀਂ ਆਪ ਹੀ ਤਾਂ ਕਿ ਹੈ ਕਿ ਜੋ ਮੰਗੋਗੇ ਉਹ ਮਿਲੇਗਾ, ਪਰ ਹੁਣ ਤੁਸੀਂ ਜਵਾਬ ਦੇ ਰਹੇ ਹੋ। ਕਲਗੀਧਰ ਕਹਿਣ ਲੱਗੇ ਕਿ ਤੂੰ ਸਪਸ਼ੱਟ ਦੱਸ ਤੈਨੂੰ ਕੀ ਚਾਹੀਦਾ ਹੈ, ਤਾਂਕਿ ਹੋਰਨਾਂ ਨੂੰ ਵੀ ਪਤਾ ਲੱਗੇ ਕਿ ਜੋ ਤੂੰ ਮੰਗਿਆ ਸੀ ਉਹ ਮਿਲ ਗਿਆ। ਇੱਛਾ ਪੂਰਨ ਵਾਲੀ ਗੱਲ ਤਾਂ ਕੱਚੀ ਹੈ। ਅੱਗੋਂ ਕਾਕੇ ਨੇ ਰੋਂਦੇ ਹੋਏ ਕਿਹਾ ਕਿ ਮੈਂ ਫੌਜ ਦਾ ਅਫਸਰ ਬਣਨਾ ਚਾਹੁੰਦਾ ਹਾਂ, ਹਜ਼ੂਰ ਨੇ ਸੁਬੈਹਕੀ ਫੁਰਮਾਇਆ ਕਿ ਇਹ ਵੀ ਕੋਈ ਵੱਡੀ ਗੱਲ ਹੈ, ਬਣ ਜਾਏਂਗਾ। ਉਹ ਕਹਿਣ ਲੱਗਾ, ਮੈਂ ਸਾਲ ਦੇ ਅੰਦਰ-ਅੰਦਰ ਹੀ ਬਣਨਾ ਚਾਹੁੰਦਾ ਹਾਂ। ਅੱਗੋਂ ਹਜ਼ੂਰ ਜੀ ਦਾ ਜਵਾਬ ਮਿਲਿਆ (ਫੌਜ ਦਾ ਅਫਸਰ ਇਕ ਸਾਲ ਵਿਚ ਬਣਨਾ ਅਸੰਭਵ ਹੈ। ਕਈ ਫੌਜੀ ਸੰਗਤ ਵਿਚ ਬੈਠੇ ਹੋਏ ਸਨ, ਕਿਸੇ ਨੂੰ ਕੀ ਪਤਾ ਸੀ ਕਿ ਭਾਰਤ ਵਿਚ ਐਮਰਜੈਂਸੀ ਲੱਗ ਜਾਣੀ ਹੈ ਤੇ ਸੱਚ-ਮੁੱਚ ਹੀ 1962 ਦੀ ਐਮਰਜੈਂਸੀ ਲੱਗਣ ਤੇ ਉਹ ਪਹਿਲਾਂ ਅਫਸਰਾਂ ਚੁਣਿਆ ਗਿਆ। ਅਗਲੇ ਸਾਲ ਜਦ ਪਾਤਸ਼ਾਹ ਦਾ ਗੁਰਪੁਰਬ ਮਨਾਇਆ ਗਿਆ ਤਾਂ ਉਹ ਫੌਜੀ ਅਫਸਰ ਦੀ ਵਰਦੀ ਵਿਚ ਹਾਜ਼ਰ ਹੋਇਆ ਤੇ ਜਰਨੈਲਾਂ ਦੇ ਜਰਨੈਲ ਦੇ ਚਰਨੀਂ ਲੱਗਾ। ਹੁਣ ਉਹ ਉਨ੍ਹਾਂ ਦੀ ਬਖਸ਼ਿਸ਼ ਨਾਲ ਲੈਫਟੀਨੈਂਟ ਕਰਨਲ ਬਣਿਆ ਹੋਇਆ ਹੈ ਤੇ ਉਸੇ ਦਾ ਸਦਕਾ ਅੱਗੇ ਹੋਰ ਵਧੇਗਾ।)

ਇਸ ਪਿਛੋਂ ਸੰਗਤ ਵਿਚੋਂ ਵਾਰੀ-ਵਾਰੀ ਕਈ ਜਣੇ ਉਠਦੇ ਰਹੇ ਤੇ ਮੂੰਹ-ਮੰਗੀਆਂ ਮੁਰਾਦਾਂ ਪਾਉਂਦੇ ਰਹੇ। ਇਕ ਛੋਟੀ ਜਿਹੀ ਬੱਚੀ ਜੋ ਅੱਠਵੀਂ ਜਮਾਤ ਵਿਚ ਪੜ੍ਹਦੀ ਸੀ ਉਸ ਨੇ ਇਮਤਿਹਾਨ ਚੋਂ ਪਾਸ ਹੋਣ ਦੀ ਮੰਗ ਕੀਤੀ, ਜੋ ਮਨਜ਼ੂਰ ਹੋ ਗਈ। ਮਗਰੋਂ ਕਹਿਣ ਲੱਗੀ, ਮੈਂ ਸਕੂਲ ਵਿਚੋਂ ਫਸਟ ਆਵਾਂ, ਫਿਰ ਕਿਹਾ ਕਿ ਪੰਜਾਬ ਵਿਚ ਫਸਟ ਆਵਾਂ, ਸਭ ਮਨਜ਼ੂਰ ਹੋ ਗਿਆ। ਇਕ ਬੱਚਾ ਕਹਿਣ

ਲੱਗਾ, ਮੈਨੂੰ ਮੇਰੇ ਸਾਥੀ ਟੀਰਾ ਕਹਿੰਦੇ ਨੇ, ਉਸ ਦਾ ਟੀਰ ਵੀ ਪਾਤਸ਼ਾਹ ਨੇ ਦੂਰ ਕਰ ਦਿੱਤਾ। ਰੋਗੀਆਂ ਦੇ ਰੋਗ ਤੁਰੰਤ ਦੂਰ ਹੋ ਗਏ, ਬੇਔਲਾਦਾਂ ਨੇ ਔਲਾਦ ਮੰਗੀ, ਧੀਆਂ ਵਾਲਿਆਂ ਨੇ ਪੁੱਤ ਮੰਗੇ, ਮੁਕੱਦਮੇ ਜਿੱਤਣ ਲਈ ਪ੍ਰਾਰਥਨਾ ਕੀਤੀ, ਗੱਲ ਕੀ :-

*ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥*
*ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ॥* *(ਅੰਗ ੬੮੧)*

ਇਕ ਬੱਚੀ ਜਿਸ ਨੇ ਆਪਣੀ ਮਾਂ ਦੇ ਨਾਂ ਤੇ ਸੋਲਾਂ ਹਜ਼ਾਰ ਮੂਲ-ਮੰਤਰ ਦਾ ਪਾਠ ਕੀਤਾ ਸੀ, ਉਸ ਨੂੰ ਗੁਰੂ ਸਾਹਿਬ ਨੇ ਨਿਵਾਜਿਆ। ਉਸ ਦੀ ਛੋਟੀ ਭੈਣ ਭੋਲੀ ਜੋ ਤਕਰੀਬਨ ਤਿੰਨ ਕੁ ਸਾਲ ਦੀ ਸੀ, ਉਹ ਪਾਤਸ਼ਾਹ ਦੇ ਹੱਥ ਤੇ ਬੈਠ ਬਾਜ ਦੀ ਚੁੰਝ ਨੂੰ ਹੱਥ ਲਾ ਕੇ ਆਪਣੀ ਮਾਂ ਨੂੰ ਕਹੇ, ਮਾਂ ਇਹ ਚਿੜੀ ਬੜੀ ਸੋਹਣੀ ਹੈ, ਪਰ ਮਾਂ ਨੂੰ ਕੁਝ ਨਜ਼ਰ ਨਹੀਂ ਸੀ ਆ ਰਿਹਾ, ਉਸ ਨੇ ਡਰਿਆ ਕੇ ਜਦ ਮੱਥਾ ਟੇਕਿਆ ਤਾਂ ਉਸ ਤੇ ਵੀ ਨਦਰ ਹੋ ਗਈ। ਮਜਾਲ ਹੈ ਜੇ ਬਾਜ ਨੇ ਗੁੱਸੇ ਵਿਚ ਆ ਕੇ ਉਸ ਨੂੰ ਕੁਝ ਕਿਹਾ ਹੋਵੇ। ਜਦ ਸਾਰੇ ਹੀ ਆਪਣੀਆਂ-ਆਪਣੀਆਂ ਮੰਗਾਂ ਪੂਰੀਆਂ ਕਰਾ ਚੁਕੇ ਤਾਂ ਪਾਤਸ਼ਾਹ ਨੇ ਨਾਮ ਲੈ ਕੇ ਬੀਬੀ ਪ੍ਰੇਮ ਕੌਰ ਨੂੰ ਆਪਣੇ ਪਾਸ ਸੱਦਿਆ ਤੇ ਕਹਿਣ ਲੱਗੇ, ਤੂੰ ਕਿਉਂ ਨਹੀਂ ਕੁਝ ਮੰਗਿਆ? ਉਹ ਡਰਿਆ ਕੇ ਚਰਨਾਂ ਤੇ ਢਹਿ ਪਈ ਤੇ ਕਹਿਣ ਲੱਗੀ, ਮੈਂ ਤਾਂ ਕੇਵਲ ਪੰਜ ਪਾਠ ਮੂਲ-ਮੰਤਰ ਦੇ ਕੀਤੇ ਹਨ, ਮੈਂ ਕਿਹੜੇ ਮੂੰਹ ਨਾਲ ਮੰਗ ਸਕਦੀ ਹਾਂ? ਮੇਰੀ ਪੋਜ਼ੀਸ਼ਨ ਉਸ ਘਾਈ ਵਰਗੀ ਹੈ ਜੋ ਟਕਾ ਲੈ ਕੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਬਾਰ ਵਿਚ ਭੇਟਾ ਕਰਨ ਗਿਆ ਸੀ ਤੇ ਸ਼ਰਮ ਦਾ ਮਾਰਿਆ ਅੱਗੇ ਨਹੀਂ ਸੀ ਧਰਦਾ, ਉਨ੍ਹਾਂ ਨੇ ਆਪ ਮੰਗ ਕੇ ਉਸ ਪਾਸੋਂ ਟਕਾ ਲਿਆ ਸੀ। ਪਾਤਸ਼ਾਹ ਜੇ ਤੁੱਠੇ ਹੋ ਤਾਂ ਇਹ ਵਰ ਦਿਉ ਕਿ ਮੇਰੇ ਪਤੀਦੇਵ ਮੈਨੂੰ ਨਾਲ ਲੈ ਕੇ ਇਸ ਸੁਭਾਗੇ ਸਤਿਸੰਗ ਵਿਚ ਹਰ ਬੁੱਧਵਾਰ ਨੂੰ ਰਾਤ ਵੇਲੇ ਆਇਆ ਕਰਨ।



ਪੰਜ ਸ਼ਬਦ ਹਜ਼ੂਰ ਦੀ ਹਜ਼ੂਰੀ ਵਿਚ ਪੜ੍ਹੇ ਗਏ। ਉਨ੍ਹਾਂ ਦਾਸ ਨੂੰ ਉਹ ਕਵਿਤਾ ਸੁਨਾਉਣ ਲਈ ਕਿਹਾ, ਜੋ ਦਾਸ ਆਮ ਹੀ ਸੰਗਤਾਂ ਵਿਚ ਪੜ੍ਹਿਆ ਕਰਦਾ ਸੀ, ਜਿਸ ਨੂੰ ਸੁਣ ਕੇ ਉਹ ਗੱਦ-ਗੱਦ ਹੋ ਗਏ। ਸਾਢੇ ਦਸ ਵਜੇ ਭੋਗ ਪਿਆ, ਕੜਾਹ ਪ੍ਰਸ਼ਾਦ ਵਰਤਾ ਕੇ ਚਾਹ ਦੀ ਸੇਵਾ ਹੋਈ, ਛਕ ਛਕਾ ਕੇ ਗਿਆਰਾਂ ਕੁ ਵਜੇ ਨਾਲ ਹਜ਼ੂਰ ਨੇ ਵਾਪਸ ਪਰਤਣ ਦੀ ਤਿਆਰੀ ਕਰ ਲਈ ਤੇ ਸਾਰੀ ਸੰਗਤ ਨੇ ਘਰੋਂ ਬਾਹਰ ਜਾ ਕੇ ਉਨ੍ਹਾਂ ਨੂੰ ਵਿਦਿਆ ਕੀਤਾ।

ਇਹ ਸਿਲਸਿਲਾ ਕੁਝ ਸਾਲ ਚੱਲਦਾ ਰਿਹਾ, ਅਸੀਂ ਗੁਰੂ ਨਾਨਕ ਦੇਵ ਜੀ ਮਹਾਰਾਜ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਗਟ ਦਿਵਸਾਂ ਤੇ ਉਨ੍ਹਾਂ ਦੇ ਦਰਸ਼ਨ ਕਰਦੇ ਰਹੇ, ਅਗਲੇ ਸਾਲ ਦਾਸ ਦੀ ਬਦਲੀ ਅਲਵਰ ਹੋ ਗਈ। ਉਥੇ ਵੀ ਮਿਹਰਾਂ ਹੁੰਦੀਆ ਰਹੀਆਂ। ਸੰਨ 1964 ਵਿਚ ਜਦ ਅਸੀਂ ਪੰਥ ਦੇ ਵਾਲੀ ਦਾ ਪ੍ਰਕਾਸ਼ ਉਤਸਵ ਮਨਾਉਣ ਦੀਆਂ ਤਿਆਰੀਆਂ ਕਰ ਰਹੇ ਸੀ ਤਾਂ ਉਥੋਂ ਦੇ ਸਟੇਸ਼ਨ ਕਮਾਂਡਰ ਲੈਫਨੀਨੈਂਟ ਕਰਨਲ ਰਜਿੰਦਰ ਸਿੰਘ ਨੇ ਮੰਗ ਕੀਤੀ ਕਿ ਇਹ ਗੁਰਪੁਰਬ ਉਨ੍ਹਾਂ ਦੇ ਨਿਵਾਸ ਅਸਥਾਨ ਤੇ ਮਨਾਇਆ ਜਾਵੇ, ਕਿਉਂਕਿ ਉਹ ਮਹਾਰਾਜ ਅਲਵਰ ਦੇ ਪੁਰਾਣੇ ਮਹੱਲ ਵਿਚ ਰਹਿ ਰਹੇ ਸਨ, ਜੋ ਵਿਸ਼ਾਲ ਤੇ ਸੁਹਾਵਣਾ ਸੀ। ਸੰਗਤ ਨੇ ਪ੍ਰਵਾਨਗੀ ਦੇ ਦਿੱਤੀ ਤੇ ਜ਼ੋਰਾਂ-ਸ਼ੋਰਾਂ ਨਾਲ ਮਹੱਲੇ ਦੀ ਸਫਾਈ ਸ਼ੁਰੂ ਹੋ ਗਈ। ਸਾਰੇ ਮਹੱਲ ਨੂੰ ਨਵੇਂ ਸਿਰਿਓਂ ਡਿਸਟੈਂਪਰ ਕੀਤੀ ਗਈ। ਪੌਲਿਸ਼ ਕੀਤਾ ਗਿਆ, ਪੇਂਟ ਕੀਤਾ ਗਿਆ, ਸੜਕਾਂ ਦੀ ਮੁਰੰਮਤ ਕੀਤੀ ਗਈ, ਫੁੱਲਾਂ ਤੇ ਬੂਟਿਆਂ ਨੂੰ ਨਵੇਂ ਸਿਰਿਉਂ ਸ਼ਿੰਗਾਰਿਆ ਗਿਆ, ਕਈ ਫੌਜੀ ਤੇ ਸਿਵਲ ਸੰਗਤ ਇਸ ਸੇਵਾ ਵਿਚ ਹੱਥ ਵਟਾਉਂਦੇ ਰਹੇ। ਸੱਚੇ ਪਾਤਸ਼ਾਹ ਦੀ ਰਿਸੈਪਸ਼ਨ ਲਈ, ਆਰਾਮ ਲਈ, ਥਾਵਾਂ ਮਿਥੀਆਂ ਗਈਆਂ। ਸਾਰਾ ਦਿਨ ਹੀ ਪੈਲਿਸ ਵਿਚ ਚਹਿਲ-ਪਹਿਲ ਰਹਿੰਦੀ ਸੀ। ਬੈਂਡ ਰਿਸੈਪਸ਼ਨ ਲਈ ਤਿਆਰ ਕੀਤਾ ਸੀ। ਜਦ ਗੁਰਪੁਰਬ ਵਿਚ

ਕੇਵਲ ਦੋ ਦਿਨ ਰਹਿ ਗਏ ਤਾਂ ਸ਼ਾਮ ਨੂੰ ਆਮ ਦਿਨਾਂ ਦੀ ਤਰ੍ਹਾਂ ਕਰਨਲ ਸਾਹਿਬ ਆਪਣੀ ਸ੍ਰੀ ਮਤੀ ਨੂੰ ਨਾਲ ਲੈ ਕੇ ਸਾਡੇ ਘਰ ਆਏ। ਚੁੱਪ-ਚਾਪ ਸਿਰ ਨੀਵਾਂ ਕਰਕੇ ਬੈਠ ਗਏ। ਮੇਰੇ ਬਾਰ-ਬਾਰ ਪੁੱਛਣ ਤੇ ਵੀ ਉਹ ਕੁਝ ਨਹੀਂ ਸੀ ਦੱਸ ਰਹੇ। ਕਦੀ-ਕਦੀ ਐਨਾ ਜ਼ਰੂਰ ਕਹਿੰਦੇ ਸਨ, ਮੈਨੂੰ ਮਾਫ ਕਰ ਦਿਉ। ਮੇਰੀ ਸਮਝ ਵਿਚ ਕੁਝ ਨਹੀਂ ਸੀ ਪੈਂਦਾ, ਕਿਉਂਕਿ ਅੱਗੇ ਜਦ ਉਹ ਆਉਂਦੇ ਸਨ ਤਾਂ ਖਿੜੇ ਮੱਥੇ ਸਾਰੇ ਦਿਨ ਦੀ ਪ੍ਰੋਗਰੈਸ ਦੱਸਿਆ ਕਰਦੇ ਸਨ, ਪਰ ਅੱਜ ਬਿਰਕਦੇ ਨਹੀਂ ਸਨ। ਮੈਂ ਗੁੱਸੇ ਵਿਚ ਆ ਕੇ ਕਈ ਕੁਝ ਕਿਹਾ ਪਰ ਉਹ ਕੁਝ ਉੱਤਰ ਨਹੀਂ ਸਨ ਦਿੰਦੇ। ਜਦ ਮੇਰਾ ਪਾਰਾ ਬਹੁਤ ਚੜ੍ਹ ਗਿਆ ਤਾਂ ਉਹ ਕਹਿਣ ਲੱਗੇ, ਕਲਗੀਧਰ ਨੂੰ ਕਹਿ ਦਿਉ ਕਿ ਉਹ ਨਾ ਆਉਣ। ਹੁਣ ਤਾਂ ਮੇਰੇ ਵੱਸ ਤੋਂ ਬਾਹਰ ਦੀ ਗੱਲ ਹੋ ਗਈ। ਮੈਂ ਉਨ੍ਹਾਂ ਤੋਂ ਉਸ ਦਾ ਕਾਰਨ ਪੁੱਛਦਾ ਸੀ ਪਰ ਉਹ ਦੱਸਣ ਨੂੰ ਤਿਆਰ ਨਹੀਂ ਸਨ। ਮੈਨੂੰ ਸਮਝ ਨਹੀਂ ਸੀ ਆਉਂਦੀ ਕਿ ਮੈਂ ਕੀ ਕਰਾਂ ਤੇ ਕੀ ਨਾ ਕਰਾਂ। ਜੀਅ ਕਰਦਾ ਸੀ ਮਾਰ ਮਾਰ ਕੇ ਉਨ੍ਹਾਂ ਨੂੰ ਇਥੋਂ ਭਜਾ ਦਿਆਂ। ਮੇਰੀ ਸਾਰੀ ਕੀਤੀ ਕਰਾਈ ਉਨ੍ਹਾਂ ਨੇ ਖੂਹ ਵਿਚ ਪਾ ਦਿੱਤੀ। ਅਖੀਰ ਵਿਚ ਉਨ੍ਹਾਂ ਨੇ ਦੱਸਿਆ ਕਿ ਉਸ ਨੂੰ ਆਰਮੀ ਹੈਡਕੁਆਟਰ ਤੋਂ ਚਿੱਠੀ ਆ ਗਈ ਹੈ, ਜਿਸ ਵਿਚ ਉਨ੍ਹਾਂ ਨੂੰ ਚਿਤਾਵਨੀ ਦਿੱਤੀ ਗਈ ਹੈ ਕਿ ਉਹ ਧਾਰਮਿਕ ਕੰਮਾਂ ਵਿਚ ਹਿੱਸਾ ਲੈਣਾ ਬੰਦ ਕਰ ਦੇਣ। ਕਹਿਣ ਲੱਗੇ, ਮੈਂ ਬਰਗੇਡੀਅਰ ਬਨਣ ਵਾਲਾ ਹਾਂ, ਇਹ ਨਾ ਹੋਵੇ ਮੇਰਾ ਚਾਨਸ ਹੀ ਖਰਾਬ ਹੋ ਜਾਵੇ, ਮੈਂ ਬਥੇਰਾ ਸਮਝਾਇਆ ਕਿ ਜਰਨੈਲਾਂ ਦਾ ਜਰਨੈਲ, ਪਾਤਸ਼ਾਹਾਂ ਦਾ ਪਾਤਸ਼ਾਹ ਤੇਰੇ ਘਰ ਆ ਰਿਹਾ ਹੈ, ਤੂੰ ਕਿਉਂ ਡਰਦਾ ਹੈਂ? ਬਰਗੇਡੀਅਰ ਤਾਂ ਇਕ ਪਾਸੇ ਰਿਹਾ, ਉਹ ਤੈਨੂੰ ਜਰਨੈਲ ਬਣਾ ਦੇਵੇਗਾ, ਪਰ ਉਨ੍ਹਾਂ ਦੇ ਸਿਰ ਤੇ ਡਰ ਦਾ ਭੂਤ ਐਨਾ ਸਵਾਰ ਸੀ ਕਿ ਉਹ ਮੇਰੇ ਕਿਸੇ ਸੁਝਾਅ ਨੂੰ ਸੁਣਨ ਲਈ ਤਿਆਰ ਨਹੀਂ ਸਨ। ਬੱਸ ਮਾਫੀ ਦੀ ਰਟ ਲਗਾਈ ਜਾ ਰਹੇ ਸਨ। ਉਨ੍ਹਾਂ ਤੇਰਾ ਮੂੰਹ ਕਾਲਾ ਕਰਵਾਉਣਾ ਸੀ, ਉਹ ਕਰਾ ਦਿੱਤਾ। ਮੈਨੂੰ ਦੁਖੀ ਹੋ ਕੇ ਮਾਫੀ ਮੰਗਣੀ ਪਈ ਤੇ ਸ਼ਰਮ ਦੇ ਮਾਰੇ ਮੈਨੂੰ ਲੁਕਣ ਲਈ ਕੋਈ ਥਾਂ ਨਹੀਂ ਸੀ ਲੱਭ ਰਹੀ। ਪਾਤਸ਼ਾਹ ਤੋਂ ਤਾਂ ਮੈਂ ਝੂਠਾ ਹੋਣਾ ਹੀ ਸੀ ਤੇ ਦੁਨੀਆਂ ਤੋਂ ਵੀ ਝੂਠਾ ਹੋ ਗਿਆ। ਕਈ ਸਾਲ ਜੁੱਰਅਤ ਨਹੀਂ ਕੀਤੀ ਕਿ ਉਨ੍ਹਾਂ ਨੂੰ ਪ੍ਰਕਾਸ਼ ਉਤਸਵ ਤੇ ਮੁੜ ਬੁਲਾਵਾਂ। ਹੁਣ ਉਸ ਕਰਨਲ ਦੀ ਸੁਣੋ, ਪਾਤਸ਼ਾਹ ਵਲੋਂ ਮੂੰਹ ਮੋੜਨ ਦਾ ਉਸ ਨੂੰ ਇਹ ਫਲ ਲੱਗਾ ਕਿ ਉਸ ਤੇ ਕੇਸ ਬਣ ਗਿਆ ਤੇ ਸਿੱਟੇ ਵਜੋਂ ਮੇਜਰ ਰਿਵਰਟ ਕੀਤਾ ਗਿਆ। ਕੰਪਲਸਰੀ ਰਿਟਾਇਰਮੈਂਟ ਦਿੱਤੀ ਗਈ। ਫੌਜ ਚੋਂ ਬਾਹਰ ਆ ਕੇ ਉਸ ਨੂੰ ਮੈਂ ਆਪਣੀਆਂ ਅੱਖਾਂ ਨਾਲ ਟਰੱਕ ਡਰਾਈਵਰੀ ਕਰਦਿਆਂ ਦੇਖਿਆ ਹੈ।

*ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ॥*

*ਦਰਿ ਮੰਗਨਿ ਭਿਖ ਨ ਪਾਇਦਾ॥ (ਅੰਗ ੪੭੨)*

ਸੰਸਾਰ ਭਰ ਦੇ ਗੁਰਦੁਆਰਿਆਂ ਵਿਚ ਜਗਤ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਪ੍ਰਗਟ ਹੋਣ ਦੇ ਗੁਰਪੁਰਬ ਹਰ ਸਾਲ ਬੜੀ ਧੂਮ-ਧਾਮ ਤੇ ਉਤਸ਼ਾਹ ਨਾ ਮਨਾਏ ਜਾਂਦੇ ਹਨ, ਪਰ ਮਜਾਲ ਕੀ, ਕਿ ਕਿਸੇ ਵੀ ਪ੍ਰਬੰਧਕ ਕਮੇਟੀ ਨੇ ਕਦੀ ਸੋਚਿਆ ਹੋਵੇ ਕਿ ਜਿਨ੍ਹਾਂ ਦਾ ਪ੍ਰਕਾਸ਼ ਉਤਸਵ ਅਸੀਂ ਮਨਾ ਰਹੇ ਹਾਂ, ਉਨ੍ਹਾਂ ਨੂੰ ਵੀ ਅਰਜੋਈ ਕੀਤੀ ਜਾਵੇ ਕਿ ਸਾਨੂੰ ਨਿਵਾਜਣ ਲਈ ਉਹ ਇਕ ਫੇਰਾ ਗੁਰਦੁਆਰੇ ਵਿਚ ਪਾ ਜਾਵਣ, ਸਗੋਂ ਸਾਡੇ ਗੁਰਪੁਰਬ ਇਕ ਪ੍ਰਕਾਰ ਦਾ ਮੇਲਾ ਹੀ ਬਣ ਗਏ ਹੋਏ ਹਨ।

ਅੰਮ੍ਰਿਤ ਦੇ ਦਾਤੇ, ਕਲਗੀਧਰ ਪਾਤਸ਼ਾਹ ਦੇ ਆਗਮਨ ਦਿਹਾੜੇ ਤੇ 1978 ਵਿਚ ਜਦ ਦਾਸ ਸੈਕਟਰ-8 ਚੰਡੀਗੜ੍ਹ ਦੇ ਗੁਰਦੁਆਰੇ ਵਿਚ ਕਥਾ ਕਰਕੇ ਉਠਿਆ ਤਾਂ ਇਕ ਸਰਦਾਰ ਜੀ ਆਪਣ 6-7 ਸਾਲ ਦੀ ਉਮਰ ਦੇ ਬਾਲਕ ਨੂੰ ਮੇਰੇ ਪਾਸ ਲਿਆ ਕੇ ਕਹਿਣ ਲੱਗੇ, ਇਸ ਦੀ ਤਸੱਲੀ ਕਰਾਉ। ਬੱਚੇ ਨੇ ਕਿਹਾ, ਗੁਰੂ ਗੋਬਿੰਦ ਸਿੰਘ ਜੀ ਕਿਥੇ ਹਨ? ਮੈਂ ਉਨ੍ਹਾਂ ਨੂੰ ਹੈਪੀ ਬਰਥ ਡੇ ਟੂ ਯੂ ਕਹਿਣਾ ਹੈ।

ਮੇਰੇ ਪਾਸ ਇਸ ਦਾ ਕੋਈ ਉੱਤਰ ਨਹੀਂ ਸੀ, ਦੁਖੀ ਹੋ ਕੇ ਮੈਨੂੰ ਕਹਿਣਾ ਪਿਆ ਕਿ ਕਮੇਟੀ ਵਾਲਿਆਂ ਨੇ ਉਨ੍ਹਾਂ ਨੂੰ ਸੱਦਿਆਂ ਹੀ ਨਹੀਂ। ਬਾਲਕ ਹੈਰਾਨ ਹੋ ਕੇ ਬੋਲਿਆ, 'ਫਿਰ ਜਨਮ ਦਿਨ ਮਨਾਉਣ ਦਾ ਕੀ ਮਤਲਬ, ਜਦ ਕਿ ਜਿਸ ਦਾ ਜਨਮ ਦਿਨ ਹੋਵੇ, ਉਸ ਨੂੰ ਸੱਦਿਆ ਵੀ ਨਾ ਜਾਵੇ?'

## (34) ਗ੍ਰਹਿਸਤੀ ਕਿ ਸਾਧੂ

ਜੂਨ 1949 ਵਿਚ ਦਾਸ ਦੀ ਪੋਸਟਿੰਗ ਮਾਹੂ ਤੋਂ ਮਾਉਂਟ ਆਬੂ ਦੀ ਹੋ ਗਈ ਸੀ, ਜਿਥੇ ਕੇਵਲ ਚਾਰ ਪੰਜ ਗੁਰਸਿੱਖਾਂ ਦੇ ਘਰ ਸਨ, ਜੋ ਸੈਂਟ੍ਰਲ ਪੁਲੀਸ ਟ੍ਰੇਨਿੰਗ ਕਾਲਜ ਦੇ ਮੁਲਾਜ਼ਮ ਸਨ। ਬਾਕੀ ਕੁਝ ਸਹਿਜਧਾਰੀ ਸਿੱਖ ਸਿੰਧੀ ਪਰਿਵਾਰ ਸਨ, ਜਿਨ੍ਹਾਂ ਦੇ ਪਿਤਾ ਪੁੱਤਰ ਬਾਹਰ ਮੁਲਕਾਂ ਵਿਚ ਕੰਮ-ਧੰਦਾ ਕਰਦੇ ਸਨ। ਇਕ ਪੇਸੂਰਾਮ ਜੀ ਸਿੰਧੀ ਨੇ ਉਥੇ ਆਟਾ ਪੀਹਣ ਦੀ ਚੱਕੀ ਲਾਈ ਹੋਈ ਸੀ ਤੇ ਨਾਲ ਦੇ ਇਕ ਵੱਡੇ ਸਾਰੇ ਕਮਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਹੋਇਆ ਸੀ, ਜਿਥੇ ਉਹ ਵੀਰ ਸਵੇਰੇ ਸ਼ਾਮ ਜੁੜ ਕੇ ਕੀਰਤਨ ਤੇ ਸਤਿਸੰਗ ਕਰਦੇ ਹੁੰਦੇ ਸਨ। ਦਾਸ ਦੀ ਡਿਊਟੀ ਉਥੇ ਗੁਰੂ ਸ਼ਬਦ ਦੀ ਵਿਚਾਰ ਤੇ ਲਗ ਗਈ। ਸਮਾਂ ਸੁਹਾਵਣਾ ਬਣ ਗਿਆ।

ਪੁਲਿਸ ਕਾਲਜ ਦੇ ਕਮਾਂਡੈਂਟ ਦਾ ਪੀ.ਏ. ਇਕ ਮਦਰਾਸੀ ਉਥੇ ਬਦਲ ਕੇ ਆ ਗਿਆ, ਜੋ ਕੇਵਲ ਅੰਗਰੇਜ਼ੀ ਜਾਂ ਤਾਮਿਲ ਹੀ ਜਾਣਦਾ ਸੀ, ਪਰ ਫਿਰ ਵੀ ਉਹ ਹਰ ਸ਼ਾਮ ਨੂੰ ਗੁਰਦੁਆਰੇ ਦੀ ਹਾਜ਼ਰੀ ਭਰਦਾ ਤੇ ਭੋਗ ਪਿਛੋਂ ਅਸੀਂ ਦੋਵੇਂ ਰਾਹ ਵਿਚ ਵਿਚਾਰ ਵਟਾਂਦਰਾ ਕਰਦੇ ਘਰਾਂ ਨੂੰ ਮੁੜਦੇ ਸਾਂ। ਇਕ ਦਿਨ ਉਸ ਨੂੰ ਦਾਸ ਨੇ ਪੁੱਛਿਆ ਕਿ, ਕੀ ਤੇਰੇ ਕੁਝ ਪੱਲੇ ਵੀ ਪੈਂਦਾ ਹੈ ਜੋ ਬਿਨਾਂ ਨਾਗੇ ਤੂੰ ਗੁਰਦੁਆਰੇ ਪੁੱਜ ਜਾਂਦਾ ਹੈਂ? ਉਸ ਨੇ ਦੱਸਿਆ ਕਿ ਉਸ ਨੂੰ ਕੁਝ ਟਿਕਾਅ ਤੇ ਅਨੰਦ ਮਿਲਦਾ ਹੈ, ਨਹੀਂ ਤਾਂ ਹਿੰਦੀ ਤਾਂ ਉਹ ਬਿਲਕੁਲ ਨਹੀਂ ਸਮਝਦਾ। ਖੈਰ ਅੱਗੇ ਤੋਂ ਦਾਸ ਨੇ ਅੱਧੇ ਘੰਟੇ ਲਈ ਅੰਗਰੇਜ਼ੀ ਵਿਚ ਬੋਲਣਾ ਸ਼ੁਰੂ ਕਰ ਦਿੱਤਾ, ਜਿਸ ਨਾਲ ਉਸ ਦੀ ਖ਼ੁਸ਼ੀ ਦੀ ਹੱਦ ਕੋਈ ਨਾ ਰਹੀ।

ਕੁਝ ਦਿਨਾਂ ਪਿਛੋਂ ਉਸ ਮਦਰਾਸੀ ਨੇ ਸੰਗਤ ਵਿਚ ਉਠ ਕੇ ਬੇਨਤੀ ਕੀਤੀ ਕਿ ਉਹ ਅੰਮ੍ਰਿਤ ਪਾਨ ਕਰਨਾ ਚਾਹੁੰਦਾ ਹੈ ਤੇ ਸਿੰਘ ਸਜ ਕੇ ਉਹ ਸੰਤ ਰੂਪ ਵਿਚ ਸਿੱਖੀ ਦਾ ਪ੍ਰਚਾਰ ਆਪਣੇ ਦੇਸ਼ ਵਿਚ ਕਰਨਾ ਚਾਹੁੰਦਾ ਹੈ। ਮੇਰਾ ਕਹਿਣਾ ਸੀ ਕਿ ਤੂੰ ਗ੍ਰਹਿਸਤ ਵਿਚ ਰਹਿ ਕੇ ਵੀ ਇਹ ਸੇਵਾ ਕਰ ਸਕਦਾ ਹੈਂ। ਪਰ ਉਹ ਕਿਸੇ ਕੀਮਤ ਤੇ ਵੀ ਆਪਣੇ ਵਿਚਾਰ ਤੋਂ ਪਿਛੇ ਹੱਟਣ ਲਈ ਤਿਆਰ ਨਹੀਂ ਸੀ।

ਇਕ ਐਤਵਾਰ ਦੇ ਦਿਨ ਗੁਰਦੁਆਰੇ ਵਿਚ ਭੋਗ ਪੈ ਪਾਉਣ ਪਿਛੋਂ ਅਸੀਂ ਜੰਗਲ ਦੀ ਸੈਰ ਕਰਨ ਚਲੇ ਗਏ, ਇਕ ਥਾਂ ਤੇ ਅਸਾਂ ਕੋਲਿਆਂ ਦਾ ਇਕ ਢੇਰ ਦੇਖਿਆ, ਜਿਸ ਦੇ ਬਾਰੇ ਅਸੀਂ ਤਰ੍ਹਾਂ-ਤਰ੍ਹਾਂ ਦੇ ਵਿਚਾਰ ਬਣਾ ਰਹੇ ਸਾਂ ਕਿ ਨਾਲ ਦੀ ਗੁਫਾ ਚੋਂ ਇਕ ਸਾਧੂ ਬਾਹਰ ਆ ਗਿਆ ਤੇ ਸਾਡੇ ਨਾਲ ਅੰਗਰੇਜ਼ੀ ਵਿਚ ਗੱਲ-ਬਾਤ ਸ਼ੁਰੂ ਕਰ ਦਿੱਤੀ। ਉਸ ਨੇ ਦੱਸਿਆ ਕਿ ਮੇਰੇ ਪਾਸ ਇਕ ਕੁਕਰ ਹੈ, ਜਿਸ ਵਿਚ ਦਾਲ ਚਾਵਲ ਪਾ ਕੇ ਬਲਦੇ ਕੋਲੀਆਂ ਤੇ ਰੱਖ ਕੇ ਆਪ ਭਜਨ ਕਰਦਾ ਰਹਿੰਦਾ ਹਾਂ, ਪੱਕ ਜਾਣ ਤੇ ਉਹ ਭੋਜਨ ਛਕ ਲੈਂਦਾ ਹਾਂ।

ਉਸ ਨੇ ਇਹ ਵੀ ਦਸਿਆ ਕਿ ਉਹ ਬੰਗਾਲੀ ਹੈ। 1892 ਵਿਚ ਉਸ ਨੇ ਕਲਕੱਤਾ ਯੂਨੀਵਰਸਿਟੀ ਤੋਂ ਅੰਗਰੇਜ਼ੀ ਦੀ ਐਮ.ਏ. ਕੀਤੀ ਸੀ। ਕੁਝ ਚਿਰ ਨੌਕਰੀ ਕਰਕੇ ਉਸ ਦਾ ਮਨ ਉਚਾਟ ਹੋ ਗਿਆ ਤੇ ਉਹ ਕਿਸੇ ਸੂਝਵਾਨ ਸਾਧੂ ਦੀ ਸੰਗਤ ਵਿਚ ਆ ਗਿਆ, ਜੋ ਉਸ ਨੂੰ ਹਿਮਾਲੀਆ ਪ੍ਰਬਤ ਤੇ ਆਪਣੇ ਨਾਲ ਲੈ ਕੇ ਗਿਆ, ਜਿਥੇ ਉਹ ਉਸ ਮਹਾਤਮਾ ਦਾ ਸ਼ਿਸ਼ ਬਣ ਕੇ 23 ਸਾਲ ਤਪ ਕਰਦਾ ਰਿਹਾ। ਉਸ ਦੇ ਗੁਜ਼ਰ ਜਾਣ ਪਿਛੋਂ ਉਹ ਹਿਮਾਲਿਆ ਤੋਂ ਚਲ ਕੇ ਮਾਉਂਟ ਆਬੂ ਆ ਗਿਆ ਤੇ ਇਥੇ

ਉਸ ਨੂੰ 32 ਸਾਲ ਤਪ ਕਰਦਿਆਂ ਹੋ ਗਏ ਹਨ, ਆਦਿ।

ਮੈਂ ਆਪਣੇ ਮਦਰਾਸੀ ਮਿੱਤਰ ਨੂੰ ਕਿਹਾ ਕਿ ਮਹਾਤਮਾ ਜੀ ਨੂੰ 55 ਸਾਲ ਦਾ ਤਜਰਬਾ ਹੈ ਤੇ ਉਹ ਪਹਿਲਾਂ ਗ੍ਰਹਿਸਤੀ ਵੀ ਰਹਿ ਚੁੱਕੇ ਹਨ, ਅਸੀਂ ਇਨ੍ਹਾਂ ਪਾਸੋਂ ਫੈਸਲਾ ਲੈ ਲੈਂਦੇ ਹਾਂ ਕਿ ਗ੍ਰਹਿਸਤੀ ਚੰਗੇ ਹਨ ਜਾ ਸੰਤ ਮਹਾਤਮਾ? ਇਸ ਤੇ ਉਹ ਮੇਰੇ ਨਾਲ ਸਹਿਮਤ ਹੋ ਗਿਆ, ਸੋ ਅਸਾਂ ਮਹਾਤਮਾ ਜੀ ਤੇ ਇਹ ਸਵਾਲ ਕਰ ਦਿੱਤਾ। ਉਹ ਕਹਿਣ ਲੱਗੇ ਕਿ ਇਕ ਸੱਚਾ ਗ੍ਰਹਿਸਤੀ ਇਕ ਸਾਧੂ ਨਾਲੋਂ ਕਈ ਗੁਣਾਂ ਚੰਗਾ ਹੈ। ਉਨ੍ਹਾਂ ਦੱਸਿਆ ਕਿ ਜੇਕਰ ਉਹ (ਸਾਧੂ) ਇਕ ਰੁਪਈਏ ਦਾ ਭਜਨ ਕਰਦੇ ਹਨ ਤਾਂ ਉਨ੍ਹਾਂ ਨੂੰ ਦੁਆਨੀ ਪੱਲੇ ਪੈਂਦੀ ਹੈ। ਉਨ੍ਹਾਂ ਦੱਸਿਆ ਕਿ ਉਹ ਜੋ ਮਾਇਆ ਰਸਾਲੇ ਵਾਲੇ ਭੇਜਦੇ ਹਨ ਉਸ ਦਾ ਮਨੀਆਰਡਰ ਮਾਊਂਟ ਆਬੂ ਦਾ ਪੋਸਟ ਮਾਸਟਰ ਮੇਰੇ ਵਲੋਂ ਲੈ ਲੈਂਦਾ ਹੈ ਤੇ ਉਹ ਮਾਇਆ ਨਾ ਮੇਰੇ ਲਈ ਦਾਲ ਚੌਲ ਤੇ ਹੋਰ ਲੋੜੀਂਦੀਆਂ ਵਸਤਾਂ ਲੈ ਕੇ ਮੈਨੂੰ ਇਥੇ ਹਰ ਹਫਤੇ ਪਹੁੰਚਾਉਂਦਾ ਹੈ, ਜਿਸ ਕਰਕੇ ਮੇਰੇ ਭਜਨ ਦਾ ਅੱਧ ਉਹ ਲੈ ਜਾਂਦਾ ਹੈ ਤੇ ਬਾਕੀ ਮੇਰੇ ਪੱਲੇ ਅੱਠ ਆਨੇ ਰਹਿ ਜਾਂਦੇ ਹਨ। ਜਿਸ ਦਾ ਅੱਧ ਚਵੱਨੀ ਅਸੀਸਾਂ ਤੇ ਵਰ ਲੈਣ ਵਾਲੇ ਲੈ ਜਾਂਦੇ ਹਨ ਤੇ ਦੁਆਨੀ ਮੱਥਾ ਟੇਕਣ ਵਾਲ ਖੋਹ ਲੈਂਦੇ ਹਨ, ਬਾਕੀ ਦੁਆਨੀ ਮੇਰੇ ਪੱਲੇ ਪੈਂਦੀ ਹੈ। ਜਦ ਕਿ ਗ੍ਰਹਿਸਤ ਵਿਚ ਰਹਿ ਕੇ ਪਤੀ ਪਤਨੀ ਜਦ ਮਿਲ ਕੇ ਭਜਨ ਕਰਦੇ ਹਨ ਤਾਂ ਉਨ੍ਹਾਂ ਨੂੰ ਮੇਰੇ ਭਜਨ ਨਾਲੋਂ ਦੁਗਣਾ ਲਾਭ ਪ੍ਰਾਪਤ ਹੁੰਦਾ ਹੈ। ਫਿਰ ਉਹ ਕਿਸ਼ੇ ਅਤਿਥੀ ਨੂੰ ਪੁੰਨ-ਦਾਨ ਕਰਦੇ ਹਨ ਤਾਂ ਹੋਰ ਵਧ ਜਾਂਦਾ ਹੈ, ਮੈਨੂੰ 24 ਘੰਟੇ ਪ੍ਰਭੂ ਨੇ ਭਜਨ ਲਈ ਦਿੱਤੇ ਹਨ, ਜਦ ਕਿ ਉਨ੍ਹਾਂ ਨੂੰ ਸੰਸਾਰਕ ਹੋਰ ਧੰਦੇ ਚੰਬੜੇ ਹੋਏ ਹਨ। ਉਨ੍ਹਾਂ ਨੂੰ ਘੱਟ ਤੋਂ ਘੱਟ ਸਮਾਂ ਭਜਨ ਕਰਨ ਲਈ ਮਿਲਦਾ ਹੈ। ਜੇਕਰ ਉਹ ਉਸ ਨੂੰ ਸੰਭਾਲ ਲੈਣ ਤਾਂ ਮੇਰੇ ਜਿੰਨਾ ਫਲ ਪ੍ਰਾਪਤ ਕਰਦਾ ਹੈ। ਮੇਰੇ ਮਿੱਤਰ ਨੇ ਇਕ ਦਮ ਆਪਣਾ ਫੈਸਲਾ ਬਦਲ ਲਿਆ ਤੇ ਅੰਮ੍ਰਿਤ ਪਾਨ ਕਰਕੇ ਇਕ ਸੱਚਾ ਗ੍ਰਹਿਸਤੀ ਬਣ ਗਿਆ।



ਸਮਾਂ ਲੰਘਦਾ ਗਿਆ ਤੇ ਸਤਿਸੰਗ ਜਾਰੀ ਰਿਹਾ, ਇਕ ਦਿਨ ਅਚਾਨਕ ਹੀ ਦਾਸ ਨੂੰ ਆਡਰ ਆ ਗਏ ਕਿ ਤੇਰੀ ਬਦਲੀ ਕਸ਼ਮੀਰ ਹੋ ਗਈ ਹੈ, ਫਲਾਨੀ ਤਰੀਕ ਨੂੰ ਉਥੇ ਰਿਪੋਟ ਕਰਨੀ ਹੈ। ਸਾਧ ਸੰਗਤ ਨੂੰ ਜਦ ਇਸ ਗੱਲ ਦਾ ਪਤਾ ਲੱਗਾ ਤਾਂ ਸਿੰਧੀ ਵੀਰਾਂ ਨੇ ਮੀਟਿੰਗ ਸੱਦੀ ਤੇ ਫੈਸਲਾ ਕੀਤਾ ਕਿ ਐਤਵਾਰ ਵਾਲੇ ਦਿਨ ਕਿਸੇ ਗੁਰਸਿੱਖ ਕੋਲੋਂ ਅਰਦਾਸ ਕਰਵਾਈ ਜਾਵੇ ਕਿ ਦਾਸ ਦੀ ਬਦਲੀ ਰੁਕ ਜਾਵੇ। ਉਨ੍ਹਾਂ ਦਾ ਖਿਆਲ ਸੀ ਕਿ ਸਹਿਜਧਾਰੀ ਦੀ ਅਰਦਾਸ ਵਿਚ ਸ਼ਾਇਦ ਸ਼ਕਤੀ ਨਾ ਹੋਵੇ। ਸੋ ਇਕ ਸਰਦਾਰ ਜੀ ਜੋ ਸੈਂਟ੍ਰਲ ਪੁਲਿਸ ਟ੍ਰੇਨਿੰਗ ਕਾਲਜ ਵਿਚ Wireless Instructor ਸਨ, ਉਨ੍ਹਾਂ ਤੋਂ ਅਰਦਾਸ ਕਰਨ ਦੀ ਸੇਵਾ ਲਈ ਗਈ। ਉਨ੍ਹਾਂ ਅਰਦਾਸਾ ਸੋਧਿਆ, ਹੁਕਮਨਾਮਾ ਲੈ ਕੇ ਕੜਾਹ ਪ੍ਰਸ਼ਾਦਿ ਵਰਤਾਇਆ। ਬਾਹਰ ਨਿਕਲ ਕੇ ਜਦ ਦਾਸ ਜੋੜਾ ਪਾ ਰਿਹਾ ਸੀ ਤਾਂ ਅਰਦਾਸ ਕਰਨ ਵਾਲੇ ਸਰਦਾਰ ਸਾਹਿਬ ਮੈਨੂੰ ਪੁੱਛਣ ਲੱਗੇ, ਸੁਣਾਉ ਜੀ ਤੁਸੀਂ ਕਸ਼ਮੀਰ ਕਦ ਜਾ ਰਹੇ ਹੋ?

ਇਸ ਤੇ ਸਾਰੇ ਸਿੰਧੀ ਵੀਰ ਉਸ ਨੂੰ ਟੁੱਟ ਕੇ ਪੈ ਗਏ ਕਿ ਤੂੰ ਤਾਂ ਅੰਦਰ ਬਾਬਾ ਜੀ ਅੱਗੇ ਅਰਦਾਸ ਕਰਕੇ ਆਇਆ ਹੈਂ ਕਿ ਬਦਲੀ ਰੁਕ ਜਾਵੇ, ਤੈਨੂੰ ਆਪਣੀ ਅਰਦਾਸ ਤੇ ਵਿਸ਼ਵਾਸ ਨਹੀਂ ਹੈ ਕਿ ਇਹ ਬਦਲੀ ਰੁਕ ਗਈ ਹੈ। ਕਾਸ਼ ਕਿ ਅਸੀਂ ਕਿਸੇ ਸਹਿਜਧਾਰੀ ਪਾਸੋਂ ਹੀ ਸੇਵਾ ਲੈ ਲੈਂਦੇ, ਤੈਨੂੰ ਕੇਵਲ ਭੇਖੀ ਸਿੱਖ ਹੀ ਕਹਾਂਗੇ। ਉਸ ਵਿਚਾਰੇ ਨੂੰ ਕੋਈ ਜਵਾਬ ਨਾ ਸੁਝੇ, ਸ਼ਰਮਿੰਦਾ ਹੋ ਗਿਆ ਕਿ ਮੈਂ ਤਾਂ ਸੁਭਾਵਿਕ ਹੀ ਪੁੱਛਿਆ ਸੀ, ਤਾਂ ਉਹ ਕਹਿਣ ਲੱਗੇ ਕਿ ਅਰਦਾਸ ਵੀ ਤੂੰ ਸੁਭਾਵਕ ਹੀ ਕੀਤੀ ਹੋਣੀ ਹੈ, ਤੈਨੂੰ ਪਤਾ ਨਹੀਂ :-

*ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥*

(ਅੰਗ ੮੧੯)

ਕਮਾਲ ਦੇਖੋ ਕਿ ਸੁਭਾਵਿਕ ਅਰਦਾਸ ਨੇ ਕੀ ਫਲ ਦਿੱਤਾ, ਮੈਥੋਂ ਚਾਰਜ ਲੈਣ ਵਾਲਾ ਬੰਦਾ ਕੋਈ ਨਾ ਆਇਆ। ਮੇਰੀ ਚਾਰਜ ਦੇਣੀ ਦੀ ਤਾਰੀਕ ਆ ਗਈ, ਲੰਘ ਗਈ, ਕਸ਼ਮੀਰ ਪੁੱਜ ਕੇ ਰਿਪੋਟ ਕਰਨ ਦੀ ਤਾਰੀਕ ਵੀ ਲੰਘ ਗਈ, ਇਕ ਮਹੀਨਾ ਉੱਪਰ ਹੋ ਗਿਆ, ਦੋ ਹੋ ਗਏ, ਤਿੰਨ ਹੋ ਗਏ। ਚੌਥਾ ਪੂਰਾ ਹੋਣ ਵਾਲਾ ਸੀ ਕਿ ਇਕ ਨਵਾਂ ਆਡਰ ਆ ਗਿਆ ਕਿ ਤੂੰ ਆਪਣੇ ਮਤੈਹਿਤ ਨੂੰ ਚਾਰਜ ਦੇ ਕੇ ਕਸ਼ਮੀਰ ਪੁੱਜ ਜਾ, ਕਿਉਂਕਿ ਮਾਊਂਟ ਆਬੂ ਨੂੰ ਦੱਖਣੀ ਕਮਾਂਡ ਨਾਲ ਰਲਾ ਦਿੱਤਾ ਗਿਆ ਹੈ।

ਹੁਣ ਸਿੰਧੀ ਵੀਰਾਂ ਨੇ ਮੁੜ ਮੀਟਿੰਗ ਕੀਤੀ ਤੇ ਪ੍ਰਵਾਨ ਹੋਇਆ ਕਿ ਦੂਜੀ ਵਾਰ ਆਡਰ ਆਵਣ ਦਾ ਭਾਵ ਹੈ ਕਿ ਉਥੇ ਕਸ਼ਮੀਰ ਵਿਚ ਦਾਸ ਪਾਸੋਂ ਸਤਿਗੁਰ ਨੇ ਕੋਈ ਵਧੇਰੇ ਲੋੜੀਂਦੀ ਸੇਵਾ ਲੈਣੀ ਹੋਵੇਗੀ। ਇਸ ਲਈ ਬਦਲੀ ਰੁਕ ਜਾਣ ਦੀ ਅਰਦਾਸ ਨਹੀਂ ਕਰਨੀ ਚਾਹੀਦੀ, ਸਗੋਂ ਇਹ ਅਰਦਾਸ ਹੋਵੇ ਕਿ ਉਥੇ ਦੀ ਸੇਵਾ ਨਿਭਾ ਕੇ ਮੁੜ ਮਾਊਂਟ ਆਬੂ ਪੁੱਜ ਜਾਵਾਂ। ਅਗਲੇ ਐਤਵਾਰ ਨੂੰ ਵਿਦਾਇਗੀ ਲਈ ਅਰਦਾਸ ਕੀਤੀ ਤੇ ਮੁੜ ਮਾਊਂਟ ਆਬੂ ਵਿਖੇ ਹੀ ਸੇਵਾ ਲਈ ਪੁੱਜਣ ਲਈ ਜੋਦੜੀ ਕੀਤੀ ਗਈ।

ਨਾਰਦਰਨ ਕਮਾਂਡ ਚੋਂ ਸਦਰਨ ਕਮਾਂਡ ਵਿਚ ਆਵਣਾ ਕਠਿਨ ਸੀ, ਪਰ ਕੁਦਰਤ ਦੇਖੋ ਕਿ ਇਕ ਗੁਜਰਾਤੀ ਸੇਠ ਚਮਨ ਲਾਲ ਬਾਪਾ ਲਾਲ ਸ਼ਾਹ ਜਿਸ ਨੂੰ ਮੇਰੀ ਬਦਲੀ ਤੋਂ ਪਹਿਲਾਂ ਸ੍ਰੀ ਕ੍ਰਿਸ਼ਨ ਭਗਵਾਨ ਨੇ ਮੇਰੇ ਪਾਸ ਕਿਸੇ ਖਾਸ ਮਨੋਰਥ ਲਈ ਭੇਜਿਆ ਸੀ ਤੇ ਦਾਸ ਨੇ ਉਸ ਨੂੰ ਸਵੀਕਾਰ ਕਰ ਲਿਆ ਸੀ, ਸੋ ਐਨ ਦਸ ਮਹੀਨੇ ਪਿਛੋਂ ਮੈਨੂੰ ਸੇਠ ਜੀ ਨੇ ਚਿਤਾਵਨੀ ਦਿੱਤੀ ਕਿ ਦਾਸ ਕੀਤੇ ਹੋਏ ਵਾਹਿਦੇ ਨੂੰ ਪੂਰਾ ਕਰਨ ਲਈ ਮਾਊਂਟ ਆਬੂ ਪਹੁੰਚ ਜਾਵੇ ਤਾਂ ਦਾਸ ਦੋ ਮਹੀਨੇ ਦੀ ਛੁੱਟੀ ਲੈ ਕੇ ਫਿਰ ਮਾਊਂਟ ਆਬੂ ਪਹੁੰਚ ਗਿਆ ਤੇ ਗੁਰੂ ਸੰਗਤ ਦੀ ਮੁੜ ਸੇਵਾ ਸੰਭਾਲੀ, ਸਮਾਂ ਬੀਤਣ ਤੇ ਹੋਰ ਪੰਦਰਾਂ ਦਿਨ ਦੀ ਛੁੱਟੀ ਉਥੇ ਕੱਟੀ ਤੇ ਸਾਧ ਸੰਗਤ ਦੇ ਦਰਸ਼ਨ ਕੀਤੇ।

## (35) ਕਸ਼ਮੀਰੀ ਬੀਬੀ ਨੂੰ ਪ੍ਰਾਪਤੀ



ਕਸ਼ਮੀਰ ਜਾ ਕੇ ਵੀ ਦਾਸ ਨੇ ਹਰ ਹਫਤੇ ਪੁਣਛ ਦੇ ਗੁਰਦੁਆਰਿਆਂ ਵਿਚ ਕਥਾ ਜਾਰੀ ਰੱਖੀ। ਦਾਸ ਭਾਵੇਂ ਸ਼ਹਿਰ ਤੋਂ ਕੁਝ ਦੁਰਾਡੇ ਸਰਕਾਰੀ ਡਿਊਟੀ ਦੇ ਰਿਹਾ ਸੀ ਪਰ ਹਰ ਐਤਵਾਰ ਨੂੰ ਕਥਾ ਦੀ ਸੇਵਾ ਨਿਭਾਂਦਾ ਰਿਹਾ।

ਇਕ ਦਿਨ ਸੈਕਟਰੀ ਸਾਹਿਬ ਕਹਿਣ ਲੱਗੇ ਕਿ ਕਥਾ ਵਿਚ ਸਾਰੇ ਹੀ ਬਾਰ-ਬਾਰ ਦੱਸਦੇ ਹਨ ਕਿ ਨਾਮ ਜਪੋ, ਨਾਮ ਜਪੋ, ਪਰ ਇਹ ਕੋਈ ਨਹੀਂ ਦੱਸਦਾ ਕਿ ਨਾਮ ਜਪਣਾ ਕਿਸ ਤਰ੍ਹਾਂ ਹੈ? ਸੋ ਚੰਗਾ ਹੋਵੇ ਜੇਕਰ ਤੁਸੀਂ ਇਸ ਦੀ ਜੁਗਤੀ ਸੰਗਤਾਂ ਨੂੰ ਦੱਸੋ। ਦਾਸ ਨੇ ਕਿਹਾ ਕਿ ਕਿਸੇ ਐਤਵਾਰ ਕਥਾ ਨਾ ਰੱਖੀ ਜਾਵੇ ਤੇ ਕੇਵਲ ਨਾਮ ਜਪਣ ਦੀ ਜੁਗਤੀ ਦੱਸਣ ਲਈ ਦੋ ਘੰਟੇ ਸਮਾਂ ਦਿੱਤਾ ਜਾਵੇ, ਤਦ ਇਹ ਨੇਪਰੇ ਚੜ੍ਹ ਜਾਵੇਗੀ।

ਭੋਗ ਪੈਣ ਪਿਛੋਂ ਸੈਕਟਰੀ ਸਾਹਿਬ ਨੇ ਸੰਗਤਾਂ ਨੂੰ ਦੱਸਿਆ ਕਿ ਅਗਲੇ ਐਤਵਾਰ ਨੂੰ ਕਥਾ ਨਹੀਂ ਹੋਵੇਗੀ, ਸਗੋਂ ਨਾਮ ਜਪਣ ਬਾਰੇ ਦੱਸਿਆ ਜਾਵੇਗਾ, ਇਸ ਲਈ ਸੰਗਤਾਂ ਹੁਮ ਹੁਮਾ ਕੇ ਦਰਸ਼ਨ ਦੇਣ ਤੇ ਨੋਟ ਕਰਨ ਲਈ ਕਾਪੀਆਂ ਲੈ ਆਵਣ। ਸੋ ਅਗਲੇ ਐਤਵਾਰ ਸਾਰਾ ਗੁਰਦੁਆਰਾ ਸੰਗਤਾਂ ਨਾਲ ਭਰਿਆ ਹੋਇਆ ਸੀ ਤੇ ਸਾਰੇ ਹੀ ਉਤਾਵਲੇ ਸਨ ਕਿ ਨਾਮ ਜਪਣ ਦੀ ਜੁਗਤੀ ਸਿੱਖੀ ਜਾਵੇ। ਦਾਸ ਜਦ ਬੋਲਦਾ ਸੀ ਤਾਂ ਨਾਲੋ-ਨਾਲ ਸੰਗਤਾਂ ਨੋਟ ਕਰੀ ਜਾ ਰਹੀਆਂ ਸਨ। ਦਾਸ ਵਿਚ ਵੀ ਬੜਾ ਉਤਸ਼ਾਹ ਵੱਧ ਰਿਹਾ ਸੀ ਕਿ ਸ਼ੁਕਰ ਹੈ ਅੱਜ ਮੇਰਾ ਮਨੋਰਥ ਸਫਲ ਹੋ ਰਿਹਾ ਹੈ ਤੇ ਆਸ ਬੱਝ ਗਈ ਸੀ ਕਿ ਅੱਜ ਤੋਂ ਸਭੇ ਨਾਮ ਜਪਣਾ ਸ਼ੁਰੂ ਕਰ ਦੇਣਗੇ, ਜੋ ਕਿ ਸਿੱਖੀ ਦਾ ਸਭ ਤੋਂ ਵੱਡਾ ਥੰਮ੍ਹ ਹੈ।

ਉਥੇ ਦਾਸ ਨੇ ਇਹ ਨੇਮ ਬਣਾਇਆ ਹੋਇਆ ਸੀ ਕਿ ਭੋਗ ਪੈ ਜਾਣ ਤੇ ਜੋੜਿਆਂ ਦੀ ਸੇਵਾਂ ਕਰਨ ਲਈ ਹਾਜ਼ਰੀ ਭਰਦਾ ਸੀ, ਕਿਉਂਕਿ ਸੰਗਤਾਂ ਦੀ ਭੀੜ ਲੱਗ ਜਾਂਦੀ ਸੀ, ਕਈ ਚਿਰ ਵਾਰੀ ਵੀ ਉਡੀਕ ਕਰਨੀ ਪੈਂਦੀ ਸੀ। ਖੈਰ ਜੋੜੇ ਲਈ ਟਿਕਟ ਦੇਂਦਿਆਂ ਇਕ ਬੀਬੀ ਜੀ ਨੇ ਮੈਨੂੰ ਇਕ ਲਿਫਾਫਾ ਵੀ ਭਿਜਵਾਈਆਂ ਜੋ ਦਾਸ ਨੇ ਜੇਬ ਵਿਚ ਪਾ ਲਿਆ ਤੇ ਜੋੜਾ ਲਿਆ ਦਿੱਤਾ। ਸਮਾਪਤੀ ਪਿਛੋਂ ਲਿਫਾਫਾ ਖੋਹਲਿਆ, ਅੱਖਰ ਇਹ ਸਨ :-

ਮੈਂ ਤੁਹਾਡੇ ਨਾਲ ਇਕ ਖਾਸ ਗੱਲ ਕਰਨੀ ਹੈ, ਕ੍ਰਿਪਾ ਕਰਕੇ ਮੇਰੇ ਘਰ ਦਰਸ਼ਨ ਦਿਉ।

ਤੁਹਾਡੀ ਭੈਣ

**ਗੁਰਚਰਨ ਕੌਰ**

ਹੁਣ ਨੋਟ ਕਰਨ ਵਾਲੀ ਗਨ ਇਹ ਸੀ ਕਿ ਥੱਲੇ ਕੋਈ ਮਕਾਨ ਜਾਂ ਗਲੀ ਦਾ ਨਾਮ ਨਹੀਂ ਸੀ ਦਿੱਤਾ ਹੋਇਆ। ਮੈਂ ਸੋਚਦਾ ਸਾਂ ਕਿ ਕਿਥੇ ਜਾਵਾਂ? ਚਾਰ ਪੰਜ ਗੁਰਸਿੱਖਾਂ ਨਾਲ ਵਿਚਾਰ ਵਟਾਂਦਰਾ ਕਰਦਾ ਦਫ਼ਤਰ ਨੂੰ ਜਾ ਰਿਹਾ ਸੀ ਕਿ ਛੋਟੀ ਜਿਹੀ ਬੱਚੀ ਆਈ, ਫਤਹਿ ਗਜਾ ਕੇ ਬੋਲੀ ਕਿ ਮੇਰੀ ਮੰਮੀ ਤੁਹਾਡੀ ਉਡੀਕ ਕਰ ਰਹੀ ਹੈ, ਸੋ ਦਾਸ ਵੀ ਫਤਹਿ ਗਜਾ ਕੇ ਉਸ ਬੱਚੀ ਦੇ ਨਾਲ ਚਲਾ ਗਿਆ।

ਅੱਗੋਂ ਬੀਬੀ ਉਡੀਕ ਕਰ ਰਹੀ ਸੀ। ਬੱਚਿਆਂ ਨੂੰ ਖੇਡਣ ਲਈ ਬਾਹਰ ਘੱਲ ਦਿੱਤਾ ਤੇ ਆਪ ਕਮਰੇ ਵਿਚ ਵਿਛੀ ਦਰੀ ਤੇ ਬੈਠ ਗਈ ਤੇ ਮੈਨੂੰ ਇਕ ਨਿਵਾਰੀ ਪਲੰਘ ਤੇ ਬੈਠਣ ਲਈ ਇਸ਼ਾਰਾ ਕੀਤਾ। ਪਰ ਦਾਸ ਨੇ ਕਿਹਾ ਕਿ ਜੇਕਰ ਮੈਨੂੰ ਭਰਾ ਭੈਣ ਬਣਾ ਕੇ ਘਰ ਸੱਦਿਆ ਹੈ ਤਾਂ ਮੇਰੇ ਨਾਲ ਆ ਕੇ ਬੈਠ ਜਾਉ ਜਾਂ ਫਿਰ ਮੈਂ ਵੀ ਦਰੀ ਤੇ ਹੀ ਬੈਠ ਜਾਂਦਾ ਹਾਂ। ਉਹ ਮੇਰੇ ਪਾਸ ਬੈਠ ਗਈ ਤੇ ਆਪਣੀ ਹੱਡ-ਬੀਤੀ ਸੁਣਾਈ, ਜੋ ਕਿ ਇਸ ਪ੍ਰਕਾਰ ਸੀ :-

ਤੁਹਾਡੇ ਪਾਸੋਂ ਨਾਮ ਜਪਣ ਦੀ ਜੁਗਤੀ ਸੁਣ ਕੇ ਮੈਂ ਅੰਮ੍ਰਿਤ ਵੇਲੇ ਉੱਠ ਕੇ ਅਭਿਆਸ ਸ਼ੁਰੂ ਕਰ ਦਿੱਤਾ ਤੇ ਤੀਜੇ ਦਿਨ ਮੰਗਲਵਾਰ ਨੂੰ ਅਭਿਆਸ ਕਰਦਿਆਂ ਮੇਰੇ ਅੰਦਰ ਪ੍ਰਕਾਸ਼ ਹੋ ਗਿਆ ਤੇ ਚੌਥੇ ਦਿਨ ਮੈਨੂੰ ਨਿਜ ਸਰੂਪ ਦੇ ਦਰਸ਼ਨ ਹੋ ਗਏ। ਫਿਰ ਤਾਂ ਮੈਂ ਪਾਗਲ ਜਿਹੀ ਹੋ ਗਈ, ਕੀ ਦੱਸਾਂ ਤੇ ਕਿਸ ਨੂੰ ਦੱਸਾਂ ਮੇਰਾ ਜੀਅ ਕਰੇ ਕਿ ਤੁਸਾਂ ਪਾਸ ਜਾ ਕੇ ਖ਼ੁਸ਼ਖਬਰੀ ਸੁਣਾਵਾਂ। ਪਰ ਸ਼ਰਮ ਆਵੇ ਕਿ ਕਿਸ ਪਾਸੋਂ ਤੁਹਾਡਾ ਥਾਂ ਟਿਕਾਣਾ ਪੁੱਛਾਂ, ਕੀ ਕਹਿਣਗੇ ਲੋਕੀਂ, ਇਕ ਤੀਵੀ ਮਰਦ ਬਾਰੇ ਕਿਉਂ ਪੁੱਛ ਰਹੀ ਹੈ............। ਅਖੀਰ ਬੇਸ਼ਰਮ ਹੋ ਕੇ ਸੈਕਟਰੀ ਸਾਹਿਬ ਦੇ ਘਰ ਗਈ ਤਾ ਉਨ੍ਹਾਂ ਨੇ ਦੱਸਿਆ ਕਿ ਇਥੋਂ ਨੌਂ ਮੀਲ ਤੇ ਇਕ ਮਸੀਤ ਹੈ ਉਥੇ ਮੇਰਾ ਇਕੱਲੇ ਦਾ ਨਿਵਾਸ ਹੈ। ਸਾਰਾ ਪਤਾ ਲੈ ਕੇ ਸ਼ੁਕਰਵਾਰ ਸਵੇਰੇ ਹੀ ਉਥੇ ਪੁੱਜ ਗਈ। ਅੱਗੋਂ ਤੁਸੀਂ ਡਿਊਟੀ ਤੇ ਜਾ ਚੁੱਕੇ ਸੀ। ਸਾਰਾ ਦਿਨ ਉਡੀਕਦੀ ਰਹੀ ਪਰ ਤੁਸੀਂ ਆਏ ਨਹੀਂ, ਅਖੀਰ ਰਾਤ ਪੈਂਦੀ ਦੇਖ ਕੇ ਘਰ ਵਾਪਸ ਆ ਗਈ।

ਕਲ੍ਹ ਰਾਤ ਜਦ ਤੁਸੀਂ ਭੁਝੰਗੀ ਸਭਾ 'ਚ ਵਖਿਆਨ ਕੀਤਾ ਤਾਂ ਮੇਰੀ ਹਿੰਮਤ ਨਾ ਪਈ ਕਿ ਕੁਝ ਦੱਸ ਸਕਾਂ, ਅਖੀਰ ਅੱਜ ਚਿੱਠੀ ਲਿਖ ਕੇ ਦਿੱਤੀ ਆਦਿ ਆਦਿ..........। ਦਾਸ ਹੈਰਾਨ ਸੀ ਕਿ ਤਿੰਨ ਚਾਰ ਦਿਨਾਂ ਵਿਚ ਐਡੀ ਵੱਡੀ ਖੇਡ ਵਰਤ ਗਈ, ਜਿਸ ਨੂੰ ਪ੍ਰਾਪਤ ਕਰਨ ਲਈ ਜਨਮ ਬਤੀਤ ਹੋ ਜਾਂਦੇ ਹਨ, ਕੀ ਇਹ ਸੱਚ ਕਹਿੰਦੀ ਹੈ? ਹੋ ਸਕਦਾ ਹੈ ਇਹ ਪਹਿਲਾਂ ਅਭਿਆਸ ਕਰਦੀ ਹੋਵੇ। ਅਖੀਰ ਪੁੱਛਿਆ ਕਿ ਤੁਸੀਂ ਪਹਿਲਾਂ ਅਭਿਆਸ ਕਰਦੇ ਸੀ, ਕਹਿਣ ਲੱਗੀ ਕਦੇ ਨਹੀਂ, ਸਗੋਂ ਮੈਂ ਇਕ ਵੱਡੀ ਪਾਪਣ ਹਾਂ, ਕੋਈ ਐਸਾ ਐਬ ਨਹੀਂ ਜੋ ਮੈਂ ਰੱਜ ਕੇ ਨਾ ਕੀਤਾ ਹੋਵੇ।

ਹੁਣ ਮੈਂ ਸਵਾਲ ਕੀਤਾ ਕਿ ਤੁਹਾਡਾ ਨਿਜ ਸਰੂਪ ਕਿਹੋ ਜਿਹਾ ਸੀ, ਪ੍ਰਕਾਸ਼ ਕਿਸ ਰੰਗ ਦਾ ਸੀ? ਇਨ੍ਹਾਂ ਸਵਾਲਾਂ ਦੇ ਉੱਤਰ ਉਸ ਨੇ ਬਿਲਕੁਲ ਠੀਕ ਦਿੱਤੇ। ਹੁਣ ਤਕ ਮੈਨੂੰ ਕੁਝ ਨਹੀਂ ਸੀ

ਔੜਦਾ, ਅਖੀਰ ਅੰਤਰ-ਧਿਆਨ ਹੋ ਕੇ ਆਪਣੇ ਪ੍ਰਭੂ ਪਾਸੋਂ ਪੁੱਛਿਆ ਇਹ ਕੀ ਖੇਡ ਹੈ? ਹੁਕਮ ਹੋਇਆ ਇਹ ਸਭ ਦੁਨਿਆਵੀਂ ਰਸ-ਕਸ ਚੱਖ ਚੁੱਕੀ ਹੈ, "ਚਾਖ ਛੋਡੀ ਸਹਸਾ ਨਹੀ ਕੋਇ ॥" ਜਿਵੇਂ ਮੱਛੀ ਆਖਰੀ ਪੱਥਰ ਨੂੰ ਚੱਟ ਕੇ ਮੁੜ ਪੈਂਦੀ ਹੈ ਤਿਵੇਂ ਇਸ ਨੇ ਹੁਣ ਸੋਲਾਂ ਆਨੇ ਹੀ ਲਿਵ ਜੋੜ ਲਈ ਹੈ। ਫਿਰ ਪ੍ਰਾਪਤੀ ਹੋ ਹੀ ਜਾਣੀ ਸੀ।

ਦਾਸ ਨੇ ਬੀਬੀ ਦੇ ਚਰਨ ਛੂਹੇ ਤੇ ਕਿਹਾ ਤੂੰ ਧਨ ਹੈਂ। ਹਜ਼ਾਰਾਂ ਦੀ ਗਿਣਤੀ ਵਿਚ ਪਿਛਲੇ ਐਤਵਾਰ ਨੂੰ ਮਾਈ ਭਾਈ ਆਏ ਸਨ ਤੇ ਸਭ ਕੁਝ ਨੋਟ ਕਰਕੇ ਲੈ ਗਏ ਸਨ, ਪਰ ਕਮਾਈ ਤਾਂ ਆਪ ਹੀ ਕਰਨੀ ਪੈਂਦੀ ਹੈ, "ਜਿਨਿ ਕੀਤੀ ਸੋ ਪਾਰਿ ਪਇਆ" ਵਾਲੀ ਗੱਲ ਹੈ।

ਦਾਤਾ ਦਾ ਲੱਖ-ਲੱਖ ਸ਼ੁਕਰ ਕੀਤਾ, ਜੋ ਸੇਵਾ ਕਰਵਾ ਦਿੱਤੀ। ਹੁਣ ਵਧੇਰੇ ਵਿਚਾਰ ਵਟਾਂਦਰਾ ਹੋਇਆ ਤੇ ਭੋਜਨ ਛਕ ਕੇ ਦਾਸ ਆਪਣੇ ਦਫਤਰ ਚਲਾ ਗਿਆ।

ਰਾਤ ਨੂੰ ਇਕ ਸਰਦਾਰ ਜੀ ਮੇਰੇ ਪਾਸ ਆਏ, ਪੁੱਛਣ ਲੱਗੇ ਕਿ, ਕੀ ਤੁਸੀਂ ਅੱਜ ਫਲਾਣੀ ਬੀਬੀ ਦੇ ਘਰ ਗਏ ਸੀ? ਹਾਂ ਵਿਚ ਉੱਤਰ ਮਿਲਣ ਤੇ ਕਹਿਣ ਲੱਗਾ, ਮੈਨੂੰ ਸੈਕਟਰੀ ਸਾਹਿਬ ਨੇ ਭੇਜਿਆ ਹੈ, ਤੇ ਕਿਹਾ ਹੈ ਕਿ ਤੁਸੀਂ ਉਸ ਦੇ ਘਰ ਨਾ ਜਾਣਾ, ਉਹ ਤਾਂ ਇਕ ਛੱਟੀ ਹੋਈ ਜਨਾਨੀ ਹੈ। ਤੁਸੀਂ ਇਥੇ ਨਵੇਂ ਆਏ ਹੋ, ਸ਼ਰਾਬ ਦੀ ਦੁਕਾਨ ਤੋਂ ਭਾਵੇਂ ਦੁੱਧ ਪੀ ਕੇ ਆਵੋ ਹਰ ਇਕ ਨੇ ਸਮਝਣਾ ਹੈ ਕਿ ਸ਼ਰਾਬ ਪੀਤੀ ਹੈ ਆਦਿ।

ਧੰਨਵਾਦ ਕਰਕੇ ਦਾਸ ਨੇ ਕਿਹਾ ਕਿ, ਕੀ ਤੁਸੀਂ ਚਾਹੁੰਦੇ ਹੋ ਬਦਮਾਸ਼ ਦਾ ਸੁਧਾਰ ਹੋ ਜਾਵੇ, ਜਾਂ ਉਹ ਬਦਮਾਸ਼ ਹੀ ਰਹੇ? ਮੈਂ ਉਸ ਦੇ ਘਰ ਗਿਆ ਹਾਂ, ਹੁਣ ਜੇ ਉਹ ਤਕੜੀ ਹੋਈ ਤਾਂ ਮੈਨੂੰ ਆਪਣੇ ਵਰਗਾ ਬਦਮਾਸ਼ ਬਣਾ ਲਏਗੀ, ਜੇਕਰ ਮੈਂ ਤਕੜਾ ਹੋਇਆ ਤਾਂ ਉਸ ਦਾ ਸੁਧਾਰ ਕਰ ਦੇਵਾਂਗਾ। ਉਹ ਕਹਿਣ ਲੱਗੇ ਕਿ ਮੈਂ ਆਪਣੀ ਡਿਊਟੀ ਦੇ ਦਿੱਤੀ ਹੈ, ਹੁਣ ਤੁਸੀਂ ਜਾਣੋ, ਤੁਸਾਂ ਦਾ ਕੰਮ।



ਦਾਸ ਉਸ ਸ਼ਹਿਰ ਵਿਚ ਕੋਈ ਨੌਂ ਦਸ ਮਹੀਨੇ ਰਿਹਾ ਤੇ ਇਸ ਸਮੇਂ ਵਿਚ ਉਸ ਬੀਬੀ ਨੇ ਕਈ ਹੋਰ ਵਿਗੜੀਆਂ ਹੋਈਆਂ ਬੀਬੀਆਂ ਦਾ ਸੁਧਾਰ ਕੀਤਾ।

## (36) ਹੁਕਮਨਾਮਾ

ਮੱਧਯ ਪ੍ਰਦੇਸ਼ ਦੇ ਸ਼ਹਿਰ ਜਬਲਪੁਰ ਵਿਚ ਫੌਜੀ ਸਮਾਨ ਤਿਆਰ ਕਰਨ ਦੀਆਂ ਫੈਕਟਰੀਆਂ ਹਨ, ਜਿਨ੍ਹਾਂ ਵਿਚ ਮਦਰਾਸੀ, ਗੁਜਰਾਤੀ, ਮਰਹੱਟੇ ਤੇ ਪੰਜਾਬੀ, ਗੱਲ ਕੀ ਹਰ ਸੂਬੇ ਦੇ ਰਹਿਣ ਵਾਲੇ ਹਜ਼ਾਰਾ ਦੀ ਗਿਣਤੀ ਵਿਚ ਕੰਮ ਕਰਦੇ ਹਨ। ਛੋਟੇ ਹਥਿਆਰਾਂ ਦੀਆਂ ਗੋਲੀਆਂ (ਕਾਰਤੂਸ) ਦੀ ਵੀ ਇਕ ਫੈਕਟਰੀ ਹੈ। ਉਥੇ ਇਕ ਸਿੱਖ ਡਾਕਟਰਜ ਕਰਿੰਦਿਆਂ ਦੀ ਭਰਤੀ ਕਰਨ ਲਈ ਤੇ ਉਨ੍ਹਾਂ ਦੇ ਇਲਾਜ ਕਰਨ ਦਾ ਇੰਨਚਾਰਜ ਸੀ, ਬਦਕਿਸਮਤੀ ਨਾਲ ਉਹ ਪਤਿਤ ਹੋ ਚੁੱਕਿਆ ਹੋਇਆ ਸੀ, ਉਸ ਨੇ ਇਕ ਮਰਹੱਟਣ ਜਨਾਨੀ ਨਾਲ ਸ਼ਾਦੀ ਕੀਤੀ ਹੋਈ ਸੀ, ਜਿਸ ਦੀ ਕੁੱਖੋਂ ਇਕ 12-13 ਸਾਲਾਂ ਦੀ ਕੁੜੀ ਸੀ, ਪਰ ਲੜਕਾ ਕੋਈ ਨਹੀਂ ਸੀ।

ਜਬਲਪੁਰ ਵਿਚ ਇਕ ਹੋਰ ਵਾਧਾ ਸੀ ਕਿ ਉਥੇ ਦੇ ਵੱਸਣ ਵਾਲੇ ਸਿੱਖਾਂ ਨੇ ਇਹ ਨੇਮ ਬਣਾਇਆ ਹੋਇਆ ਸੀ ਕਿ ਹਰ ਗੁਰਪੁਰਬ ਨੂੰ ਮਨਾਉਣ ਲਈ ਇਕ ਵੱਖਰਾ ਗੁਰਦੁਆਰਾ ਚੁਣਿਆ ਹੋਇਆ ਹੈ, ਤਾਂਕਿ ਉਸ ਦਿਨ ਸਾਰੇ ਹੀ ਸਿੱਖ ਉਥੇ ਗੁਰਪੁਰਬ ਮਨਾਉਣ ਤੇ ਵੱਧ ਤੋਂ ਵੱਧ ਲਾਭ ਉਠਾਉਣ।

1942 ਦੀ ਵਿਸਾਖੀ ਗੰਨ ਕੈਰਜ ਫੈਕਟਰੀ ਦੇ ਗੁਰਦੁਆਰੇ ਵਿਚ ਮਨਾਈ ਜਾਣੀ ਸੀ, ਕਿਉਂਕਿ ਸਾਰੀ ਫੈਕਟਰੀ ਵਿਚ ਅੰਗਰੇਜ਼ ਅਫਸਰ ਹਜ਼ਾਰਾਂ ਦੀ ਗਿਣਤੀ ਵਿਚ ਸਨ, ਇਸ ਲਈ ਉਨ੍ਹਾਂ ਨੂੰ ਸੱਦਾ ਦੇਣ ਲਈ Invitation Card ਛਪਵਾਏ ਗਏ, ਜਿਨ੍ਹਾਂ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਤਸਵੀਰ ਵੀ ਦਿੱਤੀ ਹੋਈ ਸੀ। ਸਭ ਅਫਸਰਾਂ ਨੂੰ ਕਾਰਡ ਭੇਜੇ ਗਏ, ਪਰ ਪਤਿਤ ਡਾਕਟਰ ਨੂੰ ਕਿਸੇ ਵੀ ਨਾ ਸੱਦਿਆ, ਕਿਉਂਕਿ ਉਨ੍ਹਾਂ ਦਾ ਖਿਆਲ ਸੀ ਕਿ ਉਹ ਤਾਂ ਸਿੱਖੀ ਤਾਂ ਟੁੱਟ ਚੁੱਕਾ ਹੈ, ਪਰ ਜਦ ਦਾਸ ਨੂੰ ਇਸ ਗੱਲ/ਦਾ ਪਤਾ ਲੱਗਾ ਤਾ ਪ੍ਰਬੰਧਕਾਂ ਨੂੰ ਸਮਝਾਇਆ ਕਿ ਉਸ ਨੂੰ ਜ਼ਰੂਰ ਸੱਦਣਾ ਚਾਹੀਦਾ ਹੈ, ਚਾਹੇ ਉਹ ਆਵੇ ਜਾਂ ਨਾ ਆਏ, ਨਹੀਂ ਤਾਂ ਸਿੱਖੀ ਤੋਂ ਹੋਰ ਵੀ ਦੂਰ ਚਲਾ ਜਾਵੇਗਾ। ਖੈਰ ਪ੍ਰਬੰਧਕ ਮੰਨ ਗਏ ਤੇ ਕਾਰਡ ਭੇਜ ਦਿੱਤਾ ਗਿਆ।

ਗੁਰਪੁਰਬ ਵਾਲੇ ਦਿਨ ਬੇਅੰਤ ਅੰਗਰੇਜ਼ ਤਾਂ ਆਏ, ਪਰ ਡਾਕਟਰ ਸਾਹਿਬ ਨੇ ਹਾਜ਼ਰੀ ਨਾ ਭਰੀ। ਭੋਗ ਪਿਛੋਂ ਸੰਗਤਾਂ ਲੰਗਰ ਛਕ ਰਹੀਆਂ ਸਨ ਤੇ ਅਸੀਂ ਕੁਝ ਕੁ ਸਿੰਘ ਗੁਰਦੁਆਰੇ ਦੇ ਹਾਲ ਵਿਚ ਗੁਰਬਾਣੀ ਤੇ ਵਿਚਾਰ ਕਰ ਰਹੇ ਸਾਂ। ਦਾਸ ਰਵਿਦਾਸ ਭਗਤ ਜੀ ਦੀ ਇਸ ਤੁਕ ਤੇ ਵਿਚਾਰ ਕਰ ਰਿਹਾ ਸੀ :-

*ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ॥ ਪਤਿਤ ਪਾਵਨ ਨਾਮੁ ਕੈਸੇ ਹੁੰਤਾ॥ ਰਹਾਉ॥*

ਐਨ ਉਸ ਵੇਲੇ ਡਾਕਟਰ ਸਾਹਿਬ ਹਾਲ ਵਿਚ ਦਾਖਲ ਹੋ ਗਏ, ਮੱਥਾ ਟੇਕਿਆ ਤੇ ਉਨ੍ਹਾਂ ਮੇਰੀ ਉਪਰਲੀ ਤੁਕ ਸੁਣ ਲਈ ਤੇ ਇਕ ਦਮ ਟੂਕ ਕੀਤੀ ਕਿ "ਜਿਹੜਾ ਜੱਜ ਦੋਸ਼ੀ ਨੂੰ ਸਜ਼ਾ ਨਹੀਂ ਦੇਂਦਾ ਉਹ ਦੋਸ਼ੀਆਂ ਦੀ ਹੌਸਲਾ-ਅਫਜ਼ਾਈ ਕਰਦਾ ਹੈ। ਜਿਸ ਕਾਰਨ ਦੋਸ਼ਾਂ ਦਾ ਵਾਧਾ ਹੋਵੇਗਾ, ਜੋ ਕਦਾਚਿਤ ਵੀ ਠੀਕ ਨਹੀਂ ਹੈ।"

ਦਾਸ ਨੇ ਉਨ੍ਹਾਂ ਨੂੰ ਆਰਾਮ ਨਾਲ ਬੈਠ ਕੇ ਮੇਰਾ ਉੱਤਰ ਸੁਨਣ ਨੂੰ ਕਿਹਾ ਤੇ ਤਿੰਨੇ ਜਣੇ ਬੈਠ ਗਏ। ਉਨ੍ਹਾਂ ਨੂੰ ਦੱਸਿਆ, ਕਿਹਾ ਕਿ ਸਾਡਾ ਪ੍ਰਭੂ ਜੱਜ ਨਹੀਂ ਹੈ, ਸਗੋਂ ਉਹ ਸਾਡਾ ਮਾਤਾ ਹੈ, ਪਿਤਾ ਹੈ। ਜੱਜ ਦੇ ਪਾਸ ਕੋਈ ਐਸੀ ਧਾਰਾ ਨਹੀਂ ਹੈ ਜਿਸ ਨਾਲ ਉਹ ਕਿਸੇ ਮੁਲਜ਼ਮ ਨੂੰ ਮਾਫੀ ਦੇ ਸਕੇ, ਉਹ ਤਾਂ ਕਹਿੰਦਾ ਹੈ ਕਿ ਉਸ ਦੀ ਸਜ਼ਾ ਤੈਨੂੰ ਜ਼ਰੂਰ ਹੀ ਭੁਗਤਣੀ ਪਵੇਗੀ। ਸਜ਼ਾ ਦੇਣ ਦਾ ਮਤਲਬ ਤਾਂ ਇਹ ਹੁੰਦਾ ਹੈ ਕਿ ਉਹ ਮੁੜ ਭੈੜਾ ਕੰਮ ਨਾ ਕਰੇ, ਪਰ ਉਸ ਦੀ ਬਲਾ ਤੋਂ ਉਹ ਫਿਰ ਕਸੂਰ ਕਰੇਗਾ ਤਾਂ ਫਿਰ ਸਜ਼ਾ ਦੇ ਦਿੱਤੀ ਜਾਵੇਗੀ, ਪਰ ਮਾਤਾ ਪਿਤਾ ਤਾਂ ਜਦ ਆਪਣੇ ਬੱਚੇ ਨੂੰ ਮਾਰਦੇ ਹਨ ਤਾਂ ਉਨ੍ਹਾਂ ਦਾ ਟੀਚਾ ਇਹ ਹੁੰਦਾ ਹੈ ਕਿ ਉਸ ਦਾ ਸੁਧਾਰ ਹੋ ਜਾਵੇ। ਬੱਚਾ ਜੇਕਰ ਮਾਰ ਖਾਣ ਤੋਂ ਪਹਿਲਾਂ ਹੀ ਕੰਨਾਂ ਨੂੰ ਹੱਥ ਲਾ ਲਵੇ ਕਿ ਮੈਨੂੰ ਮੁਆਫੀ ਦਿੱਤੀ ਜਾਵੇ, ਮੈਂ ਸੱਚੇ ਦਿਲੋਂ ਸੰਕਲਪ ਕਰਦਾ ਹਾਂ ਤਾਂ ਮਾਂ ਪਿਉ ਮਾਰਨ ਤੋਂ ਇਕ ਦਮ ਸੰਕੋਚ ਕਰਨਗੇ ਤੇ ਬੱਚੇ ਨੂੰ ਗਲ ਨਾਲ ਲਾ ਲੈਣਗੇ। ਜਿਹੜਾ ਆਪਣੀ ਗ਼ਲਤੀ ਆਪ ਹੀ ਮੰਨ ਜਾਵੇ ਤਾਂ ਉਸ ਨੂੰ ਕੀ ਜ਼ਰੂਰਤ ਹੈ ਕਿ ਚਪੇੜਾਂ ਮਾਰ ਕੇ ਮਨਵਾਇਆ ਜਾਵੇ ਆਦਿ-ਆਦਿ।

ਡਾਕਟਰ ਸਾਹਿਬ ਦੀ ਤਸੱਲੀ ਹੋ ਗਈ ਤੇ ਮੁੜ ਉਨ੍ਹਾਂ ਨੂੰ ਦੱਸਿਆ ਗਿਆ ਕਿ ਵਾਹਿਗੁਰੂ ਸਰਬ ਸ਼ਕਤੀਮਾਨ ਹੈ ਤੇ ਉਸ ਦੇ ਘਰ ਕਿਸੇ ਚੀਜ਼ ਦਾ ਘਾਟਾ ਨਹੀਂ ਹੈ

*"ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥*
*ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ॥" (ਅੰਗ ੬੮੧)*

ਤਿੰਨੇ ਜਣੇ ਵਿਚਾਰ ਸੁਣਦੇ ਰਹੇ, ਤੇ ਕੁਝ ਚਿਰ ਬਾਅਦ ਬੜੀ ਪ੍ਰਸੰਨਤਾ ਨਾਲ ਵਿਦਾ ਹੋਏ।

ਸਮਾਂ ਲੰਘਦਾ ਗਿਆ। ਇਕ ਦਿਨ ਦਾਸ ਆਪਣੀ ਨੌਕਰੀ ਦੇ ਸਿਲਸਿਲੇ ਵਿਚ ਕਿਸੇ ਕੰਮ

ਜਾ ਰਿਹਾ ਸੀ। ਇਕ ਕਾਰ ਮੇਰੇ ਕੋਲ ਇਕ ਦਮ ਆ ਕੇ ਰੁਕੀ ਤੇ ਅੰਦਰੋਂ ਆਵਾਜ਼ ਆਈ Jump in (ਅੰਦਰ ਆ ਜਾਉ)। ਅੰਦਰ ਡਾਕਟਰ ਸਾਹਿਬ ਬੈਠੇ ਸਨ, ਕਹਿਣ ਲੱਗੇ, Can You Show me Guru Nanak? (ਕੀ ਤੁਸੀਂ ਮੈਨੂੰ ਗੁਰੂ ਨਾਨਕ ਦਿਖਾ ਸਕਦੇ ਹੋ?) ਮੈਂ ਸੋਚਣ ਲੱਗ ਪਿਆ ਕਿ ਕੀ ਉੱਤਰ ਦੇਵਾਂ, ਝੱਟ ਹੀ ਬੋਲ ਪਏ (Say Yes or No) ਭਾਵ ਹਾਂ ਜਾਂ ਨਾ ਕਰੋ। ਵਿਸਥਾਰ ਵਿਚ ਜਾਣ ਦੀ ਲੋੜ ਨਹੀਂ, ਕਿਉਂਕਿ ਇਹ ਇਕ ਗੰਭੀਰ ਸਵਾਲ ਸੀ। ਇਕ ਦਮ ਕੁਝ ਵੀ ਕਹਿਣਾ ਉੱਚਿਤ ਨਹੀਂ ਸੀ। ਦਾਸ ਇਸੇ ਉਧੇੜ-ਬੁਣ ਵਿਚ ਸੀ ਕਿ ਮੇਰਾ ਟਿਕਾਣਾ ਆ ਗਿਆ ਤੇ ਮੈਂ ਕਾਰ ਰੋਕਣ ਨੂੰ ਕਿਹਾ, ਇਸ ਤਰ੍ਹਾਂ ਫਿਰ ਇਕ ਹੋਰ ਚਾਂਸ ਮਿਲਿਆ, ਪਰ ਗੱਲ ਬਣੀ ਨਾ। ਤੀਜੀ ਵਾਰ ਜਦ ਉਨ੍ਹਾਂ ਇਹੋ ਹੀ ਸਵਾਲ ਕੀਤਾ ਤਾਂ ਦਾਸ ਨੇ ਪੂਰੀ ਤਸੱਲੀ ਨਾਲ ਕਿਹਾ Yes। ਡਾਕਟਰ ਸਾਹਿਬ ਕਹਿਣ ਲੱਗੇ ਕਦੋਂ। ਦਾਸ ਨੇ ਕਿਹਾ ਜਦੋਂ ਜੀਅ ਚਾਹੇ। ਕਹਿਣ ਲੱਗੇ ਤੂੰ ਮੇਰੀ ਮਨਸਾ ਪੂਰੀ ਕਰ ਦੇਵੇਂ ਤਾਂ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਖੰਡ ਪਾਠ ਕਰਵਾ ਦੇਵਾਂਗਾ ਤੇ ਪੂਰੀ ਮਹੀਨੇ ਦੀ ਤਨਖਾਹ ਵੀ ਖਰਚ ਕਰ ਦੇਵਾਂਗਾ..........।

ਦਿਨ ਲੰਘਦੇ ਗਏ। ਇਕ ਦਿਨ ਦਾਸ ਨੂੰ ਇਕ ਸਰਕਾਰੀ ਕੰਮ ਲਈ ਡਾਕਟਰ ਸਾਹਿਬ ਦੇ ਬੰਗਲੇ ਜਾਣਾ ਪੈ ਗਿਆ। ਉਹ ਇਕ ਬੜੇ ਖੁਰਾਂਟ ਅਫਸਰ ਸਨ ਤੇ ਵੱਡੇ-ਵੱਡੇ ਅਫਸਰ ਵੀ ਉਸ ਪਾਸੋਂ ਖੰਭ ਜਾਂਦੇ ਸਨ। ਅਸੀਂ ਘੁਸਰ-ਘੁਸਰ ਦੱਬੇ ਪੈਰੀਂ ਇਕ ਕਮਰੇ ਵਿਚ ਆਪਣਾ ਕੰਮ ਕਰ ਰਹੇ ਸਾਂ ਤੇ ਡਾਕਟਰ ਸਾਹਿਬ ਪਰਿਵਾਰ ਸਮੇਤ ਨਾਲ ਦੇ ਕਮਰੇ ਵਿਚ ਚਾਹ ਪੀ ਰਹੇ ਸਨ। ਡਾਕਟਰਨੀ ਸਾਹਿਬਾ ਨੂੰ ਮੇਰੀ ਅਵਾਜ਼ ਸੁਣ ਗਈ, ਉਹ ਆਪ ਕੇ ਮੈਨੂੰ ਚਾਹ ਪੀਣ ਲਈ ਨਾਲ ਲੈ ਗਏ। ਚਾਹ ਪੀਂਦਿਆਂ ਉਨ੍ਹਾਂ ਨੇ ਪੁੱਛ ਕੀਤੀ ਕਿ ਤੁਸੀਂ ਗੁਰਦੁਆਰੇ ਵਿਚ ਉਸ ਦਿਨ ਕਿਹਾ ਸੀ ਕਿ ਭਗਵਾਨ ਸੇ ਜੋ ਮਾਂਗੋ ਮਿਲ ਜਾਤਾ ਹੈ, ਕਿਆ ਯੇ ਸੱਚ ਹੈ? ਦਾਸ ਨੇ ਤਸੱਲੀ ਦਿੱਤੀ ਕਿ ਇਸ ਮੇਂ ਸ਼ੱਕ ਵਾਲੀ ਕੋਈ ਬਾਤ ਨਹੀਂ। ਉਹ ਕਹਿਣ ਲੱਗੇ ਕਿ ਮੇਰੀ ਏਕ ਲੜਕੀ ਹੈ, 14-15 ਸਾਲ ਦੀ ਹੋ ਗਈ ਹੈ, ਪਰ ਲੜਕਾ ਕੋਈ ਨਹੀਂ ਹੋਇਆ। ਮੈਂ ਚਾਹਤੀ ਹੂੰ ਕਿ ਭਗਵਾਨ ਹਮਕੋ ਏਕ ਲੜਕਾ ਦੇ ਦੇਵੇ, ਔਰ ਹਮ ਕੋ ਕੁਛ ਨਹੀਂ ਚਾਹੀਏ। ਡਾਕਟਰ ਸਾਹਿਬ ਗੁੱਸੇ ਵਿਚ ਆ ਕੇ ਕਹਿਣ ਲੱਗੇ, ਮੈਂ ਤੇਰੇ ਕੋ ਇੰਗਲੈਂਡ ਭੀ ਲੇਕਰ ਗਿਆ ਪਰ ਤੇਰੀ ਹਿੰਦੁਸਤਾਨੀ ਔਰਤੋਂ ਵਾਲੀ ਬਾਤ ਅਭੀ ਤਕ ਨਹੀਂ ਗਈ। ਘਰਵਾਲੀ ਕਹਿਣ ਲੱਗੀ, ਮੈਂ ਆਪ ਸੇ ਬਾਤ ਨਹੀਂ ਕਰ ਰਹੀ। ਆਪ ਨੇ ਆਜ ਤਕ ਮੁਝੇ ਲਾਰੋਂ ਮੇਂ ਰੱਖਾ ਹੈ, ਅਬ ਮੈਂ ਆਪ ਕੀ ਏਕ ਭੀ ਬਾਤ ਨਹੀਂ ਸੁਣੂੰਗੀ। ਆਪ ਖਾਮੋਸ਼ ਰਹੇਂ। ਡਾਕਟਰ ਸਾਹਿਬ ਜੋ ਆਪਣੇ ਆਪ ਨੂੰ ਤੀਸ ਮਾਰ ਖਾਂ ਸਮਝਦੇ ਸਨ, ਆਪਣੀ ਪਤਨੀ ਦੇ ਸਾਹਮਣੇ ਚੁਪ ਹੋ ਗਏ।

ਦਾਸ ਨੇ ਉਨ੍ਹਾਂ ਨੂੰ ਸਮਝਾਇਆ ਕਿ ਤੁਸੀਂ ਆਪਣੇ ਬੰਗਲੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਰਖਵਾਉ, ਸਭ ਕੁਝ ਮਿਲ ਜਾਵੇਗਾ।

ਇਸ ਤਰ੍ਹਾਂ ਹੀ ਹੋਇਆ ਤੇ ਉਨ੍ਹਾਂ ਨੇ ਨੌਕਰਾਂ ਨੂੰ ਤਿੰਨ ਦਿਨਾਂ ਦੀ ਛੁੱਟੀ ਦੇ ਦਿੱਤੀ, ਉਸ ਮਰਹੱਟਣ ਨੇ ਦਿਨ ਰਾਤ ਲਾ ਕੇ ਸੇਵਾ ਕੀਤੀ ਤੇ ਪਾਠ ਵੀ ਸੁਣਿਆ।

ਭੋਗ ਵਾਲੇ ਦਿਨ ਹਜ਼ਾਰਾਂ ਦੀ ਗਿਣਤੀ ਵਿਚ ਮਿਲਟਰੀ ਤੇ ਸਿਵਲ ਦੇ ਅੰਗਰੇਜ਼ ਅਫਸਰ ਪੁੱਜੇ ਹੋਏ ਸਨ, ਉਨ੍ਹਾਂ ਦੀਆਂ ਘਰ ਵਾਲੀਆਂ ਵੀ ਨਾਲ ਸਨ। ਅਰਦਾਸ ਵੇਲੇ "ਤੂ ਠਾਕੁਰੁ ਤੁਮ ਪਹਿ ਅਰਦਾਸਿ" ਦਾ ਪਦ ਪੜ੍ਹਿਆ ਗਿਆ ਤੇ ਜਦ ਭਾਈ ਸਾਹਿਬ ਅਰਦਾਸ ਕਰਨ ਲੱਗੇ ਤਾਂ ਡਾਕਟਰ ਸਾਹਿਬ ਨੇ ਉਸ ਨੂੰ ਪਿੱਛੇ ਕਰ ਦਿੱਤਾ ਤੇ ਹੁਕਮ ਦਿੱਤਾ ਕਿ ਅਰਦਾਸ ਮੈਂ ਕਰਾਂ। ਦਾਸ ਆਪਣੀ ਥਾਂ ਤੇ ਖੜਾ ਰਿਹਾ, ਉਹ ਤੈਸ਼ ਵਿਚ ਆ ਕੇ ਕਹਿਣ ਲੱਗੇ, ਅਗਰ ਅਰਦਾਸ ਹੋਗੀ ਤੋ ਆਪ ਕਰੇਂਗੇ, ਨਹੀਂ ਤੋ ਕਈ ਅਰਦਾਸ ਨਹੀਂ ਹੋਗੀ। ਕਿੰਨਾ ਹੀ ਚਿਰ ਸੰਗਤਾਂ ਖੜੀਆਂ ਰਹੀਆਂ। ਕਰਤਾਰ ਜਾਣੇ ਦਾਸ ਨੇ

ਵੀ ਹਠ ਕਰ ਲਿਆ ਕਿ ਅਰਦਾਸ ਨਹੀਂ ਕਰਨੀ, ਅਖੀਰ ਡਾਕਟਰ ਸਾਹਿਬ ਨੇ ਨਰਮ ਹੋ ਕੇ ਮੇਰੇ ਪੈਰ ਫੜ ਲਏ ਤੇ ਅਰਦਾਸ ਕਰਨ ਲਈ ਬੇਨਤੀ ਕੀਤੀ।

ਸਤਿਗੁਰੂ ਜੀ ਦਾ ਹੁਕਮ ਮੰਨ ਕੇ ਦਾਸ ਨੇ ਅਰਦਾਸਾ ਸੋਧਿਆ ਤੇ ਨਿਮਰਤਾ ਨਾਲ ਬੇਨਤੀ ਕੀਤੀ ਕਿ ਪਾਤਸ਼ਾਹ ਡਾਕਟਰ ਸਾਹਿਬ ਨੂੰ ਇਕ ਸਾਲ ਦੇ ਅੰਦਰ-ਅੰਦਰ ਪੁੱਤ ਦੀ ਦਾਤ ਬਖਸ਼ੋ। ਹੁਕਮਨਾਮਾ ਵਿਧੀ ਅਨੁਸਾਰ ਲਿਆ ਗਿਆ :-

***ਇਛਾ ਪੂਰਕੁ ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ॥* (ਧਨਾਸਰੀ ਮ: ੪ ਅੰਗ ੬੬੯)**

ਬਾਅਦ ਵਿਚ ਦਾਸ ਨੇ ਕੁਝ ਮਿੰਟਾਂ ਲਈ ਅੰਗਰੇਜ਼ੀ ਵਿਚ ਸੰਬੋਧਨ ਕਰਕੇ ਕਿਹਾ ਕਿ ਜਿਨ੍ਹਾਂ ਕੋਲ ਨੋਟ ਬੁਕਾਂ ਹਨ ਉਹ ਨੋਟ ਕਰਨ ਕਿ ਡਾਕਟਰ ਸਾਹਿਬ ਦੇ ਘਰ ਇਕ ਸਾਲ ਦੇ ਅੰਦਰ ਇਕ ਲੜਕਾ ਪੈਦਾ ਹੋਵੇਗਾ ਆਦਿ।

ਇਕ ਅੰਗਰੇਜ਼ ਕਰਨਲ ਖੜਾ ਹੋ ਗਿਆ ਤੇ ਕਹਿਣ ਲੱਗਾ, ਤੂੰ ਕੌਣ ਹੈਂ ਜੋ ਇਸ ਪ੍ਰਕਾਰ ਦੇ ਭੌਵਿਖਤ ਵਾਕ ਨੂੰ ਨੋਟ ਕਰਨ ਲਈ ਆਖ ਰਿਹਾ ਹੈਂ ? ਦਾਸ ਨੇ ਹਲੀਮੀ ਨਾਲ ਕਿਹਾ ਕਿ ਤੁਸੀਂ ਕਿਵੇਂ ਇਕ ਕੈਪਟਨ ਨੂੰ ਕਰਾਉਣ ਲਗਾ ਕੇ ਮੇਜਰ ਦੀ ਪਦਵੀ ਦੇ ਦਿੰਦੇ ਹੋ? ਉਸ ਨੇ ਦੱਸਿਆ ਕਿ ਮੈਨੂੰ ਆਰਮੀ ਹੈੱਡਕਵਾਟਰ ਚੋਂ ਹੁਕਮ ਮਿਲਦਾ ਹੈ ਕਿ ਉਸ ਨੂੰ ਮੇਜਰ ਬਣਾ ਦਿਉ।

ਦਾਸ ਨੇ ਅੱਗੋਂ ਜਵਾਬ ਦਿੱਤਾ ਕਿ ਮੈਨੂੰ ਵੀ ਸੱਚੀ ਸਰਕਾਰ ਵਲੋਂ ਹੁਕਮ ਹੋਇਆ ਹੈ। ਇਕੋ ਸਾਲ ਦੀ ਕੋਈ ਵੱਡੀ ਗੱਲ ਨਹੀਂ, ਅਸੀਂ ਸਾਰੇ ਇਥੇ ਹੀ ਹਾਂ। ਪ੍ਰਤੱਖ ਦੇਖ ਲੈਣਾ ਕਿ ਮੇਰਾ ਵਾਕ ਕਿਵੇਂ ਸੱਚ ਹੁੰਦਾ ਹੈ।

ਦਿਨ ਲੰਘਦੇ ਗਏ, ਮਹੀਨੇ ਵੀ ਬੀਤ ਗਏ, ਦਾਸ ਨੂੰ ਕਦੀ-ਕਦੀ ਤੌਖਲਾ ਪਵੇ ਕਿ ਤੂੰ ਕਿਵੇਂ ਐਡੀ ਵੱਡੀ ਫੜ੍ਹ ਮਾਰ ਦਿੱਤੀ। ਜੇ ਡਾਕਟਰ ਸਾਹਿਬ ਦੇ ਘਰ ਲੜਕਾ ਨਾ ਹੋਇਆ ਤਾਂ ਤੇਰੀ ਨੱਕ ਕੱਟੀ ਜਾਵੇਗੀ। ਫਿਰ ਅੰਦਰੋਂ ਹੌਸਲਾ ਮਿਲੇ, ਤੂੰ ਡੋਲਦਾ ਕਿਉਂ ਹੈਂ, ਤੂੰ ਤਾਂ ਆਪਣੇ ਵਲੋਂ ਕੁਝ ਨਹੀਂ ਕਿਹਾ। ਇਹ ਤਾਂ ਸਾਡਾ ਹੀ ਹੁਕਮ ਸੀ ਜੋ ਤੂੰ ਸੁਣਾ ਦਿੱਤਾ।



ਇਕ ਦਿਨ ਡਾਕਟਰ ਸਾਹਿਬ ਮਿਲੇ ਤੇ ਖ਼ੁਸ਼ਖਬਰੀ ਸੁਣਾਈ ਕਿ ਸਾਡੇ ਘਰ ਬੱਚਾ ਹੋਣ ਵਾਲਾ ਹੈ ਤੇ ਸੱਚ-ਮੁੱਚ ਹੀ ਸਾਲ ਪੂਰਾ ਹੋਣ ਤੋਂ ਤਿੰਨ ਹਫਤੇ ਪਹਿਲਾਂ ਪਰਮਾਤਮਾ ਨੇ ਉਨ੍ਹਾਂ ਨੂੰ ਭੁਜੰਗੀ ਦੀ ਦਾਤ ਬਖਸ਼ੀ ਤੇ ਐਨ ਸਾਲ ਪਿਛੋਂ ਐਤਵਾਰ ਵਾਲੇ ਦਿਨ ਉਸੇ ਘਰ ਮੁੜ ਅਖੰਡ ਪਾਠ ਦਾ ਭੋਗ ਪਾਇਆ ਗਿਆ ਤੇ ਸਰਬੱਤ ਅੰਗਰੇਜ਼ਾਂ ਦੇ ਸਾਹਮਣੇ ਪਿਛਲੇ ਸਾਲ ਦੇ ਹੁਕਮਨਾਮੇ ਦਾ ਜ਼ਿਕਰ ਕੀਤਾ ਗਿਆ, ਜੋ ਪ੍ਰਤੱਖ ਹੋ ਗਿਆ ਸੀ।

ਅੱਜ-ਕੱਲ੍ਹ ਜਦ ਕਦੀ ਵੀ ਕਿਸੇ ਗੁਰਸਿੱਖ ਦੇ ਘਰ ਕੋਈ ਸਮਾਗਮ ਹੋਵੇ, ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਹੁਕਮਨਾਮਾ ਲਿਆ ਜਾਂਦਾ ਹੈ, ਜੋ ਪਹਿਲਾਂ ਹੀ ਮਿਥਿਆ ਹੁੰਦਾ ਹੈ ਤੇ ਗ੍ਰੰਥੀ ਸਾਹਿਬ ਅਰਦਾਸਾ ਸੋਧਣ ਤੋਂ ਪਹਿਲਾਂ ਹੀ, ਉਹ ਪੰਨਾ ਕੱਢ ਕੇ ਰੁਮਾਲਾ ਪਾ ਕੇ ਦਿੰਦੇ ਹਨ। ਕਿਉਂਕਿ ਉਨ੍ਹਾਂ ਨੂੰ ਭਲੀ ਪ੍ਰਕਾਰ ਪਤਾ ਹੁੰਦਾ ਹੈ ਕਿ ਅਮਕਾ ਸ਼ਬਦ ਫਲਾਣੇ ਪੰਨੇ ਤੇ ਹੈ, ਉਹ ਪੜ੍ਹ ਕੇ ਘਰ ਵਾਲਿਆਂ ਨੂੰ ਖ਼ੁਸ਼ ਕਰ ਦੇਂਦੇ ਹਨ ਕਿ ਤੁਹਾਡਾ ਮਨੋਰਥ ਜ਼ਰੂਰ ਹੀ ਪੂਰਾ ਹੋ ਜਾਵੇਗਾ। ਇਸ ਪ੍ਰਕਾਰ ਦਾ ਕੱਢਿਆ ਹੋਇਆ ਹੁਕਮਨਾਮਾ, 'ਹੁਕਮਨਾਮਾ' ਨਹੀਂ ਹੁੰਦਾ ਸਗੋਂ ਸਤਿਗੁਰੂ ਜੀ ਨੂੰ ਉਨ੍ਹਾਂ ਆਪ ਹੁਕਮ ਕੀਤਾ ਹੁੰਦਾ ਹੈ ਕਿ ਤੁਹਾਨੂੰ ਸਾਡੀ ਮਰਜ਼ੀ ਅਨੁਸਾਰ ਹੁਕਮ ਦੇਣਾ ਪਵੇਗਾ।

ਉਪਰਲੀ ਵਾਰਤਾ ਲਿਖਣ ਦਾ ਭਾਵ ਇਹ ਹੈ ਕਿ ਸਭ ਤੋਂ ਪਹਿਲਾਂ ਸਾਨੂੰ ਅਰਦਾਸਾ ਸੋਧਣ ਵਾਲੇ ਨੂੰ ਸਪੱਸ਼ਟ ਰੂਪ ਵਿਚ ਇਹ ਬੇਨਤੀ ਕਰਨੀ ਚਾਹੀਦੀ ਹੈ ਕਿ ਮਹਾਰਾਜ ਸਾਡਾ ਕਾਰਜ ਐਨੇ ਸਮੇਂ

ਦੇ ਅੰਦਰ-ਅੰਦਰ ਕਰਵਾ ਦਿਉ ਤੇ ਪੂਰੇ ਨਿਸ਼ਚੇ ਨਾਲ ਉਸ ਦੀ ਉਡੀਕ ਕਰੋ। ਅਸੀਂ ਪਾਕਿਸਤਾਨ ਦੇ ਬਣਨ ਤੋਂ ਲੈ ਕੇ ਅੱਜ ਤਕ ਹਰ ਗੁਰਦੁਆਰੇ ਵਿਚ ਅਰਦਾਸਾਂ ਸੋਧਦੇ ਹਾਂ ਕਿ ਸ੍ਰੀ ਪੰਜਾ ਸਾਹਿਬ, ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰਿਆਂ, ਗੁਰਧਾਮਾਂ ਤੋਂ, ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਦੇ ਖੁਲ੍ਹੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦਾ ਦਾਨ ਖਾਲਸਾ ਜੀ ਨੂੰ ਬਖਸ਼ੋ। ਅਸੀਂ ਇਸ ਅਰਦਾਸ ਵਿਚ ਕਦੇ ਕੋਈ ਸਮੇਂ ਦੀ Limit ਜਾਂ ਸੀਮਾ ਦਾ ਵਰਨਣ ਨਹੀਂ ਕੀਤਾ। ਇਹ ਅਰਦਾਸ ਸੋਧਦੇ ਹੋਏ ਸਾਨੂੰ 42-43 ਸਾਲ ਹੋ ਗਏ ਹਨ, ਪਰ ਹਾਲਾਤ ਜਿਵੇਂ ਸਨ ਤਿਵੇਂ ਹੀ ਹਨ ਤੇ ਉਨ੍ਹਾਂ ਵਿਚ ਕੋਈ ਤਬਦੀਲੀ ਨਹੀਂ ਆਈ। ਇਸ ਦਾ ਵੱਡਾ ਕਾਰਨ ਇਹੀ ਹੈ ਕਿ ਅਸਾਂ ਕਦੇ ਕੋਈ (Time Limit) ਸਮੇਂ ਦੀ ਹੱਦ ਨਹੀਂ ਰੱਖੀ। ਇਕ ਗੱਲ ਨੋਟ ਕਰਨ ਵਾਲੀ ਹੈ ਕਿ ਹੁਕਮਨਾਮਾ ਲੈਣ ਦੀ ਵਿਧੀ ਵੀ ਸਾਨੂੰ ਆਉਣੀ ਚਾਹੀਦੀ ਹੈ, ਜੋ ਇਸ ਪ੍ਰਕਾਰ ਹੈ :-

ਜੇ ਪ੍ਰਕਾਸ਼ ਕਰਨ ਵੇਲੇ ਹੁਕਮਨਾਮਾ ਲੈਣਾ ਹੈ ਤਾਂ ਜਿਸ ਵਕਤ ਬੀੜ ਦਾ ਪ੍ਰਕਾਸ਼ ਕਰੀਦਾ ਹੈ ਤਾਂ ਅੰਮ੍ਰਿਤ ਵੇਲੇ ਤੋਂ 12 ਵਜੇ ਤੱਕ ਜਿਹੜਾ ਪੰਨਾ ਖੱਬੇ ਹੱਥ ਹੈ ਉਸ ਦੇ ਸਭ ਤੋਂ ਉੱਪਰ ਤੋਂ ਜਿਹੜਾ ਸ਼ਬਦ ਹੈ ਉਸ ਨੂੰ ਹੁਕਮਨਾਮਾ ਸਮਝ ਕੇ ਪੜ੍ਹਨਾ ਚਾਹੀਦਾ ਹੈ। ਜੇਕਰ ਉਹ ਪਿਛਲੇ ਪੰਨੇ ਤੋਂ ਸ਼ੁਰੂ ਹੋਇਆ-ਹੋਇਆ ਹੋਵੇ ਤਾ ਪਤਰਾ ਪਰਤ ਕੇ ਸਭ ਤੋਂ ਹੇਠਲਾ ਸ਼ਬਦ ਪੜ੍ਹਨਾ ਚਾਹੀਦਾ ਹੈ।

ਜੇਕਰ ਸਮਾਂ 12 ਵਜੇ ਤੋਂ ਬਾਅਦ ਦਾ ਹੋਵੇ ਤੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਪਹਿਲਾਂ ਤੋਂ ਹੀ ਹੋਇਆ ਹੋਵੇ ਤਾਂ ਖੱਬੇ ਤੇ ਸੱਜੇ ਪਾਸੇ ਦੇ ਕੁਝ ਪੱਤਰੇ ਇਕੱਠੇ ਕਰਕੇ ਉਨ੍ਹਾਂ ਨੂੰ ਸਤਿਕਾਰ ਨਾਲ ਖੋਲ੍ਹਿਆ ਜਾਵੇ ਤੇ ਖੱਬੇ ਹੱਥ ਸਭ ਤੋਂ ਹੇਠਾਂ ਜਿਹੜਾ ਸ਼ਬਦ ਹੈ ਉਸ ਨੂੰ ਪੜ੍ਹਿਆ ਜਾਵੇ। ਜੇਕਰ ਉਹ ਸੱਜੇ ਪੰਨੇ ਤੇ ਵੀ (ਜਾਰੀ) ਦਰਜ ਰਹੇ ਤਾਂ ਇਸ ਦਾ ਕੋਈ ਹਰਜ ਨਹੀਂ। ਇਸੇ ਤਰ੍ਹਾਂ ਜੇਕਰ ਸੂਰਜ ਡੁੱਬਣ ਤੋਂ ਬਾਅਦ ਦਾ 'ਹੁਕਮਨਾਮਾ' ਲੈਣਾ ਹੋਵੇ ਤਾਂ ਦੋਨੋਂ ਪਾਸੇ ਦੇ ਪੱਤਰੇ ਜੋੜ ਕੇ ਜਦ ਖੋਲ੍ਹੇ ਜਾਣ ਤਾਂ ਸੱਜੇ ਹੱਥ ਦਾ ਸਭ ਤੋਂ ਹੇਠਲਾ ਸ਼ਬਦ ਹੀ ਸਾਡੇ ਲਈ 'ਹੁਕਮਨਾਮਾ' ਹੋਵੇਗਾ।



ਇਸ ਪ੍ਰਕਾਰ ਹੁਕਮਨਾਮੇ ਲੈਣ ਦੇ ਨਾਲ ਬਿਲਕੁਲ ਠੀਕ ਹੁਕਮਨਾਮਾ ਆਵੇਗਾ। ਇਕ ਹੋਰ ਗੱਲ ਜੋ ਨੋਟ ਕਰਨ ਵਾਲੀ ਹੈ, ਉਹ ਇਹ ਹੈ ਕਿ ਕਈ ਵਾਰੀ ਸਾਨੂੰ ਭੁਲੇਖਾ ਪੈ ਜਾਂਦਾ ਹੈ ਤੇ ਠੀਕ ਪਤਾ ਲੱਗ ਨਹੀਂ ਸਕਦਾ ਕਿ ਹੁਕਮਨਾਮਾ ਸਾਡੇ ਹੱਕ ਵਿਚ ਹੈ ਜਾਂ ਨਹੀਂ ਹੈ। ਉਸ ਵੇਲੇ ਸਾਨੂੰ ਸ਼ਬਦ ਦੀ ਰਹਾਉ ਵਾਲੀ ਤੁਕ ਵੱਲ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ, ਜਿਸ ਵਿਚ ਸ਼ਬਦ ਦਾ ਨਿਚੋੜ ਹੁੰਦਾ ਹੈ ਤੇ ਉਹ ਹੀ ਸਾਡੇ ਤੇ ਲਾਗੂ ਹੁੰਦਾ ਹੈ। ਕਈ ਵਾਰੀ ਹੁਕਮਨਾਮਾਂ 22 ਵਾਰਾ ਵਿਚੋਂ ਆ ਜਾਂਦਾ ਹੈ। ਉਸ ਵੇਲੇ ਸਾਨੂੰ ਸਲੋਕਾਂ ਦੀ ਅਖੀਰਲੀ ਪਉੜੀ ਨੂੰ ਹੁਕਮਨਾਮਾ ਸਮਝਣਾ ਚਾਹੀਦਾ ਹੈ।

## (37) ਪੱਥਰ ਦੇ ਕੀੜੇ

ਦਾਸ ਜਿਨ੍ਹਾਂ ਦਿਨਾਂ ਵਿਚ ਕਸ਼ਮੀਰ Posted ਸੀ ਤਾਂ ਕਈ ਵਾਰੀ ਆਪਣੇ ਇਕ ਮਿੱਤਰ ਮਨੀਰਾਮ ਜੋ 'ਆਜ਼ਾਦ ਹਿੰਦ ਫ਼ੌਜ' ਵਿਚ ਰਹਿ ਚੁੱਕਾ ਸੀ, ਨਾਲ ਰੋਟੀ ਖਾਣ ਦਾ ਸਮਾਂ ਪ੍ਰਾਪਤ ਹੋਇਆ। ਉਹ ਹਰ ਰੋਜ਼ ਆਪਣੇ ਘਰੋਂ ਦੁਪਹਿਰੇ ਦੀ ਰੋਟੀ ਲੈ ਕੇ ਆਇਆ ਕਰਦਾ ਸੀ ਤੇ ਸਾਨੂੰ ਮੈਸ ਦੀ ਰੋਟੀ ਖਾਣੀ ਪੈਂਦੀ ਸੀ। ਉਸ ਦੀ ਰੋਟੀ ਹਮੇਸ਼ਾ ਸਵਾਦ ਅਤੇ ਰਸਦਾਇਕ ਹੋਇਆ ਕਰਦੀ ਸੀ। ਮੈਂ ਪਹਿਲਾਂ ਸਮਝਦਾ ਸਾਂ ਕਿ ਰੋਟੀ ਕਿਉਂਕਿ ਉਸ ਦੀ ਮਾਂ ਜਾਂ ਜ਼ਨਾਨੀ ਬਣਾਉਂਦੀ ਹੈ ਤਦ ਹੀ ਸਵਾਦ ਹੁੰਦੀ ਹੈ ਤੇ ਸਾਡੀ ਰੋਟੀ ਨੌਕਰਾਂ ਦੀ ਬਣੀ ਹੋਈ ਹੋਣ ਕਰਕੇ ਕਿਵੇਂ ਸਵਾਦ ਹੋ ਸਕਦੀ?

ਇਕ ਦਿਨ ਮੈਂ ਉਸ ਨੂੰ ਪੁੱਛ ਹੀ ਲਿਆ ਤੇ ਉਸ ਨੇ ਦੱਸਿਆ ਕਿ ਸਾਡੀ ਰੋਟੀ ਪੱਥਰ ਦੇ ਤਵੇ

ਤੇ ਪੱਕਦੀ ਹੈ ਜੋ ਤੰਦੂਰ ਵਾਂਗ ਜਦ ਗਰਮ ਹੋ ਜਾਂਦਾ ਹੈ ਤਦ ਉਸ 'ਚੋਂ ਸਹਿਜੇ ਸਹਿਜੇ ਰੋਟੀ ਪੱਕਦੀ ਹੈ ਜੋ ਮਿਠਾਸ ਦਿੰਦੀ ਹੈ।

ਮੈਂ ਕਦੀ ਪੱਥਰ ਦਾ ਤਵਾ ਨਹੀਂ ਸੀ ਵੇਖਿਆ। ਮੈਂ ਫੈਸਲਾ ਕੀਤਾ ਕਿ ਕਿਸੇ ਛੁੱਟੀ ਵਾਲੇ ਦਿਨ ਉਸਦੇ ਘਰ ਜਾਵਾਂ ਤੇ ਆਪਣੇ ਸਾਹਮਣੇ ਰੋਟੀ ਪੱਕਦੀ ਵੇਖਾਂ।

ਸੱਚਮੁੱਚ ਇਕ ਦਿਨ ਮੈਨੂੰ ਉਹ ਲੈਣ ਵਾਸਤੇ ਆ ਗਿਆ, ਕਿਉਂਕਿ ਉਸ ਦੇ ਪਿੰਡ ਜਾਣ ਲਈ ਰਾਹ ਵਿਚ ਬੜਾ ਤੇਜ਼ ਨਾਲਾ ਲੰਘਣਾ ਪੈਂਦਾ ਸੀ। ਉਸ ਨੇ ਜਾਂਦਿਆਂ ਹੀ ਸਾਨੂੰ ਚਾਹ ਪਿਆਈ ਤੇ ਮੈਂ ਕਾਹਲ਼ੀ ਵਿਚ ਉਸ ਨੂੰ ਪੱਥਰ ਦਾ ਤਵਾ ਦਿਖਾਉਣ ਲਈ ਕਿਹਾ, ਕਿਉਂਕਿ ਮੇਰੇ ਉਥੇ ਆਉਣ ਦਾ ਵੱਡਾ ਕਾਰਨ ਇਹੀ ਸੀ। ਉਸ ਨੇ ਝੱਟ ਆਪਣੀ ਭਤੀਜੀ, ਜਿਸ ਦੀ ਉਮਰ ਦਸ ਕੁ ਸਾਲ ਦੀ ਹੋਵੇਗੀ ਉਸ ਨੂੰ ਰਸੋਈ ਚੋਂ ਤਵਾ ਲਿਆਉਣ ਲਈ ਕਿਹਾ। ਤਵਾ ਕੁਝ ਭਾਰਾ ਸੀ, ਦਲਿਹੀਜ਼ ਟੱਪਣ ਲੱਗਿਆਂ ਉਸ ਨੂੰ ਠੋਕਰ ਲੱਗੀ ਅਤੇ ਤਵਾ ਉਸਦੇ ਹੱਥੋਂ ਡਿੱਗ ਪਿਆ ਤੇ ਦੋ ਟੁਕੜੇ ਹੋ ਗਿਆ। ਟੁੱਟਣ ਵਾਲੀ ਥਾਂ ਤੇ ਇਕ ਕਾਲਾ ਕੀੜਾ ਨਿਕਲਿਆ ਜੋ ਸੱਚਮੁੱਚ ਜਿਉਂਦਾ ਜਾਗਦਾ ਸੀ।

ਆਵਾਜ਼ ਸੁਣ ਕੇ ਮਨੀਰਾਮ ਦੀ ਮਾਂ ਵੀ ਆ ਗਈ ਤੇ ਉਸ ਨੂੰ ਬੜਾ ਅਫਸੋਸ ਹੋਇਆ। ਕਹਿਣ ਲੱਗੀ ਕਿ ਇਹ ਤਵਾ ਮੈਨੂੰ ਮੇਰੇ ਮਾਤਾ-ਪਿਤਾ ਨੇ ਦਾਜ ਵਿਚ ਦਿੱਤਾ ਸੀ ਤੇ ਮੈਂ ਉਸ ਤੇ ਕਰੀਬਨ ਬੱਤੀ ਸਾਲ ਰੋਟੀ ਪਕਾਉਂਦੀ ਰਹੀ ਹਾਂ। ਸਾਰੀ ਰੋਟੀ ਪੱਕ ਜਾਂਦੀ ਸੀ, ਪਰ ਜਿਸ ਥਾਂ 'ਤੇ ਇਹ ਕੀੜਾ ਛੁਪਿਆ ਹੋਇਆ ਸੀ ਉਥੋਂ ਹਮੇਸ਼ਾਂ ਹੀ ਕੱਚੀ ਰਹਿੰਦੀ ਸੀ। ਮੈਨੂੰ ਸਮਝ ਨਹੀਂ ਸੀ ਆਉਂਦੀ ਕਿ ਇਸ ਦਾ ਕੀ ਕਾਰਨ ਹੈ। ਅੱਜ ਪਤਾ ਲੱਗਾ ਕਿ ਉਥੇ ਪੋਲਾ ਹੋਣ ਕਰਕੇ ਅੱਗ ਦੀ ਗਰਮੀ ਉਪਰ ਨਹੀਂ ਜਾ ਸਕਦੀ ਸੀ।

ਪਾਠਕ ਜਨ ਸੋਚਣ ਕਿ ਉਸ ਕੀੜੇ ਨੂੰ ਕਿਥੋਂ ਦੀ ਖੁਰਾਕ ਮਿਲਦੀ ਸੀ, ਕਿਥੋਂ ਉਸ ਨੂੰ ਆਕਸੀਜਨ ਮਿਲਦੀ ਸੀ ਜੋ ਕਿ ਜੀਵ ਨੂੰ ਜਿਉਂਦੇ ਰੱਖਣ ਲਈ ਅਤਿ ਜ਼ਰੂਰੀ ਹਨ।



*ਸੈਲ ਪਥਰ ਮਹਿ ਜੰਤ ਉਪਾਏ॥*

*ਤਾ ਕਾ ਰਿਜਕੁ ਆਗੈ ਕਰਿ ਧਰਿਆ॥* *(ਰਹਰਾਸਿ ਸਾਹਿਬ)*

## (38) "ਸਰਦਾਰ ਕਾਹਲਾ ਸਿੰਘ"

ਭਾਰਤ ਦੇਸ਼ ਦੇ ਵੰਡਾਰੇ ਦੇ ਦਿਨਾਂ ਵਿਚ ਇਕ ਸਿੰਘ ਹਜ਼ੂਰ ਸਾਹਿਬ ਦਰਸ਼ਨ ਕਰਨ ਲਈ ਰੇਲ ਗੱਡੀ ਵਿਚ ਬੈਠਕੇ ਜਾ ਰਿਹਾ ਸੀ। ਇਕ ਰੇਲਵੇ ਸਟੇਸ਼ਨ ਤੇ ਜਦ ਉਹ ਪਾਣੀ ਲੈਣ ਲਈ ਗੱਡੀ 'ਚੋਂ ਉਤਰਿਆ ਤਾਂ ਗੱਡੀ ਚੱਲ ਪਈ, ਉਸਨੇ ਜਲਦੀ-ਜਲਦੀ ਪਾਣੀ ਭਰਿਆ ਤੇ ਦੌੜਕੇ ਕਿਸੇ ਹੋਰ ਡੱਬੇ ਵਿਚ ਬੈਠ ਗਿਆ।

ਉਸ ਡੱਬੇ ਵਿਚ ਦੋ ਪਠਾਣ ਬੈਠੇ ਸਨ ਤੇ ਬੁਰਕੇ ਵਾਲੀ ਜਨਾਨੀ ਉਨ੍ਹਾਂ ਦੇ ਨਾਲ ਹੀ ਬੈਠੀ ਸੀ। ਹੋਰ ਡੱਬਾ ਸਾਰਾ ਖਾਲੀ ਸੀ। ਸਿੰਘ ਸਾਹਿਬ ਵੀ ਉਸਦੇ ਨੇੜੇ ਜਾ ਕੇ ਬੈਠ ਗਏ। ਜਨਾਨੀ ਨੇ ਇਕ ਦੋ ਵਾਰੀ ਆਪਣਾ ਪੈਰ ਸਰਦਾਰ ਜੀ ਦੇ ਪੈਰਾਂ ਤੇ ਮਾਰਿਆ, ਜਿਸਨੂੰ ਪਠਾਣ ਨੇ ਝੱਟਪੱਟ ਭਾਂਪ ਲਿਆ ਤੇ ਇਕਦਮ ਛੁਰਾ ਕੱਢਕੇ ਸਰਦਾਰ ਜੀ ਤੇ ਕਾਤਲਾਨਾ ਹਮਲਾ ਕੀਤਾ। ਸਿੰਘ ਸਾਹਿਬ ਪਾਸ ਕਿਰਪਾਨ ਸੀ ਤੇ ਉਸਨੇ ਕਿਰਪਾਨ ਨਾਲ ਉਸ ਪਠਾਣ ਦੇ ਦੋ ਟੁਕੜੇ ਕਰ ਦਿੱਤੇ। ਦੂਜਾ ਪਠਾਣ ਅੱਗੇ ਵਧਿਆ ਤਾਂ ਉਸ ਨੂੰ ਵੀ ਮੌਤ ਦੇ ਘਾਟ ਉਤਾਰ ਦਿੱਤਾ। ਜਦ ਉਸਨੇ ਬੈਠੀ ਹੋਈ ਜਨਾਨੀ ਦਾ ਬੁਰਕਾ ਲਾਹਿਆ ਤਾਂ ਕੀ ਵੇਖਿਆ ਕਿ ਉਸ ਦੇ ਹੱਥ ਬੱਧੇ ਹੋਏ ਹਨ ਤੇ ਉਸਦੇ ਮੂੰਹ ਵਿਚ ਕੱਪੜਾ ਤੁੰਨਿਆ ਹੋਇਆ

ਹੈ, ਤਾਂ ਕਿ ਉਹ ਕੁਝ ਬੋਲ ਨਾ ਸਕੇ। ਸਰਦਾਰ ਜੀ ਨੇ ਉਸਦੇ ਮੂੰਹ ਵਿਚੋਂ ਕੱਪੜਾ ਕੱਢਿਆ ਤਾਂ ਉਸ ਨਿਮਾਣੀ ਨੇ ਰੋ ਰੋ ਕੇ ਆਪਣਾ ਸਾਰਾ ਹਾਲ ਸੁਣਾਇਆ ਕਿ ਕਿਵੇਂ ਉਸ ਨੂੰ ਉਨ੍ਹਾਂ ਬਦਮਾਸ਼ਾਂ ਨੇ ਚੱਕ ਕੇ ਉਸਦਾ ਸਤ ਭੰਗ ਕੀਤਾ ਹੈ ਤੇ ਹੁਣ ਪਤਾ ਨਹੀਂ ਕਿੱਥੇ ਲਿਜਾ ਰਹੇ ਸਨ।

ਅਗਲੇ ਸਟੇਸ਼ਨ ਤੇ ਪੁੱਜ ਕੇ ਸਾਰਾ ਮਾਮਲਾ ਗਾਰਡ ਨੂੰ ਦੱਸਿਆ ਗਿਆ। ਗਾਰਡ ਨੇ ਸਰਦਾਰ ਜੀ ਨੂੰ ਪੁਲਿਸ ਦੇ ਹਵਾਲੇ ਕਰ ਦਿੱਤਾ। ਜੰਕਸ਼ਨ ਸਟੇਸ਼ਨ ਤੇ ਦੋਵੇਂ ਪਠਾਣਾਂ ਦੀਆਂ ਲਾਸ਼ਾਂ ਪੁਲੀਸ ਦੇ ਹਵਾਲੇ ਕੀਤੀਆਂ ਗਈਆਂ ਤੇ ਉਸ ਜਨਾਨੀ ਦੇ ਬਿਆਨ ਲੈ ਕੇ ਕਾਹਲਾ ਸਿੰਘ ਨੂੰ ਛੱਡ ਦਿੱਤਾ ਗਿਆ।

ਕਾਹਲਾ ਸਿੰਘ ਜਦ ਹਜ਼ੂਰ ਸਾਹਿਬ ਪਹੁੰਚਿਆ ਤਾਂ ਕੀ ਵੇਖਦਾ ਹੈ ਕਿ ਨਜ਼ਾਮ ਹੈਦਰਾਬਾਦ ਦੇ ਗੁੰਡਿਆਂ ਨੇ ਦਰਬਾਰ ਸਾਹਿਬ ਤੇ ਕਬਜ਼ਾ ਕੀਤਾ ਹੋਇਆ ਹੈ। ਸਰਦਾਰ ਜੀ ਨੇ ਕੁਝ ਸਿੰਘਾਂ ਨੂੰ ਨਾਲ ਲੈ ਕੇ ਉਹ ਜੌਹਰ ਦਿਖਾਏ ਕਿ ਸੱਤ ਅੱਠ ਬੰਦਿਆਂ ਨੂੰ ਮਾਰ ਕੇ ਦਸਮੇਸ਼ ਪਿਤਾ ਦੇ ਅਸਥਾਨ ਨੂੰ ਅਜ਼ਾਦ ਕਰਵਾਇਆ। ਉਥੇ ਵੀ ਪੁਲਿਸ ਨੇ ਉਸਨੂੰ ਫੜਕੇ ਹਵਾਲਾਤ ਵਿਚ ਬੰਦ ਕਰ ਦਿੱਤਾ। ਪੁਲੀਸ ਦੇ ਇੰਨਸਪੈਕਟਰ ਜਨਰਲ ਨੂੰ ਜਦ ਪਤਾ ਲੱਗਾ ਕਿ ਸਰਦਾਰ ਜੀ ਬੰਦਾ ਬਹਾਦਰ ਹਨ ਤਾਂ ਉਸ ਨੇ ਉਸਨੂੰ ਹਵਾਲਾਤ ਤੋਂ ਕਢਵਾ ਕੇ ਆਪਣਾ ਬਾਡੀ ਗਾਰਡ ਰੱਖ ਲਿਆ ਤੇ ਆਪਣੇ ਘਰ ਪਹਿਰੇ ਤੇ ਰੱਖ ਲਿਆ।

ਇਕ ਰਾਤ ਜਦ ਜਰਨੈਲ ਸਾਹਿਬ ਕੁਝ ਹਿੰਦੂ ਜਨਾਨੀਆਂ ਨਾਲ ਰੰਗ-ਰਲੀਆਂ ਮਨਾ ਰਿਹਾ ਸੀ ਤਾਂ ਸਰਦਾਰ ਜੀ ਇਸ ਬਦਮਾਸ਼ੀ ਨੂੰ ਸਹਾਰ ਨਾ ਸਕੇ ਤੇ ਗੁੱਸੇ ਵਿਚ ਆ ਕੇ ਜਰਨੈਲ ਨੂੰ ਵੀ ਪਾਰ ਬੁਲਾ ਦਿੱਤਾ। ਪੁਲਿਸ ਨੇ ਤੀਸਰੀ ਵਾਰ ਉਸ ਨੂੰ ਫਿਰ ਗ੍ਰਿਫਤਾਰ ਕਰ ਲਿਆ ਤੇ ਹੈਦਰਾਬਾਦ ਦੀ ਵੱਡੀ ਜੇਲ੍ਹ ਵਿਚ ਭੇਜਣ ਦਾ ਪ੍ਰਬੰਧ ਕੀਤਾ। ਚੱਲਣ ਲੱਗਿਆਂ ਸਿੱਖ-ਸੰਗਤਾਂ ਨੇ ਉਸ ਲਈ ਕਈ ਮਠਿਆਈ ਦੇ ਡੱਬੇ ਦਿੱਤੇ। ਜੀਪ ਵਿਚ ਜਾਂਦਿਆਂ ਸਿਪਾਹੀਆਂ ਨੇ ਰਸਤੇ ਵਿਚ ਚਾਹ-ਪਾਣੀ ਪੀਣ ਲਈ ਡਰਾਈਵਰ ਨੂੰ ਜੀਪ ਰੋਕਣ ਲਈ ਕਿਹਾ ਤੇ ਆਪ ਇਕ ਡੱਬਾ ਮਠਿਆਈ ਲੈ ਕੇ ਚਾਹ ਪੀਣ ਲਈ ਉਤਰ ਗਏ। ਗੱਡੀ ਵਿਚ ਡਰਾਇਵਰ ਤੇ ਕਾਹਲਾ ਸਿੰਘ ਰਹਿ ਗਏ ਸਨ। ਕਾਹਲਾ ਸਿੰਘ ਨੇ ਡਰਾਇਵਰ ਨੂੰ ਕਿਹਾ ਕਿ ਤੂੰ ਵੀ ਆਹ ਮਠਿਆਈ ਲੈ ਜਾ ਤੇ ਚਾਹ ਪੀ ਆ। ਜਿਵੇਂ ਹੀ ਡਰਾਈਵਰ ਚਾਹ ਪੀਣ ਲਈ ਉਤਰਿਆ ਸਰਦਾਰ ਜੀ ਨੇ ਫੁਰਤੀ ਨਾਲ ਗੱਡੀ ਸਟਾਰਟ ਕੀਤੀ ਔਹ ਗਿਆ ਔਹ ਗਿਆ.........ਸਿਪਾਹੀ ਮੂੰਹ ਦੇਖਦੇ ਹੀ ਰਹਿ ਗਏ।

ਕੁਝ ਦੂਰ ਜਾ ਕੇ ਕਾਹਲਾ ਸਿੰਘ ਨੇ ਆਪਣੀ ਹਥਕੜੀ ਤੋੜ ਲਈ ਤੇ ਜੀਪ ਚਲਾ ਕੇ ਗੁਰਦੁਆਰੇ ਨਾਨਕ ਝੀਰੇ ਪਹੁੰਚ ਗਿਆ। ਉਥੇ ਵੀ ਗੁੰਡਿਆਂ ਨੇ ਗੁਰਦੁਆਰੇ ਤੇ ਕਬਜ਼ਾ ਕੀਤਾ ਹੋਇਆ ਸੀ। ਕੁਝ ਹੋਰ ਸਿੰਘਾਂ ਦੀ ਸਹਾਇਤਾ ਲੈ ਕੇ ਕਈ ਬਦਮਾਸ਼ਾਂ ਨੂੰ ਲੁਟਕਾਇਆ ਤੇ ਗੁਰਦੁਆਰੇ ਦਾ ਕਬਜ਼ਾ ਸਿੰਘਾਂ ਨੂੰ ਦੁਆਇਆ। ਇਨ੍ਹਾਂ ਸਾਰਿਆਂ ਮੋਰਚਿਆਂ ਤੇ ਉਸਨੇ ਕੋਈ ਪੰਜਤਾਲੀ (45) ਬਦਮਾਸ਼ਾਂ ਨੂੰ ਜਮਪੁਰੀ ਨੂੰ ਭੇਜ ਦਿੱਤਾ। ਪੁਲਿਸ ਨੇ ਜਦ ਉਸ ਨੂੰ ਫੜ ਕੇ ਮੈਜਿਸਟਰੇਟ ਦੇ ਪੇਸ਼ ਕੀਤਾ ਤਾਂ ਅਦਾਲਤ ਨੇ ਉਸ ਨੂੰ ਉਮਰ ਕੈਦ ਦੀ ਸਜ਼ਾ ਦਿੱਤੀ ਜੋ ਕਰੀਬਨ 14 ਸਾਲ ਦੀ ਹੁੰਦੀ ਹੈ। ਕਾਹਲਾ ਸਿੰਘ ਝੱਟ ਬੋਲ ਪਿਆ ਮੈਂ ਪੰਜਤਾਲੀ ਕਤਲ ਕੀਤੇ ਹਨ ਮੈਨੂੰ ਪੰਜਤਾਲੀ ਸਾਲ ਦੀ ਹੀ ਸਜ਼ਾ ਹੋਣੀ ਚਾਹੀਦੀ ਹੈ ਜਾਂ ਫਿਰ ਮੈਂ ਜ਼ਿੰਦਗੀ ਭਰ ਕੈਦ ਵਿਚ ਹੀ ਰਹਾਂ। ਸੋ ਐਸਾ ਹੀ ਹੁਕਮ ਦਿੱਤਾ ਗਿਆ। ਕਾਹਲਾ ਸਿੰਘ ਹਿੰਦੁਸਤਾਨ ਦੀਆਂ ਕਈਆਂ ਵੱਡੀਆਂ-ਵੱਡੀਆਂ ਜੇਲ੍ਹਾਂ ਵਿਚ ਰੁਲਦਾ ਰਿਹਾ। ਉਸਨੂੰ ਕਈ ਭਿਆਨਕ ਰੋਗ ਲੱਗ ਲਏ। ਐਥੋਂ ਤਕ ਉਸਨੂੰ ਦੋਵੇਂ ਪਾਸੇ ਲਕਵਾ ਹੋ ਗਿਆ, ਨਾ ਉਸ ਦੇ ਹੱਥ ਕੰਮ ਕਰਦੇ ਸਨ ਤੇ ਨਾ ਹੀ ਪੈਰ। ਕੋਈ ਆਦਮੀ ਉਸ ਦੇ ਮੂੰਹ ਵਿਚ ਰੋਟੀ ਪਾਉਂਦਾ ਸੀ ਤੇ ਟੱਟੀ ਪਿਸ਼ਾਬ ਵੀ ਕੋਈ ਆਦਮੀ ਹੀ ਕਰਾਉਂਦਾ ਸੀ। ਐਨ ਦੋ ਵਜੇ ਹਰ ਰੋਜ਼ ਪ੍ਰਭੂ ਵੱਲੋਂ ਹੀ ਉਸ ਦੇ ਮੂੰਹ ਤੇ ਪਾਣੀ ਦੇ ਛਿੱਟੇ ਵੱਜਦੇ

ਸਨ ਤੇ ਉਹ ਜਾਗ ਪੈਂਦਾ ਸੀ ਫਿਰ ਉਹ ਨਾਮ ਅਭਿਆਸ ਤੇ ਬਾਣੀ ਦੇ ਪਾਠ ਵਿਚ ਲੱਗ ਜਾਂਦਾ ਸੀ।

1972 ਦੀ ਬਾਵਨ ਦੁਆਦਸ਼ੀ ਨੂੰ ਹਰਿਆਣੇ ਅਕਾਲੀ ਦਲ ਦਾ ਜਥੇਦਾਰ ਕਰਤਾਰ ਸਿੰਘ ਟੱਕਰ ਜਦ ਜ਼ੇਲ੍ਹ ਵਿਚ ਸੁੱਟਿਆ ਗਿਆ ਤਾਂ ਕਾਹਲਾ ਸਿੰਘ ਦਾ ਮਿਲਾਪ ਉਸ ਨਾਲ ਹੋਇਆ। ਟੱਕਰ ਸਾਹਿਬ ਚਾਹੁੰਦੇ ਸਨ ਕਿ ਕਿਸੇ ਤਰੀਕੇ ਨਾਲ ਉਸ ਨੂੰ ਜੇਲ੍ਹ ਚੋਂ ਕਢਵਾਇਆ ਜਾਵੇ ਤੇ ਚੰਡੀਗੜ੍ਹ ਪੀ.ਜੀ.ਆਈ. ਤੋਂ ਉਸਦਾ ਇਲਾਜ ਕਰਾਇਆ ਜਾਏ।

ਜੇਲ੍ਹ ਤੋਂ ਬਾਹਰ ਆ ਕੇ ਕਰਤਾਰ ਸਿੰਘ ਟੱਕਰ ਹਰਿਆਣੇ ਦੇ ਮੁੱਖ ਮੰਤਰੀ ਨੂੰ ਮਿਲਿਆ ਤੇ ਕਾਹਲਾ ਸਿੰਘ ਦੀ ਰਿਹਾਈ ਲਈ ਉਸਨੂੰ ਪ੍ਰੇਰਣਾ ਦਿੱਤੀ। ਮੁੱਖ ਮੰਤਰੀ ਬੰਸੀ ਲਾਲ ਨੇ ਕਿਹਾ ਕਿ ਜੇਕਰ ਜੇਲ੍ਹ ਦਾ ਚੀਫ਼ ਮੈਡੀਕਲ ਅਫ਼ਸਰ ਉਸਨੂੰ ਚੈਕਅੱਪ ਕਰਕੇ ਇਹ ਸਰਟੀਫਿਕੇਟ ਦੇ ਦੇਵੇ ਕਿ ਕਾਹਲਾ ਸਿੰਘ ਲਾਇਲਾਜ ਹੈ ਤਾਂ ਉਸ ਨੂੰ ਛੁੱਟੀ ਮਿਲ ਜਾਵੇਗੀ। ਪਰ ਜਦ ਚੀਫ ਮੈਡੀਕਲ ਅਫਸਰ ਨੇ ਸਰਟੀਫਿਕੇਟ ਦਿੱਤਾ ਤਾਂ ਬੰਸੀ ਲਾਲ ਨੇ ਇਕ ਹੋਰ ਬਹਾਨਾ ਬਣਾ ਲਿਆ ਕਿ ਹਰਿਆਣੇ ਦਾ ਚੀਫ਼ ਮੈਡੀਕਲ ਅਫਸਰ ਉਸ ਨੂੰ ਚੈਕਅੱਪ ਕਰੇ। ਜਦ ਉਸਨੇ ਵੀ ਉਸਦੀ ਬੀਮਾਰੀ ਲਾਇਲਾਜ ਦੱਸੀ ਤਾਂ ਤੀਸਰੀ ਵਾਰ ਰੋਹਤਕ ਮੈਡੀਕਲ ਕਾਲਜ ਦੇ ਪ੍ਰਿੰਸੀਪਲ ਪਾਸੋਂ ਚੈਕਅੱਪ ਕਰਵਾਉਣ ਲਈ ਕਿਹਾ। ਅਖੀਰ ਜਦ ਸਭ ਵੱਲੋਂ ਉਸਨੂੰ ਯਕੀਨ ਹੋ ਗਿਆ ਕਿ ਕਾਹਲਾ ਸਿੰਘ ਨਹੀਂ ਬਚ ਸਕਦਾ ਤਾਂ ਉਸਨੂੰ ਜੇਲ੍ਹ ਚੋਂ ਰਿਹਾਅ ਕਰ ਦਿੱਤਾ ਗਿਆ।

ਇਲਾਜ ਲਈ ਹੁਣ ਕਰਤਾਰ ਸਿੰਘ ਉਸਨੂੰ ਪੀ.ਜੀ.ਆਈ. ਵਿਚ ਇਲਾਜ ਲਈ ਲਿਜਾਣਾ ਚਾਹੁੰਦਾ ਸੀ ਪਰ ਕਾਹਲਾ ਸਿੰਘ ਕਾਹਲਾ ਪੈਂਦਾ ਸੀ ਕਿ ਮੈਨੂੰ ਗੁਰੂ ਰਾਮਦਾਸ ਸਰੋਵਰ ਅੰਮ੍ਰਿਤਸਰ ਵਿਚ ਹੀ ਇਸ਼ਨਾਨ ਕਰਾਇਆ ਜਾਵੇ, ਜਿਥੋਂ ਕਿ ਉਸ ਨੂੰ ਜੀਵਨ ਦੀ ਖੈਰ ਪੈ ਸਕਦੀ ਹੈ। ਉਨ੍ਹਾਂ ਦਿਨਾਂ 'ਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਗੁਰਚਰਨ ਸਿੰਘ ਟੌਹੜਾ ਪਟਿਆਲੇ ਆਏ ਹੋਏ ਸਨ। ਟੱਕਰ ਸਾਹਿਬ ਨੇ ਉਨ੍ਹਾਂ ਨੂੰ ਅੰਬਾਲੇ ਤੋਂ ਟੈਲੀਫੋਨ ਕੀਤਾ ਕਿ ਉਹ ਅੰਮ੍ਰਿਤਸਰ ਟੈਲੀਫੋਨ ਕਰਨ ਤਾਂ ਕਿ ਚਾਰ ਸੇਵਾਦਾਰ ਦਰਬਾਰ ਸਾਹਿਬ ਤੋਂ ਆ ਕੇ ਸਟੇਸ਼ਨ ਤੋਂ ਕਾਹਲਾ ਸਿੰਘ ਨੂੰ ਗੱਡੀ ਤੋਂ ਉਤਾਰ ਲੈਣ ਤੇ ਉਸ ਦੇ ਇਸ਼ਨਾਨ ਦਾ ਬੰਦੋਬਸਤ ਕਰਨ। ਗਿਆਰਾਂ ਅਕਤੂਬਰ 1973 ਨੂੰ ਸੇਵਾਦਾਰ ਉਸ ਨੂੰ ਸਟਸ਼ੇਨ ਤੋਂ ਸਟਰੈਚਰ ਚੋਂ ਪਾ ਕੇ ਦਰਬਾਰ ਸਾਹਿਬ ਲੈ ਗਏ ਤੇ ਬਾਰਾਂ ਅਕਤੂਬਰ ਨੂੰ ਉਸ ਨੂੰ ਦੁੱਖ ਭੰਜੀ ਬੇਰੀ ਦੇ ਅਸਥਾਨ ਤੇ ਲਿਜਾਇਆ ਗਿਆ। ਉਨ੍ਹਾਂ ਦਿਨਾਂ ਵਿਚ ਸਰੋਵਰ ਸਾਹਿਬ ਦੀ ਕਾਰ ਸੇਵਾ ਹੋ ਰਹੀ ਸੀ। ਸੇਵਾਦਾਰਾਂ ਨੇ ਬੜੀ ਮੁਸ਼ਕਿਲ ਨਾਲ ਉਸ ਲਾਸ਼ ਨੂੰ ਪੌੜੀਆਂ ਤੋਂ ਥੱਲੇ ਉਤਾਰਿਆ ਤੇ ਪਾਣੀ ਵਿਚ ਲਿਟਾ ਦਿੱਤਾ। ਕਾਹਲਾ ਸਿੰਘ ਦੇ ਕਥਨ ਅਨੁਸਾਰ ਜਿਵੇਂ ਹੀ ਉਹ ਅੰਮ੍ਰਿਤ ਜਲ ਵਿਚ ਲੇਟਿਆ ਤਾਂ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੇ ਗਰਮ-ਗਰਮ ਪਾਣੀ ਉਸ ਦੇ ਸਾਰੇ ਸਰੀਰ ਤੇ ਪਾਇਆ। ਬਿਜਲੀ ਦੇ ਫੁਰਕਾਰੇ ਵਿਚ ਉਸ ਦੇ ਸਾਰੇ ਜਿਸਮ ਵਿਚ ਖ਼ੂਨ ਦੀ ਰੌਅ ਚੱਲ ਪਈ, ਉਸ ਦਾ ਅੰਗ-ਅੰਗ ਫਰਕਣ ਲੱਗ ਪਿਆ। ਉਹ ਮਹਿਸੂਸ ਕਰਨ ਲੱਗਾ ਕਿ ਉਸ ਵਿਚ ਨਵਾਂ ਜੀਵਨ ਆ ਗਿਆ ਹੈ। ਝੱਟਪਟ ਉਸ ਨੇ ਚੌਕੜੀ ਮਾਰ ਲਈ ਤੇ ਨਾਲ ਉਸ ਦੇ ਮਨ ਨੇ ਕਿਹਾ ਕਿ ਤੂੰ ਬਿਲਕੁਲ ਨਵਾਂ ਨਰੋਆ ਹੈਂ, ਤੇਰੇ ਸਾਰੇ ਦੁੱਖ ਕੱਟੇ ਗਏ ਹਨ। ਜੋਸ਼ 'ਚ ਆ ਕੇ ਉਸ ਨੇ ਜੈਕਾਰਾ ਗਜਾਇਆ ਤਾਂ ਸੇਵਾਦਾਰ ਨੇ ਸਮਝਿਆ ਕਿ ਉਸ ਨੇ ਇਸ਼ਨਾਨ ਕਰ ਲਿਆ ਹੈ ਤੇ ਉਸ ਨੂੰ ਪ੍ਰਕਰਮਾਂ ਚੋਂ ਲਿਜਾਣ ਲਈ ਸਰੋਵਰ ਚੋਂ ਉਤਰੇ ਪਰ ਹੈਰਾਨ ਰਹਿ ਗਏ ਕਿ ਕਾਹਲਾ ਸਿੰਘ ਜਲ 'ਚ ਖੜਾ ਹੈ ਤੇ ਉੱਪਰ ਆਉਣ ਦੀ ਕੋਸ਼ਿਸ਼ ਕਰ ਰਿਹਾ ਹੈ। ਸੇਵਾਦਾਰ ਉਸ ਨੂੰ ਚੁੱਕ ਕੇ ਉੱਪਰ ਲਿਜਾਣਾ ਚਾਹੁੰਦੇ ਸਨ ਪਰ ਉਹ ਗੁਰੂ ਰਾਮਦਾਸ ਜੀ ਦੇ ਬਲ ਨਾਲ ਹੀ ਉੱਪਰ ਚੜ੍ਹ ਆਇਆ ਤੇ ਉਸ ਨੇ ਆਪਣੇ ਪੈਰਾਂ ਦੇ ਨਾਲ ਹੀ ਵੱਡੀ ਪ੍ਰਕਰਮਾ ਕਰਕੇ ਹਰਿਮੰਦਰ ਸਾਹਿਬ ਜਾ ਮੱਥਾ ਟੇਕਿਆ ਤੇ ਮੁੜ ਦੁੱਖ ਭੰਜਨੀ ਬੇਰੀ ਕੋਲ ਆ ਬੈਠਾ।

ਸਾਰੇ ਸ਼ਹਿਰ ਵਿਚ ਇਹ ਖਬਰ ਅੱਗ ਦੀ ਤਰ੍ਹਾਂ ਫੈਲ ਗਈ ਤੇ ਹਜ਼ਾਰਾਂ ਹੀ ਦਰਸ਼ਕ ਉਥੇ ਇਕੱਠੇ ਹੋ ਗਏ। ਉਨ੍ਹਾਂ 'ਚੋਂ ਕਈ ਬਹੁਤੇ ਸ਼ਰਧਾਲੂ ਸਨ ਤੇ ਕਈ ਉਹੋ ਜਿਹੇ ਵੀ ਸਨ ਜਿਨ੍ਹਾਂ ਨੂੰ ਯਕੀਨ ਨਹੀਂ ਸੀ ਆਉਂਦਾ। ਜੇਲ੍ਹ 'ਚੋਂ ਨਿਕਲਣ ਲੱਗਿਆਂ ਜੋ ਉਸਦੀ ਫੋਟੋ ਲਈ ਗਈ ਸੀ ਉਹ ਉਸ ਨੇ ਸਭ ਨੂੰ ਦਿਖਾਈ ਤਾਂ ਕਿ ਉਨ੍ਹਾਂ ਨੂੰ ਯਕੀਨ ਆ ਜਾਵੇ ਕਿ ਪੰਜ ਦਿਨ ਪਹਿਲਾਂ ਲਈ ਹੋਈ ਫੋਟੋ ਵਿਚ ਉਹ ਇਕ ਜਿਊਂਦਾ ਜਾਗਦਾ ਮੁਰਦਾ ਸੀ ਪਰ ਅੱਜ ਗੁਰੂ ਰਾਮਦਾਸ ਜੀ ਦੀ ਮਿਹਰ ਨਾਲ ਇਕ ਨਿਰੋਗ ਇਨਸਾਨ ਹੈ। ਅਨਮਤੀਆਂ ਨੇ ਉਸ ਨੂੰ ਕਈ ਵਿੰਗੇ ਤੜਿੰਗੇ ਸਵਾਲ ਪੁੱਛੇ ਪਰ ਉਸਨੇ ਸਭ ਦੀ ਤਸੱਲੀ ਕਰਾ ਦਿੱਤੀ ਕਿ ਸੱਚਮੁੱਚ ਹੀ ਗੁਰੂ ਸਾਹਿਬ ਦੀ ਪ੍ਰਤੱਖ ਕਰਾਮਾਤ ਹੈ।

## (39) ਬ੍ਰਾਹਮਣਵਾਦ ਤੇ ਗੁਰਮਤਿ

ਮੇਰਾ ਇਕ ਪੁਰਾਣਾ ਮਿੱਤਰ ਤਰਨ ਤਾਰਨ ਦੇ ਕੋਲ ਇਕ ਪਿੰਡ ਵਿਚ ਰਹਿੰਦਾ ਸੀ। ਉਨ੍ਹਾਂ ਦੇ ਘਰ ਇਕ ਦਿਨ ਦੁਪਹਿਰ ਦੇ ਵੇਲੇ ਕੋਈ ਬ੍ਰਾਹਮਣ ਆਇਆ ਤੇ ਪਾਣੀ ਮੰਗਿਆ। ਉਨ੍ਹਾਂ ਨੇ ਉਸ ਨੂੰ ਚਾਹ ਪਿਆਈ ਤੇ ਕੁਝ ਖਾਣ ਨੂੰ ਵੀ ਦਿੱਤਾ। ਤੁਰਨ ਲੱਗਿਆਂ ਉਸ ਨੇ ਕਿਹਾ ਕਿ ਤੁਹਾਡੇ ਘਰ ਗ਼ਰੀਬੀ ਜਾਪਦੀ ਹੈ, ਜੇਕਰ ਤੁਸੀਂ ਦੀਵਾਲੀ ਵਾਲੀ ਰਾਤ ਲੱਛਮੀ ਦਾ ਮੰਤਰ ਸੂਰਜ ਡੁੱਬਣ ਤੋਂ ਲੈ ਕੇ ਦੂਜੇ ਦਿਨ ਸੂਰਜ ਚੜ੍ਹਨ ਤਕ ਕਰਦੇ ਰਹੋ, ਟੱਟੀ, ਪੇਸ਼ਾਬ ਲਈ ਵੀ ਨਾ ਉਠੋ ਤਾਂ ਤੁਹਾਡੇ ਘਰ ਲੱਛਮੀ ਆਪ ਹਾਜ਼ਰੀ ਭਰੇਗੀ। ਪੰਡਿਤ ਮੰਤਰ ਲਿਖਾ ਕੇ ਚਲਾ ਗਿਆ।

ਮੇਰੇ ਮਿੱਤਰ ਨੇ ਕੁਝ ਦਿਨਾਂ ਵਿਚ ਜਾਗਣ ਦਾ ਅਭਿਆਸ ਪਕਾ ਲਿਆ ਤੇ ਦੀਵਾਲੀ ਵਾਲੀ ਰਾਤ ਇਸ਼ਨਾਨ ਕਰਕੇ ਪੰਡਿਤ ਜੀ ਦੇ ਦੱਸਣ ਅਨੁਸਾਰ ਆਸਣ ਜਮਾ ਕੇ ਧੂਪ-ਦੀਪ ਜਗਾ ਕੇ ਬੈਠ ਗਿਆ। ਮਾਂ ਨੇ ਉਸ ਨੂੰ ਸੂਰਜ ਚੜ੍ਹਨ ਤੇ ਉੱਠਣ ਲਈ ਕਿਹਾ, ਉਸ ਦਾ ਅਭਿਆਸ ਐਡਾ ਪੱਕਾ ਹੋਇਆ ਸੀ ਕਿ ਉਸਨੂੰ ਨਾ ਊਂਘ ਨਾ ਆਈ, ਨਾ ਹੀ ਟੱਟੀ-ਪਿਸ਼ਾਬ ਦੀ ਹਾਜਤ ਹੋਈ।

ਦਿਨੇ ਉਸ ਨੇ ਅਰਾਮ ਕੀਤਾ ਤੇ ਦੂਜੀ ਰਾਤ ਨੂੰ ਪ੍ਰਸ਼ਾਦ ਛੱਕ ਕੇ ਘਰ ਦੇ ਦਰਵਾਜ਼ੇ ਬੰਦ ਕਰਕੇ ਸੌਣ ਲੱਗਾ ਸੀ ਤਾਂ ਦੋ ਬੰਦੇ ਜਿਨ੍ਹਾਂ ਨੇ ਮੂੰਹ ਤੇ ਠਾਠੇ ਬੱਧੇ ਹੋਏ ਸੀ, ਉਸ ਦੇ ਘਰ ਆ ਵੜੇ। ਉਹ ਉਹਨਾਂ ਨੂੰ ਦੇਖ ਕੇ ਹੈਰਾਨ ਰਹਿ ਗਿਆ ਕਿ ਇਹ ਕਿਹੜੇ ਰਸਤੇ ਅੰਦਰ ਆ ਗਏ ਹਨ? ਉਹਨਾਂ ਆਉਂਦਿਆਂ ਹੀ ਮੇਰੇ ਮਿੱਤਰ ਨੂੰ ਕਿਹਾ, ਸਰਦਾਰ ਤੈਨੂੰ ਹਰਨੀਆਂ ਦੀ ਬੀਮਾਰੀ ਹੈ। ਜਾਹ ਤੇ ਅੰਦਰ ਜਾ ਕੇ ਦੇਖ ਤੇਰੀ ਇਹ ਬੀਮਾਰੀ ਦੂਰ ਹੋ ਗਈ ਹੈ? ਮਿੱਤਰ ਨੇ ਜਦ ਦੇਖਿਆ ਕਿ ਹਰਨੀਆਂ ਦਾ ਨਾਂ-ਨਿਸ਼ਾਨ ਨਹੀਂ ਰਿਹਾ, ਉਹ ਆ ਕੇ ਉਹਨਾਂ ਦੇ ਪੈਰੀਂ ਪੈ ਗਿਆ, ਦਰਅਸਲ ਉਨ੍ਹਾਂ ਚੋਂ ਇਕ ਲਛਮੀ ਸੀ ਤੇ ਦੂਜਾ ਸ਼ੁਕਰ ਪਰੋਹਤ ਸੀ। ਉਨ੍ਹਾਂ ਨੇ ਮਿੱਤਰ ਨੂੰ ਕਿਹਾ ਕਿ ਜਿਤਨੇ ਰੁਪੈ ਤੇ ਸੋਨਾ ਚਾਂਦੀ ਆਦਿ ਜੋ ਤੁਹਾਡੇ ਘਰ ਹੈ ਉਸ ਨੂੰ ਸਾਨੂੰ ਲਿਆ ਦੇਵੋ। ਸਾਰੇ ਰੁਪੈ ਤੇ ਗਹਿਣੇ ਉਨ੍ਹਾਂ ਨੇ ਇਕ ਗੜਵੀ ਵਿਚ ਪਾ ਦਿੱਤੇ ਤੇ ਉਸ ਦੇ ਉੱਪਰ ਰੁਮਾਲ ਬੰਨ੍ਹ ਦਿੱਤਾ। ਹੁਣ ਉਨ੍ਹਾਂ ਨੇ ਇਕ ਵੱਡੇ ਸਾਰੇ ਡਰੰਮ ਦੀ ਮੰਗ ਕੀਤੀ। ਫਿਰ ਉਹ ਗੜਵੀ ਡਰੰਮ ਵਿਚ ਰੱਖ ਦਿੱਤੀ ਤੇ ਉਸ ਡਰੰਮ ਨੂੰ ਇੱਟਾਂ-ਵੱਟਿਆਂ ਨਾਲ ਭਰਨ ਲਈ ਕਿਹਾ। ਜਦ ਭਰ ਗਿਆ ਤਾਂ ਉਸ ਦੇ ਉੱਪਰ ਇਕ ਬੋਰੀ ਪਾ ਕੇ ਉਸਨੂੰ ਰੱਸੀ ਨਾਲ ਬੰਨ੍ਹ ਦਿੱਤਾ। ਹੁਣ ਤਿੰਨਾਂ ਨੇ ਮਿਲ ਕੇ ਬੜੀ ਮੁਸ਼ਕਿਲ ਨਾਲ ਚੁਕ ਕੇ ਅੰਦਰ ਇਕ ਨਿੱਕੀ ਜਿਹੀ ਕੋਠੜੀ ਵਿਚ ਰੱਖ ਦਿੱਤਾ ਤੇ ਕਹਿਣ ਲੱਗੇ ਕਿ ਅੱਜ ਤੋਂ ਦਸਾਂ ਦਿਨਾਂ ਬਾਅਦ ਇਸ ਡਰੰਮ ਨੂੰ ਖੋਲ੍ਹ ਕੇ ਵੇਖਣਾ, ਇਸ ਵਿਚ ਰੱਖਿਆ ਸਾਰਾ ਸਮਾਨ ਸੋਨਾ ਬਣ ਗਿਆ ਹੋਵੇਗਾ। ਇਹ ਕਹਿ ਕੇ ਉਹ ਦੋਨੋਂ ਗਾਇਬ ਹੋ ਗਏ।

ਹੌਲੀ-ਹੌਲੀ ਕਰਦੇ ਦਸਵਾਂ ਦਿਨ ਵੀ ਆ ਗਿਆ। ਉਸ ਦਿਨ ਮੇਰੇ ਮਿੱਤਰ ਦੀ ਭੂਆ ਉਨ੍ਹਾਂ

ਦੇ ਘਰ ਆ ਗਈ। ਭੂਆ ਨੂੰ ਉਪਰੋਕਤ ਕੋਈ ਗੱਲ ਨਹੀਂ ਦੱਸੀ ਗਈ। ਦਿਨ ਵੀ ਲੰਘ ਗਿਆ ਤੇ ਰਾਤ ਆ ਗਈ। ਹੁਣ ਕੇਵਲ ਸੋਨਾ ਬਣਨ ਵਿਚ ਕੁਝ ਘੰਟੇ ਹੀ ਰਹਿੰਦੇ ਹਨ। ਭੂਆ ਨੇ ਕੁਝ ਆਪਣੇ ਪਿੰਡ ਦੀਆਂ ਅਜਿਹੀਆਂ ਘਟਨਾਵਾਂ ਦਾ ਜ਼ਿਕਰ ਕੀਤਾ ਜਿਸ ਤੇ ਸਾਰੇ ਪਰਿਵਾਰ ਨੂੰ ਸ਼ੱਕ ਹੋ ਗਿਆ ਕਿ ਉਨ੍ਹਾਂ ਨਾਲ ਭੀ ਧੋਖਾ ਹੋ ਗਿਆ ਹੈ ਤੇ ਉਹ ਲੁੱਟੇ-ਪੁੱਟੇ ਗਏ ਹਨ। ਉਥੇ ਚੀਕ-ਦਿਹਾੜਾ ਪੈ ਗਿਆ ਤੇ ਉਸ ਦੀ ਮਾਂ ਨੇ ਉਨ੍ਹਾਂ ਦੋਨਾਂ ਗੈਬੀ ਬੰਦਿਆਂ ਨੂੰ ਕਈ ਪ੍ਰਕਾਰ ਦੀਆਂ ਵਾਧੂ-ਘਾਟੂ ਗੱਲਾਂ ਕਹੀਆਂ ਤੇ ਗਾਲ੍ਹਾਂ ਭੀ ਕੱਢਣੀਆਂ ਸ਼ੁਰੂ ਕਰ ਦਿੱਤੀਆਂ। ਐਨ ਉਸੇ ਵੇਲੇ ਉਹ ਦੋਨੋਂ ਜਣੇ ਹਾਜ਼ਰ ਹੋ ਗਏ। ਕਹਿਣ ਲੱਗੇ, ਆਓ ਤੁਸੀਂ ਆਪਣੇ ਰੁਪਏ ਤੇ ਗਹਿਣੇ ਵੇਖੋ ਜੋ ਕੇਵਲ 34 ਤੋਲੇ ਸੋਨਾ ਸੀ ਤੇ 103 ਰੁਪਏ ਸਨ। ਕੋਠੜੀ ਦਾ ਦਰਵਾਜ਼ਾ ਖੋਲ੍ਹਿਆ ਗਿਆ ਤੇ ਡਰੰਮ ਚੋਂ ਗੜਵੀ ਕੱਢ ਕੇ ਵੇਖੀ, ਉਸ ਵਿਚ ਰੱਖੀਆਂ ਹੋਈਆਂ ਚੀਜ਼ਾਂ ਜਿਉਂ ਦੀਆਂ ਤਿਉਂ ਪਈਆਂ ਸਨ।

ਸਾਰੇ ਘਰ ਦੇ ਹੱਕੇ-ਬੱਕੇ ਰਹਿ ਗਏ ਤੇ ਸ਼ਰਮ ਦੇ ਮਾਰੇ ਉਹਨਾਂ ਦੀਆਂ ਅੱਖੀਆਂ ਉੱਚੀਆਂ ਨਹੀਂ ਸਨ ਹੁੰਦੀਆਂ। ਹੁਣ ਲੱਛਮੀ ਦਾ ਪਾਰਾ ਚੜ੍ਹ ਗਿਆ ਤੇ ਉਹ ਕਹਿਣ ਲੱਗੇ ਕਿ ਤੁਸਾਂ ਮੈਨੂੰ ਨਿਹੱਕੀਆਂ ਗਾਲ੍ਹਾਂ ਕੱਢੀਆਂ ਸਨ। ਜਾਓ ਮੈਂ ਤੁਹਾਨੂੰ ਸਰਾਪ ਦਿੰਦੀ ਹਾਂ, ਕਿ ਅੱਜ ਤੋਂ ਦਸਾਂ ਦਿਨਾਂ ਦੇ ਬਾਅਦ ਤੁਹਾਡਾ ਇਹ ਲੜਕਾ (ਮੇਰਾ ਮਿੱਤ੍ਰ) ਦੀ ਮ੍ਰਿਤੂ ਹੋ ਜਾਏਗੀ। ਇਸ ਤੇ ਉਸ ਦੀ ਮਾਂ ਡਡਿਆ ਕੇ ਲੱਛਮੀ ਦੇ ਪੈਰਾਂ ਤੇ ਡਿੱਗ ਪਈ, ਤੇ ਰੋ ਰੋ ਕੇ ਮੁਆਫੀਆਂ ਮੰਗੀਆਂ। ਜਿਸ ਤੇ ਲੱਛਮੀ ਨੇ ਕਿਹਾ ਇਹ ਮਹਾਂ ਮਤਰੰਜਾ ਮੰਤਰ ਦਾ ਸਵਾ ਲੱਖ ਪਾਠ ਦਸਾਂ ਦਿਨਾਂ ਦੇ ਅੰਦਰ-ਅੰਦਰ ਕਰ ਲਉ ਤਾਂ ਇਹ ਬਚ ਸਕਦਾ ਹੈ।

'ਮਰਤਾ ਕਿਆ ਨਹੀਂ ਕਰਤਾ' ਸਵਾ ਲੱਖ ਪਾਠ ਕਰਨਾ ਉਹ ਮੰਨ ਗਏ, ਪਰ ਲੱਛਮੀ ਨੇ ਫਿਰ ਕਿਹਾ ਕਿ ਇਹਨਾਂ ਦਸਾਂ ਦਿਨਾਂ ਅੰਦਰ ਅੰਨ ਗ੍ਰਹਿਣ ਨਹੀਂ ਕਰਨਾ, ਤਦ ਇਹ ਪਾਠ ਸਫਲ ਹੋਵੇਗਾ। ਦਸ ਦਿਨ ਅੰਨ ਨਾ ਖਾਣਾ ਇਕ ਸਧਾਰਨ ਬੰਦੇ ਵਾਸਤੇ ਨਾਮੁਮਕਿਨ ਹੈ ਤੇ ਇਸ ਲਈ ਛੋਟ ਮੰਗੀ। ਲੱਛਮੀ ਨੇ ਕਿਹਾ ਕੱਲ੍ਹ ਸਵੇਰੇ ਜਿਹੜੀ ਗੱਡੀ 4 ਵਜੇ ਆਉਂਦੀ ਹੈ ਉਸ ਵਿਚ ਇਕ ਬੰਦਾ ਆਵੇਗਾ, ਉਹ ਦੂਧਾਧਾਰੀ ਹੈ ਤੇ ਉਹ ਜਿੰਨੇ ਪੈਸੇ ਮੰਗੇ ਉਸ ਨੂੰ ਦੇ ਕੇ ਸਵਾ ਲੱਖ ਪਾਠ ਦਸਾਂ ਦਿਨਾਂ ਵਿਚ ਕਰਵਾ ਲੈਣਾ। ਇੰਨਾ ਕਹਿ ਕੇ ਉਹ ਦੋਵੇਂ ਜਣੇ ਗਾਇਬ ਹੋ ਗਏ। ਉਸ ਵਕਤ ਰਾਤ ਦੇ ਸਾਢੇ ਗਿਆਰਾਂ ਵਜੇ ਸਨ। ਮੇਰਾ ਮਿੱਤਰ ਤੇ ਉਸਦਾ ਪ੍ਰਵਾਰ ਕੇਵਲ 7 ਘੰਟੇ ਹੋਰ ਉਡੀਕ ਕਰਦੇ ਤਾਂ ਉਹ ਡਰੰਮ ਵਿਚ ਪਈਆਂ ਚੀਜ਼ਾਂ ਢਾਈ ਮਣ ਪੱਕਾ ਸੋਨਾ ਬਣ ਜਾਣਾ ਸੀ, ਪਰ ਉਹਨਾਂ ਦਾ ਦਿਮਾਗ਼ ਹੀ ਖ਼ਰਾਬ ਹੋ ਗਿਆ।

ਲੱਛਮੀ ਤੇ ਪ੍ਰੋਹਤ ਇਕ-ਦਮ ਲੁਧਿਆਣੇ ਸ਼ਾਮ ਸੁੰਦਰ ਦੇ ਮੰਦਰ ਪਹੁੰਚੇ ਤੇ ਉਥੋਂ ਦੇ ਪੁਜਾਰੀ ਨੂੰ ਜਗਾ ਕੇ ਕਿਹਾ ਕਿ ਤੂੰ ਇਕ-ਦਮ ਗੱਡੀ ਵਿਚ ਬੈਠ ਕੇ ਅੰਮ੍ਰਿਤਸਰ ਪਹੁੰਚ, ਜਾ ਕੇ ਉਥੋਂ ਦੂਜੀ ਗੱਡੀ ਫੜ ਕੇ ਤਰਨ ਤਾਰਨ ਪਹੁੰਚ ਜਾ, ਅੱਗੋਂ ਤੈਨੂੰ ਸ. ਹਰਦਿਆਲ ਸਿੰਘ ਆਪਣੇ ਘਰ ਲੈ ਜਾਵੇਗਾ। ਪੰਡਿਤ ਜੀ ਹੁਕਮ ਪਾ ਕੇ ਸਵੇਰੇ ਚਾਰ ਵਜੇ ਮੇਰੇ ਮਿੱਤਰ ਦੇ ਘਰ ਪਹੁੰਚ ਗਏ। ਫੈਸਲਾ ਹੋਇਆ ਕਿ ਉਹ ਸਵਾ ਲੱਖ ਮੰਤਰ ਪੜ੍ਹਨ ਦਾ ਸਵਾ ਸੌ ਰੁ: ਲੈਣਗੇ। ਪੰਡਿਤ ਜੀ ਉਸੇ ਵੇਲੇ ਦਰਬਾਰ ਸਾਹਿਬ ਪਹੁੰਚ ਗਏ ਤੇ ਇਸ਼ਨਾਨ ਕਰਕੇ ਸਰੋਵਰ ਦੇ ਕੰਢੇ ਤੇ ਪਾਠ ਸ਼ੁਰੂ ਕਰ ਦਿੱਤਾ। ਰਾਤ ਨੂੰ ਘਰ ਆ ਕੇ ਇਕ ਗੜਵੀ ਦੁੱਧ ਦੀ ਪੀ ਕੇ ਸੌਂ ਗਏ, ਦਸਵੇਂ ਦਿਨ ਦੁਪਹਿਰ ਨੂੰ ਉਨ੍ਹਾਂ ਸਵਾ ਲੱਖ ਪਾਠ ਸੰਪੂਰਨ ਕਰ ਲਿਆ ਤੇ ਮਾਇਆ ਲੈ ਕੇ ਵਾਪਸ ਲੁਧਿਆਣੇ ਪਰਤ ਗਏ।

ਮੇਰੇ ਮਿੱਤਰ ਦੀ ਘਰ ਵਾਲੀ ਉਸ ਸ਼ਾਮ ਨੂੰ ਘਰ ਦੇ ਪਿਛਲੇ ਸੁਫੇ ਵਿਚ ਰੋਟੀਆਂ ਪਕਾ ਰਹੀ ਸੀ। ਕੋਈ ਅੱਗ ਦਾ ਇਕ ਚੰਗਿਆੜਾ ਉਡ ਕੇ ਉਸ ਦੇ ਦੁਪੱਟੇ ਨੂੰ ਲੱਗ ਲਿਆ ਤੇ ਹੌਲੀ-ਹੌਲੀ ਸੁਲਗ ਰਿਹਾ ਸੀ ਕਿ ਇਕ-ਦਮ ਪਿਛਲੇ ਪਾਸਿਉਂ ਲੱਛਮੀ ਬੰਦੇ ਦੇ ਭੇਸ ਵਿਚ ਆ ਗਈ ਤੇ ਉਸ ਨੇ ਝੱਟ

ਆਪਣੇ ਹੱਥਾਂ ਨਾਲ ਉਹ ਅੱਗ ਬੁਝਾ ਦਿੱਤੀ। ਕਿਹਾ ਕਿ ਤੂੰ ਅੱਜ ਸਿਰੋਂ ਨੰਗੀ ਹੋ ਜਾਣਾ ਸੀ। (ਕਿ ਤੇਰਾ ਘਰ ਵਾਲਾ ਮਰ ਜਾਣਾ ਸੀ) ਜੋ ਹੁਣ ਬਚ ਗਿਆ ਹੈ। ਉਸ ਨੂੰ ਬੁਲਾਓ।

ਉਹ ਮੇਰੇ ਮਿੱਤਰ ਨੂੰ ਕਹਿਣ ਲੱਗਾ ਕਿ ਦੀਵਾਲੀ ਵਾਲੇ ਦਿਨ ਲੱਛਮੀ ਦਾ ਪਾਠ ਕੀਤਾ ਸੀ ਤੇ ਤੂੰ ਆਪਣੀ ਬੇਅਕਲੀ ਨਾਲ ਉਸ ਦਾ ਫਲ ਪ੍ਰਾਪਤ ਨਹੀਂ ਕਰ ਸਕਿਆ। ਤੈਨੂੰ ਇਕ ਹੋਰ ਮੌਕਾ ਦਿੱਤਾ ਜਾਂਦਾ ਹੈ। ਤੂੰ ਜੋ ਕੁਝ ਆਪਣੇ ਮੂੰਹ ਤੋਂ ਮੰਗੇਂਗਾ ਉਹ ਮੈਂ ਦੇਣ ਨੂੰ ਤਿਆਰ ਹਾਂ। ਮੇਰਾ ਮਿੱਤਰ ਸੋਚੀਂ ਪੈ ਗਿਆ ਕਿ ਕੀ ਮੰਗਾਂ? ਅਖੀਰ ਕਹਿਣ ਲੱਗਾ ਕਿ ਮੈਨੂੰ ਮੁਕਤੀ ਚਾਹੀਦੀ ਹੈ। ਇਸ ਤੇ ਲੱਛਮੀ ਉਸ ਨੂੰ ਕਹਿਣ ਲੱਗੀ, ਮੈਂ ਦੋ ਕੰਮ ਨਹੀਂ ਕਰ ਸਕਦੀ, ਇਕ ਤਾਂ ਮੈਂ ਤੈਨੂੰ ਮੁਕਤੀ ਨਹੀਂ ਦੇ ਸਕਦੀ, ਦੂਜਾ ਕਿਸੇ ਮੁਲਕ ਦਾ ਬਾਦਸ਼ਾਹ ਨਹੀਂ ਬਣਾ ਸਕਦੀ। ਇਹ ਕੰਮ ਕੇਵਲ ਭਗਵਾਨ ਹੀ ਕਰ ਸਕਦਾ ਹੈ। ਜਦ ਉਹਨੂੰ ਦੁਬਾਰਾ ਤੇ ਤਿਬਾਰਾ ਪੁੱਛਿਆ ਗਿਆ ਤਾਂ ਮੇਰੇ ਮਿੱਤਰ ਨੇ ਮੁਕਤੀ ਦੀ ਹੀ ਮੰਗ ਕੀਤੀ। ਇਸ ਤੇ ਲੱਛਮੀ ਫਿਰ ਨਿਰਾਜ਼ ਹੋ ਗਈ ਤੇ ਉਸ ਨੇ ਇਕ-ਦਮ ਬੰਦੇ ਵਾਲੀ ਦੇਹ ਪਲਟ ਕੇ ਜਗਮਗਾਂਦੀ ਲੱਛਮੀ ਦਾ ਰੂਪ ਧਾਰਨ ਕਰ ਲਿਆ ਤੇ ਹੱਥ ਉੱਚਾ ਕੀਤਾ, ਇਕ-ਦਮ ਤਾਜ਼ਾ-ਤਾਜ਼ਾ ਚੋਏ ਹੋਏ ਦੁੱਧ ਦੀ ਗੜਵੀ ਉਹਦੇ ਹੱਥ ਵਿਚ ਆ ਗਈ। ਮੇਰੇ ਮਿੱਤਰ ਨੂੰ ਪੀਣ ਲਈ ਕਿਹਾ, ਜਦ ਉਸ ਨੇ ਅੱਧਾ ਕੁ ਪੀ ਲਿਆ ਤਾਂ ਬਾਕੀ ਦਾ ਦੁੱਧ ਉਸ ਦੀ ਘਰ ਵਾਲੀ ਨੂੰ ਪੀਣ ਲਈ ਦੇ ਦਿੱਤਾ। ਦੁੱਧ ਪਿਆ ਕੇ ਉਹ ਕਹਿਣ ਲੱਗੀ ਕਿ ਮੈਂ ਤਿੰਨ ਵਾਰੀ ਤੁਹਾਡੇ ਘਰ ਆਈ ਹਾਂ, ਤੁਸਾਂ ਮੇਰਾ ਅਪਮਾਨ ਕੀਤਾ ਹੈ, ਜਾਓ ਸਾਰੀ ਉਮਰ ਕੰਗਾਲ ਰਹੋਗੇ। ਇਸ ਗੜਵੀ ਨੂੰ ਦੇਖ-ਦੇਖ ਕੇ ਰੋਇਆ ਕਰਿਓ ਤੇ ਝੂਰਦੇ ਰਹਿਣਾ। ਅਖੀਰ ਉਸ ਦੀ ਘਰ ਵਾਲੀ ਨੇ ਮਿੰਨਤਾਂ ਤਰਲੇ ਕੀਤੇ ਤੇ ਸਰਾਪ ਵਾਪਸ ਲੈਣ ਲਈ ਕਿਹਾ, ਲੱਛਮੀ ਪ੍ਰਸੰਨ ਹੋ ਗਈ ਤੇ ਤਿੰਨ ਗੱਲਾਂ ਨਾ ਕਰਨ ਲਈ ਕਿਹਾ (ਜੋ ਇਥੇ ਲਿਖਣਾ ਉਚਿਤ ਨਹੀਂ ਹਨ) ਜੇ ਤੁਸੀਂ ਇਹ ਕਰੋਗੇ ਤਾਂ ਮੈਂ ਫਿਰ ਇਕ ਵਾਰੀ ਤੁਹਾਡੇ ਪਾਸ ਆਵਾਂਗੀ। ਇਹ ਕਹਿ ਕੇ ਉਹ ਗਾਇਬ ਹੋ ਗਈ ਹੈ।



ਮੇਰੇ ਮਿੱਤਰ ਦਾ ਵੱਡਾ ਭਰਾ ਕੱਟਕ ਸ਼ਹਿਰ ਵਿਚ ਨੌਕਰੀ ਕਰਦਾ ਸੀ ਤੇ ਉਸ ਨੇ ਆਪਣੇ ਘਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਸੀ। ਦੂਜੇ ਦਿਨ ਮੱਘਰ ਦੀ ਸੰਗ੍ਰਾਂਦ ਸੀ ਤੇ ਉਸ ਨੇ ਨੇਮ ਅਨੁਸਾਰ ਕੜਾਹ ਪ੍ਰਸ਼ਾਦਿ ਦੀ ਦੇਗ਼ ਸਜਾ ਕੇ ਬਾਰਹ ਮਾਹ ਦਾ ਪਾਠ ਕੀਤਾ। ਸਵਾ ਰੁ. ਦਰਸ਼ਨ ਭੇਟ ਰੱਖ ਕੇ ਅਰਦਾਸ ਕੀਤੀ ਕਿ ਸੱਚੇ ਪਾਤਸ਼ਾਹ ਘਰ ਵਿਚ ਗ਼ਰੀਬੀ ਹੈ ਤੇ ਆਪ ਜੀ ਕ੍ਰਿਪਾ ਕਰਕੇ ਇਸ ਨੂੰ ਦੂਰ ਕਰ ਸਕਦੇ ਹੋ। ਦਾਸ ਆਪ ਜੀ ਦਾ ਅਤਿ ਧੰਨਵਾਦੀ ਹੋਵੇਗਾ, ਆਦਿ ਆਦਿ।

ਕੜਾਹ ਪ੍ਰਸ਼ਾਦ ਲੈ ਕੇ ਮੇਰੇ ਮਿੱਤਰ ਦਾ ਭਰਾ ਬਾਹਰ ਨਿਕਲਿਆ ਤਾਂ ਕੀ ਦੇਖਦਾ ਹੈ ਕਿ ਦੋ ਮੰਗਤੇ ਬਾਹਰ ਖੜੇ ਹਨ, ਜੋ ਦਰਅਸਲ ਲੱਛਮੀ ਤੇ ਸ਼ੁਕਰ ਪ੍ਰੋਹਤ ਸਨ, ਕਹਿਣ ਲੱਗੇ ਸਰਦਾਰ ਜੀ ਆਪ ਸੇ ਸਵਾ ਰੁ. ਲੇਨਾ ਹੈ। ਅੱਗੋਂ ਜਵਾਬ ਮਿਲਿਆ ਕਿ ਗੰਦੀ ਨਾਲੀ ਤੋਂ ਮੂੰਹ ਧੋ ਆਵੋ ਤੇ ਆ ਕੇ ਲੈ ਜਾਣਾ, ਜੋ ਦੂਜੇ ਲਫਜ਼ਾਂ ਵਿਚ ਨਾਂਹ ਸੀ। ਲੱਛਮੀ ਕਹਿਣ ਲੱਗੀ ਕਿ ਜਿਹੜਾ ਸਵਾ ਰੁ. ਤੁਸਾਂ ਅੱਜ ਅਰਦਾਸ ਭੇਟ ਕੀਤਾ ਹੈ ਉਹ ਹੀ ਸਾਨੂੰ ਲਿਆ ਕੇ ਦੇ ਦਿਉ। ਸਰਦਾਰ ਜੀ ਹੈਰਾਨ ਰਹਿ ਗਏ ਕਿ ਇਹਨਾਂ ਨੂੰ ਕਿਵੇਂ ਪਤਾ ਲੱਗ ਗਿਆ ਕਿ ਮੈਂ ਸਵਾ ਰੁਪਏ ਰੱਖ ਕੇ ਅਰਦਾਸ ਕੀਤੀ ਹੈ। ਉਹ ਚੁੱਪਚਾਪ ਬਾਬਾ ਜੀ ਦੇ ਕਮਰੇ ਵਿਚ ਗਏ ਤੇ ਸਵਾ ਰੁਪਿਆ ਲਿਆ ਕੇ ਉਨ੍ਹਾਂ ਦੇ ਹਵਾਲੇ ਕਰ ਦਿੱਤਾ। ਲੱਛਮੀ ਜੀ ਦੇ ਵਾਕ ਸਨ, ਸਰਦਾਰ ਜੀ ਲੱਖਪਤੀ ਹੋ ਜਾਵੋਗੇ, ਪਰ ਸਰਦਾਰ ਜੀ ਨੇ ਧੱਕਾ ਦਿੱਤਾ ਕਿ ਜੇ ਤੂੰ ਮੈਨੂੰ ਲੱਖਪਤੀ ਕਰ ਸਕਦਾ ਹੁੰਦਾ ਤਾਂ ਸਵਾ ਰੁਪਏ ਕਿਉਂ ਮੰਗਦਾ? ਲੱਛਮੀ ਜਾਂਦੀ ਹੋਈ ਨੇ ਫਿਰ ਕਿਹਾ ਕਿ ਯਾਦ ਰਖੋਗੇ ਕਿ ਹਮਾਰੀ ਬਾਤ ਸੱਚੀ ਹੈ। ਸਰਦਾਰ ਜੀ ਦਫਤਰ ਜਾਣ ਵਾਸਤੇ ਨਾਸ਼ਤਾ ਕਰ ਰਹੇ ਸਨ ਕਿ ਉਨ੍ਹਾਂ ਨੂੰ ਤਾਰ ਆ ਗਈ ਜੋ ਬਰਮਾਂ ਸ਼ੈਲ ਵਲੋਂ ਸੀ ਤੇ ਉਸ ਵਿਚ ਲਿਖਿਆ ਹੋਇਆ

ਸੀ ਕਿ ਤੁਹਾਨੂੰ ਉਥੇ ਮੈਨੇਜਰ ਦੀ ਨੌਕਰੀ ਦਿੱਤੀ ਜਾਂਦੀ ਹੈ। ਸਰਦਾਰ ਜੀ ਖ਼ੁਸ਼ੀ ਨਾਲ ਉਛਲਣ ਲੱਗ ਪਏ, ਕਿਉਂਕਿ ਇਥੇ ਉਨ੍ਹਾਂ ਨੂੰ 150 ਰੁਪੈ ਤਨਖ਼ਾਹ ਮਿਲਦੀ ਸੀ, ਜਦ ਕਿ ਬਰਮਾਂ ਸ਼ੈਲ ਨੇ ਉਹਨਾਂ ਨੂੰ ਛੇ ਗੁਣਾਂ ਜ਼ਿਆਦਾ 900 ਰੁਪੈ ਤੇ ਰੱਖ ਲਿਆ ਸੀ, ਨਾਗਪੁਰ ਪਹੁੰਚ ਕੇ ਕੰਪਨੀ ਦੇ ਕੁਝ ਸ਼ੇਅਰ ਵੀ ਖਰੀਦ ਲਏ। ਹਿਸਾਬ ਕਿਤਾਬ ਹੋਣ ਤੇ ਉਹਨਾਂ ਨੂੰ ਡੇਢ ਲੱਖ ਰੁਪਿਆ ਮੁਨਾਫੇ ਦਾ ਮਿਲਿਆ।

**ਸਿੱਟਾ :-** ਬ੍ਰਾਹਮਣਵਾਦ ਅਨੁਸਾਰ ਜਦ ਲੱਛਮੀ ਨੂੰ ਸੱਦਿਆ ਗਿਆ ਤਾਂ ਘਾਟਾ ਹੀ ਘਾਟਾ ਰਿਹਾ। ਪਰ ਜਦ ਗੁਰੂ ਰਾਹੀਂ ਉਸ ਦੀ ਮੰਗ ਕੀਤੀ ਗਈ ਤਾਂ ਪੂਰਾ ਫਲ ਮਿਲਿਆ। ਅਖੀਰ ਤੇ ਮੇਰੇ ਮਿੱਤਰ ਨੇ ਵੀ ਗੁਰੂ ਨੂੰ ਅਰਾਧਿਆ ਤੇ ਉਹ ਵੀ ਲਖਪਤੀ ਬਣ ਗਿਆ।

## (40) ਗੁਰਬਾਣੀ ਦੀ ਸ਼ਕਤੀ

ਔਨਰੇਰੀ ਕੈਪਟਨ ਸ. ਚਰਨ ਸਿੰਘ ਐਮ. ਸੀ. ਜੋ ਸਿੱਖ ਰੈਜਮੈਂਟ ਦੇ ਸੂਬੇਦਾਰ ਮੇਜਰ ਸਨ, ਉਨ੍ਹਾਂ ਨੂੰ ਮੈਂ ਇਕ ਦਿਨ ਪੁੱਛਿਆ ਕਿ ਤੁਹਾਨੂੰ ਐਮ. ਸੀ. (Military Cross) ਅੰਗਰੇਜ਼ਾਂ ਦੀ ਹਕੂਮਤ ਵੇਲੇ ਵਿਕਟੋਰੀਆ ਕਰੌਸ (Victoria Cross) ਤੋਂ ਦੂਜੇ ਦਰਜੇ ਦਾ ਮੈਡਲ ਸੀ, ਕਿਵੇਂ ਮਿਲਿਆ?

ਉਨ੍ਹਾਂ ਦੱਸਿਆ ਕਿ ਦੂਜੇ ਵਿਸ਼ਵ ਯੁੱਧ ਸਮੇਂ ਡਨਕਰੱਕ (ਫਰਾਂਸ) ਦੇ ਮੈਦਾਨ ਵਿਚ ਅੰਗਰੇਜ਼ ਦੀਆਂ ਫ਼ੌਜਾਂ ਬੁਰੀ ਤਰ੍ਹਾਂ ਹਾਰ ਖਾ ਰਹੀਆਂ ਸਨ। ਜਰਮਨ ਦੀਆਂ ਫੌਜਾਂ ਉਨ੍ਹਾਂ ਦੀ ਪੇਸ਼ ਨਹੀਂ ਸੀ ਜਾਣ ਦੇਂਦੀਆਂ। ਉਨ੍ਹਾਂ ਦੇ ਟੈਂਕਾਂ ਤੇ ਤੋਪਾਂ ਦੀ ਮਾਰ ਬਹੁਤ ਹੀ ਭਿਆਨਕ ਸੀ। ਇਹ ਮਸ਼ਹੂਰ ਹੈ ਕਿ ਉਸ ਲੜਾਈ ਵਿਚ ਪਚਾਨਵੇਂ ਹਜ਼ਾਰ ਟੈਂਕ ਹਿੱਸਾ ਲੈ ਰਹੇ ਸਨ। ਮੌਤ ਨੂੰ ਮਸ਼ਕਰੀ ਕਰਨ ਵਾਲੇ ਕਈ ਸੂਰਮੇ ਅੱਗੇ ਵਧਣ ਦੀ ਕੋਸ਼ਿਸ਼ ਕਰ ਰਹੇ ਸਨ, ਪਰ ਟੈਂਕਾਂ ਦੇ ਗੋਲੇ ਉਨ੍ਹਾਂ ਨੂੰ ਫੀਤੀ-ਫੀਤੀ ਕਰ ਦੇਂਦੇ ਸਨ। ਜਦ ਚਰਨ ਸਿੰਘ ਦੀ ਰੈਜਮੈਂਟ ਦੀ ਵਾਰੀ ਆਈ ਤਾਂ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਉਚਾਰਨ ਕੀਤੇ ਹੋਏ ਸਵੈਯੇ ਦੀ ਇਕ ਤੁਕ :-

***"ਸਤ੍ਰ ਅਨੇਕ ਚਲਾਵਤ ਘਾਵ ਤਊ ਤਨ ਏਕ ਨ ਲਾਗਨ ਪਾਵੈ॥"***

ਉਚਾਰਨ ਕਰਦੇ ਹੋਏ, ਅੱਗੇ ਵਧਣ ਲੱਗ ਪਏ। ਮੀਂਹ ਵਾਂਗ ਤੋਪਾਂ ਦੇ ਗੋਲੇ ਵਰ੍ਹ ਰਹੇ ਸਨ, ਪਰ ਸਭ ਉਨ੍ਹਾਂ ਦੇ ਸੱਜੇ-ਖੱਬੇ ਇਧਰ-ਉਧਰ ਡਿੱਗਦੇ ਰਹੇ, ਪਰ ਉਨ੍ਹਾਂ ਨੂੰ ਕੋਈ ਵੀ ਨੁਕਸਾਨ ਨਾ ਪਹੁੰਚਾ ਸਕੇ। ਵੱਡੇ-ਵੱਡੇ ਜਰਨੈਲ ਜੋ ਸੈਂਕੜੇ ਨਹੀਂ ਸਗੋਂ ਹਜ਼ਾਰਾਂ ਜਵਾਨਾਂ ਦੀ ਮੌਤ ਆਪਣੀਆਂ ਅੱਖਾਂ ਨਾਲ ਦੇਖ ਚੁੱਕੇ ਸਨ, ਹੈਰਾਨ ਸਨ ਕਿ ਕਿਹੜੀ ਸ਼ਕਤੀ ਉਸ ਨੂੰ ਹੱਥ ਦੇ ਕੇ ਰੱਖਿਆ ਕਰ ਰਹੀ ਹੈ। ਸੂਰਮਾ ਆਪਣੀ ਫ਼ੌਜ ਦੀ ਟੁਕੜੀ ਸਮੇਤ ਪਿਕਟ ਤੇ ਚੜ੍ਹ ਗਿਆ ਤੇ ਹੱਥੋਂ-ਹੱਥ ਸਾਰੇ ਦੁਸ਼ਮਣ ਪਾਰ ਬੁਲਾ ਦਿੱਤੇ।

ਇਹ ਬਹਾਦਰੀ ਤੇ ਜਾਨਬਾਜ਼ੀ ਦੀ ਐਸੀ ਮਿਸਾਲ ਸੀ ਕਿ ਮੌਕੇ ਤੇ ਅਫਸਰਾਂ ਨੇ ਉਨ੍ਹਾਂ ਲਈ ਵਿਕਟੋਰੀਆ ਕਰਾਸ ਦੀ ਸਿਫਾਰਿਸ਼ ਕੀਤੀ ਸੀ, ਜੋ ਉਸ ਸਮੇਂ ਦਾ ਸਭ ਤੋਂ ਵੱਡਾ ਤਗਮਾ ਸੀ, ਪਰ ਉਪਰਲੇ ਅਫ਼ਸਰਾਂ ਨੇ ਉਸ ਨੂੰ (M.C.) ਮਿਲਟਰੀ ਕਰਾਸ (Military Cross) ਵਿਚ ਬਦਲ ਦਿੱਤਾ।

## (41) ਬ੍ਰਿਗੇਡੀਅਰ ਪ੍ਰੀਤਮ ਸਿੰਘ

1947 ਦੀ ਵੰਡ ਵੇਲੇ ਪਾਕਿਸਤਾਨ ਵਲੋਂ ਕਸ਼ਮੀਰ ਤੇ ਹੱਲਾ ਬੋਲ ਦਿੱਤਾ ਗਿਆ। ਪਾਕਿਸਤਾਨ ਦੀ ਹੱਦ ਤੇ ਪੁਣਛ ਇਕ ਛੋਟੀ ਜਿਹੀ ਰਿਆਸਤ ਸੀ, ਨਾਲ ਲਗਦੇ ਕਸ਼ਮੀਰ ਦੇ ਸਾਰੇ ਇਲਾਕੇ ਦੇ

ਹਿੰਦੂ-ਸਿੱਖ ਵੀਰ ਆਪਣੇ ਘਰ-ਘਾਟ ਛੱਡ ਕੇ ਪੁਣਛ ਪੁੱਜ ਗਏ ਅਤੇ ਕੋਈ ਸੱਠ ਹਜ਼ਾਰ ਦਾ ਇਕੱਠ ਉਥੇ ਹੋ ਗਿਆ।

ਮਹਾਰਾਜਾ ਪੁਣਛ ਸਾਰੇ ਸ਼ਰਨਾਰਥੀਆਂ ਦੀ ਦੇਖ-ਭਾਲ ਕਰ ਰਿਹਾ ਸੀ ਤੇ ਰਸਦ ਪਾਣੀ ਸਰਕਾਰ ਵਲੋਂ ਮਿਲਦਾ ਸੀ। ਇਕ ਦਿਨ ਰਾਜੇ ਨੂੰ ਪਤਾ ਲੱਗਾ ਕਿ ਪਾਕਿਸਤਾਨ ਫ਼ੌਜ ਇਸ ਸ਼ਹਿਰ ਤੇ ਹਮਲਾ ਕਰ ਹੀ ਹੈ। ਇਸ ਸ਼ਹਿਰ ਵਿਚ ਪੁੱਜਣ ਲਈ ਇਕ ਨਾਲੇ ਦਾ ਪੁਲ ਸੀ ਜੋ ਕਿ ਬਹੁਤ ਉੱਚਾ ਸੀ। ਰਾਜੇ ਨੇ ਸਿਪਾਹੀਆਂ ਨੂੰ ਹੁਕਮ ਦਿੱਤਾ ਕਿ ਤੁਸੀਂ ਪੁਲ ਦੇ ਬਾਰੂਦੀ ਸੁਰੰਗ ਲਾ ਛੱਡੋਂ, ਜਦ ਮੋਟਰ ਗੱਡੀਆ ਦੀ ਰੋਸ਼ਨੀ ਪੁਲ ਵੱਲ ਆਉਂਦੀ ਵੇਖੋ ਤਾਂ ਪੁਲ ਉਡਾ ਦੇਣਾ ਤੇ ਆਪ ਭੱਜ ਕੇ ਸ਼ਹਿਰ ਵਿਚ ਪੁੱਜ ਜਾਇਉ।

ਉਧਰ ਭਾਰਤੀ ਫ਼ੌਜਾਂ ਨੂੰ ਵੀ ਗੁਫ਼ੀਆ ਬੰਦਿਆਂ ਨੇ ਖ਼ਬਰ ਕਰ ਦਿੱਤੀ ਕਿ ਅੱਜ ਰਾਤ ਪਾਕਿਸਤਾਨ ਪੁਣਛ ਤੇ ਹਮਲਾ ਕਰ ਰਿਹਾ ਹੈ। ਇਸ ਲਈ ਉਸ ਦੇ ਬਚਾਅ ਲਈ ਇਕ ਬ੍ਰਿਗੇਡ ਨੂੰ ਉਥੇ ਭੇਜਣ ਦਾ ਆਡਰ ਦੇ ਦਿੱਤਾ। ਰਾਤ ਦੇ ਹਨੇਰੇ ਵਿਚ ਸਾਡੀਆਂ (ਭਾਰਤੀ) ਫ਼ੌਜਾਂ ਉਸ ਨਾਲੇ ਦੇ ਪੁਲ ਵੱਲ ਵੱਧ ਰਹੀਆਂ ਸਨ ਤਾਂ ਪੁਣਛ ਦੀ ਫੌਜ ਨੇ ਇਹ ਸਮਝਿਆ ਕਿ ਪਾਕਿਸਤਾਨੀ ਆ ਗਏ, ਉਨ੍ਹਾਂ ਪੁਲ ਉਡਾ ਦਿੱਤਾ ਤੇ ਆਪਣੇ ਸ਼ਹਿਰ ਵੱਲ ਭੱਜ ਗਏ। ਜਦ ਭਾਰਤੀ ਫ਼ੌਜ ਨੇ ਪੁਲ ਟੁੱਟਾ ਦੇਖਿਆ ਤਾਂ ਰੱਸੇ ਬੰਨ੍ਹ ਦੇ ਕੁਝ ਕੁ ਜੀਪਾਂ ਨੂੰ ਨਾਲੇ ਵਿਚ ਉਤਾਰ ਦਿੱਤਾ। ਚਾਰ ਕੁ ਸੌ ਫ਼ੌਜੀ ਆਪਣਾ ਰਾਸ਼ਨ ਲੈ ਕੇ ਦੁਸ਼ਮਣ ਦਾ ਮੁਕਾਬਲਾ ਕਰਨ ਲਈ ਸ਼ਹਿਰ ਵਿਚ ਪੁੱਜ ਪਏ। ਉਨ੍ਹਾਂ ਦੀ ਕਮਾਂਡ ਬ੍ਰਿਗੇਡੀਅਰ ਪ੍ਰੀਤਮ ਸਿੰਘ ਜੀ ਕਰ ਰਹੇ ਸਨ। ਉਧਰੋਂ ਪਾਕਿਸਤਾਨੀ ਫ਼ੌਜਾਂ ਉਡਾਏ ਹੋਏ ਪੁਲ ਨੂੰ ਦੇਖ ਕੇ ਪਿਛਾਂਹ ਹੀ ਮੁੜ ਗਈਆਂ।

ਪੁਣਛ ਚਾਰੇ ਪਾਸਿਉਂ ਪਹਾੜੀਆਂ ਨਾਲ ਘਿਰਿਆ ਹੋਇਆ ਹੈ ਤੇ ਆਸ-ਪਾਸ ਦੀਆਂ ਸਾਰੀਆਂ ਪਹਾੜੀਆਂ ਤੇ ਕਬਜ਼ਾ ਪਾਕਿਸਤਾਨ ਦੀ ਫ਼ੌਜ ਦਾ ਸੀ। ਭਾਰਤ ਨਾਲੋਂ ਪੁਣਛ ਕਈ ਮਹੀਨੇ ਕੱਟਿਆ ਰਿਹਾ, ਸੱਠ ਹਜ਼ਾਰ ਬੰਦਿਆਂ ਨੂੰ ਖਾਦ ਖੁਰਾਕ ਕਿੰਨਾ ਕੁ ਚਿਰ ਮਿਲਦੀ ? ਫ਼ੌਜੀਆਂ ਪਾਸ ਵੀ ਆਪਣੇ ਲਈ ਕੁਝ ਕੁ ਦਿਨ ਦਾ ਰਾਸ਼ਨ ਸੀ, ਅਖੀਰ ਉਹ ਵੀ ਖ਼ਤਮ ਹੋ ਗਿਆ। ਬ੍ਰਿਗੇਡੀਅਰ ਪ੍ਰੀਤਮ ਸਿੰਘ ਨੇ ਇਹ ਫੈਸਲਾ ਕੀਤਾ ਕਿ ਰਾਤ ਨੂੰ ਪਾਕਿਸਤਾਨ ਦੇ ਇਲਾਕੇ ਵਿਚ ਵੜ ਕੇ ਉਥੋਂ ਖਾਣ-ਪੀਣ ਦਾ ਸਮਾਨ ਲਿਆਂਦਾ ਜਾਏ। ਉਨ੍ਹਾਂ ਆਪਣੇ ਫ਼ੌਜੀਆਂ ਨੂੰ ਭੁੱਖੇ ਬੰਦਿਆਂ ਦੇ ਬਚਾਅ ਲਈ ਖੁਫੀਆਂ ਤੌਰ ਤੇ ਭੇਜ ਦਿੱਤਾ।

ਪੁਣਛ ਸ਼ਹਿਰ ਵਿਚ ਢੰਡੋਰਾ ਪਿੱਟ ਗਿਆ ਕਿ ਅੱਜ ਰਾਤ ਨੂੰ ਬਾਰ੍ਹਾਂ ਸਾਲ ਤੋਂ ਉੱਪਰ ਤੇ ਸੱਠ ਸਾਲ ਤੋਂ ਥੱਲੇ ਜਿੰਨੇ ਵੀ ਬੰਦੇ ਹਨ, ਇਕੱਠੇ ਹੋ ਕੇ ਅਮਕੇ ਰਸਤੇ ਪਾਕਿਸਤਾਨ ਵਿਚ ਵੜਨਗੇ ਤੇ ਪਿੰਡਾਂ ਚੋਂ ਕੇਵਲ ਖਾਣ-ਪੀਣ ਦਾ ਸਮਾਨ ਲੁੱਟ ਕੇ ਲਿਆਉਣਗੇ, ਖ਼ਬਰਦਾਰ ਕਿਸੇ ਨੇ ਹੋਰ ਵਧੀਕੀ ਕੀਤੀ।

ਪਾਕਿਸਤਾਨ ਦੇ ਖੁਫੀਆਂ ਬੰਦੇ ਜੋ ਸ਼ਹਿਰ ਵਿਚ ਸਨ ਉਨ੍ਹਾਂ ਇਸ ਲੁੱਟ ਦੀ ਸਕੀਮ ਦੀਆਂ ਖ਼ਬਰਾਂ ਘੱਲ ਦਿੱਤੀਆਂ ਤੇ ਸੂਰਜ ਡੁੱਬਣਸਾਰ ਹੀ ਦੱਸੇ ਹੋਏ ਰਸਤੇ ਤੇ ਗੋਲੀਆਂ ਚੱਲਣ ਲੱਗ ਪਈਆਂ। ਲੋਕ ਘਬਰਾ ਗਏ ਕਿ ਕਿਵੇਂ ਜਾਵਾਂਗੇ, ਪਰ ਐਨ ਰਾਤ ਦੇ ਗਿਆਰਾਂ ਵਜੇ ਬ੍ਰਿਗੇਡੀਅਰ ਸਾਹਿਬ ਨਵੇਂ ਰਸਤੇ ਵਲ ਤੁਰ ਪਏ, ਗੋਲੀਆਂ ਦੂਜੇ ਪਾਸੇ ਚਲਦੀਆਂ ਰਹੀਆਂ। ਮਿਥੀ ਹੋਈ ਸਕੀਮ ਮੁਤਾਬਿਕ ਹਜ਼ਾਰਾਂ ਮਣ ਅਨਾਜ ਪੁਛਣ ਵਿਚ ਆ ਗਿਆ, ਇਸੇ ਤਰ੍ਹਾਂ ਤਿੰਨ ਚਾਰ ਵਾਰੀ ਅਨਾਜ ਇਕੱਠਾ ਕੀਤਾ, ਪਰ ਕਿੰਨਾ ਕੁ ਚਿਰ ਇਸ ਤਰ੍ਹਾਂ ਗੁਜ਼ਾਰਾ ਚੱਲਦਾ? ਅੰਤ ਉਨ੍ਹਾਂ ਨੇ ਇਕ ਕਬਰਸਤਾਨ ਨੂੰ ਢਾਹ ਕੇ ਉਥੇ ਹਵਾਈ ਜਹਾਜ਼ਾਂ ਰਾਹੀਂ ਭਾਰਤ ਤੋਂ ਖੁਰਾਕ ਮੰਗਵਾਣ ਦੀ ਸੋਚੀ। ਰਾਤ ਨੂੰ ਖਲਕਤ ਇਕੱਠੀ

ਹੋ ਕੇ ਕਬਰਸਤਾਨ ਢਾਉਂਦੀ ਸੀ ਤਾਂ ਨਾਲ ਦੀਆਂ ਪਹਾੜੀਆਂ ਤੋਂ ਗੋਲੀਆਂ ਦਾ ਮੀਂਹ ਵਰ੍ਹਣਾ ਸ਼ੁਰੂ ਹੋ ਜਾਂਦਾ ਸੀ, ਕਈ ਸ਼ਹੀਦੀਆਂ ਪਾ ਗਏ। ਅੰਤ ਜਦ ਥਾਂ ਪੱਧਰਾ ਹੋ ਗਿਆ ਤਾਂ ਬ੍ਰਿਗੇਡੀਅਰ ਸਾਹਿਬ ਨੇ ਵਾਇਰਲੈਸ ਤੇ ਖ਼ਬਰ ਘੱਲੀ ਕਿ ਸਟਰਿਪ ਤਿਆਰ ਹੈ, ਰਾਸ਼ਨ ਘੱਲੋ, ਨਾਲ ਹੀ ਚਾਰ ਤੋਪਾਂ ਵੀ ਮੰਗਵਾਈਆਂ।

ਏਅਰ ਕਮਾਂਡੋਰ ਸ੍ਰ. ਮੇਹਰ ਸਿੰਘ ਜੀ ਰਾਸ਼ਨ ਤੇ ਗੰਨਾਂ ਲੈ ਕੇ ਆ ਗਏ, ਆਰਟਿਲਰੀ ਦਾ ਇਕ ਕੈਪਟਨ ਉਨ੍ਹਾਂ ਦੇ ਨਾਲ ਸੀ। ਜਹਾਜ਼ੋਂ ਉਤਰਦਿਆਂ ਹੀ ਇਕ ਗੋਲਾ ਆਇਆ ਤੇ ਕੈਪਟਨ ਦੀ ਜਾਨ ਲੈ ਗਿਆ। ਉਸੇ ਜਹਾਜ਼ ਵਿਚ ਬਿਠਾ ਕੇ ਬੁੱਢੇ-ਬੁੱਢੇ ਬੰਦੇ ਭਾਰਤ ਘੱਲ ਦਿੱਤੇ। ਸਿਲਸਿਲਾ ਕੁਝ ਕੁ ਚਿਰ ਤਕ ਜਾਰੀ ਰਿਹਾ, ਖੁਰਾਕ ਆਂਵਦੀ ਰਹੀ ਤੇ ਖਾਣ ਵਾਲੇ ਘਟਦੇ ਰਹੇ, ਇਸ ਤਰ੍ਹਾ ਕਾਫੀ ਰਾਸ਼ਨ ਇਕੱਠਾ ਹੋ ਗਿਆ।

ਰਾਸ਼ਨ ਇਕੱਠਾ ਕਰਨ ਤੋਂ ਬੇਫਿਕਰ ਹੋ ਕੇ ਉਨ੍ਹਾਂ ਇਕ ਵਿਉਂਤ ਬਣਾਈ, ਜਿਸ ਨਾਲ ਉਨ੍ਹਾਂ ਦਾ ਸੰਪਰਕ ਭਾਰਤੀ ਫ਼ੌਜ ਨਾਲ ਹੋ ਸਕੇ। ਇਕ ਪਹਾੜੀ ਤੇ ਪਾਕਿਸਤਾਨ ਦੀ ਇਕ ਐਸੀ ਪਿਕਟ ਸੀ ਜਿਸ ਨੂੰ ਕਾਬੂ ਕਰਨ ਨਾਲ ਭਾਰਤੀ ਫੌਜ ਪੁਛਣ ਵਿਚ ਪਹੁੰਚ ਸਕਦੀ ਸੀ। ਸਾਰੀ ਸਕੀਮ ਬਣਾਉਣ ਤੋਂ ਉਪਰੰਤ ਬ੍ਰਿਗੇਡੀਅਰ ਪ੍ਰੀਤਮ ਸਿੰਘ ਨੇ ਉਥੇ ਘਿਰੇ ਹੋਏ ਆਮ ਲੋਕਾਂ ਤੋਂ ਮੰਗ ਕੀਤੀ ਕਿ ਮੈਨੂੰ ਇਕ ਹਜ਼ਾਰ ਸਿਰਲੱਥ ਬੰਦਿਆਂ ਦੀ ਲੋੜ ਹੈ ਜੋ ਮਰਨ ਨੂੰ ਤਿਆਰ ਹੋਣ। ਬ੍ਰਿਗੇਡੀਅਰ ਨੇ ਕਿਹਾ ਕਿ ਮੈਂ ਉਨ੍ਹਾਂ ਨੂੰ ਨਾਲ ਲੈ ਕੇ ਪਿਕਟ ਵਾਲੀ ਪਹਾੜੀ ਤੇ ਧਾਵਾ ਕਰਾਂਗਾ।

ਬ੍ਰਿਗੇਡੀਅਰ ਸਾਹਿਬ ਦੀ ਇਸ ਮੰਗ ਤੇ ਕਰੀਬਨ ਅੱਠ ਹਜ਼ਾਰ ਆਦਮੀਆਂ ਨੇ ਆਪਣੇ ਨਾਮ ਦਿੱਤੇ, ਪਰ ਉਸ ਨੇ ਉਨ੍ਹਾਂ ਵਿਚੋਂ ਇਕ ਹਜ਼ਾਰ ਆਦਮੀ ਨੂੰ ਹੀ ਆਪਣੇ ਨਾਲ ਲਿਆ ਤੇ ਉਨ੍ਹਾਂ ਆਦਮੀਆਂ ਨੂੰ ਕਿਹਾ ਕਿ ਪਾਕਿਸਤਾਨੀ ਜਦੋਂ ਉਨ੍ਹਾਂ ਤੇ ਗੋਲੀਆਂ ਦੀ ਬੁਛਾੜ ਕਰਨਗੇ, ਜਿਸ ਨੂੰ ਗੋਲੀ ਲੱਗ ਜਾਵੇ ਉਹ ਉਥੇ ਹੀ ਲੇਟ ਜਾਵੇ, ਕੋਈ ਵੀ ਉਸ ਨੂੰ ਬਚਾਉਣ ਦੀ ਕੋਸ਼ਿਸ਼ ਨਾ ਕਰੇ, ਸਗੋਂ ਉਪਰ ਪਿਕਟ ਤੇ ਹਮਲਾ ਹੋਰ ਤੇਜ਼ੀ ਨਾਲ ਕਰੇ।



ਸਭ ਤੋਂ ਅੱਗੇ ਬ੍ਰਿਗੇਡੀਅਰ ਸਾਹਿਬ ਆਪ ਤੇ ਪਿਛੇ ਸਿਰਲੱਥ ਜੁਆਨਾਂ ਨੇ ਪਹਾੜੀ ਤੇ ਚੜ੍ਹਨਾ ਸ਼ੁਰੂ ਕਰ ਦਿੱਤਾ। ਪਿਕਟ ਵਿਚ ਬੈਠੇ ਪਾਕਿਸਤਾਨੀਆਂ ਨੇ ਗੋਲੀਆਂ ਦੇ ਬਰਸਟ ਮਾਰਨੇ ਸ਼ੁਰੂ ਕਰ ਦਿੱਤੇ। ਜਿਸ ਨੂੰ ਵੀ ਗੋਲੀ ਲੱਗਦੀ ਸੀ ਉਹ ਉਥੇ ਹੀ ਬੈਠ ਜਾਂਦਾ ਤੇ ਬਾਕੀ ਜਵਾਨ ਅੱਗੇ ਵਧਦੇ ਜਾਂਦੇ ਸਨ। ਬਿਗ੍ਰੇਡੀਅਰ ਸਾਹਿਬ ਸਭ ਤੋਂ ਅੱਗੇ ਹੋਣ ਕਰਕੇ ਪਹਾੜੀ ਤੋਂ ਆਉਂਦੀ ਗੋਲੀ ਲੱਗਣ ਦਾ ਖਤਰਾ ਉਨ੍ਹਾਂ ਨੂੰ ਹੀ ਸੀ। ਇਸ ਲਈ ਕੁਝ ਕੁ ਸਿਆਣੇ ਲੋਕਾਂ ਨੇ ਉਨ੍ਹਾਂ ਨੂੰ ਰੋਕਿਆ ਤੇ ਕਿਹਾ ਕਿ ਤੁਹਾਡੇ ਨਾਲ ਹੀ ਸਾਡੇ ਸਭ ਦੀ ਰੱਖਿਆ ਦਾ ਸੰਬੰਧ ਹੈ, ਰੱਬ ਨਾ ਕਰੇ ਜੇਕਰ ਤੁਹਾਨੂੰ ਕੁਝ ਹੋ ਗਿਆ ਤਾਂ ਸਾਡੇ ਸਭ ਦੀਆਂ ਉਮੀਦਾਂ ਤੇ ਪਾਣੀ ਫਿਰ ਜਾਵੇਗਾ। ਪਰ ਉਨ੍ਹਾਂ ਅੱਗੋਂ ਗੱਜ ਕੇ ਕਿਹਾ, "ਮੈਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਉਚਾਰਨ ਕੀਤੇ ਹੋਏ ਸਵੈਯੇ ਦੀ ਤੁਕ : *"ਸਤ੍ਰ ਅਨੇਕ ਚਲਾਵਤ ਘਾਵ ਤਊ ਤਨ ਏਕ ਨ ਲਾਗਨ ਪਾਵੈ ॥"* ਦਾ ਪਾਠ ਕਰ ਰਿਹਾ ਹਾਂ। ਜਿਸ ਵਿਚ ਇਤਨੀ ਸ਼ਕਤੀ ਹੈ ਕਿ ਪਾਕਿਸਤਾਨ ਦੀ ਬਣੀ ਹੋਈ ਕੋਈ ਗੋਲੀ ਮੇਰੇ ਜਿਸਮ ਨੂੰ ਨਹੀਂ ਲੱਗ ਸਕਦੀ।"

ਪਹਾੜਾਂ ਤੋਂ ਬੇਸ਼ੁਮਾਰ ਗੋਲੀਆਂ ਆਉਂਦੀਆਂ ਸਨ, ਪਰ ਬ੍ਰਿਗੇਡੀਅਰ ਸਾਹਿਬ ਆਪਣੀਆਂ ਬਾਹਵਾਂ ਇੰਝ ਹਿਲਾਉਂਦੇ ਸਨ ਜਿਵੇਂ ਕੋਈ ਮੱਖੀਆਂ ਤੋਂ ਬਚਣ ਲਈ ਬਾਹਵਾਂ ਮਾਰਦਾ ਹੋਵੇ। ਬੇਅੰਤ ਜੁਆਨ ਸ਼ਹੀਦੀਆਂ ਪਾ ਗਏ ਪਰ ਅੰਤ ਨੂੰ ਬ੍ਰਿਗੇਡੀਅਰ ਸਮੇਤ ਕੁਝ ਬੰਦੇ ਪਿਕਟ ਤੇ ਗਏ ਤੇ ਪਿਕਟ ਵਿਚ ਬੈਠੇ ਬਾਕੀ ਬਚੇ ਪਾਕਿਸਤਾਨੀਆਂ ਨੂੰ ਕਾਬੂ ਕਰ ਲਿਆ। ਗੋਲੀਆਂ ਦਾ ਮੀਂਹ ਬੰਦ ਹੋ ਚੁੱਕਾ ਸੀ ਪਰ ਇਕ ਤੋਪ ਲਗਾਤਾਰ ਗੋਲੇ ਵਰ੍ਹਾ ਰਹੀ ਸੀ। ਕਿਸੇ ਨੂੰ ਵੀ ਸਮਝ ਨਹੀਂ ਸੀ ਪੈਂਦੀ ਕਿ ਤੋਪਚੀ ਕਿਥੋਂ

ਫਾਇਰਿੰਗ ਕਰ ਰਿਹਾ ਹੈ। ਬੜੀ ਗਹਿਰੀ ਸੋਚ ਤੋਂ ਬਾਅਦ ਉਸ ਦੇ ਟਿਕਾਣੇ ਦੀ ਸੂਝ ਬ੍ਰਿਗੇਡੀਅਰ ਸਾਹਿਬ ਨੂੰ ਆਈ। ਉਹ ਢਿੱਡ ਦੇ ਭਾਰ ਕਰੌਲ ਕਰਦੇ ਹੋਏ ਤੱਪ ਵਾਲੇ ਟਿਕਾਣੇ ਤੇ ਜਾ ਪੁੱਜੇ, ਕੀ ਵੇਖਦੇ ਹਨ ਕਿ ਉਥੇ ਇਕ ਪਠਾਣ ਫੌਜੀ ਤੋਪ ਦੇ ਗੋਲੇ ਸੁੱਟ ਰਿਹਾ ਹੈ। ਬ੍ਰਿਗੇਡੀਅਰ ਸਾਹਿਬ ਨੇ ਇਕ ਗਰਨੇਡ ਮਾਰਿਆ ਤੇ ਉਸ ਨੂੰ ਸਦਾ ਦੀ ਨੀਂਦ ਸੁਆ ਦਿੱਤਾ।

ਹੁਣ ਸਾਰੇ ਪਾਸੇ ਚੁੱਪ ਹੋ ਗਈ। ਉਨ੍ਹਾਂ ਭਾਰਤੀ ਫ਼ੌਜ ਨੂੰ ਵਾਇਰਲੈਸ (Wireless) ਰਾਹੀਂ ਖ਼ਬਰ ਦਿੱਤੀ ਕਿ ਉਹ ਨਿਧੜਕ ਹੋ ਕੇ ਪੁਣਛ ਵੱਲ ਵਧ ਆਉਣ। ਕੁਝ ਘੰਟਿਆਂ ਵਿਚ ਹੀ ਪੂਰਾ ਬ੍ਰਿਗੇਡ ਉਥੇ ਪੁੱਜ ਗਿਆ ਤੇ ਸ਼ਹਿਰ ਸੁਰੱਖਿਅਤ ਹੋ ਗਿਆ। ਇਹ ਹੈ ਗੁਰਬਾਣੀ ਦੀ ਇਕ ਤੁਕ ਦਾ ਅਸਰ ਜਿਸ ਨੇ ਭਿਆਨਕ ਸਮੇਂ ਵਿਚ ਐਸੀ ਕਰਾਮਾਤ ਵਿਖਾਈ ਜਿਸ ਨੂੰ ਕੋਈ ਸੋਚ ਵੀ ਨਹੀਂ ਸੀ ਸਕਦਾ।



# (27) ਚਾਰ ਵਿਆਹ

*ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ॥*
*ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ॥* (ਅੰਗ ੧੩੮੧)

ਜੋ ਵੀ ਬੰਦਾ ਇਸ ਦੁਨੀਆਂ ਵਿਚ ਆਇਆ ਹੈ ਉਸ ਨੂੰ ਚਾਰ ਵਿਆਹ ਤਾਂ ਜ਼ਰੂਰ ਹੀ ਕਰਵਾਉਣੇ ਚਾਹੀਦੇ ਹਨ, ਪਰ ਅਫਸੋਸ ਇਹ ਹੈ ਕਿ ਦੋ ਵਿਆਹ, ਸੱਤ ਪ੍ਰਤੀਸ਼ਤ ਲੋਕ ਹੀ ਕਰਵਾਉਂਦੇ ਹਨ, ਤੀਜਾ ਵਿਆਹ 99% ਤੇ ਚੌਥਾ ਵਿਆਹ 0.001% ਲੋਕ ਹੀ ਕਰਵਾਉਂਦੇ ਹਨ, ਜਦ ਕਿ ਇਹ ਵਿਆਹ ਸਭ ਤੋਂ ਜ਼ਰੂਰੀ ਅਤੇ ਉੱਤਮ ਹੈ।

**ਪਹਿਲਾ ਵਿਆਹ :–** ਇਸ ਵਿਆਹ ਵਿਚ ਪਤੀ ਜੀਵ ਹੁੰਦਾ ਹੈ ਅਤੇ ਪਤਨੀ ਦੇਹ ਬਣਦੀ ਹੈ, ਪਤੀ ਪਤਨੀ ਨੂੰ ਖ਼ੁਸ਼ ਰੱਖਣ ਵਾਸਤੇ ਹਰ ਮੁਮਕਿਨ ਕੋਸ਼ਿਸ਼ ਕਰਦਾ ਹੈ ਪਰ ਉਹ ਸੰਤੁਸ਼ਟ ਨਹੀਂ ਹੁੰਦੀ। ਸ੍ਰੀ ਗੁਰੂ ਅਰਜਨ ਦੇਵ ਜੀ ਮਾਰੂ ਰਾਗ ਵਿਚ 1072 ਅੰਗ ਤੇ ਇਸ ਦਾ ਵਿਸਥਾਰ ਨਾਲ ਕੁਝ ਜ਼ਿਕਰ ਕਰਦੇ ਹਨ ਜੋ ਤੁਕ ਮਾਤਰ ਇਸ ਤਰ੍ਹਾਂ ਹੈ :-

*ਸੰਗੀ ਜੋਗੀ ਨਾਰਿ ਲਪਟਾਣੀ॥ ਉਰਝਿ ਰਹੀ ਰੰਗ ਰਸ ਮਾਣੀ॥*
*ਕਿਰਤ ਸੰਜੋਗੀ ਭਏ ਇਕਤ੍ਰਾ ਕਰਤੇ ਭੋਗ ਬਿਲਾਸਾ ਹੇ॥੧॥*
*ਜੋ ਪਿਰੁ ਕਰੈ ਸੁ ਧਨ ਤਤੁ ਮਾਨੈ॥ ਪਿਰੁ ਧਨਹਿ ਸੀਗਾਰਿ ਰਖੈ ਸੰਗਾਨੈ॥*
*ਮਿਲਿ ਏਕਤ੍ਰ ਵਸਹਿ ਦਿਨੁ ਰਾਤੀ ਪ੍ਰਿਉ ਦੇ ਧਨਹਿ ਦਿਲਾਸਾ ਹੇ॥੨॥*

ਇਸੇ ਸ਼ਬਦ ਵਿਚ ਅੱਗੇ ਗੁਰੂ ਸਾਹਿਬ ਇਸੇ ਤਰ੍ਹਾਂ ਫੁਰਮਾਉਂਦੇ ਹਨ :-

*ਧਨ ਅੰਧੀ ਪਿਰੁ ਚਪਲੁ ਸਿਆਨਾ॥ ਪੰਚ ਤਤੁ ਕਾ ਰਚਨੁ ਰਚਾਨਾ॥*
*ਜਿਸੁ ਵਖਰ ਕਉ ਤੁਮ ਆਏ ਹਹੁ ਸੋ ਪਾਇਓ ਸਤਿਗੁਰ ਪਾਸਾ ਹੇ॥੬॥*
*ਧਨ ਕਹੈ ਤੂ ਵਸੁ ਮੈ ਨਾਲੇ॥ ਪ੍ਰਿਅ ਸੁਖਵਾਸੀ ਬਾਲ ਗੁਪਾਲੇ॥*
*ਤੁਝੈ ਬਿਨਾ ਹਉ ਕਿਤ ਹੀ ਨ ਲੇਖੈ ਵਚਨੁ ਦੇਹਿ ਛੋਡਿ ਨ ਜਾਸਾ ਹੇ॥੭॥*
*ਪਿਰਿ ਕਹਿਆ ਹਉ ਹੁਕਮੀ ਬੰਦਾ॥ ਓਹੁ ਭਾਰੋ ਠਾਕੁਰੁ ਜਿਸੁ ਕਾਣਿ ਨ ਛੰਦਾ॥*
*ਜਿਚਰੁ ਰਾਖੈ ਤਿਚਰੁ ਤੁਮ ਸੰਗਿ ਰਹਣਾ ਜਾ ਸਦੇ ਤ ਊਠਿ ਸਿਧਾਸਾ ਹੇ॥੮॥*
*ਜਉ ਪ੍ਰਿਅ ਬਚਨ ਕਹੇ ਧਨ ਸਾਚੇ॥ ਧਨ ਕਛੂ ਨ ਸਮਝੈ ਚੰਚਲਿ ਕਾਚੇ॥*
*ਬਹੁਰਿ ਬਹੁਰਿ ਪਿਰ ਹੀ ਸੰਗੁ ਮਾਗੈ ਓਹੁ ਬਾਤ ਜਾਨੈ ਕਰਿ ਹਾਸਾ ਹੇ॥੯॥*
*ਆਈ ਆਗਿਆ ਪਿਰਹੁ ਬੁਲਾਇਆ॥ ਨਾ ਧਨ ਪੁਛੀ ਨ ਮਤਾ ਪਕਾਇਆ॥*
*ਊਠਿ ਸਿਧਾਇਓ ਛੂਟਰਿ ਮਾਟੀ ਦੇਖੁ ਨਾਨਕ ਮਿਥਨ ਮੋਹਾਸਾ ਹੇ॥੧੦॥*

(ਅੰਗ ੧੦੭੩)

**ਦੂਜਾ ਵਿਆਹ :-** ਜੀਵ ਆਤਮਾ ਇਥੋਂ ਤੁਰਨ ਤੋਂ ਪਹਿਲੋਂ ਇਸਤਰੀ ਬਣ ਜਾਂਦੀ ਹੈ। ਸਹੁਰੇ ਜਾਂਣ ਦੀਆਂ ਤਿਆਰੀਆਂ ਵਿਚ ਚੱਜ ਆਚਾਰ ਸਿੱਖਣਾ ਸ਼ੁਰੂ ਕਰ ਦਿੰਦੀ ਹੈ, ਕਿਉਂਕਿ ਉਸ ਨੂੰ ਪਤਾ ਹੈ ਕਿ ਪਤੀ ਦੇਸ਼ ਵਿਚ ਉਹ ਹੀ ਸ਼ੋਭਾ ਪਾਉਂਦੀ ਹੈ, ਜਿਹੜੀ ਪ੍ਰਬੀਨ ਹੋਵੇ। ਉਹ ਪੇਕੇ ਘਰ ਵਿਚ ਰਹਿੰਦੀ ਹੋਈ ਸਹੁਰਿਆਂ ਦੀ ਤਿਆਰੀ ਕਰਦੀ ਰਹਿੰਦੀ ਹੈ, ਕਿਉਂਕਿ ਉਸ ਨੂੰ ਪਤਾ ਹੈ ਕਿ ਸਹੁਰੇ ਜਾ ਕੇ ਉਹੀ ਸ਼ੋਭਾ ਪਾਉਂਦੀ ਹੈ ਜਿਸ ਨੇ ਪਤੀ ਦੀ ਸੇਵਾ ਕਰਨੀ ਸਿੱਖ ਲਈ ਹੋਵੇ :-

*ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ॥*
*ਗੁਰ ਮਿਲਿ ਚਜੁ ਅਚਾਰੁ ਸਿਖੁ ਤੁਧੁ ਕਦੇ ਨ ਲਗੈ ਦੁਖੁ॥ ੩॥*
*ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ॥*
*ਨਾਨਕ ਧੰਨੁ ਸੋਹਾਗਣੀ ਜਿਨ ਸਹ ਨਾਲਿ ਪਿਆਰੁ॥* (ਅੰਗ ੫੦)

ਕਬੀਰ ਸਾਹਿਬ ਜੀ ਵੀ ਇਸ ਸੰਸਾਰ ਨੂੰ ਪੇਕਾ ਕਹਿੰਦੇ ਹਨ ਅਤੇ ਮੌਤ ਨੂੰ ਸਹੁਰਾ ਘਰ :-

*ਪੇਵਕੜੈ ਦਿਨ ਚਾਰਿ ਹੈ ਸਾਹੁਰੜੈ ਜਾਣਾ॥*
*ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ॥ ੧॥*
*ਕਹੁ ਡਡੀਆ ਬਾਧੈ ਧਨ ਖੜੀ॥*
*ਪਾਹੂ ਘਰਿ ਆਏ ਮੁਕਲਾਊ ਆਏ॥੧॥ ਰਹਾਉ॥* (ਅੰਗ ੩੩੩)

ਹੁਣ ਜਿੰਦ ਇਸਤਰੀ ਬਣ ਗਈ। ਜਮਦੂਤ ਲਾੜਾ ਬਣ ਗਿਆ। ਫਰੀਦ ਜੀ ਇਸ ਨੂੰ ਵਧੇਰੇ ਸਪੱਸ਼ਟ ਕਰਦੇ ਹਨ :-

*ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ॥*
*ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ॥*
*ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ॥* (ਅੰਗ ੧੩੭੭)



ਸੋ ਇਹ ਦੂਜਾ ਵਿਆਹ ਵੀ ਹਰ ਪ੍ਰਾਣੀ ਮਾਤਰ ਨੂੰ ਕਰਾਉਣਾ ਹੀ ਪੈਂਦਾ ਹੈ।

**ਤੀਜਾ ਵਿਆਹ :-** ਸੰਸਾਰ ਵਿਚ ਜਿੰਨੇ ਵੀ ਜੀਵ ਹਨ ਉਹਨਾਂ ਨੂੰ ਦੋ ਹਿੱਸਿਆਂ ਵਿਚ ਵੰਡਿਆ ਜਾਂਦਾ ਹੈ, ਇਕ ਪ੍ਰਵਿਰਤੀ, ਇਕ ਨਿਰਵਿਰਤੀ। ਨਿਰਵਿਰਤੀ ਵਾਲੇ ਸੰਸਾਰ ਨੂੰ ਇਕ ਜੰਜਾਲ ਸਮਝਦੇ ਹਨ। ਉਹ ਸੁਖਾਂ ਦੀ ਭਾਲ ਜੰਗਲਾਂ ਵਿਚ ਜਾ ਕੇ ਕਰਦੇ ਹਨ। ਜਿਹੜੇ ਪ੍ਰਵਿਰਤੀ ਮਾਰਗ ਨੂੰ ਅਪਨਾਉਣਾ ਚਾਹੁੰਦੇ ਹਨ ਉਹ ਤੀਜਾ ਵਿਆਹ ਕਰਾਉਂਦੇ ਹਨ। ਹਰ ਇਕ ਮਜ਼ਬ ਨੇ ਆਪਣੇ-ਆਪਣੇ ਅਕੀਦੇ ਅਨੁਸਾਰ ਇਸਤਰੀ ਤੇ ਪੁਰਸ਼ ਦੇ ਮਿਲਾਪ ਨੂੰ ਵੱਖਰੇ-ਵੱਖਰੇ ਤਰੀਕੇ ਨਾਲ ਸਿਰੇ ਚੜ੍ਹਾਉਣ ਦੀ ਰਸਮ ਬਣਾਈ ਹੋਈ ਹੈ। ਗੁਰਸਿੱਖਾਂ ਲਈ ਸੂਹੀ ਰਾਗ ਵਿਚ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੇ 773 ਅੰਗ ਤੇ ਚਾਰ ਲਾਵਾਂ ਲਿਖੀਆਂ ਹੋਈਆਂ ਹਨ। ਉਹ ਸਪੱਸ਼ਟ ਤੌਰ ਤੇ ਚਾਰ ਜਮਾਤਾਂ ਹਨ, ਜਿਨ੍ਹਾਂ ਵਿਚ ਪੜ੍ਹਾਈ ਕਰਕੇ ਜੀਵ ਨੇ ਪ੍ਰਭੂ ਨੂੰ ਮਿਲਣਾ ਹੈ।

ਹਰ ਜਮਾਤ ਦੇ ਵੱਖਰੇ-ਵੱਖਰੇ ਸਬਕ ਹਨ ਅਤੇ ਵੱਖਰੀਆਂ-ਵੱਖਰੀਆਂ ਹੀ ਉਸ ਦੀਆਂ ਪ੍ਰੀਖਿਆਵਾਂ ਹਨ। ਉਹਨਾਂ ਦਾ ਪਾਸ ਕਰਨਾ ਬੜਾ ਜ਼ਰੂਰੀ ਹੈ। ਜਿਹੜਾ ਚੌਥੀ ਪਾਸ ਕਰਦਾ ਹੈ ਉਸ ਦਾ ਹੀ ਪ੍ਰਭੂ ਮਿਲਾਪ ਹੁੰਦਾ ਹੈ :-

*ਜਨੁ ਨਾਨਕੁ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭੁ ਅਵਿਨਾਸੀ॥* (ਅੰਗ ੭੭੪)

ਮੈਨੂੰ ਇਕ ਘਟਨਾ ਯਾਦ ਆ ਗਈ :-

ਰਾਜਸਥਾਨ ਵਿਚ ਇਕ ਦਾਦੂ ਭਗਤ ਜੀ ਹੋਏ ਹਨ, ਉਹ ਅੰਮ੍ਰਿਤ ਵੇਲੇ ਆਪਣੇ ਭਜਨ ਵਿਚ ਬੈਠੇ ਸਨ, ਅਚਾਨਕ ਉਨ੍ਹਾਂ ਦੀ ਬਿਰਤੀ ਉਚਾਟ ਹੋ ਗਈ। ਜਦ ਉਨ੍ਹਾਂ ਨੇ ਦੂਰ ਤੋਂ ਰਾਮ ਦੇ ਨਾਮ ਦੀ ਧੁਨੀ ਸੁਣੀ ਉਹ ਬੈਠ ਕੇ ਉਸ ਅਵਾਜ਼ ਦੀ ਸੇਧ ਵਿਚ ਤੁਰ ਪਏ, ਦੂਰ ਖੇਤਾਂ ਵਿਚ ਜਾ ਕੇ ਉਨ੍ਹਾਂ ਕੀ ਦੇਖਿਆ ਕਿ ਕੁਝ ਜ਼ਿਮੀਂਦਾਰ ਚਰਸ ਚਲਾ ਰਹੇ ਹਨ, ਪੁਰਾਣੇ ਜ਼ਮਾਨੇ ਵਿਚ ਪੈਲੀਆਂ ਨੂੰ ਪਾਣੀ ਦੇਣ ਦਾ ਇਹ ਤਰੀਕਾ ਹੁੰਦਾ ਸੀ ਕਿ ਕਿਸੇ ਵੱਡੇ ਪਸ਼ੂ ਮੱਝ ਜਾਂ ਗਾਂ ਦੀ ਖੱਲ ਦਾ ਇਕ ਬੋਕਾ ਬਣਾ ਕੇ ਖੂਹ ਵਿਚ ਲਮਕਾ ਦਿੰਦੇ ਸਨ, ਖੂ ਦੇ ਅੰਦਰ ਇਕ ਬੰਦਾ ਪਾਣੀ ਵਿਚ ਖੜਾ ਹੁੰਦਾ ਸੀ, ਉਹ ਉਸ ਬੋਕੇ ਨੂੰ ਪਾਣੀ ਵਿਚ ਡੋਬ ਕੇ ਭਰ ਦਿੰਦਾ ਸੀ, ਆਪਣਾ ਕੰਮ ਪੂਰਾ ਕਰਕੇ ਰਾਮ ਦਾ ਨਾਮ ਉਚਾਰਦਾ ਸੀ, ਤਾਂਕਿ ਉਪਰਲੇ ਬੰਦੇ ਨੂੰ ਪਤਾ ਲੱਗ ਜਾਵੇ ਕਿ ਬੋਕਾ ਭਰ ਗਿਆ ਹੈ, ਜਿਸ ਤੇ ਉਹ ਬਲਦਾਂ ਨੂੰ ਤੋਰ ਦਿੰਦਾ ਸੀ। ਉਹ ਲੱਜ ਨੂੰ ਖਿੱਚ ਕੇ ਬੋਕਾ ਉੱਪਰ ਲੈ ਆਂਵਦੇ ਸਨ, ਬੋਕੇ ਦਾ ਪਾਣੀ ਆਉਲੂ ਵਿਚ ਡਿੱਗ ਪੈਂਦਾ ਸੀ ਤੇ ਆਡ ਰਾਹੀਂ ਪੈਲੀ ਭਰਨੀ ਸ਼ੁਰੂ ਹੋ ਜਾਂਦੀ ਸੀ। ਭਗਤ ਜੀ ਤਾਂ ਇਸ ਖਿਆਲ ਨਾਲ ਆਏ ਸਨ ਕਿ ਕੋਈ ਮਹਾਤਮਾ ਭਜਨ ਕਰ ਰਹੇ ਹੋਣਗੇ, ਉਨ੍ਹਾਂ ਦੇ ਦਰਸ਼ਨ ਕਰਾਂ, ਪਰ ਇਥੇ ਹੋਰ ਕਾਰਵਾਈ ਦੇਖ ਕੇ ਨਿਰਾਸ਼ ਹੋ ਗਏ, ਕਹਿਣ ਲੱਗੇ, *'ਦਾਦੂ ਦੁਨੀਆਂ ਬਾਵਰੀ ਕਹੇ ਚਾਮ ਕੇ ਰਾਮ॥ ਪੂਛ ਮਰੋੜੇ ਬੈਲ ਕੀ ਕਾਢੈ ਆਪਣਾ ਕਾਮ॥''* ਸੋ ਅਸਾਂ ਵੀ ਕੁੜੀ ਮੁੰਡੇ ਦਾ ਵਿਆਹ ਕਰਨ ਲਈ ਇਨ੍ਹਾਂ ਪਵਿੱਤ੍ਰ ਲਾਵਾਂ ਦੀ ਵਰਤੋਂ ਕਰਨੀ ਸ਼ੁਰੂ ਕਰ ਦਿੱਤੀ ਹੈ, ਜਦ ਕਿ ਇਹ ਲਾਵਾਂ ਚੌਥੇ ਵਿਆਹ ਲਈ ਲਿਖੀਆਂ ਗਈਆਂ ਸਨ। ਇਹ ਤੀਜਾ ਵਿਆਹ ਸੌ ਚੋਂ 99 ਪ੍ਰਤੀਸ਼ਤ ਲੋਕ ਕਰਵਾਉਂਦੇ ਹਨ।

**ਚੌਥਾ ਵਿਆਹ :-** ਕੋਈ ਡਰਾਮਾ ਕਰਨਾ ਹੋਵੇ, ਉਸ ਦੇ ਲਈ (Rehearsal) ਰੀਹਰਸਲ ਕਰਨੀ ਬੜੀ ਜ਼ਰੂਰੀ ਹੁੰਦੀ ਹੈ, ਤਾਂਕਿ ਅਸਲੀ ਖੇਡ ਤੋਂ ਪਹਿਲਾਂ ਉਸ ਦਾ ਪੂਰਾ-ਪੂਰਾ ਗਿਆਨ ਹੋ ਜਾਵੇ, ਇਸ ਲਈ ਸਾਡਾ ਤੀਜਾ ਵਿਆਹ ਉਸ ਅਸਲ ਦੀ ਨਕਲ ਹੈ ਤੇ ਸਾਨੂੰ ਇਸ ਤੋਂ ਸਿੱਖਿਆ ਲੈਣੀ ਚਾਹੀਦੀ ਹੈ, ਤਾਂਕਿ ਸਾਨੂੰ ਅਸਲੀਅਤ ਦਾ ਪਤਾ ਲੱਗ ਜਾਵੇ। ਤਰਤੀਬਵਾਰ ਹੁਣ ਚਲਦੇ ਹਾਂ। ਦੁਨੀਆਂ ਵਿਚ ਵਿਆਹ ਤੋਂ ਪਹਿਲਾਂ ਮਾਂ ਆਪਣੀ ਧੀ ਪਾਸੋਂ ਆਪਣੇ ਅਰਾਮ ਲਈ ਭਾਂਡੇ ਮੰਜਵਾਂਦੀ, ਬੁਹਾਰੀਆਂ ਦਿਵਾਉਂਦੀ ਤੇ ਕੱਪੜੇ ਧੁਆਉਂਦੀ ਹੈ, ਜਦ ਉਸ ਦੇ ਵਿਆਹ ਦੀਆਂ ਤਿਆਰੀਆਂ ਕਰਦੀ ਹੈ ਤਾਂ ਮਨ ਵਿਚ ਨਿਰਾਸ਼ ਹੋ ਕੇ ਕਹਿੰਦੀ ਹੈ ਕਿ ਵਿਆਹ ਪਿਛੋਂ ਇਹ ਨੌਕਰਾਂ ਵਾਲੇ ਕੰਮ ਕੌਣ ਕਰੇਗਾ :-

*ਮਾਇ ਨਿਰਾਸੀ ਰੋਇ ਵਿਛੁੰਨੀ ਬਾਲੀ ਬਾਲੈ ਹੇਤੇ॥* *(ਅੰਗ ੭੬੩)*

ਬਿਲਕੁਲ ਇਸ ਤਰ੍ਹਾਂ ਮਾਇਆ ਕੁਆਰੇ ਹੁੰਦਿਆਂ ਨੂੰ ਨਚਾਉਂਦੀ ਹੈ। ਜਦ ਸਾਡਾ ਵਿਆਹ ਵਾਹਿਗੁਰੂ ਨਾਲ ਪੈਣ ਲੱਗਦਾ ਹੈ ਤਾਂ ਉਸ ਨੂੰ ਨਿਰਾਸਤਾ ਹੁੰਦੀ ਹੈ ਕਿ ਹੁਣ ਇਸ ਨੇ ਮੇਰੀ ਗੁਲਾਮੀ ਨਹੀਂ ਕਰਨੀ। ਕੁਆਰੀ ਕੁੜੀ ਆਪਣੇ ਹੋਣ ਵਾਲੇ ਪਤੀ ਦੇ ਬਾਰੇ ਟਾਰ-ਟਾਰ ਗੱਲਾਂ ਕਰਦੀ ਹੈ। ਪਰ ਜਦ ਉਸ ਦਾ ਵਿਆਹ ਹੋ ਜਾਵੇ, ਉਸ ਦੀਆਂ ਸਹੇਲੀਆਂ ਜਦ ਉਸ ਨੂੰ ਸੁਹਾਗ ਰਾਤ ਦੀਆਂ ਗੱਲਾਂ ਪੁੱਛਦੀਆਂ ਹਨ ਤਾਂ ਸ਼ਰਮ ਦੀ ਮਾਰੀ ਆਪਣਾ ਮੂੰਹ ਦੁਪੱਟੇ ਵਿਚ ਛੁਪਾ ਲੈਂਦੀ ਹੈ।

*ਕੁਆਰ ਕੰਨਿਆ ਜੈਸੇ ਸੰਗਿ ਸਹੇਰੀ ਪ੍ਰਿਅ ਬਚਨ ਉਪਹਾਸ ਕਹੋ॥*
*ਜਉ ਸੁਰਿਜਨੁ ਗ੍ਰਿਹਿ ਭੀਤਰਿ ਆਇਓ ਤਬ ਮੁਖੁ ਕਾਜਿ ਲਜੋ॥ (ਅੰਗ ੧੨੦੩)*

ਅਨੰਦ ਕਾਰਜ ਤੋਂ ਪਹਿਲਾਂ ਰਾਗੀ ਸਿੰਘ ਪੜ੍ਹਦੇ ਹਨ :-

*ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵਞਾਈ ਛੋੜਿਆ ਹਭੁ ਕਿਝੁ ਤਿਆਗੀ॥*
*ਹਭੇ ਸਾਕ ਕੂੜਾਵੇ ਡਿਠੇ ਤਉ ਪਲੈ ਤੈਡੈ ਲਾਗੀ॥ (ਅੰਗ ੯੬੩)*

ਬਿਲਕੁਲ ਇਸੇ ਤਰ੍ਹਾਂ ਜਦ ਤਕ ਜੀਵ ਰੂਪ ਇਸਤਰੀ ਆਪਣੇ ਸੰਸਾਰੀ ਕੁਟੰਬ ਨਾਲੋਂ ਆਪਣਾ ਪਿਆਰ ਨਹੀਂ ਤੋੜਦੀ ਉਹ ਪ੍ਰਭੂ ਨਾਲ ਪਿਆਰ ਪਾ ਹੀ ਨਹੀਂ ਸਕਦੀ। ਭਗਤ ਨਾਮਦੇਵ ਸੀ ਵੀ ਇਸ ਦੀ ਪ੍ਰੋੜ੍ਹਤਾ ਕਰਦੇ ਹਨ :-

*ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ॥ (ਅੰਗ ੬੫੭)*

ਹੁਣ ਅੱਗੇ ਪ੍ਰੇਮ ਦੀਆਂ ਚਾਰ ਜਮਾਤਾਂ ਪਾਸ ਕਰਨੀਆਂ ਹੁੰਦੀਆਂ ਹਨ, ਜਿਨ੍ਹਾਂ ਨੂੰ ਅਸੀਂ ਲਾਵਾਂ ਦਾ ਨਾਮ ਦਿੰਦੇ ਹਾਂ।

ਪਹਿਲੀ ਜਮਾਤ ਵਿਚ ਪਾਪਾਂ ਦਾ ਤਿਆਗ, ਬਾਣੀ ਅਤੇ ਗਿਆਨ ਦੀ ਪ੍ਰਾਪਤੀ, ਧਰਮ ਵਿਚ ਦ੍ਰਿੜ੍ਹਤਾ, ਹਰੀ ਦਾ ਨਾਮ ਧਿਆਉਣਾ ਤੇ ਸਤਿਗੁਰੂ ਵਾਲੇ ਬਣ ਕੇ ਉਸ ਦੇ ਰਾਹੀਂ ਟੇਕ ਰੱਖ ਕੇ ਪ੍ਰਭੂ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਣਾ ਹੁੰਦਾ ਹੈ।

ਦੂਜੀ ਜਮਾਤ ਵਿਚ ਸਤਿਗੁਰੂ ਦਾ ਮਿਲਾਪ ਕਰਨਾ ਹੈ ਜਿਸ ਨਾਲ ਮਨ ਚੋਂ ਡਰ ਦੂਰ ਹੋ ਜਾਂਦਾ ਹੈ। ਇਹ ਡਰ ਡੰਡੇ ਵਾਲਾ ਡਰ ਨਹੀਂ ਸਗੋਂ ਪਿਆਰ ਤੇ ਸਤਿਕਾਰ ਵਾਲਾ ਡਰ ਹੈ। ਸਾਰਿਆਂ ਘਟਾਂ ਦੇ ਵਿਚ ਰਾਮ ਵੱਸਦਾ ਨਜ਼ਰ ਆਉਂਦਾ ਹੈ। ਫਿਰ ਪ੍ਰਭੂ ਦੇ ਪਿਆਰ ਵਾਲਿਆਂ ਨਾਲ ਮਿਲ ਕੇ ਉਸ ਦੇ ਗੁਣ ਗਾਏ ਜਾਂਦੇ ਹਨ। ਜਿਸ ਨਾਲ ਅੰਦਰ ਅਨਹਦ ਸ਼ਬਦ ਵੱਜਣੇ ਸ਼ੁਰੂ ਹੋ ਜਾਂਦੇ ਹਨ।

ਤੀਸਰੀ ਜਮਾਤ ਵਿਚ ਮਨ ਵਿਚ ਪਿਆਰ ਦੀ ਖਿੱਚ ਵੱਧ ਜਾਂਦੀ ਹੈ। ਜਿਵੇਂ-ਜਿਵੇਂ ਇਹ ਵੈਰਾਗ ਵੱਧਦਾ ਹੈ ਮਨ ਵਿਚ ਮਿਲਾਪ ਦਾ ਚਾਅ ਚੜ੍ਹ ਜਾਂਦਾ ਹੈ। ਜਿਥੇ ਚਾਹ ਹੋਵੇ ਉਥੇ ਰਾਹ ਲੱਭ ਹੀ ਪੈਂਦਾ ਹੈ। ਸਣੇ-ਸਣੇ ਪ੍ਰਭੂ ਦੀ ਹਜ਼ੂਰੀ ਵਿਚ ਜੀਵ ਰੂਪ ਇਸਤਰੀ ਆਉਣ ਲੱਗ ਪੈਂਦੀ ਹੈ।



ਚੌਥੀ ਜਮਾਤ ਵਿਚ ਸਹਿਜ ਅਵੱਸਥਾ ਪ੍ਰਾਪਤ ਹੋ ਜਾਂਦੀ ਹੈ (Effortless Effort) ਹੁਣ ਤਰੱਦਦ ਖ਼ਤਮ ਹੋ ਜਾਂਦੀ ਹੈ। ਜਿਵੇਂ ਬਿੱਲੀ ਦਾ ਬੱਚਾ ਆਪਣੇ ਆਪ ਨੂੰ ਮਾਂ ਦੇ ਸਾਹਮਣੇ ਸਮਰਪਣ ਕਰ ਦਿੰਦਾ ਹੈ, ਉਹੋ ਜਿਹੀ ਹਾਲਤ ਹੋ ਜਾਂਦੀ ਹੈ ਤੇ ਮਨ ਵਿਚ ਧਾਰਨ ਕੀਤਾ ਹੋਇਆ ਫਲ (ਮਿਲਾਪ) ਮਿਲ ਜਾਂਦਾ ਹੈ। ਅੰਤ ਉਹ ਹਰੀ ਦਾ ਰੂਪ ਹੀ ਹੋ ਜਾਂਦੀ ਹੈ, ਇਹ ਚਾਰ ਲਾਵਾਂ ਦਾ ਸਬਕ ਹੈ।

*ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ॥*
*ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥ (ਅੰਗ ੭੮੮)*

ਵਾਲੀ ਸਟੇਜ ਪ੍ਰਾਪਤ ਹੋ ਜਾਂਦੀ ਹੈ। ਸਤਿਗੁਰੂ ਜੀ ਇਸ ਦੇ ਬਾਰੇ :-

*ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ॥*
*ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ॥*
*ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ॥*
*ਹਉਮੈ ਰੋਗੁ ਗਇਆ ਦੁਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ॥*
*ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ॥*
*ਵੀਆਹੁ ਹੋਆ ਮੇਰੇ ਬਾਬੋਲਾ ਗੁਰਮੁਖੇ ਹਰਿ ਪਾਇਆ॥ (ਅੰਗ ੭੮)*

ਗੁਰੂ ਅਰਜਨ ਦੇਵ ਜੀ ਹਾਮੀ ਭਰਦੇ ਨੇ ਕਿ ਅਸੀਂ ਇਹ ਚੌਥਾ ਵਿਆਹ ਕਰਵਾਇਆ ਹੈ :-

*ਹਰਿ ਪ੍ਰਭਿ ਕਾਜੁ ਰਚਾਇਆ॥ ਗੁਰਮੁਖਿ ਵੀਆਹਣਿ ਆਇਆ॥*
*ਵੀਆਹਣਿ ਆਇਆ ਗੁਰਮੁਖਿ ਹਰਿ ਪਾਇਆ ਸਾ ਧਨ ਕੰਤ ਪਿਆਰੀ॥*
*ਸੰਤ ਜਨਾ ਮਿਲਿ ਮੰਗਲ ਗਾਏ ਹਰਿ ਜੀਉ ਆਪਿ ਸਵਾਰੀ॥*
*ਸੁਰਿ ਨਰ ਗਣ ਗੰਧਰਬ ਮਿਲਿ ਆਏ ਅਪੂਰਬ ਜੰਞ ਬਣਾਈ॥*
*ਨਾਨਕ ਪ੍ਰਭੁ ਪਾਇਆ ਮੈ ਸਾਚਾ ਨਾ ਕਦੇ ਮਰੈ ਨ ਜਾਈ॥* **(ਅੰਗ ੭੭੫)**

ਭਗਤ ਕਬੀਰ ਜੀ ਨੇ ਇਹ ਵਿਆਹ ਕਰਵਾਇਆ। ਉਨ੍ਹਾਂ ਦੀ ਬੇਦੀ ਨਾਭਿ ਕੰਵਲ ਵਿਚ ਗੱਡੀ ਆਈ ਅਤੇ ਉਥੇ ਹੀ ਉਨ੍ਹਾਂ ਦੀਆਂ ਲਾਵਾਂ ਪੜ੍ਹੀਆਂ ਗਈਆਂ :-

*ਤਨੁ ਰੈਨੀ ਮਨੁ ਪੁਨ ਰਪਿ ਕਰਿ ਹਉ ਪਾਚਉ ਤਤ ਬਰਾਤੀ॥*
*ਰਾਮ ਰਾਇ ਸਿਉ ਭਾਵਰਿ ਲੈਹਉ ਆਤਮ ਤਿਹ ਰੰਗਿ ਰਾਤੀ॥ ੧॥*
*ਗਾਉ ਗਾਉ ਰੀ ਦੁਲਹਨੀ ਮੰਗਲਚਾਰਾ॥*
*ਮੇਰੇ ਗ੍ਰਿਹ ਰਾਜਾ ਰਾਮ ਭਤਾਰਾ॥ ੧॥ ਰਹਾਉ॥*
*ਨਾਭਿ ਕਮਲ ਮਹਿ ਬੇਦੀ ਰਚਿ ਲੇ ਬ੍ਰਹਮ ਗਿਆਨੀ ਉਚਾਰਾ॥*
*ਰਾਮ ਰਾਇ ਸੋ ਦੂਲਹੁ ਪਾਇਓ ਅਸ ਬਡਭਾਗ ਹਮਾਰਾ॥ ੨॥*
*ਸੁਰਿ ਨਰ ਮੁਨਿ ਜਨ ਕਉਤਕ ਆਏ ਕੋਟਿ ਤੇਤੀਸ ਉਜਾਨਾਂ॥*
*ਕਹਿ ਕਬੀਰ ਮੋਹਿ ਬਿਆਹਿ ਚਲੇ ਹੈ ਪੁਰਖ ਏਕ ਭਗਵਾਨਾ॥* **(ਅੰਗ ੪੮੨)**

ਇਹ ਵਿਆਹ ਲੱਖਾਂ ਕਰੋੜਾਂ ਚੋਂ ਕੋਈ ਕਰਾਉਂਦਾ ਹੈ :-

***ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ॥*** **(ਅੰਗ ੧੪੨੭)**



ਜਦ ਕਿਸੇ ਸੰਸਾਰਿਕ ਬੀਬੀ ਦਾ ਵਿਆਹ ਹੋ ਜਾਂਦਾ ਹੈ ਤਾਂ ਉਹ ਇਕ ਦੋ ਦਿਨ ਲਈ ਸਹੁਰੇ ਘਰ ਆ ਜਾਂਦੀ ਹੈ ਤੇ ਮੁੜ ਪੇਕੇ ਆ ਜਾਂਦੀ ਹੈ। ਕੁਝ ਦਿਨ ਰਹਿ ਕੇ ਮੁਕਲਾਵੇ ਲਈ ਫਿਰ ਸਹੁਰੇ ਜਾਂਦੀ ਹੈ, ਇਸ ਵਾਰੀ ਹਫਤਾ ਦੋ ਹਫਤੇ ਰਹਿੰਦੀ ਹੈ। ਫਿਰ ਤਰਾਜਮੇ ਜਾਂਦੀ ਹੈ ਤਾਂ ਕੁਝ ਮਹੀਨੇ ਰਹਿ ਕੇ ਪੇਕੇ ਪਰਤਦੀ ਹੈ। ਇਸ ਤਰ੍ਹਾਂ ਹੌਲੀ-ਹੌਲੀ ਉਹ ਪੇਕਿਆਂ ਨਾਲੋਂ ਸੰਬੰਧ ਤੋੜਦੀ ਜਾਂਦੀ ਹੈ। ਕੁਝ ਸਮਾਂ ਪਾ ਕੇ ਜਿਸ ਪੇਕਿਆਂ ਦੇ ਘਰ ਉਹ ਜੰਮੀ ਪਲੀ ਸੀ, ਉਹ ਭੈਣ ਭਰਾਵਾਂ ਦੇ ਨਾਲ ਉਥੇ ਦੀਆਂ ਚੀਜ਼ਾਂ ਖਾਤਰ ਲੜਿਆ ਕਰਦੀ ਸੀ, ਜਿਥੇ 20-24 ਸਾਲ ਹਰ ਚੀਜ਼ ਨੂੰ ਆਪਣਾ-ਆਪਣਾ ਕਿਹਾ ਕਰਦੀ ਸੀ, ਉਹ ਸਭ ਹੁਣ ਉਹ ਲਈ ਪਰਾਏ ਹੋ ਜਾਂਦੇ ਹਨ, ਉਨ੍ਹਾਂ ਨਾਲ ਉਸ ਦੀ ਦਿਲਚਸਪੀ ਘਟ ਜਾਂਦੀ ਹੈ। ਹੁਣ ਉਸ ਦਾ ਪਿਆਰ ਪਤੀ ਤੇ ਉਸ ਦੇ ਪਰਿਵਾਰ ਨਾਲ ਵਧ ਜਾਂਦਾ ਹੈ। ਉਹ ਉਥੇ ਹੀ ਚਿਤ ਲਾ ਕੇ ਸਾਰੇ ਕੰਮ-ਕਾਜ ਕਰਦੀ ਹੈ। ਪੇਕੇ ਉਸ ਲਈ ਓਪਰੇ ਹੋ ਜਾਂਦੇ ਹਨ ਤੇ ਜਦ ਕਦੀ ਕੋਈ ਢੰਗ ਸਵਾਰਥ, ਕੋਈ ਵਿਆਹ ਸ਼ਾਦੀ ਹੋਵੇ ਜਾਂ ਕੋਈ ਅਕਾਲ ਚਲਾਣਾ ਕਰ ਜਾਏ ਤਾਂ ਹੀ ਇਕ ਦੋ ਦਿਨਾਂ ਲਈ ਆਉਂਦੀ ਹੈ। ਪੇਕੇ ਰਹਿੰਦਿਆਂ ਵੀ ਉਸ ਦੀ ਤਾਂਘ ਪਤੀ ਨਾਲ ਜੁੜੀ ਰਹਿੰਦੀ ਹੈ। ਕਾਰਜ ਦੀ ਸਮਾਪਤੀ ਤੇ ਉਹ ਬੜੇ ਉਤਸ਼ਾਹ ਨਾਲ ਸਹੁਰੇ ਪਰਤ ਜਾਂਦੀ ਹੈ। ਬਿਲਕੁਲ ਇਸ ਤਰ੍ਹਾਂ ਜਦ ਇਹ ਜੀਵ ਰੂਪੀ ਇਸਤਰੀ ਆਪਣੇ ਪਤੀ ਪਰਮਾਤਮਾ ਦੇ ਨਾਲ ਪਿਆਰ ਪਾਉਂਦੀ ਹੈ ਤਾਂ ਪਹਿਲਾਂ ਪਹਿਲ ਦੋ ਚਾਰ ਘੰਟੇ ਸਿਮਰਨ ਵਿਚ ਬੈਠਦੀ ਹੈ, ਹੌਲੀ-ਹੌਲੀ ਸਿਮਰਨ ਵੱਧਦਾ ਜਾਂਦਾ ਹੈ, ਇਥੋਂ ਤਕ ਕਿ ਇਹ ਅੱਠੇ ਪਹਿਰ ਹੀ ਪ੍ਰਭੂ ਦੇ ਪਿਆਰ ਵਿਚ ਲੀਨ ਰਹਿੰਦੀ ਹੈ। ਸੰਸਾਰੀ ਜੀਵਾਂ ਨਾਲੋਂ ਉਸ ਦਾ ਮੋਹ ਬਿਲਕੁਲ ਟੁੱਟ ਜਾਂਦਾ ਹੈ, ਉਹ ਪੂਰਨ ਸੰਤ ਬਣ ਜਾਂਦੀ ਹੈ :-

*ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥*
*ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥* (ਅੰਗ ੩੧੯)

ਭਾਵੇਂ ਉਹ ਇਸ ਸੰਸਾਰ ਦੇ ਸਾਰੇ ਕੰਮ ਖਿੜੇ ਮੱਥੇ ਹੀ ਕਰਦੀ ਹੈ, ਪਰ ਉਸ ਦਾ ਧੁਰਾ ਪ੍ਰਭੂ-ਪਿਆਰ ਨਾਲ ਜੁੜਿਆ ਰਹਿੰਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਇਸ ਸਟੇਜ ਨੂੰ ਇਸ ਤਰ੍ਹਾਂ ਬਿਆਨ ਕਰਦੇ ਹਨ :-

*ਸਾਚਿ ਨਾਮਿ ਮੇਰਾ ਮਨੁ ਲਾਗਾ॥*
*ਲੋਗਨ ਸਿਉ ਮੇਰਾ ਠਾਠਾ ਬਾਗਾ॥ ੧॥*
*ਬਾਹਰਿ ਸੂਤੁ ਸਗਲ ਸਿਉ ਮਉਲਾ॥*
*ਅਲਿਪਤੁ ਰਹਉ ਜੈਸੇ ਜਲ ਮਹਿ ਕਉਲਾ॥ ੧॥ ਰਹਾਉ॥*
*ਮੁਖ ਕੀ ਬਾਤ ਸਗਲ ਸਿਉ ਕਰਤਾ॥*
*ਜੀਅ ਸੰਗਿ ਪ੍ਰਭੁ ਅਪੁਨਾ ਧਰਤਾ॥ ੨॥*
*ਦੀਸਿ ਆਵਤ ਹੈ ਬਹੁਤੁ ਭੀਹਾਲਾ॥*
*ਸਗਲ ਚਰਨ ਕੀ ਇਹੁ ਮਨੁ ਰਾਲਾ॥ ੩॥*
*ਨਾਨਕ ਜਨਿ ਗੁਰੁ ਪੂਰਾ ਪਾਇਆ॥*
*ਅੰਤਰਿ ਬਾਹਰਿ ਏਕੁ ਦਿਖਾਇਆ॥ ੪॥ ੩॥ ੫੪॥* (ਅੰਗ ੩੮੪)





# (28) ਸ਼ਹੀਦ ਸਿੰਘਾਂ ਦਾ ਮੁੰਦਰਾ

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥**
**ਜਪੁ॥ ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥**

ਓਅੰ ਆਦੇਸ ਆਦੇਸ ਭਾਈ ਬਹਿਲੋ ਕੋ ਆਦੇਸ॥ ਤਿਸ ਕੀ ਓਟ ਕੌਣ ਕੌਣ ਚਲੇ। ਬਾਬਾ ਨੈਣਾ ਸਿੰਘ ਚਲੇ, ਬਾਬਾ ਅਨੋਖਾ ਸਿੰਘ ਚਲੇ, ਬਾਬਾ ਗੁਰਬਖਸ਼ ਸਿੰਘ ਚਲੇ, ਬਾਬਾ ਦੀਪ ਸਿੰਘ ਚਲੇ, ਬਾਬਾ ਬਚਿੱਤਰ ਸਿੰਘ ਚਲੇ। ਚਲੇ ਮੰਤ੍ਰ ਫੁਰੇ ਬਾਸ਼ਾ। ਦੇਖਉ ਭਾਈ ਬਹਿਲੋ ਤੇਰੀ ਚੌਕੀ ਕਾ ਤਮਾਸ਼ਾ (ਚੁਟਕੀ ਮਾਰਨੀ ਹੈ)।

(ਉੱਪਰ ਲਿਖਿਆ ਹੋਇਆ ਮੂਲ ਮੰਤਰ ਹੇਠਾਂ ਦਰਜ ਮੰਤਰ ਦੇ ਆਰੰਭ ਵਿਚ ਅਤੇ ਅੰਤ ਵਿਚ ਭੀ ਪੜ੍ਹਨਾ ਹੈ।)

ਲੋਹੇ ਕਾ ਕੋਟ, ਤਾਂਬੇ ਕੀ ਖਾਈ। ਭਾਈ ਬਹਿਲੋ ਜੀ ਕੀ ਚੌਕੀ ਨਾਨਕ ਸ਼ਾਹੁ ਪਾਤਸ਼ਾਹੁ ਕੀ ਦੁਹਾਈ। ਜਹਾਂ ਲਗ ਤਾੜੀ ਤਹਾਂ ਲਗ ਦੂਤੀ। ਦੁਸ਼ਮਨ ਕੋ ਚੋਰ ਕੋ ਬੱਜਰ ਕੀ ਕਵਾੜੀ। ਲੋਹੇ ਕਾ ਕੋਟ ਬੱਜਰ ਕੇ ਕਿਵਾੜ। ਤਹਾਂ ਲਗ ਬੈਠਾ ਪਿੰਡ ਪ੍ਰਾਣ। ਜੋ ਆਵੈ ਮਾਰ ਮਾਰ ਕਰੰਤਾ, ਸੋ ਦੇਖਾਂ ਪਾਂਉ ਪੜੰਤਾ। ਮਾਰਨਹਾਰੇ ਕੇ ਹਾਥ ਕਲੰਕ, ਦੇਖਤੇ ਕੀ ਆਂਖ ਕਲੰਕ, ਬੋਲਤੇ ਕੀ ਜ਼ੁਬਾਨ ਕਲੰਕ। ਪਹਿਲਾ ਦੂਆ ਤੀਆ ਚੌਥਾ ਭੀ ਛੁੜਾਏ। (ਇਥੇ ਉਸ ਬੰਦੇ ਦਾ ਨਾਮ ਲਿਆ ਜਾਵੇ, ਜਿਸ ਦੀ ਰੱਖਿਆ ਲਈ ਇਸ ਮੰਤਰ ਦਾ ਜਾਪ ਕਰਨ ਹੋਵੇ) ਕਾ ਰਾਖਾ ਸ੍ਰੀ ਗੁਰੂ ਨਾਨਕ ਦੇਵ ਜੀ ਸਹਾਇ। ਓਅੰ ਹਾਕਣੀ ਡਾਕਣੀ ਸਾਕਣੀ ਸਿੰਘਾਰਣੀ, ਸ੍ਰੀ ਗੁਰੂ ਨਿਰੰਕਾਰ ਕੇ ਸ਼ਬਦ ਸੇ ਬਾਂਧ ਡਾਰੀਂ। ਦਰਿਸ਼ਟ ਕਰੇ, ਮੁਸ਼ਟ ਕਰੇ, ਵੈਰ ਕਰੇ, ਕਾਲ ਕਰੇ, ਨਜ਼ਰ ਕਰੇ, ਟੂਣਾ ਕਰੇ, ਬਲ ਕਰੇ, ਭੈਰੋਂ ਕਰੇ, ਉਲਟ ਵਾਹੂੰ ਸਿਰ ਪੜੇ। ਡਰੇ ਡੂਗਰੇ, ਜਲੇ ਥਲੇ ਘਟੇ ਅਵਘਟੇ। ਸ੍ਰੀ ਗੁਰੂ ਨਾਨਕ ਦੇਵ ਜੀ ਰੱਛਿਆ ਕਰੇ। ਵਾਹਿਗੁਰੂ ਜੀ ਤੇਰੀ ਸ਼ਰਨ।

ਉਪਰੋਕਤ ਮੁੰਦਰੇ ਦਾ ਪਾਠ ਬਾਰ-ਬਾਰ ਕਰਨਾ ਚਾਹੀਦਾ ਹੈ। ਮੁਕੰਮਲ ਇਲਾਜ ਕਰਨ ਵਾਸਤੇ ਇਸ ਦਾ ਸਵਾ ਲੱਖ ਪਾਠ ਕਰਨਾ ਹੈ।

ਇਸ ਮੁੰਦਰੇ ਦਾ ਪਾਠ ਖ਼ਾਸ ਕਰਕੇ ਉਸ ਵਕਤ ਕਰਨਾ ਚਾਹੀਦਾ ਹੈ ਜਦ ਕੋਈ ਮਰੀਜ਼ ਅੰਮ੍ਰਿਤਪਾਨ ਕਰਨ ਲਈ ਤਿਆਰ ਨ ਹੁੰਦਾ ਹੋਵੇ ਤੇ ਨੇਤਰਾਂ ਵਿਚ ਜਲ ਦੇ ਛੱਟੇ ਨ ਮਰਵਾਉਂਦਾ ਹੋਵੇ। ਪਾਠ ਕਈ ਬੰਦੇ ਮਿਲ ਕੇ ਵੀ ਕਰ ਸਕਦੇ ਹਨ ਇਕੋ ਸਮੇਂ। ਇਸ ਵਾਸਤੇ ਸਮੇਂ ਦੀ ਵੀ ਕੋਈ ਪਾਬੰਦੀ ਨਹੀਂ ਹੈ। ਸਵਾ ਲੱਖ ਪਾਠ ਕਰਨ ਦੇ ਆਰੰਭ ਵਿਚ, ਮੱਧ ਵਿਚ ਅਤੇ ਅੰਤ ਵਿਚ ਮਰਿਯਾਦਾ ਸਹਿਤ ਕੜਾਹ ਪ੍ਰਸ਼ਾਦਿ ਦੀ ਦੇਗ਼ ਜ਼ਰੂਰ ਕਰਨੀ ਚਾਹੀਦੀ ਹੈ।

ਨੋਟ :- ਇਹ ਮੁੰਦਰਾ ਕਿਸੇ ਛੁਪੇ ਪ੍ਰਸਿੱਧ ਮਹਾਤਮਾ ਤੋਂ ਮਿਲਿਆ ਸੀ। ਇਸ ਦਾ ਕੋਈ ਕੋਈ ਭਾਗ ਹੁਣ ਵੀ ਪੁਰਾਤਨ ਗੁਰਸਿੱਖਾਂ ਦੇ ਘਰਾਂ ਵਿਚ ਪੜ੍ਹਿਆ ਜਾਂਦਾ ਹੈ। ਪਰ ਪੂਰਾ ਕਿਸੇ ਕੋਲ ਨਹੀਂ ਹੈ।

ਭਾਈ ਬਹਿਲੋ ਜੀ ਗੁਰੂ ਦਾ ਸਿੱਖ ਬਨਣ ਤੋਂ ਪਹਿਲਾਂ ਸਖੀ ਸਰਵਾਰ ਦਾ ਸ਼ਰਧਾਲੂ ਸੀ। ਜਦ ਉਸ ਨੇ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਦਰਸ਼ਨ ਕੀਤੇ ਤਾਂ ਪ੍ਰਭਾਵਿਤ ਹੋ ਕੇ ਸਿੱਖੀ ਧਾਰਨ ਕੀਤੀ। ਇਸ ਤੋਂ ਪਹਿਲਾਂ ਉਹ ਮੁਸਲਮਾਨੀ ਕਲਾਮ ਰਾਹੀਂ ਭੂਤ-ਪ੍ਰੇਤਾਂ ਤੋਂ ਦੁਖੀ ਲੋਕਾਂ ਦੀ ਖਲਾਸੀ ਕਰਵਾਇਆ ਕਰਦੇ ਸੀ ਪਰ ਸਿੱਖੀ ਧਾਰਨ ਕਰਨ ਤੇ ਉਸ ਨੇ ਇਹ ਕੰਮ ਬੰਦ ਕਰ ਦਿੱਤਾ ਪਰ ਦੁਖੀ ਲੋਕ ਦੂਰ-ਦੂਰ ਤੋਂ ਫਿਰ ਵੀ ਉਸ ਦੇ ਪਾਸ ਇਲਾਜ ਲਈ ਆਉਂਦੇ। ਇਸ ਤੇ ਉਸ ਨੇ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ। ਬੇਨਤੀ ਸੁਣ ਕੇ ਮਹਾਰਾਜ ਨੇ ਆਗਿਆ ਦਿੱਤੀ ਕਿ ਤੂੰ ਉਸੇ ਪਹਿਲੀ ਕਲਾਮ ਰਾਹੀਂ ਹੀ ਪਰਉਪਕਾਰ ਵਾਸਤੇ ਆਪਣਾ ਕੰਮ ਜਾਰੀ ਰੱਖ, ਕੇਵਲ ਉਸ ਕਲਾਮ ਵਿਚ ਤਬਦੀਲੀ ਇਹ ਕਰਨੀ ਹੈ ਕਿ ਕਲਾਮ ਵਿਚ ਜਿਥੇ-ਜਿਥੇ ਮੁਸਲਮਾਨ ਪੀਰਾਂ ਦਾ ਨਾਂਉਂ ਲੈਂਦਾ ਸੀ ਹੁਣ ਉਨ੍ਹਾਂ ਦੀ ਥਾਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਨਾਂਉਂ ਲਿਆ ਕਰ, ਤੇਰੀ ਕਲਾਮ ਪਹਿਲਾਂ ਵਾਂਗੂੰ ਹੀ ਚੱਲਿਆ ਕਰੇਗੀ ਤੇ ਦੁਖੀ ਲੋਕਾਂ ਦਾ ਛੁਟਕਾਰਾ ਹੋਵੇਗਾ।

ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਉਸਾਰੀ ਵੇਲੇ ਪੱਕੀਆਂ ਇੱਟਾਂ ਤਿਆਰ ਕਰਨ ਲਈ ਭਾਈ ਬਹਿਲੋ ਜੀ ਨੇ ਆਪਣੇ ਭੱਠੇ ਦੇ ਅੰਦਰ ਵਿਸ਼ਟਾ ਇਕੱਠਾ ਕਰਕੇ ਪਾਉਣ ਦੀ ਅਤੀ ਕਠਿਨ ਸੇਵਾ ਕੀਤੀ ਸੀ ਜਿਸ ਤੋਂ ਪ੍ਰਸੰਨ ਹੋ ਕੇ ਗੁਰੂ ਸਾਹਿਬ ਨੇ ਉਸ ਨੂੰ ਵਰ ਦਿੱਤਾ :-'ਭਾਈ ਬਹਿਲੋ ਸਭ ਤੋਂ ਪਹਿਲੋ।'



# (29) ਘਰ ਨੂੰ ਕੀਲਣ ਦੀ ਵਿਧੀ

ਸੰਸਾਰ ਵਿਚ ਜਿੰਨੇ ਵੀ ਘਰ ਹਨ ਸਭਨਾਂ ਦੇ ਅੰਦਰ ਕੋਈ ਨਾ ਕੋਈ ਰੂਹ ਜ਼ਰੂਰ ਨਿਵਾਸ ਰੱਖਦੀ ਹੈ। ਇਹ ਰੂਹਾਂ ਦੋ ਕਿਸਮ ਦੀਆਂ ਹੁੰਦੀਆਂ ਹਨ-ਇਕ ਚੰਗੀਆਂ ਰੂਹਾਂ ਤੇ ਦੂਜੀਆਂ ਬਦ (ਬੁਰੀਆਂ)। ਅੱਛੀਆਂ ਰੂਹਾਂ ਤਾਂ ਉਥੇ ਨਿਵਾਸ ਕਰਨ ਵਾਲਿਆਂ ਨੂੰ ਕੁਝ ਨਹੀਂ ਕਹਿੰਦੀਆਂ। ਉਨ੍ਹਾਂ ਦਾ ਅਸੂਲ ਤਾਂ ਇਹ ਹੁੰਦਾ ਹੈ ਕਿ 'ਜੀਓ ਅਤੇ ਜੀਉਣ ਦਿਓ'। ਇਸ ਦੇ ਉਲਟ ਬਦ-ਰੂਹ ਘਰ ਵਾਲਿਆਂ ਨੂੰ ਕਿਸੇ ਨਾ ਕਿਸੇ ਢੰਗ ਨਾਲ ਤੰਗ ਹੀ ਕਰਦੀ ਰਹਿੰਦੀ ਹੈ। ਜਿਵੇਂ ਕਿ ਉਨ੍ਹਾਂ ਦੇ ਹਰੇਕ ਕੰਮ ਵਿਚ ਰੁਕਾਵਟ ਪਾ ਦੇਣੀ, ਪਰਵਾਰ ਵਿਚ ਹਰ ਵੇਲੇ ਕੋਈ ਨਾ ਕੋਈ ਜੀਅ ਬੀਮਾਰ ਰਹਿਣਾ ਅਤੇ ਇਥੋਂ ਤਕ ਤੰਗ ਕਰਦੀ ਰਹਿੰਦੀ ਹੈ ਕਿ ਪਰਿਵਾਰ ਦਾ ਵਾਧਾ ਨਹੀਂ ਹੋਣ ਦਿੰਦੀ। ਇਸ ਲਈ ਜ਼ਰੂਰੀ ਹੈ ਕਿ ਅਜਿਹੀਆਂ ਬਦ-ਰੂਹਾਂ ਨੂੰ ਘਰ ਵਿਚੋਂ ਸਦਾ ਲਈ ਬਾਹਰ ਕੱਢ ਦਿੱਤਾ ਜਾਵੇ ਤਾਂ ਜੋ ਪਰਿਵਾਰ ਅਰਾਮ ਨਾਲ ਰਹਿ ਸਕੇ। ਇਸ ਮੰਤਵ ਲਈ ਉਸ ਘਰ ਨੂੰ ਕੀਲ ਲਿਆ ਜਾਂਦਾ ਹੈ। ਕਿਸੇ ਨਵੇਂ ਮਕਾਨ ਵਿਚ ਪ੍ਰਵੇਸ਼ ਕਰਨ ਤੋਂ ਪਹਿਲਾਂ ਉਸ ਨੂੰ ਕੀਲ ਲੈਣਾ ਬਹੁਤ ਜ਼ਰੂਰੀ ਹੈ ਤਾਂ ਜੋ ਕਿਸੇ ਪ੍ਰਕਾਰ ਦਾ ਡਰ ਨਾ ਰਹੇ। ਘਰ ਨੂੰ ਕੀਲਣ ਦਾ ਢੰਗ ਇਉਂ ਹੈ :-



ਕਿਸ ਦਰੱਖਤ ਦੀ ਇਕ ਟਾਹਣੀ ਇਕ ਜਾਂ ਡੇਢ ਫੁੱਟ ਕੱਟ ਕੇ ਪੱਤੇ ਸਾਫ ਕਰ ਲਓ। ਇਸ਼ਨਾਨ ਆਦਿ ਕਰਕੇ ਦੋ ਬੰਦੇ ਬਸਤ੍ਰ ਵਿਛਾ ਕੇ ਇਕ ਜਗ੍ਹਾ ਬੈਠ ਜਾਣ। ਇਕ ਬੰਦਾ, ਜਿਸ ਨੂੰ ਹੇਠਾਂ ਲਿਖਿਆ ਹੋਇਆ ਸ਼ਬਦ ਸ਼ੁੱਧ ਕੰਠ ਹੋਵੇ, ਉਸ ਛਟੀ ਨੂੰ ਆਪਣੇ ਦੋਨਾਂ ਹੱਥਾਂ ਵਿਚ ਇਸ ਤਰ੍ਹਾਂ ਫੜੇ ਕਿ ਉਸ ਦਾ ਪਤਲਾ ਸਿਰਾ ਖੱਬੇ ਪਾਸੇ ਹੱਥ ਵਿਚ ਅਤੇ ਮੋਟਾ ਸਿਰਾ ਸੱਜੇ ਹੱਥ ਵਿਚ ਹੋਵੇ, ਫਿਰ ਇਸ ਸ਼ਬਦ ਦਾ ਪਾਠ 108 ਵਾਰ ਉਸ ਛਟੀ ਉਪਰ ਕਰੋ :-

**ਬਿਲਾਵਲੁ ਮਹਲਾ ੫ ॥**

*ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥*
*ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ॥੧॥*
*ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ॥*
*ਰਾਮ ਨਾਮੁ ਅਉਖਧੁ ਦੀਆ ਏਕਾ ਲਿਵ ਲਾਈ॥ ੧॥ ਰਹਾਉ॥*
*ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ ਮਿਟਾਈ॥*
*ਕਹੁ ਨਾਨਕ ਕਿਰਪਾ ਭਈ ਪ੍ਰਭ ਭਏ ਸਹਾਈ॥੨॥*

(ਅੰਗ ੮੧੯)

ਪਾਠ ਕਰਨ ਵਾਲਾ ਛਟੀ ਉੱਪਰ ਆਪਣੀ ਨਿਗ੍ਹਾ ਟਿਕਾ ਕੇ ਖੱਬੇ ਪਾਸੇ ਤੋਂ ਸੱਜੇ ਪਾਸੇ ਵੱਲ ਨੂੰ ਇਸ ਤਰ੍ਹਾਂ ਸ਼ਬਦ ਦਾ ਪਾਠ ਕਰੇ ਕਿ ਛਟੀ ਦੇ ਖੱਬੇ ਸਿਰ ਤੋਂ ਸ਼ਬਦ ਆਰੰਭ ਕਰਕੇ ਸੱਜੇ ਪਾਸੇ ਦੇ

ਸਿਰੇ ਤਕ ਪਹੁੰਚਦੇ-ਪਹੁੰਚਦੇ ਇਕ ਵਾਰ ਸ਼ਬਦ ਦਾ ਪੂਰਾ ਪਾਠ ਹੋ ਜਾਵੇ ਅਤੇ ਫਿਰ ਖੱਬਿਉ ਸੱਜੇ ਸਿਰੇ ਤਕ ਇਕ ਫੂਕ ਮਾਰ ਦੇਵੇ। ਇਸ ਤਰ੍ਹਾਂ ਨਾਲ 108 ਵਾਰ ਉਪਰਲੇ ਸ਼ਬਦ ਦਾ ਪਾਠ ਕਰਨਾ ਅਤੇ 108 ਵਾਰ ਹੀ ਫੂਕ ਮਾਰਨੀ ਹੈ। ਇਸ ਲਈ ਇਸ ਕਾਰਜ ਵਾਸਤੇ ਦੋ ਬੰਦੇ ਚਾਹੀਦੇ ਨੇ ਤਾਂਕਿ ਇਕ ਪਾਠ ਕਰੇ ਤੇ ਦੂਜਾ ਗਿਣਤੀ ਕਰੀਂ ਜਾਵੇ। 108 ਪਾਠ ਹੋ ਜਾਣ ਤੇ ਛਟੀ ਦਾ ਖੱਬੇ ਪਾਸੇ ਵਾਲਾ ਪਤਲਾ ਸਿਰਾ ਇਕ ਦਮ ਉੱਪਰ ਨੂੰ ਕਰ ਦਿੱਤਾ ਜਾਵੇ। ਅਰਦਾਸ ਉਪਰੰਤ ਹੁਣ ਇਹ ਛਟੀ ਸ਼ਬਦ ਦੀ ਸ਼ਕਤੀ ਨਾਲ ਭਰਪੂਰ ਹੋ ਗਈ। ਹੁਣ ਜਿਹੜੇ ਘਰ ਨੂੰ ਕੀਲਣਾ ਹੋਵੇ ਉਸ ਦੀਆਂ ਸਾਰੀਆਂ ਦੀਵਾਰਾਂ (ਜਿਥੇ ਫਰਸ਼ ਅਤੇ ਦੀਵਾਰਾਂ ਮਿਲਦੀਆਂ ਹਨ) ਦੇ ਕੋਨਿਆਂ ਦੇ ਨਾਲ-ਨਾਲ ਇਸ ਛਟੀ ਦੇ ਪਤਲੇ ਸਿਰੇ ਨਾਲ ਲਕੀਰ ਖਿੱਚਦੇ ਜਾਉ ਅਤੇ ਨਾਲ-ਨਾਲ ਉਪਰਲਾ ਸ਼ਬਦ ਵੀ ਪੜ੍ਹੀ ਜਾਉ। ਇਹ ਕਾਰ ਕੱਢਦੇ ਸਮੇਂ ਦੀਵਾਰਾਂ ਦੇ ਨਾਲ-ਨਾਲ ਘੜੀ ਦੀਆਂ ਸੂਈਆਂ ਅਨੁਸਾਰ ਘੁੰਮਣਾ ਹੈ। ਇਕ ਗੱਲ ਦਾ ਖ਼ਾਸ ਖ਼ਿਆਲ ਰੱਖਣਾ ਹੈ ਕਿ ਛਟੀ ਦਾ ਪਤਲਾ ਸਿਰਾਂ ਹੇਠਾਂ ਨੂੰ ਕਰਨ ਤੋਂ ਪਹਿਲਾਂ ਹੀ ਸ਼ਬਦ ਦਾ ਪਾਠ ਆਰੰਭ ਕਰ ਦੇਣਾ ਹੈ, ਨਹੀਂ ਤਾਂ ਉਹਦੀ ਸ਼ਕਤੀ ਖੀਣ ਹੋ ਜਾਵੇਗੀ।

ਇਉਂ ਸਾਰਿਆਂ ਦੀਵਾਰਾਂ ਦੇ ਨਾਲ-ਨਾਲ ਲਕੀਰ ਧਿਆਨ ਨਾਲ ਹੌਲੀ-ਹੌਲੀ ਖਿੱਚਦੇ ਜਾਓ ਕਿ ਜ਼ਰਾ ਜਿੰਨੀ ਵੀ ਥਾਂ ਐਸੀ ਨਾ ਰਹਿ ਜਾਵੇ ਜਿਥੇ ਕਿ ਛਟੀ ਦੀ ਲਕੀਰ ਨਾ ਲੱਗੀ ਹੋਵੇ। ਫਰਸ਼ ਤੇ ਪਈਆਂ ਤ੍ਰੇੜਾਂ ਵਗੈਰਾ ਪਹਿਲਾਂ ਹੀ ਠੀਕ ਕਰ ਲੈਣੀਆਂ ਚਾਹੀਦੀਆਂ ਹਨ, ਕਿਉਂਕਿ ਬਦਰੂਹਾਂ ਕੋਈ ਮੋਟੀਆਂ ਨਹੀਂ ਹੁੰਦੀਆਂ ਸਗੋਂ ਉਹ ਤਾਂ ਹਵਾ ਸਮਾਨ ਹੁੰਦੀਆਂ ਹਨ ਜਿਹੜੀਆਂ ਕਿ ਬਾਲ ਜਿੰਨੀ ਖਾਲੀ ਥਾਂ ਵਿਚੋਂ ਵੀ ਪ੍ਰਵੇਸ਼ ਕਰ ਸਕਦੀਆਂ ਹਨ, ਇਸ ਲਈ ਜ਼ਰਾ ਭਰ ਥਾਂ ਵੀ ਤ੍ਰੇੜਾਂ ਵਾਲਾ ਜਾਂ ਖਾਲੀ ਨਹੀਂ ਰਹਿਣਾ ਚਾਹੀਦਾ। ਛਟੀ ਦੀ ਕਾਰ ਹੋਣ ਦੇ ਨਾਲ-ਨਾਲ ਹੀ ਉਹ ਬਦਰੂਹਾਂ ਡਰਦੀਆਂ ਮਾਰੀਆਂ ਦਰਵਾਜ਼ੇ ਰਾਹੀਂ ਬਾਹਰ ਨਿਕਲ ਜਾਣਗੀਆਂ। ਇਸੇ ਲਈ ਦਰਵਾਜ਼ਾ ਖੁੱਲ੍ਹਾ ਰੱਖਣਾ ਚਾਹੀਦਾ ਹੈ। ਮਕਾਨ ਦੇ ਅੰਦਰ ਵਾਲੇ ਵਿਹੜੇ, ਜੇ ਹੋਵੇ, ਜਾਂ ਕਮਰਿਆਂ ਤੋਂ ਇਹ ਕਾਰ ਕੱਢਣੀ ਸ਼ੁਰੂ ਕਰਨੀ ਚਾਹੀਦੀ ਹੈ ਅਤੇ ਫਿਰ ਤਰਤੀਬਵਾਰ ਲੈਟ੍ਰੀਨ, ਇਸ਼ਨਾਨ ਘਰ, ਰਸੋਈ, ਅਤੇ ਹੋਰ ਕਮਰੇ ਕੀਲ ਲੈਣੇ ਚਾਹੀਦੇ ਹਨ, ਹਰੇਕ ਕਮਰੇ ਜਾਂ ਰਸੋਈ ਆਦਿ ਦੇ ਦਰਵਾਜ਼ੇ ਤੋਂ ਕਾਰ ਆਰੰਭ ਕਰਕੇ ਸ਼ਬਦ ਦਾ ਪਾਠ ਕਰਦੇ ਹੋਏ ਪਹਿਲਾਂ ਦੱਸੇ ਅਨੁਸਾਰ ਘੜੀ ਦੀਆਂ ਸੂਈਆਂ ਵਾਂਗ ਘੁੰਮਦੇ ਜਾਣਾ ਹੈ।



ਜਿਹੜੇ ਕਮਰੇ ਦੇ ਇਕ ਤੋਂ ਵੱਧ ਦਰਵਾਜ਼ੇ ਹੋਣ ਉਸਦਾ ਇਕ ਦਰਵਾਜ਼ਾ ਛੱਡ ਲਿਆ ਜਾਵੇ ਤਾਂ ਜੋ ਰੂਹ ਦੂਸਰੇ ਵਿਚ ਚਲੀ ਜਾਵੇ ਅਤੇ ਮੁੜ ਉਸ ਵਿਚ ਨਾ ਆ ਸਕੇ। ਅੰਤ ਵਿਚ ਉਸ ਰੂਹ ਨੂੰ ਘਰ ਦੇ ਮੁਖ ਦਰਵਾਜ਼ੇ ਰਾਹੀਂ ਬਾਹਰ ਕੱਢਣਾ ਅਤੀ ਜ਼ਰੂਰੀ ਹੈ। ਜਦੋਂ ਸਾਰਿਆਂ ਕਮਰਿਆਂ ਆਦਿ ਦੀਆਂ ਦੀਵਾਰਾਂ ਦੇ ਨਾਲ-ਨਾਲ ਤਰਤੀਬਵਾਰ ਕਾਰ ਕੱਢ ਦਿੱਤੀ ਜਾਵੇਗੀ ਤਾਂ ਉਹ ਰੂਹ ਮੁੱਖ ਦਰਵਾਜ਼ੇ ਤਕ ਆ ਜਾਵੇਗੀ ਅਤੇ ਫਿਰ ਜਦੋਂ ਮੁੱਖ ਗੇਟ ਵੀ ਲਕੀਰ ਨਾਲ ਬੰਦ ਕਰ ਦਿੱਤਾ ਗਿਆ ਫਿਰ ਉਹ ਰੂਹ ਬਾਹਰ ਨਿਕਲ ਜਾਵੇਗੀ ਅਤੇ ਮੁੜ ਅੰਦਰ ਦਾਖਲ ਨਹੀਂ ਹੋਵੇਗੀ। ਜਿਹੜਾ ਮਕਾਨ ਬਿਲਕੁਲ ਅਲੱਗ-ਅਲੱਗ ਹੋਵੇ ਅਤੇ ਕਿਸੇ ਹੋਰ ਮਕਾਨ ਨਾਲ ਨਾ ਜੁੜਿਆ ਹੋਵੇ ਉਸ ਦੇ ਬਾਹਰ ਵੀ ਚਾਰੋਂ ਪਾਸੇ ਉਸੇ ਛਟੀ ਨਾਲ ਪਹਿਲਾਂ ਦੱਸੇ ਅਨੁਸਾਰ ਕਾਰ ਖਿੱਚੀ ਜਾ ਸਕਦੀ ਹੈ।

ਇਹ ਧਿਆਨ ਰੱਖਣਾ ਹੈ ਕਿ ਕਾਰ ਜਿਥੋਂ ਆਰੰਭ ਕੀਤੀ ਗਈ ਹੋਵੇ ਤਾਂ ਕਾਰ ਦਾ ਅੰਤਮ ਸਿਰਾ ਪਹਿਲੇ ਸਿਰੇ ਦੇ ਉੱਪਰ ਚੜ੍ਹਾ ਦਿੱਤਾ ਗਿਆ ਹੋਵੇ।

ਗੁਰਸਿੱਖਾਂ ਅੰਦਰ ਆਮ ਰਿਵਾਜ ਹੈ ਕਿ ਮਕਾਨ ਪ੍ਰਵੇਸ਼ ਤੋਂ ਪਹਿਲਾਂ ਅਕਾਲੀ ਬਾਣੀ ਦਾ ਸ੍ਰੀ ਅਖੰਡ ਪਾਠ ਜਾਂ ਸਹਿਜ ਪਾਠ ਪੂਰਨ ਵਿਧੀ ਪੂਰਵਕ ਕਰਵਾਇਆ ਜਾਂਦਾ ਹੈ। ਉਸ ਦਾ ਮਤਲਬ ਇਹੋ ਹੁੰਦਾ ਹੈ ਕਿ ਉਹ ਜਗ੍ਹਾ ਕਿਸੇ ਕਿਸਮ ਦੀਆਂ ਬਦਰੂਹਾਂ ਤੋਂ ਮੁਕਤ ਹੋ ਕੇ ਪਵਿੱਤਰ ਹੋ ਜਾਵੇ।

ਇਸੇ ਲਈ ਅਖੰਡ ਪਾਠ ਦੌਰਾਨ ਸ਼ੁੱਧ ਦੇਸੀ ਘੀ ਦੀ ਜੋਤਿ ਜਗਦੀ ਰਹਿਣੀ ਅਤੀ ਜ਼ਰੂਰੀ ਹੈ, ਨਹੀਂ ਤਾਂ ਫਲ ਅਧੂਰਾ ਰਹੇਗਾ। ਮਿੱਟੀ ਦਾ ਤੇਲ ਤਾਂ ਪਾਠ ਦੌਰਾਨ ਬਿਲਕੁਲ ਹੀ ਨਹੀਂ ਵਰਤਣਾ ਚਾਹੀਦਾ।

ਛਟੀ ਨਾਲ ਕਾਰ ਕੱਢਣ ਦਾ ਕੰਮ ਖ਼ਤਮ ਹੋਣ ਤੇ ਉਸ ਛਟੀ ਨੂੰ ਕਿਸੇ ਬੋਤਲ ਵਿਚ ਪਾ ਕੇ ਸੰਭਾਲ ਲੈਣਾ ਯੋਗ ਹੈ। ਛਟੀ ਨੂੰ ਬੋਤਲ ਵਿਚ ਪਾਉਂਦੇ ਸਮੇਂ ਵੀ ਉਸ ਦਾ ਪਤਲਾ ਸਿਰਾ ਉੱਪਰ ਨੂੰ ਅਤੇ ਮੋਟਾ ਸਿਰਾ ਹੇਠਾਂ ਵੱਲ ਨੂੰ ਹੋਵੇ। ਕਿਸੇ ਵੇਲ ਕਿਸੇ ਹੋਰ ਬੰਦੇ ਨੂੰ ਵੀ ਜੇਕਰ ਕੋਈ ਅਜਿਹੀ ਓਪਰੀ ਤਕਲੀਫ ਹੋ ਜਾਵੇ ਤਾਂ ਉਹੀ ਛਟੀ ਬੋਤਲ ਵਿਚੋਂ ਕੱਢ ਕੇ ਉਸ ਬੰਦੇ ਦੇ ਚਾਰੋਂ ਪਾਸੇ ਘੜੀ ਦੀਆਂ ਸੂਈਆਂ ਵਾਂਗ ਘੁਮਾਉਂਦੇ ਹੋਏ ਨਾਲ-ਨਾਲ ਸ਼ਬਦ ਦਾ ਪਾਠ ਕਰਨ ਤੇ ਉਸ ਦਾ ਕਸ਼ਟ ਦੂਰ ਹੋ ਜਾਵੇਗਾ।

ਜਦੋਂ ਉਸ ਛਟੀ ਦੀ ਲੋੜ ਨਾ ਸਮਝੋ ਤਾਂ ਉਸ ਨੂੰ ਕਿਸੇ ਨਹਿਰ, ਦਰਿਆ ਆਦਿ ਕਿਤੇ ਚਲਦੇ ਪਾਣੀ ਵਿਚ ਬਹਾ ਦੇਣਾ ਚਾਹੀਦਾ ਹੈ।



# (30) ਮੌਤ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਦਰਬਾਰ ਲੱਗਾ ਹੋਇਆ ਸੀ। ਹਜ਼ੂਰ ਆਪਣੇ ਤਖ਼ਤ ਤੇ ਬਿਰਾਜਮਾਨ ਸਨ। ਕੀਮਖਾਬ ਤੇ ਅਤਲਸ਼ ਦੀ ਪੁਸ਼ਾਕ ਪਹਿਨੀ ਹੋਈ ਸੀ। ਹੱਥ ਤੇ ਬਾਜ ਅਤੇ ਸਿਰ ਉੱਤੇ ਕਲਗੀ ਦਾ ਤਾਜ ਸਜਿਆ ਹੋਇਆ ਸੀ। ਭੱਥੇ ਵਿਚ ਸੋਨੇ ਦੀਆਂ ਨੋਕਾਂ ਵਾਲੇ ਤੀਰ ਤੇ ਹੱਥ ਵਿਚ ਸ਼ਮਸ਼ੀਰ ਸਜ ਰਹੀ ਸੀ। ਠਾਠ-ਬਾਠ ਪੂਰਾ ਸ਼ਾਹਾਨਾ ਸੀ। ਹਜ਼ੂਰ ਦੇ ਇਕ ਪਾਸੇ ਕੁੰਢੀਆਂ ਮੁੱਛਾਂ ਵਾਲੇ ਸੁਡੌਲ ਜਿਸਮ ਦੇ ਸਿੰਘ ਸਜ ਰਹੇ ਸਨ ਤੇ ਦੂਜੇ ਪਾਸੇ ਸ਼ੀਲ ਤੇ ਸ਼ੁਸ਼ੀਲ ਧਰਮ ਵਾਲੀਆਂ ਮੁਟਿਆਰਾਂ ਤੇ ਮਾਤਵਾਂ ਬੈਠੀਆਂ ਹੋਇਆ ਸਨ।

ਇਕ ਮੁਸਲਮਾਨ ਫਕੀਰ ਅਚਾਨਕ ਕਲਗੀਧਰ ਦੇ ਦਰਸ਼ਨਾਂ ਨੂੰ ਆਇਆ। ਉਸ ਦਾ ਖਿਆਲ ਸੀ ਕਿ ਦਸਵੇਂ ਗੁਰੂ ਨਾਨਕ ਇਕ ਫਕੀਰੀ ਲਿਬਾਸ ਵਿਚ ਫਟੇ ਪੁਰਾਣੇ ਕੱਪੜੇ ਪਾਏ ਬੈਠੇ ਹੋਣਗੇ। ਸਿਰ ਤੇ ਜਟਾਵਾਂ ਹੋਣਗੀਆਂ ਤੇ ਹੱਥ ਵਿਚ ਮਾਲਾ, ਲੋਕ-ਦਿਖਾਵਾ ਹੋਵੇਗੀ। ਪਰ ਇਥੇ ਉਸ ਦੇ ਬਿਲਕੁਲ ਉਲਟ ਇਕ ਸ਼ਾਹਾਨਾ ਚੜ੍ਹਤ ਦੇਖ ਕੇ ਕਹਿਣ ਲੱਗਾ :- ਊਚੀ ਦੁਕਾਨ ਫੀਕਾ ਪਕਵਾਨ। ਕੁਦਰਤ ਵਲੋਂ ਉਸੇ ਵੇਲੇ ਕਾਬਲ ਦੀ ਸੰਗਤ ਪਾਤਸ਼ਾਹ ਦੇ ਦਰਸ਼ਨਾਂ ਲਈ ਆ ਗਈ। ਉਥੋਂ ਦਾ ਜਲਵਾਯੂ ਠੰਢਾ ਹੋਣ ਕਰਕੇ ਜਿਹੜੀਆਂ ਬੀਬੀਆਂ ਨਾਲ ਆਈਆਂ ਸਨ ਉਹ ਨਿਹਾਇਤ ਖ਼ੂਬਸੂਰਤ ਤੇ ਚੰਦਰਮੁਖੀ ਸਨ। ਉਨ੍ਹਾਂ ਸਭ ਨੇ ਆਕੇ ਜਦ ਹਜ਼ੂਰ ਨੂੰ ਸਿਰ ਨਿਵਾ ਕੇ ਮੱਥਾ ਟੇਕਿਆ ਤਾਂ ਅੰਮ੍ਰਿਤ ਦੇ ਦਾਤੇ ਨੇ ਸਭ ਨੂੰ ਸ਼ੁਭ ਅਸੀਸਾਂ ਦਿੱਤੀਆਂ। ਫਕੀਰ ਜੋ ਦੂਰ ਖੜਾ ਸਭ ਕੁਝ ਦੇਖ ਰਿਹਾ ਸੀ, ਮਨ ਹੀ ਮਨ ਵਿਚ ਕਹਿਣ ਲੱਗਾ ਕਿ ਜਿਹੜਾ ਬੰਦਾ ਚੰਗਾ ਚੋਖਾ ਖਾਏਗਾ ਤੇ ਬਾਦਸ਼ਾਹਾਂ ਵਾਲਾ ਠਾਠ ਰੱਖੇਗਾ, ਜਿਸ ਦੇ ਅੱਗੇ-ਪਿਛੇ ਸੁੰਦਰ ਇਸਤਰੀਆਂ ਫਿਰਨਗੀਆਂ, ਹੋ ਨਹੀਂ ਸਕਦਾ ਕਿ ਉਹ ਕਾਮ-ਵਾਸ਼ਨਾ ਤੋਂ ਬਚਿਆ ਹੋਇਆ ਹੋਵੇ। ਇਹ ਸਾਰਾ ਕੂੜ ਦਾ ਪਸਾਰਾ ਹੈ।

ਉਹ ਨਿਰਾਸ਼ ਹੋ ਕੇ ਮੁੜਨ ਹੀ ਲੱਗਾ ਸੀ ਕਿ ਸ਼ਹਿਨਸ਼ਾਹ ਨੇ ਆਪਣੇ ਇਕ ਸਿੱਖ ਨੂੰ ਇਸ਼ਾਰਾ ਕੀਤਾ ਕਿ ਉਸ ਫਕੀਰ ਨੂੰ ਸਾਡੇ ਪਾਸੇ ਲੈ ਆਉ। ਫਕੀਰ ਦੇ ਆਉਣ ਤੇ ਕਹਿਣ ਲੱਗੇ, ਸਾਈਂ ਜੀ ਤੁਸੀਂ ਵਾਪਸ ਕਿਉਂ ਪਰਤ ਰਹੇ ਹੋ? ਇਸ ਦਾ ਕੀ ਕਾਰਨ ਹੈ? ਉਸ ਨੇ ਜਵਾਬ ਦਿੱਤਾ ਕਿ ਜੋ ਮੈਂ ਦੇਖਣਾ ਸੀ ਉਹ ਦੇਖ ਲਿਆ। ਕਲਗੀਧਰ ਨੇ ਫ਼ੁਰਮਾਇਆ ਅੱਜ ਤੋਂ ਦਸਾਂ ਦਿਨ ਨੂੰ ਤੁਹਾਡੀ ਮੌਤ ਹੋ ਜਾਣੀ ਹੈ, ਤੁਸੀਂ ਕਿਉਂ ਭਟਕਦੇ ਫਿਰਦੇ ਹੋ? ਮੌਤ ਦਾ ਨਾਂ ਸੁਣਦਿਆਂ ਸਾਰ ਫਕੀਰ ਗਿੜਗਿੜਾ ਕੇ ਹਜ਼ੂਰ ਦੇ ਚਰਨਾਂ ਤੇ ਡਿੱਗ ਪਿਆ। ਜੇ ਸੱਚਮੁੱਚ ਮੈਂ ਦਸ ਦਿਨਾਂ ਨੂੰ ਮਰ ਜਾਣਾ ਹੈ ਤਾਂ ਨਹੀਂ ਚਾਹੁੰਦਾ ਕਿ ਮੇਰੀ ਲਾਸ਼ ਕਿਤੇ ਰੁਲਦੀ ਫਿਰੇ। ਮੈਨੂੰ ਮਿਹਰਬਾਨੀ ਕਰਕੇ ਆਪਣੇ ਚਰਨਾਂ ਵਿਚ ਹੀ ਕੋਈ ਛੋਟੀ-ਮੋਟੀ ਥਾਂ ਦੇ ਦਿਉ, ਜਿਥੇ ਮੈਂ ਬੈਠ ਕੇ ਅੱਲ੍ਹਾ-ਤਾਲਾ ਨੂੰ ਯਾਦ ਕਰਦਾ ਰਿਹਾ। ਮਹਾਰਾਜ ਨੇ ਉਸ ਦੀ ਰਿਹਾਇਸ਼ ਦਾ ਯੋਗ ਪ੍ਰਬੰਧ ਕਰ ਦਿੱਤਾ। ਵਕਤ ਸਿਰ ਖਾਣ ਪੀਣ ਦਾ ਵੀ ਆਦੇਸ਼ ਦੇ ਦਿੱਤਾ।

ਫਕੀਰ ਚੁਪਚਾਪ ਬੈਠ ਕੇ ਹਰ ਵਕਤ ਅੱਲ੍ਹਾ-ਅੱਲ੍ਹਾ ਜਪਣ ਲੱਗਾ ਪਿਆ। ਤਿੰਨ ਚਾਰ ਦਿਨਾਂ ਪਿਛੋਂ ਇਕ ਵੇਸ਼ਵਾ ਪਾਤਸ਼ਾਹ ਦੇ ਦਰਬਾਰ ਵਿਚ ਹਾਜ਼ਰ ਹੋਈ ਤੇ ਨਿਰਤਕਾਰੀ ਲਈ ਸਮਾਂ ਮੰਗਿਆ,

ਉਹ ਕਹਿਣ ਲੱਗੇ ਗੁਰੂ ਨਾਨਕ ਦੇਵ ਦੇ ਦਰਬਾਰ ਵਿਚ ਨਾਚ-ਗਾਣੇ ਦੀ ਕੋਈ ਥਾਂ ਨਹੀਂ। ਮੁਸਲਮਾਨਾਂ ਦੇ ਤਰੀਕੇ ਵਿਚ ਇਸ ਦੀ ਖੁਲ੍ਹ ਹੈ, ਇਸ ਲਈ ਇਸ ਨੂੰ ਫਕੀਰ ਪਾਸ ਹੀ ਲੈ ਜਾਉ, ਤਾਂਕਿ ਇਸ ਦਾ ਦਿਲ ਵੀ ਖ਼ੁਸ਼ ਹੋ ਜਾਵੇ ਤੇ ਫਕੀਰ ਵੀ ਘੜੀ ਮੌਜ-ਮੇਲਾ ਕਰ ਲਵੇ। ਫਕੀਰ ਦੇ ਪਾਸ ਜਦੋਂ ਉਹ ਗਾਇਕਾ ਗਈ ਤਾਂ ਫਕੀਰ ਨੇ ਵੀ ਕੰਨਾਂ ਨੂੰ ਹੱਥ ਲਾ ਕੇ ਕਿਹਾ, ਇਸ ਨੂੰ ਇਕ-ਦਮ ਇਥੋਂ ਲੈ ਜਾਉ, ਮੈਂ ਇਸ ਦੇ ਗੀਤ ਬਿਲਕੁਲ ਨਹੀਂ ਸੁਣਨੇ, ਮੈਂ ਤਾਂ ਥੋੜ੍ਹੇ ਦਿਨਾਂ ਨੂੰ ਮਰ ਜਾਣਾ ਹੈ। ਬਥੇਰਾ ਜ਼ੋਰ ਲਾਇਆ ਗਿਆ, ਪਰ ਉਹ ਨਾਂਹ ਹੀ ਨਾਂਹ ਕਰਦਾ ਰਿਹਾ। ਅਖ਼ੀਰ ਗੁਰੂ ਸਾਹਿਬ ਜੀ ਨੇ ਉਸ ਪਾਸ ਜਾ ਕੇ ਸਮਝਾਇਆ ਕਿ ਹਾਲੇ ਤਾਂ ਤੁਸੀਂ ਸੱਤ ਦਿਨਾਂ ਨੂੰ ਮਰਨਾ ਹੈ, ਤੁਸੀਂ ਹੁਣੇ ਹੀ ਦਿਲ ਛੱਡ ਬੈਠੇ ਹੋ। ਘੜੀ ਦੀ ਘੜੀ ਮੌਜ-ਮੇਲਾ ਦੇਖ ਲਉ ਤੇ ਦਿਲ ਪਿਸ਼ੌਰੀ ਕਰ ਲਉ, ਪਰ ਉਹ ਕੂਕੀ ਹੀ ਜਾਂਦਾ ਸੀ ਕਿ ਇਸ ਨੂੰ ਇਥੋਂ ਲੈ ਕੇ ਜਾਉ, ਮੇਰੀ ਜ਼ਿੰਦਗੀ ਬਹੁਤ ਥੋੜ੍ਹੀ ਰਹਿ ਗਈ ਹੈ, ਮੈਂ ਕਿਸ ਲਈ ਮੂੰਹ ਕਾਲਾ ਕਰਾਵਾਂ। ਹੇਮਕੁੰਟ ਵਾਸੀ ਨੇ ਸਮਝਾਇਆ ਕਿ ਤੁਹਾਨੂੰ ਤੇ ਇਸ ਗੱਲ ਦਾ ਨਿਸ਼ਚਾ ਹੈ ਕਿ ਤੁਸੀਂ ਸੱਤ ਦਿਨਾਂ ਨੂੰ ਮਰ ਜਾਣਾ ਹੈ ਤਾਂ ਤੁਸੀਂ ਗ਼ਲਤ ਕੰਮ ਕਰਨ ਨੂੰ ਤਿਆਰ ਨਹੀਂ ਹੋ। ਸਾਨੂੰ ਤਾਂ ਇਹ ਹੀ ਭਰੋਸਾ ਨਹੀਂ ਕਿ ਜਿਹੜਾ ਸਾਹ ਸਾਡਾ ਬਾਹਰ ਗਿਆ ਹੈ ਉਸ ਨੇ ਵਾਪਸ ਆਉਣਾ ਹੈ ਜਾਂ ਨਹੀਂ? ਤੁਸੀਂ ਆਪ ਹੀ ਦੱਸੋ ਸਾਡੇ ਅੰਦਰ ਵਿਕਾਰ ਕਿਸ ਤਰ੍ਹਾਂ ਪੈਦਾ ਹੋ ਸਕਦੇ ਹਨ। ਸਾਨੂੰ ਤਾਂ ਇਹ ਹੁਕਮ ਹੈ :-

*ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੂੜੀਏ*
*ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ॥* ***(ਅੰਗ ੫੪੦)***

ਸਾਈਂ ਜੀ ਤੁਸੀਂ ਮਰ ਜਾਣ ਦੀ ਚਿੰਤਾ ਛੱਡ ਦਿਉ, ਇਹ ਤਾਂ ਤੁਹਾਨੂੰ ਕੇਵਲ ਸਮਝਾਉਣ ਲਈ ਦੱਸਿਆ ਗਿਆ ਸੀ। ਹੁਣ ਤੁਸਾਂ ਨੂੰ ਸੋਝੀ ਆ ਗਈ ਹੋਵੇਗੀ ਕਿ ਜਿਸ ਨੂੰ ਆਪਣੀ ਮੌਤ ਹਰ ਵਕਤ ਚੇਤੇ ਰਹਿੰਦੀ ਹੋਵੇ, ਉਸ ਪਾਸੋਂ ਵਿਕਾਰ ਕਦੇ ਨਹੀਂ ਹੋ ਸਕਦਾ।



ਜਗਤ ਵਿਚ ਜਿਹੜਾ ਵੀ ਜੀਵ ਆਉਂਦਾ ਹੈ ਉਸ ਦੇ ਮੱਥੇ ਤੇ ਇਹ ਲਿਖਿਆ ਜਾਂਦਾ ਹੈ ਕਿ ਤੂੰ ਮਰ ਜਾਣਾ ਹੈ :-

*ਮਰਣੁ ਲਿਖਾਇ ਮੰਡਲ ਮਹਿ ਆਏ॥* ***(ਅੰਗ ੧੦੨੨)***

ਇਹ ਗੱਲ ਪੱਥਰ ਤੇ ਲਕੀਰ ਹੈ :-

*ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ॥* ***(ਅੰਗ ੪੭੪)***
*ਕਉਣੁ ਨ ਮੂਆ ਕਉਣੁ ਨ ਮਰਸੀ॥* ***(ਅੰਗ ੧੦੨੨)***

ਅੰਗਰੇਜ਼ੀ ਵਿਚ ਵੀ ਜਦ ਕਿਸੇ ਗੱਲ ਦੀ ਪੁਸ਼ਟੀ ਕਰਨੀ ਹੁੰਦੀ ਹੈ ਤਾਂ ਕਹਿੰਦੇ ਹਨ As sure as Death ਪਰ ਕਮਾਲ ਦੀ ਗੱਲ ਇਹ ਹੈ ਕਿ ਅਸੀਂ ਕਦੀ ਵੀ ਮੌਤ ਨੂੰ ਚੇਤੇ ਨਹੀਂ ਕਰਦੇ, ਸਗੋਂ ਸਾਨੂੰ ਤਾਂ :-

*ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ॥*
*ਖਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਣਾ॥ ੧ ॥*
*ਪ੍ਰਾਣੀ ਏਕੋ ਨਾਮੁ ਧਿਆਵਹੁ॥ ਅਪਨੀ ਪਤਿ ਸੇਤੀ ਘਰਿ ਜਾਵਹੁ॥*
**(ਅੰਗ ੧੨੫੪)**

ਖਾਣਾ, ਪੀਣਾ, ਹੱਸਣਾ, ਸੌਣਾ ਯਾਦ ਹੈ, ਪਰ ਮੌਤ ਨੂੰ ਭੁੱਲੀ ਬੈਠੇ ਹਾਂ। ਇਥੋਂ ਤਕ ਜੇ ਨਾਲ ਦੇ ਘਰ ਕੋਈ ਗੁਜ਼ਰ ਜਾਵੇ ਤਾਂ ਆਪਣੇ ਬੱਚਿਆਂ ਨੂੰ ਬਾਹਰ ਨਹੀਂ ਕੱਢਦੇ ਕਿ ਮਤਾਂ ਇਨ੍ਹਾਂ ਨੂੰ ਗਿਆਨ

ਹੋ ਜਾਵੇ ਕਿ ਮੌਤ ਵੀ ਕੋਈ ਚੀਜ਼ ਹੈ। ਮਹੱਲੇ ਵਿਚ ਜੇਕਰ ਕੋਈ ਚੋਰੀ ਹੋ ਜਾਵੇ ਤਾਂ ਆਸ-ਪਾਸ ਦੇ ਮਹੱਲੇ ਵਾਲੇ ਵੀ ਰਾਤ ਨੂੰ ਚੌਕਸ ਹੋ ਕੇ ਸੌਂਦੇ ਹਨ ਕਿ ਕਿਧਰੇ ਅਸੀਂ ਵੀ ਨਾ ਲੁੱਟੇ ਜਾਈਏ। ਇਸ ਤੋਂ ਉਲਟ ਅਸੀਂ ਦੂਜਿਆਂ ਨੂੰ ਮਰਦਿਆਂ ਵੇਖ ਕੇ ਕਦੀ ਨਹੀਂ ਡਰਦੇ ਕਿ ਅਸੀਂ ਵੀ ਮਰ ਜਾਣਾ ਹੈ, ਸਗੋਂ ਬੇਪਰਵਾਹੀ ਵਿਚ ਹੱਸਦੇ ਖੇਡਦੇ ਹਾਂ। ਫਰੀਦ ਜੀ ਫੁਰਮਾਉਂਦੇ ਹਨ :-

*ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ੀ ਤੂ ਜਣਿਓਹਿ॥*
*ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ॥* (ਅੰਗ ੧੩੮੧)

ਕਬੀਰ ਜੀ ਦਾ ਫੁਰਮਾਨ ਹੈ :-

*ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ॥* (ਅੰਗ ੧੩੭੩)

ਮੌਤ ਨੂੰ ਦੇਖ ਕੇ ਵੱਡਿਆ-ਵੱਡਿਆਂ ਦਾ ਦਿਲ ਦਹਿਲ ਜਾਂਦਾ ਹੈ, ਕਈ ਤਾਂ ਨਾਮ ਸੁਣ ਕੇ ਹੀ ਕੰਬ ਉਠਦੇ ਹਨ। ਮਹਾਤਮਾ ਗੌਤਮ ਬੁੱਧ ਨੂੰ ਵੀ ਉਦੋਂ ਹੀ ਗਿਆਨ ਹੋਇਆ ਸੀ ਜਦ ਉਸ ਨੇ ਮੁਰਦਾ ਸੜਦਾ ਵੇਖਿਆ ਤੇ ਉਹ ਰਾਜ-ਪਾਟ ਛੱਡ ਕੇ ਮੌਤ ਤੇ ਕਾਬੂ ਪਾਉਣ ਲਈ ਯਤਨ ਕਰਨ ਲੱਗ ਪਏ, ਕਬੀਰ ਸਾਹਿਬ ਨੇ ਜਦ ਮੁਰਦਾ ਸੜਦਾ ਦੇਖਿਆ ਤਾਂ ਚਿੱਲਾ ਉਠੇ :-

*ਕਬੀਰ ਹਾਡ ਜਰੇ ਜਿਉ ਲਾਕਰੀ ਕੇਸ ਜਰੇ ਜਿਉ ਘਾਸੁ॥*
*ਇਹ ਜਲੁ ਜਰਤਾ ਦੇਖਿ ਕੈ ਭਇਓ ਕਬੀਰੁ ਉਦਾਸੁ॥* (ਅੰਗ ੧੩੬੬)

ਉਨ੍ਹਾਂ ਨੇ ਉਦਾਸ ਹੋ ਕੇ ਬੰਦਗੀ ਕਰਨੀ ਸ਼ੁਰੂ ਕਰ ਦਿੱਤੀ। ਜਦ ਉਨ੍ਹਾਂ ਨੂੰ ਮੌਤ ਦੀ ਅਸਲੀਅਤ ਦਾ ਪਤਾ ਲੱਗਾ ਤਾਂ ਆਪ ਹੀ ਫੁਰਮਾਇਆ :-



*ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ॥*
*ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੈ ਬਾਰ॥* (ਅੰਗ ੧੩੬੭)

ਸਗੋਂ ਉਹ ਤਾਂ ਇਥੋਂ ਤਕ ਫੁਰਮਾਉਂਦੇ ਹਨ :-

*ਮੈ ਨ ਮਰਉ ਮਰਿਬੋ ਸੰਸਾਰਾ॥ ਅਬ ਮੋਹਿ ਮਿਲਿਓ ਹੈ ਜੀਆਵਨਹਾਰਾ॥* (ਅੰਗ ੩੨੫)

ਬਚਪਨ ਵਿਚ ਜਗਤ ਗੁਰੂ ਨਾਨਕ ਦੇਵ ਜੀ ਹਾਣੀ ਬਾਲਕਾਂ ਨਾਲ ਖੇਡ ਰਹੇ ਸਨ। ਇਕ ਮਾਈ ਵੇ ਮਰ ਜਾਣਿਆਂ, ਵੇ ਮਰ ਜਾਣਿਆਂ ਵਾਜਾਂ ਮਾਰਦੀ ਹੋਈ ਉਥੇ ਆਈ। ਮਹਾਰਾਜ ਕਹਿਣ ਲੱਗੇ, ਕਿਸ ਨੂੰ ਵਾਜਾਂ ਮਾਰਦੀ ਹੈਂ? ਕਹਿਣ ਲੱਗੀ ਆਪਣੇ ਪੁੱਤਰ ਨੂੰ। ਮਾਂ ਵੀ ਕੋਈ ਆਪਣੇ ਪੁੱਤਰ ਨੂੰ ਮਰ ਜਾਣਾ ਕਹਿੰਦੀ ਹੈ? ਕਹਿਣ ਲੱਗੀ, ਐਸ ਢਿੱਡ ਵਿਚੋਂ ਮੈਂ ਇਸ ਦੇ ਅੱਠ ਭਰਾ ਕੱਢੇ ਨੇ ਤੇ ਇਨ੍ਹਾਂ ਹੱਥਾਂ ਨਾਲ ਉਨ੍ਹਾਂ ਨੂੰ ਕਬਰਾਂ ਵਿਚ ਪਾ ਆਈ ਹਾਂ, ਜਦ ਉਹ ਨਹੀਂ ਰਹੇ ਤਾਂ ਮੈਂ ਇਸ ਦਾ ਨਾਮ ਹੀ ਮਰ ਜਾਣਾ ਰੱਖ ਦਿੱਤਾ ਹੈ। ਹਜ਼ੂਰ ਮੁਸਕਰਾ ਕੇ ਕਹਿਣ ਲੱਗੇ, ਇਸ ਦਾ ਨਾਂ ਮਰਦਾ-ਨਾ ਹੈ, ਇਸ ਨੇ ਕਦੀ ਵੀ ਨਹੀਂ ਮਰਨਾ। ਸੱਚਮੁੱਚ ਹੀ ਜਦ ਤਕ ਦੁਨੀਆਂ ਤੇ ਗੁਰੂ ਨਾਨਕ ਨਾਮ-ਲੇਵਾ ਜੀਉਂਦੇ ਹਨ ਮਰਦਾਨਾ ਕਦੀ ਨਹੀਂ ਮਰ ਸਕਦਾ।

ਜਿਹੜਾ ਬੰਦਾ ਮਰਨ ਲਈ ਤਿਆਰ ਰਹੇ ਉਹ ਕਦੀ ਨਹੀਂ ਮਰਦਾ, ਜਦ ਕਿ ਇਕ ਡਰਪੋਕ ਮਰਨ ਤੋਂ ਪਹਿਲਾ ਹਜ਼ਾਰ ਵਾਰੀ ਮਰਦਾ ਹੈ।

A coward dies thousand times before his death. ਸਗੋਂ ਪਾਤਸ਼ਾਹ ਤੇ ਇਥੋਂ ਤਕ ਫੁਰਮਾਉਂਦੇ ਹਨ :-

*ਨਹ ਕੋ ਮੂਆ ਨ ਮਰਣੈ ਜੋਗੁ॥*
*ਨਹ ਬਿਨਸੈ ਅਬਿਨਾਸੀ ਹੋਗੁ॥......*
*ਕਹੁ ਨਾਨਕ ਗੁਰਿ ਭ੍ਰਮੁ ਚੁਕਾਇਆ॥*
*ਨਾ ਕੋਈ ਮਰੈ ਨ ਆਵੈ ਜਾਇਆ॥* *(ਅੰਗ ੮੮੫)*

ਸੱਚਮੁੱਚ ਹੀ ਮੌਤ ਇਕ ਖੇਡ ਹੈ :-

*ਆਵਨ ਜਾਨੁ ਇਕੁ ਖੇਲੁ ਬਨਾਇਆ॥*
*ਆਗਿਆਕਾਰੀ ਕੀਨੀ ਮਾਇਆ॥* *(ਅੰਗ ੨੯੪)*

ਅੱਜ-ਕੱਲ੍ਹ ਜੋ ਅਸੀਂ ਡਰਾਮੇ ਦੇਖਦੇ ਹਾਂ ਉਹਨਾਂ ਵਿਚ ਕੰਮ ਕਰਨ ਵਾਲਾ ਪਾਤਰ ਕਈ ਵਾਰੀ ਸਟੇਜ ਤੇ ਮਰ ਗਏ ਦਿਖਾਏ ਜਾਂਦੇ ਹਨ। ਪਰ ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਉਹ ਦਰਅਸਲ ਮਰਦੇ ਨਹੀਂ। ਰਾਵਣ ਨੂੰ ਰਾਮ ਮਾਰ ਦਿੰਦਾ ਹੈ। ਉਹਦੇ ਸੰਬੰਧੀ ਵਿਰਲਾਪ ਕਰਦੇ ਹੋਏ ਦਿਖਾਏ ਜਾਂਦੇ ਹਨ। ਪਰਦਾ ਡਿੱਗਣ ਤੇ ਉਹ ਉੱਠ ਕੇ ਬੈਠ ਜਾਂਦਾ ਹੈ। ਨਰਮੰਦਰਾਂ (ਸਿਨੇਮੇ) ਵਿਚ ਇਕ ਐਕਟਰ ਨੂੰ ਮਰਿਆ ਹੋਇਆ ਦਿਖਾਉਂਦੇ ਹਨ, ਫਿਰ ਉਹ ਹੀ ਐਕਟਰ ਦੂਸਰੀ ਫਿਲਮ ਵਿਚ ਆ ਹਾਜ਼ਰ ਹੁੰਦਾ ਹੈ। ਇਸੇ ਤਰ੍ਹਾਂ ਅੱਜ-ਕੱਲ੍ਹ ਵੀ ਕਈ ਬੱਚੇ ਬੱਚੀਆਂ ਆਪਣੇ ਪਿਛਲੇ ਜਨਮ ਦਾ ਪੂਰਾ-ਪੂਰਾ ਹਾਲ ਦੱਸਦੀਆਂ ਹਨ ਜੋ ਸੱਚਮੁੱਚ ਹੀ ਠੀਕ ਹੁੰਦਾ ਹੈ।

ਅੰਮ੍ਰਿਤਸਰ ਮੇਰੇ ਭੈਣ ਜੀ ਦੇ ਘਰ ਵਿਚ ਇਕ ਹਿੰਦੂ ਪਰਿਵਾਰ ਰਹਿੰਦਾ ਸੀ। ਉਨ੍ਹਾਂ ਦੀ ਇਕ ਤਿੰਨ ਚਾਰ ਸਾਲ ਦੀ ਲੜਕੀ ਨੂੰ ਜਦ ਵੀ ਮਾਂ ਮਾਰਦੀ ਸੀ ਤਾਂ ਉਹ ਬੜੇ ਰੋਅਬ ਨਾਲ ਕਿਹਾ ਕਰਦੀ ਸੀ, "ਮੈਂ ਆਪਣੇ ਡਿਪਟੀ ਪਾਸ ਚਲੇ ਜਾਣਾ ਹੈ।" ਮੇਰਾ ਖਿਆਲ ਸੀ ਸ਼ਾਇਦ ਉਨ੍ਹਾਂ ਦਾ ਕੋਈ ਰਿਸ਼ਤੇਦਾਰ ਡਿਪਟੀ ਹੋਵੇਗਾ। ਇਕ ਦਿਨ ਮੈਂ ਉਸ ਦੀ ਮਾਂ ਨੂੰ ਪੁੱਛਿਆ ਕਿ ਡਿਪਟੀ ਸਾਹਿਬ ਤੁਹਾਡੇ ਕੀ ਲੱਗਦੇ ਸਨ? ਕਹਿਣ ਲੱਗੀ, ਇਹਦੇ ਕੋਈ ਜਣਦਿਆਂ ਦਾ ਡਿਪਟੀ ਹੋਵੇਗਾ। ਅਸੀਂ ਇਕ ਵਾਰੀ ਹਰਿਦੁਆਰ ਤੋਂ ਆ ਰਹੇ ਸਾਂ, ਜਦ ਗੱਡੀ ਲੁਧਿਆਣੇ ਸਟੇਸ਼ਨ ਤੇ ਪਹੁੰਚੀ ਤਾਂ ਕਿਸੇ ਨੇ ਉੱਚੀ ਸਾਰੀ ਕਿਹਾ, ਲੁਧਿਆਣਾ ਆ ਗਿਆ ਹੈ। ਇਹ ਉਸ ਵੇਲੇ ਜਾਗਦੀ ਪਈ ਸੀ, ਬੱਸ ਲੁਧਿਆਣੇ ਦਾ ਨਾਂ ਸੁਣਦਿਆਂ ਸਾਰ ਹੀ ਰੋਣ ਲੱਗ ਪਈ, ਮੈਂ ਤੁਹਾਡੇ ਘਰ ਨਹੀਂ ਜਾਣਾ, ਦੌੜ ਕੇ ਗੱਡੀ ਤੋਂ ਉਤਰ ਗਈ, ਅਸਾਂ ਬੜੀ ਮੁਸ਼ਕਿਲ ਨਾਲ ਇਸ ਨੂੰ ਬੰਨ੍ਹ ਕੇ ਬਿਠਾਇਆ, ਬੱਸ ਉਹ ਦਿਨ ਜਾਹ, ਆਹ ਦਿਨ ਆ, ਇਹ ਉਹ ਡਿਪਟੀ ਦਾ ਹੀ ਰਟ ਲਗਾਈ ਰੱਖਦੀ ਹੈ। ਇਕ ਦਿਨ ਇਕੱਲੀ ਵੇਖ ਕੇ ਮੈਂ ਉਸ ਨੂੰ ਪੁੱਛਿਆ ਕਿ ਤੇਰੇ ਡਿਪਟੀ ਦਾ ਕੀ ਨਾਂ ਹੈ? ਉਹ ਮੇਰੇ ਭੈਣ ਜੀ ਨੂੰ ਕਹਿਣ ਲੱਗੀ, ਬੀਬੀ ਜੀ ਤੁਸੀਂ ਦੱਸੋ ਕਿ ਕਦੀ ਕੋਈ ਜਨਾਨੀ ਆਪਣੇ ਪਤੀ ਦਾ ਨਾਮ ਦੱਸਦੀ ਹੈ? ਉਸ ਨੇ ਮੈਨੂੰ ਡਿਪਟੀ ਸਾਹਿਬ ਦਾ ਸਾਰਾ ਹੁਲੀਆ, ਘਰ ਦਾ ਨੰਬਰ, ਕਾਰ ਦਾ ਨੰਬਰ ਦੱਸਿਆ। ਕੁਝ ਦਿਨਾਂ ਪਿਛੋਂ ਮੈਂ ਉਸ ਨੂੰ ਝੂਠ-ਮੂਠ ਹੀ ਕਿਹਾ ਕਿ ਤੇਰੇ ਡਿਪਟੀ ਦੀ ਚਿੱਠੀ ਆਈ ਹੈ, ਉਹ ਅੱਜ ਸ਼ਾਮ ਨੂੰ ਤੈਨੂੰ ਮਿਲਣ ਵਾਸਤੇ ਆ ਰਹੇ ਨੇ। ਉਹ ਫਟਾਫਟ ਆਪਣੀ ਮਾਂ ਕੋਲ ਗਈ ਤੇ ਕਹਿਣ ਲੱਗੀ, ਮੇਰੀ ਗੁੱਤ ਕਰ ਦਿਉ, ਕਿਉਂਕਿ ਉਸ ਵਾਲ ਕੱਟੇ ਹੋਏ ਸਨ। ਗੁੱਤ ਹੋ ਨਹੀਂ ਸੀ ਸਕਦੀ। ਉਹ ਰੋਈ ਪਿਟੀ ਕਿ ਡਿਪਟੀ ਸਾਹਿਬ ਨੇ ਮੇਰੀ ਗੁੱਤ ਨਾ ਦੇਖ ਕੇ ਗੁੱਸੇ ਹੋ ਜਾਣਾ ਹੈ। ਮਾ ਨੇ ਕਰ ਕਰਾ ਕੇ ਕਿਸੇ ਤਰ੍ਹਾਂ ਉਸ ਦੀਆਂ ਮੀਡੀਆਂ ਜਿਹੀਆਂ ਕਰ ਦਿੱਤੀਆਂ। ਉਹ ਸਿਰ ਤੇ ਮਾਂ ਦੀ ਚੁੰਨੀ ਲੈ ਕੇ ਬੜੀ ਦਾਨੀ ਬਣ ਕੇ ਬੈਠ ਗਈ। ਬਜ਼ਾਰ ਥਾਣੀ ਜਦ ਵੀ ਕੋਈ ਟਾਂਗਾ ਲੰਘੇ ਉਹ ਝੱਟ ਬਾਹਰ ਝਾਕਣ ਜਾਵੇ ਕਿ ਸ਼ਾਇਦ ਉਸ ਵਿਚ ਉਸ ਦੇ ਡਿਪਟੀ ਸਾਹਿਬ ਆ ਗਏ ਹੋਣ। ਪਰ ਜਦ ਰਾਤ ਤਕ ਕੋਈ ਨਾ ਆਇਆ ਤਾਂ ਉਹ ਬਹੁਤ ਨਿਰਾਸ ਹੋਈ ਕਹਿਣ ਲੱਗੀ,

ਮੈਨੂੰ ਡਿਪਟੀ ਸਾਹਿਬ ਦੀ ਚਿੱਠੀ ਦਿਖਾਉ ਜਿਹੜੀ ਤੁਹਾਨੂੰ ਆਈ ਹੈ। ਮੈਂ ਇਹ ਸਮਝ ਕੇ ਕਿ ਇਹ ਕਿਹੜਾ ਪੜ੍ਹੀ ਹੋਈ ਹੈ। ਇਕ ਪੁਰਾਣੀ ਚਿੱਠੀ ਫੜਾ ਦਿੱਤੀ। ਉਹ ਇਕ ਦਮ ਚਿਲਾ ਉੱਠੀ ਝੂਠ ਝੂਠ ਇਹ ਤਾਂ ਡਿਪਟੀ ਸਾਹਿਬ ਦੀ ਲਿਖਤ ਹੀ ਨਹੀਂ ਹੈ। ਉਹ ਮੇਰੇ ਭੈਣ ਜੀ ਦੇ ਗੱਲ ਲਗ ਕੇ ਬੜਾ ਰੋਈ ਕਿ ਮੇਰੇ ਨਾਲ ਮਖੌਲ ਕੀਤਾ ਗਿਆ ਹੈ। ਮੈਂ ਚਾਹੁੰਦਾ ਸਾਂ ਇਸ ਮਾਮਲੇ ਦੀ ਪੂਰੀ ਪੜਤਾਲ ਕੀਤੀ ਜਾਵੇ। ਪਰ ਮੈਨੂੰ ਅਚਾਨਕ ਲਾਹੌਰ ਜਾਣਾ ਪੈ ਗਿਆ। ਵਾਪਸੀ ਤੇ ਪਤਾ ਲੱਗਾ ਕਿ ਉਸ ਪਰਿਵਾਰ ਨੇ ਮਕਾਨ ਬਦਲ ਲਿਆ ਹੈ।

ਇਸ ਤਰ੍ਹਾਂ ਦੀਆਂ ਹੋਰ ਕਈ ਘਟਨਾਵਾਂ ਮੈਨੂੰ ਯਾਦ ਹਨ ਪਰ ਕਿਤਾਬ ਦਾ ਆਕਾਰ ਵੱਧ ਜਾਣ ਦੇ ਡਰ ਤੋਂ ਇਸ ਨੂੰ ਇਥੇ ਹੀ ਛੱਡਦਾ ਹਾਂ। ਹੋਰ ਤੇ ਹੋਰ ਮੇਰੀ ਆਪਣੀ ਭਣੇਂਵੀ ਜਦ ਤਿੰਨ ਸਾਲ ਦੀ ਹੋਈ ਤਾਂ ਉਸਨੇ ਕਹਿਣਾ ਸ਼ੁਰੂ ਕਰ ਦਿੱਤਾ ਮੈਂ ਰਿਆਸਤ ਜੀਂਦ ਦੀ ਰਾਣੀ ਹਾਂ। ਉਹ ਆਪਣਾ ਪੂਰਾ ਅਤਾ ਪਤਾ ਦਿੰਦੀ ਸੀ। ਜਦ ਮੇਰੀ ਭੈਣ ਉਸ ਨੂੰ ਕੱਪੜੇ ਪਾਉਂਦੀ ਤਾਂ ਉਹ ਚੀਕਾਂ ਮਾਰਦੀ ਸੀ ਕਿ ਮੈਂ ਅਜਿਹੇ ਗੰਦੇ ਕੱਪੜੇ ਨਹੀਂ ਪਾਉਣੇ, ਤੁਹਾਡਾ ਘਰ ਗੰਦਾ ਹੈ। ਤੁਹਾਡੇ ਬਿਸਤਰੇ ਗੰਦੇ ਹਨ ਆਦਿ ਆਦਿ। ਅਖਬਾਰ ਵਿਚ ਖ਼ਬਰ ਸੁਣੀ ਕਿ ਜੀਂਦ ਵਿਚ ਹੜ੍ਹ ਦਾ ਪਾਣੀ ਆ ਗਿਆ ਹੈ। ਉਹ ਬਹੁਤ ਰੋਈ ਪਿੱਟੀ ਤੇ ਇਸ ਗਮ ਨਾਲ ਹੀ ਕੁਝ ਦਿਨਾਂ ਬਾਅਦ ਮਰ ਗਈ।

ਇਕ ਅਨੋਖੀ ਘਟਨਾ ਯਾਦ ਆ ਗਈ। ਮੇਰਾ ਇਕ ਮਿੱਤਰ ਪਟਿਆਲੇ ਵਿਆਹਿਆ ਹੋਇਆ ਸੀ। ਉਸ ਦਾ ਸਹੁਰਾ ਟਾਇਰਾਂ ਤੇ ਰਬੜ (Retreading) ਚੜ੍ਹਾਉਣ ਦਾ ਕੰਮ ਕਰਦਾ ਹੈ। ਉਸ ਦੇ ਘਰ ਤਿੰਨ ਧੀਆਂ ਸਨ ਅਤੇ ਇਕ ਪੁੱਤਰ। ਪੁੱਤਰ ਜਦ ਚਾਰ ਸਾਲ ਦਾ ਹੋਇਆ ਤਾਂ ਅਚਾਨਕ ਬੀਮਾਰ ਹੋ ਗਿਆ। ਕੁਝ ਦਿਨਾਂ ਪਿਛੋਂ ਰਾਤ ਨੂੰ ਗੁਜ਼ਰ ਗਿਆ। ਸਾਰੀ ਰਾਤ ਮਰਿਆ ਰਿਹਾ ਤੇ ਤੜਕਸਾਰ ਜ਼ਿੰਦਾ ਹੋ ਗਿਆ। ਸਾਰੇ ਪਰਿਵਾਰ ਵਿਚ ਖ਼ੁਸ਼ੀ ਦੀ ਲਹਿਰ ਦੌੜ ਗਈ। ਦਿਨ ਚੜ੍ਹਿਆ ਤਾਂ ਉਸ ਨੇ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ। ਮੈਂ ਸ਼ਿਮਲੇ ਤੋਂ ਟਰੱਕ ਲੈ ਕੇ ਆ ਰਿਹਾ ਸਾਂ ਕਾਲਕਾ ਦੇ ਪਾਸ ਮੇਰਾ ਐਕਸੀਡੈਂਟ ਹੋ ਗਿਆ। ਬਸ ਐਨਾ ਹੀ ਕਹੇ। ਉਹ ਬੈਠਾ-ਬੈਠਾ ਦਿਹਾੜੀ ਵਿਚ ਕਈ ਵਾਰੀ ਇਹੋ ਰਟ ਲਗਾਇਆ ਕਰਦਾ ਸੀ। ਇਕ ਦਿਨ ਉਹ ਆਪਣੇ ਪਿਤਾ ਜੀ ਦੀ ਦੁਕਾਨ ਤੇ ਬੈਠਾ ਇਹੋ ਕੁਝ ਬੋਲ ਰਿਹਾ ਸੀ। ਉਥੇ ਇਕ ਟਰੱਕ ਡਰਾਇਵਰ ਟਾਇਰ ਠੀਕ ਕਰਾਉਣ ਲਈ ਆਇਆ ਹੋਇਆ ਸੀ। ਉਹਨੇ ਜਦ ਉਸਦੇ ਮੂੰਹੋ ਇਹ ਗੱਲਾਂ ਸੁਣੀਆਂ ਪੁੱਛਣ ਲੱਗਾ ਤੇਰੇ ਟਰੱਕ ਦਾ ਕੀ ਨੰਬਰ ਸੀ। ਉਸ ਨੇ ਝੱਟ ਨੰਬਰ ਦੱਸ ਦਿੱਤਾ। ਡਰਾਇਵਰ ਕਹਿਣ ਲੱਗਾ ਉਸ ਦੇ ਡਰਾਇਵਰ ਦਾ ਨ ਅਮਕਾ ਸੀ ਤੇ ਉਹ ਬਸੀ ਪਠਾਣਾਂ ਦਾ ਰਹਿਣ ਵਾਲਾ ਸੀ। ਮੁੰਡੇ ਨੇ ਕਿਹਾ ਉਹੀ ਤੇ ਮੈਂ ਹਾਂ। ਸਾਰੇ ਰੌਲਾ ਪੈ ਗਿਆ। ਮੇਰੇ ਮਿੱਤਰ ਨੇ ਆਪਣੇ ਸੌਹਰਿਆਂ ਦਾ ਸਾਰਾ ਮਾਮਲਾ ਮੈਨੂੰ ਆ ਕੇ ਦੱਸਿਆ। ਸਾਰਾ ਪਰਿਵਾਰ ਹੈਰਾਨ ਸੀ। ਇਹ ਕਿਵੇਂ ਹੋ ਸਕਦਾ ਹੈ, ਸਾਡਾ ਬੱਚਾ ਚਾਰ ਸਾਲ ਪਹਿਲਾਂ ਪੈਦਾ ਹੋਇਆ ਸੀ। ਉਹ ਟਰੱਕ ਡਰਾਇਵਰ ਕਿਵੇਂ ਬਣ ਗਿਆ ਜਿਹੜਾ ਕਿ ਕੁਝ ਦਿਨ ਪਹਿਲਾਂ ਐਕਸੀਡੈਂਟ ਨਾਲ ਮਾਰਿਆ ਗਿਆ ਸੀ।

ਇਸ ਘੁੰਡੀ ਨੂੰ ਦਾਸ ਨੇ ਇਸ ਤਰ੍ਹਾਂ ਖੋਹਲਿਆ ਕਿ ਟਰੱਕ ਦਾ ਐਕਸੀਡੈਂਟ ਅੰਮ੍ਰਿਤ ਵੇਲੇ ਹੋਇਆ ਹੋਵੇਗਾ। ਜਿਸ ਵੇਲੇ ਭੂਤਾਂ ਦਾ ਪਹਿਰਾ ਖ਼ਤਮ ਹੋ ਕੇ ਸ਼ਹੀਦ ਸਿੰਘਾਂ ਦਾ ਪਹਿਰਾ ਲੱਗ ਜਾਂਦਾ ਹੈ। ਜਦ ਡਰਾਇਵਰ ਐਕਸੀਡੈਂਟ ਵਿਚ ਮਰ ਗਿਆ ਤਾਂ ਉਸ ਦੀ ਰੂਹ ਸ਼ਹੀਦ ਸਿੰਘਾਂ ਨੇ ਦਬੋਚ ਲਈ। ਜਦ ਉਹ ਪਟਿਆਲੇ ਆਏ ਤਾ ਉਥੇ ਪਰਿਵਾਰ ਰੋ ਪਿੱਟ ਰਿਹਾ ਸੀ ਕਿ ਤਿੰਨਾਂ ਧੀਆਂ ਪਿਛੋਂ ਮੁੰਡਾ ਹੋਇਆ ਹੈ ਉਹ ਵੀ ਚੱਲ ਵੱਸਿਆ। ਤਾਂ ਸ਼ਹੀਦ ਸਿੰਘਾਂ ਨੂੰ ਤਰਸ ਆ ਗਿਆ। ਉਨ੍ਹਾਂ ਨੇ ਉਸ ਡਰਾਇਵਰ ਦੀ ਰੂਹ ਨੂੰ ਉਸ ਬਾਲਕ ਦੇ ਜਿਸਮ ਵਿਚ ਪ੍ਰਵੇਸ਼ ਕਰਾ ਦਿੱਤਾ। ਜਿਸਮ ਤਾਂ ਬਾਲਕ ਦਾ

ਹੀ ਸੀ ਪਰ ਰੂਹ ਜਵਾਨ ਡਰਾਇਵਰ ਦੀ ਸੀ। ਦੁਕਾਨ ਤੇ ਬੈਠੇ ਡਰਾਇਵਰ ਨੇ ਮਰ ਗਏ ਡਰਾਇਵਰ ਦੇ ਪਰਿਵਾਰ ਨੂੰ ਜਾ ਕੇ ਦੱਸਿਆ ਉਹ ਪਟਿਆਲੇ ਉਸ ਬਾਲਕ ਨੂੰ ਕੁਝ ਦਿਨਾਂ ਲਈ ਆਪਣੇ ਘਰ ਲਿਜਾਣ ਵਾਸਤੇ ਆ ਗਏ। ਉਨ੍ਹਾਂ ਮਿੰਨਤਾਂ ਤਰਲੇ ਕਰਕੇ ਬੱਚੇ ਦੇ ਪਰਿਵਾਰ ਨੂੰ ਮਨਾ ਲਿਆ। ਜਦ ਉਹ ਉਸ ਨੂੰ ਬੱਸੀ ਪਠਾਣਾਂ ਲੈ ਕੇ ਗਏ ਤਾਂ ਉਸ ਨੂੰ ਅੱਗੋਂ ਲੈਣ ਵਾਸਤੇ ਪਿੰਡ ਦੇ ਕਈ ਰਿਸ਼ਤੇਦਾਰ ਅਤੇ ਕਈ ਦੋਸਤ ਮਿੱਤਰ ਆਏ ਹੋਏ ਸਨ। ਉਹ ਸਭ ਨੂੰ ਮਿਲ ਕੇ ਉਨ੍ਹਾਂ ਦੀ ਸੁੱਖ-ਸਾਂਦ ਪੁੱਛਦਾ ਸੀ। ਘਰ ਵੜਦਿਆਂ ਹੀ ਉਹ ਆਪਣੇ ਬੱਚਿਆਂ ਨੂੰ ਲਿਪਟ ਗਿਆ। ਉਨ੍ਹਾਂ ਨੂੰ ਪਿਆਰ ਕਰਦਾ ਸੀ, ਉਨ੍ਹਾਂ ਦੇ ਮੂੰਹ ਚੁੰਮਦਾ ਅਤੇ ਉਨ੍ਹਾਂ ਤੋਂ ਬਲਿਹਾਰ ਜਾਂਦਾ ਸੀ, ਹੁਣ ਉਹ ਬੱਚਾ ਦੋਹਾਂ ਪਰਿਵਾਰਾਂ ਦਾ ਸਾਂਝਾ ਬਣ ਗਿਆ।

ਹੈਰਾਨੀ ਦੀ ਗੱਲ ਇਹ ਹੈ ਕਿ ਹਿੰਦੂ ਧਰਮ ਤੇ ਸਿੱਖ ਧਰਮ ਇਸ ਆਵਾਗਾਉਣ ਦੇ ਮਾਮਲੇ ਨੂੰ ਮੰਨਦਾ ਹੈ, ਪਰ ਅੰਜ਼ੀਲ ਤੇ ਕੁਰਾਨ ਸ਼ਰੀਫ ਇਸ ਦੇ ਹਾਮੀ ਨਹੀਂ ਹਨ। ਜਿਨ੍ਹਾਂ ਦੇ ਮੰਨਣ ਵਾਲੇ ਈਸਾਈ ਤੇ ਮੁਸਲਮਾਨ ਦੁਨੀਆਂ ਵਿਚ ਸਭ ਤੋਂ ਜ਼ਿਆਦਾ ਹਨ। ਕਈ ਸਾਲਾਂ ਤੋਂ ਦਾਸ ਇਸ ਖੋਜ ਵਿਚ ਸੀ ਕਿ ਹੇ ਵਾਹਿਗੁਰੂ ਕੀ ਤੇਰੇ ਘਰ ਵਿਚ ਵੀ ਦੋ ਕਾਨੂੰਨ ਹਨ? ਹਿੰਦੂਆਂ ਤੇ ਸਿੱਖਾਂ ਲਈ ਹੋਰ, ਮੁਸਲਮਾਨਾਂ ਤੇ ਈਸਾਈਆਂ ਲਈ ਹੋਰ, ਕਿਉਂਕਿ ਇਹ ਤਾਂ ਮੈਂ ਕਦਾਚਿਤ ਮੰਨਣ ਲਈ ਤਿਆਰ ਨਹੀਂ ਸਾਂ ਕਿ ਇਹ ਦੋਵੇਂ ਮਜ਼ਬ ਗ਼ਲਤ ਹਨ। ਹਾਂ ਮੇਰੀ ਅਰਦਾਸ ਜ਼ਰੂਰ ਸੀ, ਸੱਚੇ ਪਾਤਸ਼ਾਹ ਮੈਨੂੰ ਇਸ ਬਾਰੇ ਪੂਰੀ ਸੋਝੀ ਬਖਸ਼ੋ।

ਇਹ ਭੇਦ ਇਸ ਤਰ੍ਹਾਂ ਖੁਲ੍ਹਿਆ ਕਿ ਹਰ ਇਕ ਰੂਹ ਦਾ ਆਪਣੇ ਜਿਸਮ ਨਾਲ ਪਿਆਰ ਹੁੰਦਾ ਹੈ। ਜਦੋਂ ਦੇਹ ਨੂੰ ਸਾੜ ਦਿੰਦੇ ਹਾਂ ਤਾਂ ਰੂਹ ਦਾ ਪਿਆਰ ਸਾਡੇ ਹੱਡਾਂ ਨਾਲ ਬਦਲ ਜਾਂਦਾ ਹੈ। ਸਾਨੂੰ ਹੁਕਮ ਹੈ ਕਿ ਇਹਨਾਂ ਹੱਡਾਂ ਨੂੰ ਤੇਜ਼ ਵਗਦੇ ਪਾਣੀ ਵਿਚ ਪ੍ਰਵਾਹ ਦਿਉ, ਤਾਂਕਿ ਹੱਡ ਖਿਲਰ-ਪੁਲਰ ਜਾਣ ਤੇ ਰੂਹ ਦਾ ਪਿਆਰ ਉਨ੍ਹਾਂ ਨਾਲੋਂ ਟੁੱਟ ਜਾਵੇ ਤੇ ਦੂਸਰੇ ਸਰੀਰ ਨਾਲ ਪਿਆਰ ਪਾ ਲਵੇ। ਇਸ ਤੋਂ ਉਲਟ ਜਦ ਮੁਸਲਮਾਨ ਜਾਂ ਈਸਾਈ ਮਰ ਜਾਂਦਾ ਹੈ ਤਾਂ ਉਨ੍ਹਾਂ ਦੀ ਦੇਹ ਨੂੰ ਕਬਰ ਵਿਚ ਦਬਾ ਦਿੱਤਾ ਜਾਂਦਾ ਹੈ। ਰੂਹ ਕਬਰ ਨੂੰ ਮੱਲ ਕੇ ਬੈਠ ਜਾਂਦੀ ਹੈ। ਫਰੀਦ ਸਾਹਿਬ ਫੁਰਮਾਉਂਦੇ ਹਨ :-

*ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ॥*

*ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ॥* *(ਅੰਗ੧੩੮੨)*

ਇਹ ਰੂਹਾਂ ਪਰਲੋ ਤੱਕ ਕਬਰਾਂ ਵਿਚ ਹੀ ਰਹਿੰਦੀਆਂ ਹਨ।

***ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ॥***

***ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ॥*** *(ਅੰਗ ੧੩੮੧)*

ਇਥੇ ਨੋਟ ਕਰਨ ਵਾਲੀ ਖ਼ਾਸ ਗੱਲ ਇਹ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਉਪਰਲਿਆਂ ਸਲੋਕਾਂ ਤੇ ਕੋਈ ਟੀਕਾ-ਟਿਪਣੀ ਨਹੀਂ ਕੀਤੀ, ਜਦ ਕਿ ਹੋਰ ਬੇਅੰਤ ਥਾਵਾਂ ਤੇ ਜਿਥੇ ਉਹ ਫਰੀਦ ਜੀ ਨਾਲ ਸਹਿਮਤ ਨਹੀਂ ਸਨ, ਉਹਨਾਂ ਨੇ ਉਨ੍ਹਾਂ ਦੀ ਗੱਲ ਨੂੰ ਕੱਟ ਦਿੱਤਾ ਹੈ। ਕੁਰਾਨ ਸ਼ਰੀਫ ਵਿਚ ਲਿਖਿਆ ਹੈ ਕਿ ਕਿਆਮਤ ਵਾਲੇ ਦਿਨ ਸਾਰੀਆਂ ਰੂਹਾਂ ਕਬਰਾਂ 'ਚੋਂ ਨਿਕਲ ਕੇ ਸਤਵੇਂ ਤਬਕ ਤੇ ਜਾਣਗੀਆਂ, ਜਿਥੇ ਹਜ਼ਰਤ ਮੁਹੰਮਦ ਸਾਹਿਬ ਬਿਰਾਜਮਾਨ ਹੋਣਗੇ। ਉਹ ਆਪਣੇ ਪੈਰੋਕਾਰ ਨੂੰ ਬਹਿਸ਼ਤ (ਸਵਰਗ) ਵਿਚ ਭੇਜ ਦੇਣਗੇ, ਜਿਥੇ ਹੂਰਾਂ ਉਨ੍ਹਾਂ ਦਾ ਸਵਾਗਤ ਕਰਨਗੀਆਂ ਤੇ ਕਾਫਰਾਂ ਨੂੰ ਦੋਜ਼ਖ ਦੀ ਅੱਗ ਵਿਚ ਸੁੱਟ ਦੇਣਗੇ।

ਸਿੱਟਾ ਇਹ ਨਿਕਲਿਆ ਕਿ ਜਿਸ ਮੁਰਦੇ ਨੂੰ ਸਾੜ ਦਿੱਤਾ ਜਾਵੇ ਉਹ ਰੂਹ ਮੁੜ ਜਨਮ ਧਾਰਨ

ਕਰ ਲੈਂਦੀ ਹੈ। ਜਿਸ ਨੂੰ ਕਬਰ ਵਿਚ ਦਬਾ ਦਿੱਤਾ ਜਾਵੇ ਉਹ ਰੂਹ ਕਬਰ ਵਿਚ ਹੀ ਦੱਬੀ ਰਹਿੰਦੀ ਹੈ। ਇਕ ਹੋਰ ਗੱਲ ਦੱਸਣੀ ਬੜੀ ਜ਼ਰੂਰੀ ਹੈ ਕਿ ਜਿਹੜੇ ਬੰਦੇ ਗੈਰ-ਕੁਦਰਤੀ ਮੌਤ ਮਰਦੇ ਹਨ, ਭਾਵ ਆਤਮਘਾਤ ਕਰ ਲੈਣਾ, ਜਾਂ ਕਤਲ ਹੋ ਜਾਣਾ, ਗੋਲੀ ਨਾਲ ਮਰ ਜਾਣਾ, ਐਕਸੀਡੈਂਟ ਵਿਚ ਮਰ ਜਾਣਾ, ਉਨ੍ਹਾਂ ਦੀਆਂ ਰੂਹਾਂ ਨੂੰ ਭੂਤ-ਪ੍ਰੇਤ ਦਬੋਚ ਲੈਂਦੇ ਹਨ ਤੇ ਉਹ ਸਦੀਆ ਤਕ ਛੁਟਕਾਰਾ ਨਹੀਂ ਪਾ ਸਕਦੇ, ਨਾ ਹੀ ਜਨਮ ਮਰਨ ਦੇ ਗੇੜ ਵਿਚ ਆਉਂਦੇ ਹਨ। ਜਿਹੜੇ ਧਰਮ ਦੀ ਖਾਤਿਰ ਕੁਰਬਾਨੀਆਂ ਦਿੰਦੇ ਹਨ, ਉਹ ਵੀ ਜਨਮ ਮਰਨ ਦੇ ਗੇੜ ਵਿਚ ਨਹੀਂ ਆਉਂਦੇ। ਉਨ੍ਹਾਂ ਵਿਚ ਤੇ ਭੂਤ ਪ੍ਰੇਤਾਂ ਵਿਚ ਇਹ ਫਰਕ ਹੁੰਦਾ ਹੈ ਕਿ ਉਹ ਸ਼ਹੀਦੀ ਫੌਜ (ਅਕਾਲ ਪੁਰਖ ਦੀ ਫ਼ੌਜ) ਵਿਚ ਭਰਤੀ ਹੋ ਜਾਂਦੇ ਹਨ। ਇਨ੍ਹਾਂ ਦੀ ਡਿਊਟੀ ਲੋੜਵੰਦਾਂ ਦੀ ਸਹਾਇਤਾ ਕਰਨਾ ਹੁੰਦਾ ਹੈ।

ਮੇਰਾ ਤਾਂ ਇਥੋਂ ਤਕ ਵਿਸ਼ਵਾਸ ਹੈ ਕਿ ਜਿਸ ਕਿਸੇ ਦੀ ਮੰਗ ਹੋਰ ਕਿਧਰੋਂ ਵੀ ਪੂਰੀ ਨਾ ਹੋਈ ਹੋਵੇ ਉਹ ਕਿਸੇ ਇਕ ਸ਼ਹੀਦ ਸਿੰਘ ਦਾ ਨਾਮ ਲੈ ਕੇ ਅਰਦਾਸ ਕਰੇ ਤਾਂ ਉਸ ਨੂੰ ਜ਼ਰੂਰ ਖੈਰ ਪੈ ਜਾਵੇਗੀ। ਭੂਤ ਪ੍ਰੇਤ ਤਾਂ ਲੋਕਾਂ ਨੂੰ ਤੰਗ ਕਰਦੇ ਹਨ, ਪਰ ਸ਼ਹੀਦ ਸਿੰਘ ਉਨ੍ਹਾਂ ਨੂੰ ਭਜਾਉਣ ਵਿਚ ਮਦਦ ਦਿੰਦੇ ਹਨ।

ਮੇਰਾ ਇਕ ਮਿੱਤਰ ਕੈਪਟਨ ਭੁਪਿੰਦਰ ਸਿੰਘ ਜੀ ਡਲਹੌਜ਼ੀ ਬ੍ਰਿਗੇਡੀਅਰ ਵਿਚ ਬੀ. ਓ.ਓ. ਲੱਗਾ ਹੋਇਆ ਸੀ, ਪੰਜ ਦਿਨਾਂ ਦੀ ਛੁੱਟੀ ਲਈ ਘਰ ਜਾ ਰਿਹਾ ਸੀ। ਰਾਹ ਵਿਚ ਉਸ ਦਾ ਟਰੱਕ ਖੱਡ ਵਿਚ ਡਿੱਗ ਗਿਆ ਤੇ ਉਸ ਦੀ ਮ੍ਰਿਤੂ ਹੋ ਗਈ। ਉਸ ਦੀ ਥਾਂ ਜਿਹੜਾ ਲਾਇਆ ਗਿਆ ਉਹ Anglo Indian ਐਂਗਲੋ ਇੰਡੀਅਨ ਸੀ, ਕਿਉਂਕਿ ਭੁਪਿੰਦਰ ਸਿੰਘ ਨੇ ਉਸ ਨੂੰ ਚਾਰਜ ਨਹੀਂ ਸੀ ਦਿੱਤਾ ਤੇ ਉਸ ਦੀ ਥਾਂ ਆਉਣ ਵਾਲਾ ਅਫਸਰ ਕੰਮ ਤੋਂ ਵਾਕਿਫ ਨਹੀਂ ਸੀ। ਇਕ ਦਿਨ ਜਦ ਉਹ ਆਪਣੇ ਕਿਸੇ ਕਰਨਲ ਨੂੰ ਮਿਲਣ ਵਾਸਤੇ ਉਸ ਦੇ ਘਰ ਗਿਆ ਤਾਂ ਅਸੀਂ ਉਸ ਅਫਸਰ ਦੀ ਭੈਣ ਦੀ ਰੂਹ ਨੂੰ ਬੁਲਾ ਕੇ ਉਸ ਨਾਲ ਗੱਲਾਂ ਕਰ ਰਹੇ ਸਾਂ। ਉਸ ਨੇ ਜਦ ਦਰਵਾਜ਼ਾ ਖੜਕਾਇਆ, ਉਸ ਨੂੰ ਠਹਿਰਣ ਵਾਸਤੇ ਕਿਹਾ ਗਿਆ। ਜਦ ਕਿੰਨਾ ਚਿਰ ਦਰਵਾਜ਼ਾ ਨਾ ਖੋਹਲਿਆ ਗਿਆ ਤਾਂ ਉਸ ਨੇ ਸ਼ੀਸ਼ੇ ਥਾਂਈਂ ਝਾਤੀ ਮਾਰ ਕੇ ਪਤਾ ਕਰ ਲਿਆ ਕਿ ਅਸੀਂ ਰੂਹ ਨੂੰ ਬੁਲਾਇਆ ਹੋਇਆ ਹੈ। ਜਦੋਂ ਸਾਡੀ ਗੱਲ-ਬਾਤ ਖ਼ਤਮ ਹੋ ਗਈ ਤਾਂ ਉਹ ਦਰਵਾਜ਼ਾ ਖੋਹਲ ਦਿੱਤਾ ਗਿਆ। ਉਸ ਨੇ ਸਲੂਟ ਮਾਰ ਕੇ ਕਿਹਾ ਸਰ ਮੈਂ ਆਪਣੀ ਗੱਲ ਮਗਰੋਂ ਕਰਾਂਗਾ ਪਹਿਲਾਂ ਮੈਨੂੰ ਦੱਸੋ ਤੁਸੀਂ ਕੀ ਕਰ ਰਹੇ ਸੀ? ਮੈਂ ਬਹੁਤ ਦੁਖੀ ਹਾਂ ਰਾਤ ਨੂੰ ਜਦ ਮੈਂ ਸੁੱਤਾ ਪਿਆ ਹੁੰਦਾ ਹਾਂ ਤਾਂ ਕੈਪਟਨ ਭੁਪਿੰਦਰ ਸਿੰਘ ਦੀ ਰੂਹ ਮੇਰੇ ਕਮਰੇ ਵਿਚ ਆ ਵੜਦੀ ਹੈ। ਮੈਨੂੰ ਅਵਾਜ਼ ਮਾਰ ਕੇ ਜਗਾਉਂਦੀ ਹੈ। ਮੈਂ ਉਸ ਨੂੰ ਦੇਖ ਕੇ ਡਰ ਦੇ ਨਾਲ ਉੱਚੀ-ਉੱਚੀ ਚੀਕਾਂ ਮਾਰਨ ਲੱਗ ਪੈਂਦਾ ਹਾਂ ਅਤੇ ਉਹ ਅਲੋਪ ਹੋ ਜਾਂਦਾ ਹੈ। ਉਸ ਦੀ ਰੂਹ ਨੂੰ ਬੁਲਾ ਕੇ ਪੁੱਛੋ ਕਿ ਉਹ ਮੈਨੂੰ ਕਿਉਂ ਤੰਗ ਕਰਦਾ ਹੈ? ਮੈਂ ਬਹੁਤ ਵਿਆਕੁਲ ਹਾਂ। ਮੇਰਾ ਜੀਵਣਾ ਭਾਰੂ ਹੋਇਆ ਪਿਆ ਹੈ।

ਮੈਂ ਉਸ ਦੀ ਦਰਦ-ਭਰੀ ਵਿਥਿਆ ਸੁਣ ਕੇ ਕੈਪਟਨ ਭੁਪਿੰਦਰ ਸਿੰਘ ਦੀ ਰੂਹ ਨੂੰ ਬੁਲਾਇਆ ਤੇ ਪੁੱਛਿਆ, ਉਹ ਕਿਸੇ ਵਾਸਤੇ ਇਸ ਨੂੰ ਤੰਗ ਕਰਦਾ ਹੈ ? ਉਸ ਨੇ ਦੱਸਿਆ ਮੈਂ ਉਸ ਨੂੰ ਕੇਵਲ ਇਕ ਸੁਨੇਹਾ ਦੇਣਾ ਹੈ। ਇਸ ਨੂੰ ਕਹੋ, ਬਿਲਕੁਲ ਡਰੇ ਨਹੀਂ। ਜਦ ਰੂਹ ਨੂੰ ਉਹ ਸੁਨੇਹਾ ਦੇਣ ਵਾਸਤੇ ਕਿਹਾ ਗਿਆ ਤਾ ਉਸ ਨੇ ਕਿਹਾ ਕਿ ਉਹ ਇਕ ਗੁੱਝਾ ਭੇਦ ਹੈ, ਉਹ ਮੈਂ ਸਾਰਿਆਂ ਦੇ ਸਾਹਮਣੇ ਨਹੀਂ ਦੱਸ ਸਕਦਾ। ਉਹ ਨੂੰ ਬਥੇਰਾ ਕਿਹਾ ਗਿਆ ਕਿ ਇਥੇ ਸਾਰੇ ਹੀ ਫ਼ੌਜੀ ਹਨ, ਪਰ ਉਹ ਨਹੀਂ ਮੰਨਿਆ। ਉਸ ਰਾਤ ਐਂਗਲੋ ਇੰਡੀਅਨ ਕੈਪਟਨ ਸੁਚੇਤ ਹੋ ਕੇ ਰੂਹ ਦੀ ਉਡੀਕ ਕਰਨ ਲੱਗਾ। ਉਸ ਨੇ ਦੇਖਿਆ ਕਿ ਭੁਪਿੰਦਰ ਸਿੰਘ ਉਸ ਦੇ ਕਮਰੇ ਵਿਚ ਆ ਵੜਿਆ ਹੈ। ਹੌਲੀ-ਹੌਲੀ ਕਦਮ ਪੁੱਟਦਾ ਹੋਇਆ ਉਸ ਵੱਲ ਵੱਧ ਰਿਹਾ ਹੈ। ਉਸ ਨੇ ਮਿਲਟਰੀ ਦੀ ਵਰਦੀ ਪਾਈ ਹੋਈ ਸੀ। ਜਦ ਉਸ ਨੇ ਝੁਕ ਕੇ ਆਪਣਾ

ਸੁਨੇਹਾ ਦੇਣਾ ਚਾਹਿਆਂ ਤਾਂ ਐਂਗਲੋ ਇੰਡੀਅਨ ਨੇ ਡਰ ਦੇ ਮਾਰੇ ਚੀਕ ਮਾਰ ਦਿੱਤੀ ਅਤੇ ਰੂਹ ਅਲੋਪ ਹੋ ਗਈ। ਸਵੇਰੇ ਇਹ ਫਿਰ ਰੋਂਦਾ ਪਿੱਟਦਾ ਮੇਰੇ ਪਾਸ ਆਇਆ ਅਤੇ ਰਾਤ ਵਾਲੀ ਸਾਰੀ ਵਿਥਿਆ ਸੁਣਾਈ। ਕਹਿਣ ਲੱਗਾ ਕੋਈ ਐਸਾ ਢੰਗ ਦੱਸੋ ਜਿਸ ਨਾਲ ਉਹ ਮੈਨੂੰ ਦੂਰੋਂ ਹੀ ਆਪਣਾ ਸੁਨੇਹਾ ਦੇਵੇ।

ਸੋ ਦਾਸ ਨੇ "ਤਾਤੀ ਵਾਉ ਨ ਲਗਈ" ਵਾਲਾ ਸ਼ਬਦ ਇਕ ਛੜੀ ਤੇ 108 ਵਾਰੀ ਪੜ੍ਹਕੇ ਉਸ ਨੂੰ ਦਿੱਤੀ ਤੇ ਕਿਹਾ ਇਸ ਨਾਲ ਆਪਣੀ ਮੰਜੀ ਦੇ ਆਲੇ-ਦੁਆਲੇ ਘੜੀ ਵਾਂਗੂੰ ਲੀਕ ਮਾਰ ਲਵੇ। ਉਹ ਉਸ ਦੇ ਅੰਦਰ ਨਹੀਂ ਆਵੇਗਾ। ਸੱਚਮੁੱਚ ਹੀ ਭੁਪਿੰਦਰ ਸਿੰਘ ਉਸ ਲਾਈਨ ਦੇ ਬਾਹਰ ਆ ਕੇ ਖੜਾ ਹੋ ਗਿਆ। ਕਹਿਣ ਲੱਗਾ ਕਿ ਆਰਮੀ ਹੈਡਕੁਆਟਰ ਤੋਂ ਇਕ ਗੁੱਝੇ ਭੇਦ ਦੀ ਚਿੱਠੀ ਆਈ ਸੀ, ਕਿਉਂਕਿ ਮੈਂ ਆਪਣੀ ਕੁੜਮਾਈ ਵਾਸਤੇ ਛੁੱਟੀ ਜਾਣਾ ਸੀ। ਡਰਦੇ ਮਾਰਿਆਂ ਬ੍ਰਿਗੇਡ ਕਮਾਂਡਰ ਨੂੰ ਨਹੀਂ ਦਿਖਾਈ, ਤਾਂਕਿ ਕਿਧਰੇ ਮੇਰੀ ਛੁੱਟੀ ਰੋਕ ਨਾ ਦੇਵੇ। ਗੁੱਝੀ ਚਿੱਠੀ ਫਾਈਲ ਦੇ ਸਭ ਤੋਂ ਹੇਠਾਂ ਰੱਖ ਦਿੱਤੀ ਸੀ, ਤਾਂਕਿ ਛੁੱਟੀ ਤੋਂ ਪਰਤ ਕੇ ਉਹ ਕੱਢੀ ਜਾਵੇ। ਮੇਹਰਬਾਨੀ ਕਰਕੇ ਤੁਸੀਂ ਉਸ ਨੂੰ ਬ੍ਰਿਗੇਡ ਕਮਾਂਡਰ ਸਾਹਿਬ ਨੂੰ ਦਿਖਾ ਦਿਓ, ਤਾਂਕਿ ਉਸ ਤੇ ਜਲਦੀ ਤੋਂ ਜਲਦੀ ਕਾਰਵਾਈ ਕੀਤੀ ਜਾਵੇ। ਉਹ ਇਹ ਕਹਿ ਕੇ ਅਲੋਪ ਹੋ ਗਿਆ। ਦੂਸਰੀ ਭਲਕ ਜਦ ਉਸ ਨੇ ਦਫਤਰ ਜਾ ਕੇ ਉਹ ਫ਼ਾਇਲ ਦੇਖੀ ਤਾਂ ਉਸ ਦੇ ਤੋਤੇ ਉੱਡ ਗਏ। ਉਸੇ ਵੇਲੇ ਉਹ ਚਿੱਠੀ ਬ੍ਰਿਗੇਡ ਕਮਾਂਡਰ ਨੂੰ ਦਿਖਾਈ ਗਈ ਅਤੇ ਉਸ ਤੇ ਅਮਲ ਕੀਤਾ ਗਿਆ।

ਇਨਸਾਨ ਨੇ ਜਦ ਤੋਂ ਹੋਸ਼ ਸੰਭਾਲੀ ਹੈ, ਉਹ ਇਸ ਗੱਲ ਦਾ ਇੱਛਕ ਹੈ ਕਿ ਮੌਤ ਦੇ ਭੇਦ ਨੂੰ ਸਮਝੇ। ਉਹ ਜਾਨਣਾ ਚਾਹੁੰਦਾ ਹੈ ਕਿ ਬੰਦਾ ਕਿਉਂ ਮਰਦਾ ਹੈ, ਕਿਸ ਤਰ੍ਹਾਂ ਮਰਦਾ ਹੈ, ਮਰਕੇ ਉਹ ਕਿਥੇ ਜਾਂਦਾ ਹੈ? ਉਸ ਦੇ ਨਾਲ ਉਥੇ ਕੀ ਵਰਤਾਰਾ ਹੁੰਦਾ ਹੈ? ਕੀ ਸੱਚਮੁੱਚ ਹੀ ਕੋਈ ਨਰਕ ਜਾਂ ਸਵਰਗ ਹੈ? ਜਾਂ ਐਵੇ ਹੀ ਪੁਰਾਣੀਆਂ ਕਿਤਾਬਾਂ ਵਿਚ ਉਹਨਾਂ ਦੇ ਹਵਾਲੇ ਦਿੱਤੇ ਗਏ ਹਨ। ਭਾਵੇਂ ਕੋਈ ਹਿੰਦੂਆਂ ਦੀਆਂ ਧਾਰਮਿਕ ਪੁਸਤਕਾਂ ਤੇ ਗੁਰਬਾਣੀ ਅੰਦਰ ਇਸ ਬਾਰੇ ਥਾਂ-ਥਾਂ ਹਵਾਲੇ ਮਿਲਦੇ ਹਨ। ਪੱਛਮੀ ਵਿਦਵਾਨ ਇਸ ਨੂੰ ਪਰਤਾ ਕੇ ਦੇਖਣਾ ਚਾਹੁੰਦੇ ਹਨ। ਇੰਗਲੈਂਡ ਦਾ ਇਕ ਉੱਘਾ ਵਿਦਵਾਨ (Sir Arthur Conan Doyle) ਸਰ ਆਰਥਰ ਕੋਨਨ ਡਾਇਲ ਜਦ ਮਰਨ ਲੱਗਾ ਤਾਂ ਉਸ ਨੇ ਵਸੀਹਤ ਕੀਤੀ ਕਿ ਮੇਰੇ ਮਰਨ ਪਿਛੋਂ ਮੈਨੂੰ ਬੁਲਾਇਆ ਜਾਵੇ। ਮੈਂ ਮੌਤ ਦਾ ਸਾਰਾ ਭੇਦ ਤੁਹਾਨੂੰ ਵਿਸਥਾਰ ਨਾਲ ਦੱਸਾਂਗਾ। ਇਸੇ ਤਰ੍ਹਾਂ ਅਮਰੀਕਾ ਦੇ ਇਕ ਉੱਘੇ ਧਨਾਢ ਜੇਮਨੂੰ ਕਿੱਡ ਨੇ ਵੀਹ ਲੱਖ ਡਾਲਰ ਇਸ ਕੰਮ ਲਈ ਬੈਂਕ ਵਿਚ ਜਮ੍ਹਾਂ ਕਰਵਾ ਦਿੱਤੇ ਕਿ ਮੇਰੇ ਮਰਨ ਦੇ ਦੋ ਸਾਲ ਬਾਅਦ ਸੰਸਾਰ ਭਰ ਦੇ ਉੱਘੇ ਮੀਡੀਅਮ ਨੂੰ ਸੱਦਿਆ ਜਾਵੇ ਅਤੇ ਉਹਨਾਂ ਦੇ ਰਾਹੀਂ ਮੈਨੂੰ ਬੁਲਾ ਕੇ ਮੇਰੇ ਨਾਲ ਜੋ ਵਤੀਰਾ ਹੋਇਆ ਉਸ ਦਾ ਵਿਸਥਾਰ ਲਿਆ ਜਾਵੇ। ਇਹ ਸਾਰੀ ਮਾਇਆ ਇਸੇ ਕੰਮ ਲਈ ਖਰਚ ਕੀਤੀ ਜਾਵੇ। ਸਰ ਆਰਥਰ ਕੋਨਨ ਡਾਇਲ ਨੇ ਜੋ ਕੁਝ ਦੱਸਿਆ ਉਹ ਇਕ Life Beyond Death ਨਾਮ ਦੀ ਪੁਸਤਕ ਵਿਚ ਵਿਸਥਾਰ ਨਾਲ ਦਿੱਤਾ ਹੋਇਆ ਹੈ। ਇਸੇ ਨਾਮ ਦੀਆਂ ਤਿੰਨ ਹੋਰ ਪੁਸਤਕਾਂ ਵੱਖੋ-ਵੱਖਰੇ ਲੇਖਕਾਂ ਦੀਆਂ ਲਿਖੀਆਂ ਹੋਇਆ ਪੰਜਾਬ ਯੂਨੀਵਰਸਿਟੀ ਦੀ ਲਾਇਬ੍ਰੇਰੀ ਵਿਚ ਪਈਆਂ ਹਨ। ਜੇਮਨੂੰ ਕਿੱਡ ਨੇ ਵੀ ਜੋ ਕੁਝ ਦੱਸਿਆ ਹੈ, ਇਨ੍ਹਾਂ ਸਾਰਿਆਂ ਦਾ ਨਿਚੋੜ ਇੰਨ-ਬਿੰਨ ਉਹੀ ਹੀ ਹੈ, ਜੋ ਗੁਰਬਾਣੀ ਅੰਦਰ ਅੰਕਿਤ ਕੀਤਾ ਹੋਇਆ ਹੈ। ਗੁਰਬਾਣੀ ਅੰਦਰ ਇਸ਼ਾਰੇ ਹੀ ਹਨ, ਪਰ ਉਨ੍ਹਾਂ ਨੇ ਹਰ ਗੱਲ ਵਿਸਥਾਰ ਨਾਲ ਦਿੱਤੀ ਹੈ। ਉਦਾਹਰਣ ਵਜੋਂ ਗੁਰਬਾਣੀ ਵਿਚ ਆਇਆ ਹੈ :-

*ਅਮਲੁ ਸਿਰਾਨੋ ਲੇਖਾ ਦੇਨਾ॥*
*ਆਏ ਕਠਿਨ ਦੂਤ ਜਮ ਲੇਨਾ॥*

*ਕਿਆ ਤੈ ਖਟਿਆ ਕਹਾ ਗਵਾਇਆ॥*

*ਚਲਹੁ ਸਿਤਾਬ ਦੀਬਾਨਿ ਬੁਲਾਇਆ॥ ੧॥* (ਅੰਗ ੭੯੨)

ਇਸ ਸ਼ਬਦ ਵਿਚ ਜੋ ਕਬੀਰ ਸਾਹਿਬ ਨੇ ਅੰਕਿਤ ਕੀਤਾ ਹੈ, ਬਾਬਾ ਸੁੰਦਰ ਦਾਸ ਜੀ ਨੇ ਸ਼ੱਕ ਵਿਚ ਵੀ ਇਸ ਦੀ ਪੁਸ਼ਟੀ ਕੀਤੀ ਹੋਈ ਹੈ। ਸਰ ਆਰਥਰ ਦਾ ਵਿਸਥਾਰ ਇਸ ਪ੍ਰਕਾਰ ਹੈ, ਉਹ ਦੱਸਦਾ ਹੈ ਕਿ ਧਰਮਰਾਜ ਦੀ ਕਚਹਿਰੀ ਦੇ ਬਾਹਰ ਸਾਰੇ ਜਮਦੂਤ (Spirit), ਹਰ ਰੋਜ਼ ਸਵੇਰੇ ਇਕੱਠੇ ਹੋ ਜਾਂਦੇ ਹਨ। ਧਰਮਰਾਜ ਉਨ੍ਹਾਂ ਨੂੰ ਇਕ ਲਿਸਟ ਪੜ੍ਹ ਕੇ ਸੁਣਾਉਂਦਾ ਹੈ, ਜਿਸ ਵਿਚ ਉਹ ਬੰਦਿਆਂ ਦੇ ਨਾਂ ਤੇ ਸਿਰਨਾਵੇਂ ਹੁੰਦੇ ਹਨ, ਜਿਨ੍ਹਾਂ ਦੀਆਂ ਜਿੰਦਾਂ (Souls) ਉਨ੍ਹਾਂ ਨੇ ਮਿਥੇ ਸਮੇਂ ਤੇ ਕੱਢਣੀਆਂ ਹੁੰਦੀਆਂ ਹਨ। ਮਗਰੋਂ ਉਹ ਪੁੱਛਦਾ ਹੈ ਕਿ ਕੋਈ ਆਪਣੇ ਆਪ ਨੂੰ ਇਸ ਕੰਮ ਲਈ ਵਲੰਟੀਅਰ ਕਰਦਾ ਹੈ। ਉਸ ਨੇ ਆਪ ਵੀ-ਕਈ ਵਾਰੀ ਉਸ ਮੀਟਿੰਗ ਤੇ ਹਾਜ਼ਰੀ ਭਰੀ ਹੈ, ਪਰ ਕਦੀ ਭੀ ਕਿਸੇ ਜਮਦੂਤ ਨੇ ਆਪਣੇ ਆਪ ਨੂੰ ਪੇਸ਼ ਨਹੀਂ ਕੀਤਾ। ਪੁੱਛਣ ਤੇ ਦੱਸਿਆ ਕਿ ਇਹ ਕੰਮ ਕਿਉਂਕਿ ਬੜੇ ਬੇਕਿਰਕੀ ਦਾ ਹੁੰਦਾ ਹੈ, ਇਸ ਲਈ ਜਮਦੂਤ ਦਾ ਵੀ ਦਿਲ ਦੁੱਖਦਾ ਹੈ। ਅਖੀਰ ਤੇ ਧਰਮਰਾਜ ਜਮਦੂਤਾਂ ਦਾ ਨਾਂ ਲੈ ਲੈ ਕੇ ਮਰਨ ਵਾਲਿਆਂ ਦੇ ਸੰਮਨ ਉਨ੍ਹਾਂ ਦੇ ਹੱਥ ਫੜਾ ਦਿੰਦਾ ਹੈ। ਉਹ ਮਿੰਟਾਂ ਸਕਿੰਟਾਂ ਵਿਚ ਉਥੋਂ ਟੁਰ ਕੇ ਮਰਨ ਵਾਲਿਆਂ ਦੇ ਪਾਸ ਆ ਪਹੁੰਚਦੇ ਹਨ ਅਤੇ ਉਸ ਜਿੰਦ ਨੂੰ ਸੰਮਨ ਦੇ ਕੇ ਉਥੋਂ ਲੈ ਜਾਣ ਦਾ ਵਕਤ ਦੱਸ ਦਿੰਦੇ ਹਨ। ਭਲੀਆਂ ਜਿੰਦਾਂ ਨੂੰ ਪਤਾ ਹੁੰਦਾ ਹੈ :-

*'ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ'* (ਅੰਗ ੯੨੩)

ਪਰ ਮਨਮੁੱਖ ਉਸ ਨੂੰ ਹਾਸਾ ਸਮਝਦੇ ਹਨ, ਅਤੇ ਜਾਣ ਤੋਂ ਇਨਕਾਰੀ ਹੋ ਜਾਂਦੇ ਹਨ। ਜਿਸ ਤੇ ਉਨ੍ਹਾਂ ਦੀ ਆਪਸ ਵਿਚ ਲੜਾਈ ਹੋ ਪੈਂਦੀ ਹੈ :-

*ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥* (ਬਾਰਹ ਮਾਹਾ)



ਭਾਵ ਇਹ ਕਿ ਕਈ ਮਰਨ ਵੇਲੇ ਬਹੁਤ ਹੱਥ-ਪੈਰ ਮਾਰਦੇ ਹਨ। ਉਹ ਅਸਲ ਵਿਚ ਜਿੰਦ ਦੀ ਤੇ ਜਮਦੂਤ ਦੀ ਲੜਾਈ ਹੋ ਰਹੀ ਹੁੰਦੀ ਹੈ। ਅਖੀਰ ਨੂੰ ਜਿੰਦ ਨੂੰ ਉਸ ਅੱਗੇ ਹਾਰਨਾ ਹੀ ਪੈਂਦਾ ਹੈ :-

*ਇਕ ਰਤੀ ਬਿਲਮ ਨ ਦੇਵਨੀ ਵਣਜਾਰਿਆ ਮਿਤ੍ਰਾ ਓਨੀ ਤਕੜੇ ਪਾਏ ਹਾਥ॥*

(ਅੰਗ ੭੮)

ਜਦ ਜਿੰਦ ਦੇਹ ਤੋਂ ਬਾਹਰ ਆ ਜਾਂਦੀ ਹੈ ਤਾਂ ਉਸ ਦਾ ਰੰਗ ਕਾਲੇ ਤੋਂ ਬੱਗਾ ਹੋ ਜਾਂਦਾ ਹੈ। ਜਮਦੂਤ ਜਦ ਉਸ ਜਿੰਦ ਨੂੰ ਕੱਢਦਾ ਹੈ ਤਾਂ ਚਾਰੇ ਪਾਸੇ ਚੀਕ-ਚਿਹਾੜਾ ਪੈ ਜਾਂਦਾ ਹੈ। ਨਾਲ ਹੀ ਉਹ ਧਰਮਰਾਜ ਨੂੰ ਸੂਚਿਤ ਕਰ ਦਿੰਦਾ ਹੈ ਕਿ ਮੈਂ ਆਪਣਾ ਕੰਮ ਕਰ ਲਿਆ ਹੈ। ਕਈ ਵਾਰੀ ਧਰਮਰਾਜ ਉਸ ਨੂੰ ਖ਼ਬਰਦਾਰ ਕਰਦਾ ਹੈ ਕਿ ਤੂੰ ਗ਼ਲਤ ਬੰਦੇ ਦੀ ਜਾਨ ਕੱਢ ਲਈ ਹੈ, ਜਿਸ ਕਰਕੇ ਉਹ ਜਿੰਦ ਮੁੜ ਵਾਪਸ ਆ ਜਾਂਦੀ ਹੈ। ਲੋਕ ਹੈਰਾਨ ਰਹਿ ਜਾਂਦੇ ਹਨ। ਜਮਦੂਤ ਦੇਹ ਦੇ ਸਾੜਨ ਵੇਲੇ ਵੀ ਨਾਲ ਹੁੰਦਾ ਹੈ, ਜਿੰਦ ਨੂੰ ਕਹਿੰਦਾ ਹੈ :-

*ਚੋਆ ਚੰਦਨ ਮਰਦਨ ਅੰਗਾ॥ ਸੋ ਤਨੁ ਜਲੈ ਕਾਠ ਕੈ ਸੰਗਾ॥* (ਅੰਗ ੩੨੬)

ਜਿਸ ਦੇਹ ਨੂੰ ਤੂੰ ਬੱਕਰੇ ਖਾ ਖਾ ਕੇ ਪਾਲਦਾ ਰਿਹਾ ਹੈਂ ਉਹ ਸਾੜਨ ਲੱਗੇ ਨੇ। ਅਖੀਰ ਤੇ ਜਮਦੂਤ ਜਿੰਦ ਨੂੰ ਲੈ ਕੇ ਉਸ ਮਾਰਗ ਤੇ ਤੁਰਦੇ ਹਨ :-

*"ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ ...............*

*ਜਿਹ ਪੈਡੇ ਮਹਾ ਅੰਧ ਗੁਬਾਰਾ॥.................*

*ਜਹਾ ਪੰਥਿ ਤੇਰਾ ਕੋ ਨ ਸਿਞਾਨੂ.................*

*ਜਹ ਮਹਾ ਭਇਆਨ ਤਪਤਿ ਬਹੁ ਘਾਮ .............*

*ਜਹਾ ਤ੍ਰਿਖਾ ਮਨ ਤੁਝੁ ਆਕਰਖੈ॥................. (ਅੰਗ ੨੬੪)*

ਉਸ ਤੇ ਲੈ ਕੇ ਤੁਰ ਪੈਂਦਾ ਹੈ। ਉਸ ਨੇ ਦਸਵੀਂ ਵਾਲੇ ਦਿਨ ਸਾਰਾ ਪੈਂਡਾ ਮੁਕਾਉਣਾ ਹੁੰਦਾ ਹੈ। ਇਸ ਕਰਕੇ ਬੰਦਾ ਥੱਕ ਟੁੱਟ ਜਾਂਦਾ ਹੈ, ਗਰਮੀ ਨਾਲ ਵਿਆਕੁਲ ਹੋ ਜਾਂਦਾ ਹੈ। ਤ੍ਰੇਹ ਨਾਲ ਤੜਫਦੇ ਜਦ ਪਾਣੀ ਮੰਗਦਾ ਹਾਂ ਤਾਂ ਜਮਦੂਤ ਉਸ ਨੂੰ ਪੁੱਛਦਾ ਹੈ ਕਿ ਤੂੰ ਜੀਵਨ ਵਿਚ ਕੋਈ ਪਰਉਪਕਾਰ ਕੀਤਾ ਹੈ। ਉਸ ਦੇ ਦੱਸਣ ਤੇ ਇਕ ਪਰਉਪਕਾਰ ਬਦਲੇ ਇਕ ਘੁੱਟ ਪਾਣੀ ਦੇ ਦਿੰਦਾ ਹੈ। ਇਹ ਦੱਸ ਦੇਣਾ ਯੋਗ ਹੋਵੇਗਾ ਕਿ ਕੁਝ ਪੈਂਡਾ ਚੱਲ ਕੇ ਜਮਦੂਤ ਜਿੰਦ ਨੂੰ ਕਹਿੰਦਾ ਹੈ ਜੇ ਤੇਰੀ ਸਲਾਹ ਹੋਵੇ ਤਾਂ ਮੈਂ ਤੈਨੂੰ ਉਨ੍ਹਾਂ ਦਾ ਇਕ ਵਾਰੀ ਮਿਲਾਪ ਕਰਾ ਸਕਦਾ ਹਾਂ। ਮੋਹ ਮਮਤਾ ਦਾ ਮਾਰਿਆ ਹੋਇਆ ਬੰਦਾ ਉਹਦੇ ਝਾਂਸੇ ਵਿਚ ਆ ਜਾਂਦਾ ਹੈ। ਇਥੇ ਇਹ ਚਿਤਾਵਨੀ ਹੈ। ਉਸ ਨੂੰ ਮੂੰਹ-ਤੋੜ ਜਵਾਬ ਦੇ ਦੇਣਾ ਚਾਹੀਦਾ ਹੈ, "ਜਿਹੜਾ ਛੱਡਿਆ ਗਰਾਂ ਉਸ ਦਾ ਲੈਣ ਕੀ ਨਾਂ" ਤੇ ਜਮਦੂਤ ਉਸ ਨੂੰ ਮੁੜ ਉਹਦੇ ਪਰਿਵਾਰ ਪਾਸ ਲੈ ਜਾਂਦਾ ਹੈ, ਸਭ ਨੂੰ ਮਿਲਾ ਕੇ ਹੁਣ ਬੜੇ ਰੋਹਬ ਨਾਲ ਕਹਿੰਦਾ, ਅਸੀਂ ਅੱਧਵਾਟਿਓਂ ਮੁੜ ਕੇ ਆ ਗਏ ਸਾਂ ਹੁਣ ਜਿਹੜਾ ਪੈਂਡਾ ਅਸੀਂ ਹੌਲੀ-ਹੌਲੀ ਕਰਨਾ ਸੀ, ਉਹ ਸਾਨੂੰ ਤਿੰਨ ਗੁਣਾ ਜ਼ਿਆਦਾਰ ਰਫਤਾਰ ਨਾਲ ਕਰਨਾ ਪਵੇਗਾ। ਹੁਣ ਜਿੰਦ ਨੂੰ ਹੋਸ਼ ਆਉਂਦੀ ਹੈ ਕਿ ਮੈਂ ਕਿਉਂ ਐਡੀ ਵੱਡੀ ਭੁੱਲ ਕੀਤੀ ? ਮੈਨੂੰ ਉਥੇ ਜਾ ਕੇ ਕੀ ਲੱਭਾ ਤੇ ਅਪਣੀ ਕੀਤੀ ਤੇ ਪਛਤਾਉਂਦੀ ਹੈ। ਪਰ ਹੁਣ ਪਛਤਾਉਣ ਨਾਲ ਕੁਝ ਨਹੀਂ ਬਣ ਸਕਦਾ। ਜਿੰਦ ਅੱਗੇ ਹੀ ਪੈਂਡੇ ਨਾਲ ਥੱਕੀ-ਟੁੱਟੀ ਹੁੰਦੀ ਹੈ। ਹੁਣ ਜਦ ਚੌਗੁਣੀ ਰਫਤਾਰ ਨਾਲ ਚੱਲਣਾ ਪੈਂਦਾ ਹੈ, ਹਫ਼ ਜਾਂਦਾ ਹੈ, ਹਫ਼ ਕੇ ਡਿੱਗ ਪੈਂਦਾ ਹੈ। ਉਹ ਡਿੱਗੇ ਹੋਏ ਦੀ ਪ੍ਰਵਾਹ ਨਹੀਂ ਕਰਦਾ, ਉਸ ਨੂੰ ਘਸੀਟਣਾ ਸ਼ੁਰੂ ਕਰ ਦਿੰਦਾ ਹੈ। ਰਸਤੇ ਵਿਚ ਕੋਈ ਠਹਿਰਣ ਜਾਂ ਅਰਾਮ ਕਰਨ ਨੂੰ ਵਕਤ ਨਹੀਂ ਦਿੰਦਾ। ਪਿਆਸੀ, ਭੁੱਖੀ ਤ੍ਰਿਹਾਈ ਜਿੰਦ ਦੀ ਪੇਸ਼ ਨਹੀਂ ਜਾਂਦੀ। ਉਸ ਦੇ ਰੋਣ ਕੁਰਲਾਣ, ਪਿੱਟਣ ਦੀ ਕੋਈ ਪ੍ਰਵਾਹ ਨਹੀਂ ਕਰਦਾ।



ਅਖ਼ੀਰ ਤੇ ਦਸਮੀ ਵਾਲੇ ਦਿਨ ਉਸ ਨੂੰ ਉਥੇ ਲੈ ਜਾਂਦਾ ਹੈ। ਅੱਗੇ ਜਾਂਦਿਆਂ ਇਕ ਲਿਸਟ ਲੱਗੀ ਹੁੰਦੀ ਹੈ, ਜਿਸ ਦੇ ਵਿਚ ਉਨ੍ਹਾਂ ਸਭਨਾਂ ਰੂਹਾਂ ਦੇ ਨਾਮ ਹੁੰਦੇ ਹਨ, ਜਿਨ੍ਹਾਂ ਨੇ ਉਸ ਦਿਨ ਉਥੇ ਪਹੁੰਚਣਾ ਹੁੰਦਾ ਹੈ। ਜਿਸ ਨੂੰ ਪੜ੍ਹ ਕੇ ਹੋਰ ਦੂਜੀਆਂ ਰੂਹਾਂ, ਜੇ ਉਨ੍ਹਾਂ ਚੋਂ ਕਿਸੇ ਨੂੰ ਜਾਣਦੀਆਂ ਹੋਣ, ਉਹ ਅਗਲਵਾਂਢੀ ਉਥੇ ਉਸ ਦੀ ਉਡੀਕ ਕਰ ਰਹੀਆਂ ਹੁੰਦੀਆਂ ਹਨ ਤੇ ਆਪਣੇ ਮਿੱਤਰਾਂ ਪਿਆਰਿਆਂ ਨੂੰ ਮਿਲ ਕੇ ਬਹੁਤ ਖ਼ੁਸ਼ ਹੁੰਦੀਆਂ ਹਨ। ਇਹ ਉਹੀ ਰੂਹਾਂ ਹੁੰਦੀਆਂ ਹਨ ਜਿਨ੍ਹਾਂ ਦੇ ਕੇਸ ਦੀ ਸਤਾਰ੍ਹਵੀਂ ਤਰੀਕ ਨਾ ਪਈ ਹੋਵੇ। (ਹਰ ਇਕ ਰੂਹ ਦਾ ਫੈਸਲਾ ਸਤਾਰ੍ਹਵੀਂ ਵਾਲੇ ਦਿਨ ਹੁੰਦਾ ਹੈ) ਗਿਆਰ੍ਹਵੇਂ ਤੇ ਬਾਰ੍ਹਵੇਂ ਦੋ ਦਿਨ ਹਰ ਇਕ ਰੂਹ ਨੂੰ ਕੁਰਾਟੀਨ ਵਿਚ ਰੱਖਿਆ ਜਾਂਦਾ ਹੈ। ਤੇਰ੍ਹਵੀਂ ਵਾਲੇ ਦਿਨ ਹਰ ਇਕ ਦੀ ਪੇਸ਼ੀ ਧਰਮਰਾਜ ਦੇ ਪਾਸ ਹੋ ਜਾਂਦੀ ਹੈ। ਉਥੇ ਧਰਮਰਾਜ ਦੀ ਕਚਹਿਰੀ ਦਾ ਪੂਰਾ ਹਾਲ ਦਿੱਤਾ ਹੋਇਆ ਹੈ। ਉਥੇ ਚਿੱਤਰ ਤੇ ਗੁਪਤ ਦੋਵੇਂ ਧਰਮਰਾਜ ਦੇ ਪਾਸ ਬੈਠੇ ਹੁੰਦੇ ਹਨ :-

*"ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ॥ (ਅੰਗ ੬)*

ਧਰਮਰਾਜ ਉਨ੍ਹਾਂ ਦੇ ਲਿਖੇ ਹੋਏ ਲੇਖ ਤੋਂ ਸਾਰੀਆਂ ਗੱਲਾਂ ਨੋਟ ਕਰਕੇ ਉਨ੍ਹਾਂ ਦਾ ਬਕਾਇਆ ਕੱਢ ਲੈਂਦਾ ਹੈ।

*ਧਰਮ ਰਾਇ ਜਬ ਲੇਖਾ ਮਾਗੈ ਬਾਕੀ ਨਿਕਸੀ ਭਾਰੀ॥*

*ਪੰਚ ਕ੍ਰਿਸਾਨਵਾ ਭਾਗਿ ਗਏ ਲੈ ਬਾਧਿਓ ਜੀਉ ਦਰਬਾਰੀ॥* (ਅੰਗ ੧੧੦੪)

*ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥* (ਅੰਗ ੯੫੩)

ਆਸਾ ਦੀ ਵਾਰ ਵਿਚ ਅੱਗੇ ਇਹ ਵੀ ਲਿਖਿਆ ਹੈ :-

*ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥* (ਅੰਗ ੪੬੪)

ਜਦ ਲੇਖਾ ਸਮਝਾਇਆ ਜਾਂਦਾ ਹੈ, ਉਥੇ ਲਿਖੀ ਹੋਈ ਸਭ ਗੱਲ ਨੂੰ ਚੁੱਪ-ਚਾਪ ਸਵੀਕਾਰ ਕਰ ਲੈਣਾ ਚਾਹੀਦਾ ਹੈ। ਪਰ ਕਈ ਹੂੜ੍ਹਮਤੀਏ ਉਥੇ ਵੀ ਸਿਰ ਅੜਾਉਂਦੇ ਹਨ। ਉਥੇ ਲਿਖੀਆਂ ਗੱਲਾਂ ਤੋਂ ਮੁੱਕਰ ਜਾਂਦੇ ਹਨ, ਇਥੇ ਫਿਰ ਚਿਤਾਵਨੀ ਹੈ :-

*ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥*
*ਥਾਉ ਨ ਪਾਇਨਿ ਕੂੜਿਆਰ ਮੁਹ ਕਾਲੈ ਦੋਜਕਿ ਚਾਲਿਆ॥*
*ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥*
*ਲਿਖਿ ਨਾਵੈ ਧਰਮੁ ਬਹਾਲਿਆ॥* (ਅੰਗ ੪੬੩)

ਰੂਹ ਦੇ ਮੁੱਕਰ ਜਾਣ ਤੇ ਧਰਮਰਾਜ ਇਕ-ਦਮ ਜਮਦੂਤ ਦੀ ਡਿਊਟੀ ਲਾਉਂਦਾ ਹੈ ਕਿ ਉਹ ਮਾਤ-ਲੋਕ ਵਿਚ ਜਾ ਕੇ ਉਸ ਦੂਸ਼ਨ ਦੀ ਪੜਤਾਲ ਕਰਕੇ ਆਵੇ। ਜਮਦੂਤ ਅੱਖ ਦੇ ਫੋਰ ਵਿਚ ਇਥੇ ਆ ਜਾਂਦਾ ਹੈ ਅਤੇ ਉਸ ਦੀ ਪ੍ਰੋੜ੍ਹਤਾ ਜਾ ਕਰਦਾ ਹੈ। ਅਖੀਰ ਸਤਾਰ੍ਹਵੀਂ ਵਾਲੇ ਦਿਨ ਅੰਤਮ ਫੈਸਲਾ ਸੁਣਾ ਦਿੱਤਾ ਜਾਂਦਾ ਹੈ। ਜਿਨ੍ਹਾਂ ਉਥੇ ਵੀ ਸਿਰ ਅੜਾਇਆ ਹੋਵੇ ਉਹਨਾਂ ਨੂੰ ਦੁਗਣੀ ਸਜ਼ਾ ਦਿੱਤੀ ਜਾਂਦੀ ਹੈ। ਕਈਆਂ ਨੂੰ ਨਰਕਾਂ ਵਿਚ ਸੁੱਟਿਆ ਜਾਂਦਾ ਹੈ ਤੇ ਕਈਆਂ ਨੂੰ ਸਵਰਗ ਵਿਚ। ਕਈ ਐਸੇ ਵੀ ਜੀਵ ਹੁੰਦੇ ਹਨ ਜਿਨ੍ਹਾਂ ਨੇ ਥੋੜ੍ਹੇ-ਥੋੜ੍ਹੇ ਕਸੂਰ ਕੀਤੇ ਹੋਣ, ਉਨ੍ਹਾਂ ਨੂੰ ਮੁੜ ਇਸ ਸੰਸਾਰ ਵਿਚ ਭੇਜ ਦਿੱਤਾ ਜਾਂਦਾ ਹੈ।



ਇਹ ਸਾਰੀਆਂ ਗੱਲਾਂ ਇੰਨੀਆਂ ਸਪੱਸ਼ਟ ਹਨ ਕਿ ਉਨ੍ਹਾਂ ਦਾ ਵਿਸਥਾਰ ਦੇਣ ਨਾਲ ਕਿਤਾਬ ਦਾ ਅਕਾਰ ਬਹੁਤ ਵਧ ਜਾਏਗਾ। ਇਹ ਗੱਲ ਪੱਕੀ ਹੈ ਕਿ ਅੱਗੇ ਨਰਕ ਅਤੇ ਸਵਰਗ ਦੋਨੋਂ ਹੀ ਹਨ। ਗੁਰਬਾਣੀ ਅੰਦਰ ਥਾਂ ਪਰ ਥਾਂ ਇਨ੍ਹਾਂ ਦੇ ਹਵਾਲੇ ਹਨ। ਕੁਰਾਨ ਸ਼ਰੀਫ ਤੇ ਬਾਈਬਲ ਵਿਚ ਇਨ੍ਹਾਂ ਦਾ ਜ਼ਿਕਰ ਹੈ। ਸੋ ਇਨ੍ਹਾਂ ਤੇ ਕਿੰਤੂ ਕਰਨਾ ਮੂਰਖਤਾਈ ਹੈ। ਕਈ ਇਹ ਸਵਾਲ ਪੁੱਛਣਗੇ ਕਿ ਬੰਦੇ ਦੀ ਦੇਹ ਨੂੰ ਤਾਂ ਇਥੇ ਸਾੜ ਦਿੱਤਾ ਜਾਂਦਾ ਹੈ, ਫਿਰ ਕਿਹੜੇ ਸਰੀਰ ਨੂੰ ਤਕਲੀਫ ਹੁੰਦੀ ਹੈ ਅਤੇ ਜੁੱਤੀਆਂ ਪੈਂਦੀਆਂ ਹਨ। ਉਸ ਦਾ ਉੱਤਰ ਇਹ ਹੈ ਕਿ ਸਾਡਾ ਜਿਹੜਾ ਸੂਖਮ ਸਰੀਰ ਹੈ ਉਹ ਕਾਰਕ ਵੀ ਹੈ। ਉਸ ਨੂੰ ਹੀ ਨਰਕ ਅਤੇ ਸਵਰਗ ਭੋਗਣੇ ਪੈਂਦੇ ਹਨ।

ਉਪਰ ਜੋ ਵਿਸਥਾਰ ਰੂਹ ਬਾਰੇ ਦਿੱਤਾ ਗਿਆ ਹੈ ਉਹ ਕੇਵਲ ਸਾਡੇ ਲੋਕਾਂ ਲਈ ਹੈ, ਪਰ ਪ੍ਰਭੂ ਦੇ ਪਿਆਰ ਵਾਲਿਆਂ ਨਾਲ ਉਨ੍ਹਾਂ ਦਾ ਕੋਈ ਵਾਸਤਾ ਨਹੀਂ। ਉਨ੍ਹਾਂ ਦਾ ਰਸਤਾ ਵੱਖਰਾ ਹੈ। ਉਨ੍ਹਾਂ ਵਾਸਤੇ ਨਾ ਕੋਈ ਨਰਕ ਹੈ, ਨਾ ਕੋਈ ਸਵਰਗ ਹੈ। ਜਨਮ ਮਰਨ ਦੇ ਗੇੜ ਵਿਚ ਵੀ ਨਹੀਂ ਆਉਂਦੇ। ਕਬੀਰ ਜੀ ਇਸ ਚੀਜ਼ ਨੂੰ ਸਪੱਸ਼ਟ ਕਰਦੇ ਹਨ :-

*ਐਸੋ ਇਹੁ ਸੰਸਾਰੁ ਪੇਖਨਾ ਰਹਨੁ ਨ ਕੋਊ ਪਈਹੈ ਰੇ॥*
*ਸੂਧੇ ਸੂਧੇ ਰੇਗਿ ਚਲਹੁ ਤੁਮ ਨਤਰ ਕੁਧਕਾ ਦਿਵਈਹੈ ਰੇ॥੧॥ਰਹਾਉ॥*
*ਬਾਰੇ ਬੂਢੇ ਤਰੁਨੇ ਭਈਆ ਸਭਹੂ ਜਮੁ ਲੈ ਜਈਹੈ ਰੇ॥*
*ਮਾਨਸੁ ਬਪੁਰਾ ਮੂਸਾ ਕੀਨੋ ਮੀਚੁ ਬਿਲਈਆ ਖਈਹੈ ਰੇ॥*

*ਧਨਵੰਤਾ ਅਰੁ ਨਿਧਾਨ ਮਨਈ ਤਾ ਕੀ ਕਛੂ ਨ ਕਾਨੀ ਰੇ॥*
*ਰਾਜਾ ਪਰਜਾ ਸਮ ਕਰਿ ਮਾਰੈ ਐਸੋ ਕਾਲੁ ਬਡਾਨੀ ਰੇ॥ ੨॥*
*ਹਰਿ ਕੇ ਸੇਵਕ ਜੋ ਹਰਿ ਭਾਏ ਤਿਨ੍ ਕੀ ਕਥਾ ਨਿਰਾਰੀ ਰੇ॥*
*ਅਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ॥ ੩॥*
*ਪੁਤ੍ਰ ਕਲਤ੍ਰ ਲਛਿਮੀ ਮਾਇਆ ਇਹੈ ਤਜਹੁ ਜੀਅ ਜਾਨੀ ਰੇ॥*
*ਕਹਤ ਕਬੀਰੁ ਸੁਨਹੁ ਰੇ ਸੰਤਹੁ ਮਿਲਿਹੈ ਸਾਰਿਗਪਾਨੀ ਰੇ॥ ੪॥* (ਅੰਗ ੮੫੫)

ਇਹ ਸੰਸਾਰ ਜੋ ਸਾਨੂੰ ਦਿੱਸਦਾ ਪਿਆ ਹੈ, ਇਸ ਵਿਚ ਸਦੀਵ-ਕਾਲ ਲਈ ਕਿਸੇ ਨਹੀਂ ਰਹਿਣਾ। ਇਸ ਕਰਕੇ ਤੁਸੀਂ ਬਿਲਕੁਲ ਠੀਕ ਰਸਤੇ ਤੁਰੋ, ਨਹੀਂ ਤਾਂ ਜਮ ਦਾ ਬਹੁਤ ਬੁਰਾ ਧੱਕਾ ਪਵੇਗਾ। ਬਾਲਕ, ਬੁੱਢੇ, ਜਵਾਨ ਸਭ ਨੂੰ ਜਮ ਲੈ ਜਾਂਦਾ ਹੈ। ਵਿਚਾਰੇ ਮਨੁੱਖ ਨੂੰ ਚੂਹਾ ਬਣਾਇਆ ਹੈ ਅਤੇ ਮੌਤ ਬਿੱਲੀ ਉਸ ਨੂੰ ਖਾ ਜਾਂਦੀ ਹੈ। ਬੰਦਾ ਭਾਵੇਂ ਧਨਵਾਨ ਹੋਵੇ ਭਾਵੇਂ ਨਿਰਧਨ ਹੋਵੇ, ਇਸ ਦੀ ਕੋਈ ਪ੍ਰਵਾਹ ਨਹੀਂ। ਕਾਲ ਐਸਾ ਜ਼ਬਰਦਸਤ ਹੈ ਚਾਹੇ ਕੋਈ ਰਾਜਾ ਹੋਵੇ, ਭਾਵੇਂ ਰਈਅਤ ਹੋਵੇ, ਸਭ ਨੂੰ ਇਕੋ ਜਿਹਾ ਹੀ ਮਾਰਦਾ ਹੈ। ਉਪਰਲੀਆਂ ਗੱਲਾਂ ਮਨਮੁੱਖਾਂ ਨੂੰ ਦੱਸ ਕੇ ਹੁਣ ਗੁਰਮੁੱਖਾਂ ਦਾ ਹਾਲ ਦਿੰਦੇ ਹਨ। ਹਰੀ ਦੇ ਪਿਆਰੇ ਜੋ ਉਸ ਨੂੰ ਚੰਗੇ ਲੱਗਦੇ ਹਨ ਉਨ੍ਹਾਂ ਦੀ ਕਥਾ ਵੱਖਰੀ ਹੈ। ਉਹ ਜਨਮ ਮਰਨ ਦੇ ਗੇੜ ਵਿਚ ਕਦੀ ਨਹੀਂ ਆਉਂਦੇ। ਪ੍ਰਭੂ ਉਨ੍ਹਾਂ ਦੇ ਹਮੇਸ਼ਾਂ ਨਾਲ ਰਹਿੰਦਾ ਹੈ। ਪੁੱਤਰ, ਇਸਤਰੀ, ਲੱਛਮੀ ਮਾਇਆ (ਚੇਤੰਨ ਤੇ ਧਨ) ਇਨ੍ਹਾਂ ਨੂੰ ਮਨ 'ਚੋਂ ਬਿਲਕੁਲ ਤਿਆਗ ਦਿਉ। ਕਬੀਰ ਜੀ ਕਹਿੰਦੇ ਹਨ ਤੁਹਾਨੂੰ ਫਿਰ ਧਨੁ-ਧਾਰੀ ਪ੍ਰਭੂ ਮਿਲ ਜਾਵੇਗਾ।

*ਜਹ ਲਾਲਚ ਜਾਗਾਤੀ ਘਾਟ॥ ਦੂਰਿ ਰਹੀ ਉਹ ਜਨ ਤੇ ਬਾਟ॥....*

*ਚਿਤ੍ਰ ਗੁਪਤ ਸਭ ਲਿਖਤੇ ਲੇਖਾ॥ ਭਗਤ ਜਨਾ ਕਉ ਦ੍ਰਿਸਟਿ ਨ ਪੇਖਾ॥* (ਅੰਗ ੩੯੩)

ਭਾਵ ਇਹ ਕਿ ਜਿਸ ਰਸਤੇ ਦਾ ਉੱਪਰ ਜ਼ਿਕਰ ਆ ਚੁੱਕਾ ਹੈ। ਉਥੇ ਲਾਲਚੀ ਮਸੂਲੀਏ ਜੋ ਮਨਮੁੱਖ ਹਨ, ਉਹ ਭਗਤਾਂ ਵੱਲ ਤੱਕਦੇ ਵੀ ਨਹੀਂ ਤੇ ਚਿਤ੍ਰ ਗੁਪਤ (ਦੋ ਹਨ) ਦੋਵੇਂ ਜੋ ਲੇਖਾ ਲਿਖਣ ਵਾਲੇ ਹਨ, ਉਹ ਵੀ ਭਗਤਾਂ ਨੂੰ ਕੁਝ ਨਹੀਂ ਕਹਿੰਦੇ।

ਭਾਈ ਵੀਰ ਸਿੰਘ ਪਾਸ ਇਕ ਯੋਗੀ ਆਇਆ, ਜਿਸ ਨੇ ਆਪਣੇ ਯੋਗਿਕ ਬਲ ਨਾਲ ਮੌਤ ਤੇ ਅਧਿਕਾਰ ਪਾ ਲਿਆ ਸੀ, ਕਹਿਣ ਲੱਗਾ ਮੈਂ ਸੁਣਿਆ ਹੈ ਤੁਸੀਂ ਬੜੀ ਭਗਤੀ ਕਰਦੇ ਹੋ। ਕੀ ਤੁਹਾਡੇ ਪਾਸ ਮੌਤ ਆਵੇ ਤੁਸੀਂ ਕਹਿ ਸਕਦੇ ਹੋ ਮੈਂ ਨਹੀਂ ਜਾਣਾ? ਉਹ ਹੱਸ ਕੇ ਕਹਿਣ ਲੱਗੇ ਕਿ ਮੇਰੇ ਤੁਹਾਡੇ ਦ੍ਰਿਸ਼ਟੀਕੋਣ ਵਿਚ ਬੜਾ ਫਰਕ ਹੈ। ਉਹ ਕਿਸ ਤਰ੍ਹਾਂ? ਭਾਈ ਸਾਹਿਬ ਨੇ ਕਿਹਾ, ਮੇਰੇ ਪਾਸ ਜਦ ਮੌਤ ਆਵੇਗੀ ਮੈਂ ਉਸ ਨੂੰ ਪੁੱਛਾਂਗਾ ਤੈਨੂੰ ਕਿਸ ਨੇ ਭੇਜਿਆ ਹੈ? ਜੇ ਉਸ ਨੇ ਕਿਹਾ ਮੈਂ ਆਪਣੇ ਆਪ ਆਈ ਹਾਂ ਤਾਂ ਮੈਂ ਵੀ ਤੁਹਾਡੇ ਵਾਂਗ ਉਸ ਦੇ ਮੂੰਹ ਤੇ ਚਪੇੜ ਮਾਰਾਂਗਾ। ਪਰ ਜੇ ਉਸ ਨੇ ਕਿਹਾ ਮੈਨੂੰ ਗੁਰੂ ਨਾਨਕ ਨੇ ਘੱਲਿਆ ਹੈ ਤਾਂ ਮੈਂ ਖੜਾ ਖਲੋਤਾ ਹੀ ਉਸ ਨਾਲ ਤੁਰ ਪਵਾਂਗਾਂ। ਕਬੀਰ ਜੀ ਕਹਿੰਦੇ ਹਨ :-

*ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ॥*
*ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ॥*

(ਅੰਗ ੧੩੬੫)

ਸੋ ਸੰਤ ਮਰਦੇ ਨਹੀਂ ਹਨ, ਸਗੋਂ ਆਪਣੇ ਘਰ ਜਾਂਦੇ ਹਨ। ਉਹਨਾਂ ਨੂੰ ਪ੍ਰਭੂ ਸਤਿਕਾਰਦਾ ਹੈ। ਧਰਮਰਾਜ ਵੀ ਮੱਥਾ ਟੇਕਦਾ ਹੈ ਅਤੇ ਕਹਿੰਦਾ ਹੈ :-

*ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ॥*

*ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ॥* (ਅੰਗ ੧੪੨੫)

ਜਿਵੇਂ ਕੋਈ ਡਾਕਟਰ ਜੇਲ੍ਹ ਦੇ ਵਿਚ ਮਰੀਜ਼ਾਂ ਦਾ ਇਲਾਜ ਕਰਨ ਦੇ ਵਾਸਤੇ ਜਾਂਦਾ ਹੈ। ਉਹ ਜੇਲ੍ਹ ਦੇ ਉਸੇ ਗੇਟ ਥਾਣੀ ਅੰਦਰ ਵੜਦਾ ਹੈ ਅਤੇ ਉਸੇ ਗੇਟ ਥਾਣੀ ਬਾਹਰ ਨਿਕਲਦਾ ਹੈ ਜਿਥੋਂ ਕਿ ਜੇਲ੍ਹ ਦੇ ਕੈਦੀ ਆਉਂਦੇ ਜਾਂਦੇ ਹਨ। ਪਰ ਉਸ ਦਾ ਜੇਲ੍ਹ 'ਚ ਆਉਣਾ ਕੈਦੀਆਂ ਤੋਂ ਵੱਖਰਾ ਹੈ।

*ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥*

*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥* (ਅੰਗ ੭੪੯)

*ਨਾ ਓਇ ਜਨਮਹਿ ਨਾ ਮਰਹਿ ਨਾ ਓਇ ਦੁਖ ਸਹੰਨਿ॥*

*ਗੁਰਿ ਰਾਖੇ ਸੇ ਉਬਰੇ ਹਰਿ ਸਿਉ ਕੇਲ ਕਰੰਨਿ॥* (ਅੰਗ ੭੫੬)

ਸੋ ਉਨ੍ਹਾਂ ਲਈ ਜੰਮਣ ਮਰਨਾ ਇਕ ਖੇਡ ਹੈ। ਪਾਪ ਪੁੰਨ ਉਨ੍ਹਾਂ ਲਈ ਅਖਾਉਤੀ ਚੀਜ਼ਾਂ ਹਨ। ਮਨੁੱਖਾ ਜਨਮ ਜੋ ਸਾਨੂੰ ਮਿਲਿਆ ਹੈ :-

*ਗੁਰ ਸੇਵਾ ਤੇ ਭਗਤਿ ਕਮਾਈ॥ ਤਬ ਇਹ ਮਾਨਸ ਦੇਹੀ ਪਾਈ॥*

*ਇਸ ਦੇਹੀ ਕਉ ਸਿਮਰਹਿ ਦੇਵ॥ ਸੋ ਦੇਹੀ ਭਜੁ ਹਰਿ ਕੀ ਸੇਵ॥* (ਅੰਗ ੧੧੫੯)

ਕਈ ਵੀਰ ਇਸ ਦਾ ਅਰਥ ਗ਼ਲਤ ਸਮਝਦੇ ਹਨ, ਉਨ੍ਹਾਂ ਦਾ ਖ਼ਿਆਲ ਹੈ ਕਿ ਗੁਰੂ ਦੀ ਸੇਵਾ ਅਤੇ ਭਗਤੀ ਕੀਤੀ ਤਦ ਸਾਨੂੰ ਇਹ ਮਨੁੱਖਾ ਜਨਮ ਮਿਲਿਆ ਹੈ। ਉਹ ਭੁੱਲ ਜਾਂਦੇ ਹਨ ਕਿ ਗੁਰੂ ਦੀ ਸੇਵਾ ਅਤੇ ਭਗਤੀ ਕੇਵਲ ਮਨੁੱਖਾ ਜਨਮ ਵਿਚ ਹੀ ਹੋ ਸਕਦੀ ਹੈ। ਸੋ ਇਸ ਦੇ ਸਹੀ ਅਰਥ ਇਹ ਹੀ ਬਣਦੇ ਹਨ ਕਿ ਜੇਕਰ ਗੁਰੂ ਦੀ ਸੇਵਾ ਅਤੇ ਭਗਤੀ ਕੀਤੀ ਜਾਵੇ ਤਦ ਹੀ ਮਨੁੱਖਾ ਜਨਮ ਸਫਲ ਹੁੰਦਾ ਹੈ, ਨਹੀਂ ਤਾਂ ਇਸ ਨਾਲੋਂ ਪਸ਼ੂ ਹੀ ਚੰਗੇ ਹਨ ਜੋ ਘਾਹ ਫੂਸ ਖਾ ਕੇ ਅੰਮ੍ਰਿਤ ਦੁੱਧ ਦਿੰਦੇ ਹਨ :-



*ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ॥*

*ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ॥* (ਅੰਗ ੪੮੯)

ਤੇ ਮਨੁੱਖ ਉਸ ਅੰਮ੍ਰਿਤ ਨੂੰ ਪੀ ਕੇ ਵਿਸ਼ਟਾ ਬਣਾ ਦਿੰਦਾ ਹੈ।

*ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ*

*ਪੰਜਵਾ ਪਾਇਆ ਘਿਰਤੁ॥ ਤਾ ਹੋਆ ਪਾਕੁ ਪਵਿਤੁ॥*

*ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ॥* (ਅੰਗ ੪੭੩)

ਇਸ ਮਨੁੱਖਾ ਦੇਹੀ ਦੀ ਪ੍ਰਾਪਤੀ ਲਈ ਦੇਵਤੇ ਵੀ ਤਰਸਦੇ ਹਨ, ਕਿਉਂਕਿ ਇਕ ਮਨੁੱਖ ਹੀ ਐਸਾ ਹੈ ਜੋ ਭਜਨ ਬੰਦਗੀ ਦੇ ਪ੍ਰਤਾਪ ਨਾਲ ਮੁਕਤੀ ਪਾਪ੍ਰਤ ਕਰ ਸਕਦਾ ਹੈ। ਸੋ ਮੁੱਖ ਪ੍ਰਯੋਜਨ ਇਥੇ ਜਨਮ ਲੈਣ ਦਾ ਇਹ ਹੀ ਹੈ ਕਿ ਪ੍ਰਮੇਸ਼ਰ ਦਾ ਨਾਮ ਜਪੀਏ, ਜਿਸ ਨਾਲ ਇਹ ਜੀਵ ਆਤਮਾ ਪ੍ਰਭੂ ਵਿਚ ਹੀ ਅਭੇਦ ਹੋ ਜਾਵੇ। ਕਬੀਰ ਜੀ ਤਾਕੀਦ ਕਰਦੇ ਹਨ :-

*ਜਬ ਲਗੁ ਜਰਾ ਰੋਗੁ ਨਹੀਂ ਆਇਆ॥*

*ਜਬ ਲਗੁ ਕਾਲਿ ਗ੍ਰਸੀ ਨਹੀਂ ਕਾਇਆ॥*

*ਜਬ ਲਗੁ ਬਿਕਲ ਭਈ ਨਹੀ ਬਾਨੀ॥*

*ਭਜਿ ਲੇਹਿ ਰੇ ਮਨ ਸਾਰਿਗਪਾਨੀ॥* (ਅੰਗ ੧੧੫੯)

ਜਦ ਤਕ ਬੁਢੇਪਾ ਨਹੀਂ ਆਇਆ, ਜਦ ਤਕ ਮੌਤ ਨੇ ਸਰੀਰ ਨੂੰ ਨਹੀਂ ਢਾਹਿਆ, ਜਦ ਤਕ ਤੇਰੀ ਬੋਲੀ ਨਹੀਂ ਬਦਲੀ, ਮਨਾ ਉਤਨੀ ਦੇਰ ਤਕ ਪ੍ਰਭੂ ਦਾ ਭਜਨ ਕਰਦਾ ਰਹਿ, ਕਿਉਂਕਿ ਇਹ ਅੰਤ ਵੇਲੇ ਜਪਿਆ ਨਹੀਂ ਜਾਣਾ। ਅਸੀਂ ਜਿੰਨਾ ਵੀ ਭਜਨ ਕਰਦੇ ਹਾਂ ਉਸ ਦਾ ਮੁੱਖ ਪ੍ਰਯੋਜਨ ਇਹ ਹੀ ਹੁੰਦਾ ਹੈ ਕਿ ਅੰਤ ਸਮੇਂ ਅਸੀਂ ਪ੍ਰਭੂ ਨੂੰ ਯਾਦ ਕਰਦੇ ਹੋਏ ਮਰੀਏ। ਭਗਤ ਤ੍ਰਿਲੋਚਨ ਜੀ ਨੇ ਗੂਜਰੀ ਰਾਗ ਵਿਚ ਵਧੇਰੇ ਸਪੱਸ਼ਟ ਕੀਤਾ ਹੈ :-

*ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਸਰਪ ਜੋਨਿ ਵਲਿ ਵਲਿ ਅਉਤਰੈ॥੧॥*
*ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ॥ ਰਹਾਉ॥*
*ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਬੇਸਵਾ ਜੋਨਿ ਵਲਿ ਵਲਿ ਅਉਤਰੈ॥੨॥*
*ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਸੂਕਰ ਜੋਨਿ ਵਲਿ ਵਲਿ ਅਉਤਰੈ॥੩॥*
*ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਪ੍ਰੇਤ ਜੋਨਿ ਵਲਿ ਵਲਿ ਅਉਤਰੈ॥੪॥*
*ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ॥੫॥੨॥*



(ਅੰਗ ੫੨੬)

ਭਗਤ ਜੀ ਅਨੁਸਾਰ ਅੰਤ ਮਤਾ ਸੋ ਗਤਾ ਹੈ। ਅੰਤ ਸਮੇਂ ਜਿਹੜਾ ਮਨੁੱਖ ਨਰਾਇਣ ਨੂੰ ਯਾਦ ਕਰਦਾ ਹੈ। ਪ੍ਰਭੂ ਉਸ ਦੇ ਹਿਰਦੇ ਵਿਚ ਵੱਸ ਜਾਂਦਾ ਹੈ। ਉਹ ਮੁਕਤ ਹੋ ਜਾਂਦਾ ਹੈ। ਦੇਖੋ ਗਨਕਾ ਵੇਸਵਾ ਨੇ ਸਾਰੀ ਉਮਰ ਪਾਪ ਕੀਤੇ ਤੇ ਅੰਤ ਸਮੇਂ ਤੋਤੇ ਨੂੰ ਰਾਮ ਨਾਮ ਪੜ੍ਹਾਉਂਦਿਆਂ ਹੋਇਆਂ ਉਹਦੇ ਮੂੰਹੋਂ ਰਾਮ ਨਿਕਲ ਗਿਆ ਤੇ ਉਹ ਭਵਸਾਗਰ ਤੋਂ ਪਾਰ ਹੋ ਗਈ :-

*ਗਨਿਕਾ ਪਾਪਣਿ ਹੋਇ ਕੈ, ਪਾਪਾਂ ਦਾ ਗਲਿ ਹਾਰੁ ਪਰੋਤਾ॥.........*
*ਅੰਤਕਾਲਿ ਜਮ ਜਾਲੁ ਤੋੜਿ ਨਰਕੈ ਵਿਚਿ ਨ ਖਾਧੁ ਸੁ ਗੋਤਾ॥* (ਵਾਰ ੧੦-੨੧)

ਇਸੇ ਤਰ੍ਹਾਂ ਅਜਾਮਲ ਸੰਸਾਰ ਵਿਚ ਅਨੇਕਾਂ ਹੀ ਪਾਪ ਕਰਦਾ ਰਿਹਾ। ਅੰਤ ਵੇਲੇ ਜਦ ਜਮਦੂਤ ਉਸ ਨੂੰ ਲੈਣ ਆਏ ਤਾਂ ਆਪਣੇ ਲੜਕੇ ਨਰੈਣ ਨੂੰ ਸਹਾਇਤਾ ਲਈ ਅਵਾਜ਼ ਮਾਰਨ ਲੱਗ ਪਿਆ ਤੇ ਜਮਦੂਤ ਛੱਡ ਕੇ ਭੱਜ ਗਏ :-

*ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ॥* (ਅੰਗ ੯੦੨)

ਸੋ ਦਾਸ ਪੁਰਜ਼ੋਰ ਸ਼ਬਦਾਂ ਨਾਲ ਬੇਨਤੀ ਕਰਦਾ ਹੈ ਕਿ ਹਰ ਪ੍ਰਾਣੀ ਮਾਤਰ ਨੂੰ ਹੇਠ ਲਿਖੇ ਸ਼ਬਦਾਂ ਦਾ ਨਿਤਨੇਮ ਅਨੁਸਾਰ ਪਾਠ ਹਰ ਹਾਲਤ ਵਿਚ ਕਰਨਾ ਚਾਹੀਦਾ ਹੈ। ਖਾਸ ਕਰ ਜਿਨ੍ਹਾਂ ਦੀ ਆਯੂ 50 ਸਾਲ ਤੋਂ ਉਪਰ ਹੋ ਗਈ ਹੈ, ਉਨ੍ਹਾਂ ਲਈ ਤਾਂ ਇਸ ਦੇ ਬਗ਼ੈਰ ਛੁਟਕਾਰਾ ਨਹੀਂ ਹੋ ਸਕਦਾ। ਪਰ ਪਤਾ ਨਹੀਂ ਪਿਉ ਨੇ ਪੁੱਤਰ ਦੇ ਮੋਢਿਆਂ ਤੇ ਚੜ੍ਹ ਕੇ ਜਾਣਾ ਹੈ ਜਾਂ ਇਸ ਦੇ ਉਲਟ ਪੁੱਤਰ ਨੇ ਪਿਉ ਤੋਂ ਪਹਿਲਾਂ ਤੁਰ ਜਾਣਾ ਹੈ, ਕਿਉਂਕਿ :-

*ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ॥*
*ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ॥* *(ਅੰਗ ੨੫੪)*

ਪਾਠ ਲਈ ਹੇਠ ਲਿਖਿਆ ਸ਼ਬਦ ਹੈ :-

*ਹੇ ਪ੍ਰਾਣ ਨਾਥ ਗੋਬਿੰਦਹ ਕ੍ਰਿਪਾ ਨਿਧਾਨ ਜਗਦ ਗੁਰੋ॥*
*ਹੇ ਸੰਸਾਰ ਤਾਪ ਹਰਣਹ ਕਰੁਣਾ ਮੈ ਸਭ ਦੁਖ ਹਰੋ॥*
*ਹੇ ਸਰਣਿ ਜੋਗ ਦਯਾਲਹ ਦੀਨਾ ਨਾਥ ਮਯਾ ਕਰੋ॥*
*ਸਰੀਰ ਸ੍ਵਸਥ ਖੀਣ ਸਮਏ ਸਿਮਰੰਤਿ ਨਾਨਕ ਰਾਮ ਦਾਮੋਦਰ ਮਾਧਵਹ॥* *(ਅੰਗ ੧੩੫੮)*

ਇਸ ਸ਼ਬਦ ਵਿਚ ਇਕ ਪ੍ਰਕਾਰ ਦੀ ਵਾਹਿਗੁਰੂ ਅੱਗੇ ਜੋਦੜੀ ਹੈ ਕਿ ਹੇ ਮੇਰੇ ਪ੍ਰਾਣਾਂ ਦੇ ਮਾਲਕ ਪ੍ਰਭੂ ਜੀ ! ਤੁਸੀਂ ਕਿਰਪਾ ਦੇ ਸਾਗਰ ਹੋ ਅਤੇ ਜਗਤ ਦੇ ਗੁਰੂ ਹੋ, ਤੁਸੀਂ ਸੰਸਾਰ ਦੇ ਪਾਪਾਂ ਨੂੰ ਨਵਿਰਤ ਕਰਨ ਵਾਲੇ ਹੋ। ਗ਼ਰੀਬਾਂ ਦੇ ਮਾਲਕ ਮੇਰੇ ਤੇ ਮਿਹਰ ਕਰੋ (ਕੀ ਮਿਹਰ ਕਰੋ) ਕਿ ਜਿਸ ਵੇਲੇ ਮੇਰੇ ਸਰੀਰ ਦੀ ਸਿਹਤ ਖ਼ਰਾਬ ਹੋਣ ਲੱਗੇ ਭਾਵ ਜਦ ਮੇਰਾ ਅੰਤ ਸਮਾਂ ਆਵੇ ਤਾਂ ਮੈਂ ਤੁਹਾਡੀ ਯਾਦ ਵਿਚ ਸਰੀਰ ਤਿਆਗਾਂ।

